ੴ

# ਅੰਮ੍ਰਿਤ ਬੂੰਦ ਸੁਹਾਵਣੀ

(ਭਾਗ ਦੂਜਾ)



ਗੁਰਬਚਨ ਸਿੰਘ ਮਾਕਿਨ

ੴ

# ਅੰਮ੍ਰਿਤ ਬੂੰਦ ਸੁਹਾਵਣੀ

(ਭਾਗ ਦੂਜਾ)

ਗੁਰਬਚਨ ਸਿੰਘ ਮਾਕਿਨ

ਗੁਰੂ ਤੇਗ ਬਹਾਦਰ ਐਜੂਕੇਸ਼ਨਲ ਸੈਂਟਰ
ਚੰਡੀਗੜ੍ਹ

# ਤਤਕਰਾ

**ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**
**ਅਜੂਨੀ ਸੈਭੰ ਗੁਰਪ੍ਰਸਾਦਿ ॥**
**ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧ ॥ (ਪੰਨਾ ੭੨੮)**
**ਜਪਹੁ ਤਾ ਏਕੋ ਨਾਮਾ ॥**
**ਅਵਰਿ ਨਿਰਾਫਲ ਕਾਮਾ ॥੧॥ਰਹਾਉ॥**

ਇਸ ਮਨ ਨੂੰ ਸਾਫ ਕਰਕੇ ਹੀ ਨਾਮ ਵਰਗੀ ਵਸਤੂ ਇਸ ਵਿਚ ਪੈ ਸਕਦੀ ਹੈ । ਫਿਰ ਗੁਰ ਉਪਦੇਸ਼ ਸੁਣ ਕੇ ਚੰਗੀ ਪ੍ਰੀਤ ਕਰੋ ਤੇ ਦੁਨੀਆਂ ਤੋਂ ਨਿਰਾਸ਼ ਰਹੋ । ਹੇ ਭਾਈ ! ਸਾਰੀਆਂ ਗੱਲਾਂ ਛੱਡ ਕੇ ਇਕ ਨਾਮ ਸਿਮਰਨ ਹੀ ਕਰੋ ਕਿਉਂਕਿ ਨਾਮ ਤੋਂ ਬਿਨਾਂ ਹੋਰ ਸਾਰੇ ਕੰਮ ਵਿਅਰਥ ਹਨ । ਮਨ ਦਾ ਜਿਤਣਾ ਤੇ ਸਤਸੰਗਤ ਵਿਚ ਇਸ਼ਨਾਨ ਕਰਨਾ ਤੇ ਪ੍ਰਾਣਾਂ ਤਕ ਅਰਪਨ ਕਰ ਕੇ ਹੀ ਪ੍ਰਮੇਸ਼ਰ ਨੂੰ ਮਿਲਿਆ ਜਾ ਸਕਦਾ ਹੈ । ਹੇ ਪ੍ਰਭੂ ! ਜੋ ਤੇਰਾ ਸਚਾ ਨਾਮ ਹੈ, ਮੈਂ ਉਸਦੀ ਸਲਾਹੁਣਾ ਕਰਦਾ ਹਾਂ ॥੪॥੧॥

**ਸੂਹੀ ਮਹਲਾ ੧ ਘਰੁ ੨ ॥ (ਪੰਨਾ ੭੨੮)**
**ੴ ਸਤਿਗੁਰ ਪ੍ਰਸਾਦਿ ॥**
**ਐਸਾ ਗਿਆਨ ਜਪਹੁ ਮਨ ਮੇਰੇ ॥**
**ਹੋਵਹੁ ਚਾਕਰ ਸਾਚੇ ਕੇਰੇ ॥੧॥ਰਹਾਉ॥**

ਹੇ ਮਨ ! ਐਸਾ ਗਿਆਨ ਗ੍ਰਹਿਣ ਕਰੋ ਕਿ ਪ੍ਰਮੇਸ਼ਰ ਦਾ ਨਾਮ ਹੀ ਜਪੋ । ਨਾਮ ਜਪ ਕੇ ਪ੍ਰਮੇਸ਼ਰ ਦੇ ਦਾਸ ਹੋ ਜਾਉ ਤੇ ਉਸਦੀ ਸੇਵਾ ਪੂਰੀ ਤਰ੍ਹਾਂ ਕਰੋ । ਉਹ ਮਾਲਕ ਤਾਂ ਹਰ ਥਾਂ ਰਵ ਰਿਹਾ ਹੈ ਤੇ ਸਾਰਾ ਸੰਸਾਰ ਬੰਧਨਾਂ ਵਿਚ ਹੀ ਭੌਂਦਾ ਰਹਿੰਦਾ ਹੈ । ਅਸੀਂ ਤਾਂ ਗੁਣਹੀਨ ਹਾਂ ਪ੍ਰੰਤੂ ਉਹ ਪ੍ਰਮੇਸ਼ਰ ਹੀ ਸੰਸਾਰ ਸਮੁੰਦ੍ਰ ਤੋਂ ਤਾਰ ਲਵੇਗਾ ॥੪॥੧॥੨॥

**ਸੂਹੀ ਮਹਲਾ ੧ ਘਰੁ ੬ ॥ (ਪੰਨਾ ੭੨੯)**
**ਸਜਣ ਸੇਈ ਨਾਲਿ ਮੈ ਚਲਦਿਆਂ ਨਾਲ ਚਲੰਨਿ ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥੧॥ਰਹਾਉ॥**

ਜਿਵੇਂ ਕੈਂਹਾ ਬੜਾ ਚਮਕਦਾ ਹੈ ਪਰ ਰਗੜਨ ਤੇ ਸਿਆਹੀ ਨਿਕਲਦੀ ਹੈ ਤੇ ਧੋਤਿਆਂ ਵੀ ਇਹ ਜੂਠ ਨਹੀਂ ਉਤਰਦੀ । ਅਸਲ ਸਜਣ ਤਾਂ ਉਹ ਹਨ ਜੋ ਪ੍ਰਮੇਸ਼ਰ ਪਾਸ ਚਲਦਿਆਂ ਨਾਲ ਚਲਣ (ਚੰਗੇ ਕਰਮ ਹੀ ਸਜਣ ਹਨ) । ਜਦੋਂ ਪ੍ਰਲੋਕ ਵਿਚ ਲੇਖਾ ਪੁਛਿਆ ਜਾਣਾ ਹੈ ਉਥੇ ਨਾਲ ਖੜ੍ਹੋ ਕੇ ਦੁਖ ਤੋਂ ਬਚਾ ਲੈਣ ਜਾਂ ਸਿੰਮਲ ਦੇ ਰੁਖ ਨੂੰ ਦੇਖ ਕੇ ਤੋਤੇ ਭੁੱਲ ਜਾਂਦੇ ਹਨ, ਐਸੇ ਹੀ ਨਿਕੰਮੇ ਗੁਣ ਮੇਰੇ ਸਰੀਰ ਵਿਚ ਹਨ । ਹੇ ਬੰਦੇ ! ਤੂੰ ਨਾਮ ਨੂੰ ਯਾਦ ਕਰ ਤਾਂ ਜੋ ਬੰਧਨਾਂ ਤੋਂ ਛੁਟ ਜਾਏਂਗਾ ॥੬॥੧॥੩॥

**ਸੂਹੀ ਮਹਲਾ ੧ ॥ (ਪੰਨਾ ੭੨੯)**

**ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ਰਹਾਉ॥**

ਸੰਸਾਰ ਸਮੁੰਦ੍ਰ ਤੋਂ ਤਰਨ ਵਾਸਤੇ ਨਾਮ ਦਾ ਜਾਪ ਹੀ ਇਕ ਬੇੜਾ ਹੈ । ਹੇ ਸਦਾ ਅਨੰਦ ਸਰੂਪ ਪਿਆਰੇ ਪ੍ਰਭੂ ! ਤੇਰਾ ਇਕ ਨਾਮ ਹੀ ਮਜੀਠ ਰੰਗ ਹੈ ਜਿਸ ਵਿਚ ਮੇਰਾ ਹਿਰਦਾ ਰੂਪ ਚੋਲਾ ਰੰਗਿਆ ਹੋਇਆ ਹੈ । ਜੇ ਗਿਆਨ ਬੈਰਾਗ ਦੇ ਗੁਣ ਹੋਣ ਤਾਂ ਪ੍ਰਮੇਸ਼ਰ ਨਾਲ ਮੇਲ ਲੈਂਦਾ ਹੈ । ਹੇ ਸਖੀ ਸਹੇਲੀਓ ! ਪ੍ਰਮੇਸ਼ਰ ਬਹੁਤ ਪਿਆਰਾ ਹੈ, ਅਸੀਂ ਉਸਦੀਆਂ ਦਾਸੀਆਂ ਹਾਂ, ਤੇ ਉਹ ਸਾਡਾ ਮਾਲਕ ਹੈ ॥੫॥੨॥੪॥

**ਸੂਹੀ ਮਹਲਾ ੧ ॥ (ਪੰਨਾ ੭੩੦)**

**ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥੧॥ਰਹਾਉ॥**

ਹੇ ਪ੍ਰਮੇਸ਼ਰ ! ਜੇ ਕੋਈ ਤੇਰਾ ਪ੍ਰੇਮੀ ਤੇਰਾ ਜਸ ਬੈਠ ਕੇ ਆਖੇ ਤਾਂ ਮੈਂ ਸੁਣਾ । ਜਿਹੜਾ ਸੁਆਸ ਤੈਨੂੰ ਚੇਤੇ ਕੀਤੇ ਬਿਨਾਂ ਆਵੇ ਉਹ ਬਿਰਥਾ ਜਾਂਦਾ ਹੈ । ਜਿਸ ਸਰੀਰ ਵਿਚ ਤੇਰਾ ਨਾਮ ਯਾਦ ਨਹੀਂ ਆਉਂਦਾ ਉਹ ਕਿਸੇ ਕੰਮ ਦਾ ਨਹੀਂ ਹੈ । ਜੋ ਇਨਸਾਨ ਬੀਜਦਾ ਹੈ ਉਹ ਹੀ ਕੱਟਦਾ ਹੈ ॥੪॥੫॥੭॥

**ਸੂਹੀ ਮਹਲਾ ੧ ਘਰੁ ੧ ॥ (ਪੰਨਾ ੭੩੦)**

**ੴ ਸਤਿਗੁਰ ਪ੍ਰਸਾਦਿ ॥**

**ਗਲੀ ਜੋਗੁ ਨ ਹੋਈ ॥**

**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ਰਹਾਉ॥**

ਜੋਗੀ ਕਈ ਤਰ੍ਹਾਂ ਦੇ ਕਰਮ ਕਾਂਡ ਕਰਦੇ ਹਨ, ਖਫਨੀ ਪਾ ਲੈਣੀ, ਸਰੀਰ ਨੂੰ ਸੁਆਹ ਮਲ ਲੈਣੀ ਆਦਿ ਪਰ ਇਸ ਤਰ੍ਹਾਂ ਦੇ ਭੇਖਾਂ ਨਾਲ ਜੋਗ ਨਹੀਂ ਹੁੰਦਾ । ਮਾਇਆ ਵਿਚ ਰਹਿੰਦਿਆਂ ਇਸ ਤੋਂ ਰਹਿਤ ਰਹੀਏ ਤੇ ਪ੍ਰਮੇਸ਼ਰ ਨਾਲ ਜੁੜੀਏ ਤਾਂ ਜੋਗ ਦੀ ਜੁਗਤੀ ਪਾਈਦਾ ਹੈ । ਪ੍ਰੰਤੂ ਨਿਰੀਆਂ ਗੱਲਾਂ ਕਰਨ ਨਾਲ ਜੋਗ ਦੀ ਜੁਗਤੀ ਪ੍ਰਾਪਤ ਨਹੀਂ ਹੁੰਦੀ । ਜਿਹੜਾ ਇਕ ਨਜ਼ਰ ਨਾਲ ਸਭ ਨੂੰ ਬਰਾਬਰ ਜਾਣੇ ਉਹ ਜੋਗੀ ਆਖਿਆ ਜਾਂਦਾ ਹੈ । ਜਦੋਂ ਗੁਰਾਂ ਦਾ ਮੇਲ ਹੋਵੇ ਤੇ ਸੰਸਾ ਦੂਰ ਹੋ ਜਾਏ ਫਿਰ ਆਪਣੇ ਅੰਦਰ ਹੀ ਪ੍ਰੇਮ ਦਾ ਪਰਚਾ ਪਾ ਕੇ ਆਤਮਕ ਅਨੰਦ ਮਿਲਦਾ ਹੈ ॥੪॥੧॥੮॥

**ਸੂਹੀ ਮਹਲਾ ੧ ॥ (ਪੰਨਾ ੭੩੦)**

**ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥**

**ਜਲ ਥਲਿ ਮਹੀਅਲਿ ਭਰਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰੀਤਮ ! ਮੈਂ ਤੇਰਾ ਅੰਤ ਨਹੀਂ ਜਾਣ ਸਕਦਾ ਹਾਂ ਕਿਉਂਕਿ ਤੂੰ ਤਾਂ ਬੇਅੰਤ ਹੈਂ । ਤੂੰ ਪਾਣੀ, ਧਰਤੀ, ਆਕਾਸ਼ ਵਿਚ, ਹਰ ਥਾਂ ਇਕੋ ਜਿਹਾ ਹੋ ਕੇ ਮਿਲਿਆ ਹੋਇਆ ਹੈਂ ਤੇ ਆਪੇ ਹੀ ਸਭ ਜੀਵਾਂ ਵਿਚ ਸਮਾਇਆ ਹੋਇਆ ਹੈਂ । ਆਪੇ ਹੀ ਪ੍ਰੇਮ ਰੂਪ ਕੰਡਾ ਹੈਂ ਤੇ ਆਪ ਹੀ ਅਕਲ ਰੂਪ ਤਕੜੀ ਤੇ ਆਪ ਹੀ ਤੋਲਣ ਵਾਲਾ ਹੈ । ਜੇ ਇਸ ਮੂਰਖ ਮਨ ਨੂੰ ਗੁਰੂ ਦੀ ਸੰਗਤ ਮਿਲ ਜਾਏ ਤਾਂ ਇਹ ਤਰ ਸਕਦਾ ਹੈ ॥੪॥੨॥੯॥

## ਰਾਗੁ ਸੂਹੀ ਮਹਲਾ ੪ ਘਰੁ ੧ ॥ (ਪੰਨਾ ੭੩੧)

ੴ ਸਤਿਗੁਰ ਪ੍ਰਸਾਦਿ ॥

**ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ ॥**

**ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਮੇਸ਼ਰ ਦਾ ਨਾਮ ਜਪੋ ਤੇ ਉਸ ਦੇ ਗੁਣ ਗਾਉ । ਫਿਰ ਜਿਨ੍ਹਾਂ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ, ਉਨ੍ਹਾਂ ਉਤੇ ਹੀ ਗੁਰੂ ਪ੍ਰਸੰਨ ਹੁੰਦਾ ਹੈ ਤੇ ਉਹ ਹੀ ਪ੍ਰਮੇਸ਼ਰ ਦਾ ਨਾਮ ਰਸ ਪੀਂਦੇ ਹਨ ਤੇ ਗਟ ਗਟ ਕਰਕੇ ਇਸ ਅੰਮ੍ਰਿਤ ਨੂੰ ਪੀਤਾ ਹੈ । ਹੇ ਪ੍ਰਭੂ ! ਸਾਡੇ ਉਤੇ ਵੀ ਕਿਰਪਾ ਕਰੋ ਤੇ ਸਤਸੰਗਤ ਦਾ ਮਿਲਾਪ ਬਖ਼ਸ਼ੋ, ਤਾਂ ਜੋ ਗੁਰਾਂ ਦੀ ਸਿਖਿਆ ਨਾਲ ਪ੍ਰਮੇਸ਼ਰ ਦਾ ਨਾਮ ਜਪੀਏ । ਗੁਰੂ ਅੱਗੇ ਸਿਰ ਵੇਚ ਕੇ ਸਾਡਾ ਨਾਮ ਗੁਰੂ ਦਾ ਚੇਲਾ ਪੈ ਗਿਆ ਹੈ ਸੋ ਹੁਣ ਉਹ ਗੁਰੂ ਹੀ ਰਖਿਆ ਕਰੇਗਾ ॥੪॥੧॥

## ਸੂਹੀ ਮਹਲਾ ੪ ॥ (ਪੰਨਾ ੭੭੧)

**ਮੇਰੇ ਮਨ ਭਜੁ ਰਾਮ ਨਾਮ ਅਤਿ ਪਿਰਘਾ ॥**

**ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ ਸਿਰੁ ਵੇਚਿ ਲੀਓ ਮੁਲਿ ਮਹਘਾ ॥੧॥ਰਹਾਉ॥**

ਹੇ ਮੇਰੇ ਮਨ ! ਜਿਹੜਾ ਪ੍ਰਮੇਸ਼ਰ ਦਾ ਨਾਮ ਬਹੁਤ ਪਿਆਰਾ ਹੈ, ਉਸ ਨਾਮ ਨੂੰ ਚੇਤੇ ਕਰ । ਮੈਂ ਆਪਣਾ ਮਨ ਤਨ ਗੁਰਾਂ ਅੱਗੇ ਅਰਪਨ ਕਰ ਦਿੱਤਾ ਹੈ ਤੇ ਸਿਰ ਨੂੰ ਵੇਚ ਕੇ, ਜੋ ਹਰੀ ਨਾਮ ਬੜਾ ਮਹਿੰਗਾ ਹੈ, ਉਹ ਮੁੱਲ ਲੈ ਲਿਆ ਹੈ । ਹੇ ਮਾਲਕ ! ਸੰਤਾਂ ਦਾ ਦਰਸ਼ਨ ਦੇਓ । ਤਾਂ ਜੋ ਅਸੀਂ ਸੁਖ ਪਾਈਏ । ਹੇ ਮਾਲਕ ! ਤੁਸੀਂ ਸਭ ਤੋਂ ਵੱਡੇ ਪੁਰਖ ਹੋ ਸੋ ਨਾਮ ਦੀ ਬਖ਼ਸ਼ਸ਼ ਕਰੋ, ਅਸੀਂ ਤੇਰੇ ਉਤੋਂ ਕੁਰਬਾਨ ਜਾਂਦੇ ਹੋ ॥੪॥੨॥

## ਸੂਹੀ ਮਹਲਾ ੪ ॥ (ਪੰਨਾ ੭੩੧)

**ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ ॥**

**ਗੁਰਿ ਤੁਠੈ ਹਰਿ ਉਪਦੇਸਿਆ ਹਰਿ ਭੇਟਿਆ ਰਾਉ ਨਿਸੰਙੁ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਮੇਸ਼ਰ ਦੇ ਨਾਮ ਵਿਚ ਪ੍ਰੇਮ ਕਰ । ਗੁਰਾਂ ਨੇ ਜਿਸ ਉਤੇ ਪ੍ਰਸੰਨ ਹੋ ਕੇ ਉਪਦੇਸ਼ ਦਿਤਾ ਹੈ ਉਹਨਾਂ ਨੂੰ ਨਿਸੰਗ ਹੋ ਕੇ (ਬੇਸ਼ਕ) ਪ੍ਰਮੇਸ਼ਰ ਮਿਲਿਆ ਹੈ । ਜੋ ਪ੍ਰਮੇਸ਼ਰ ਨੂੰ ਚੇਤੇ ਨਹੀਂ ਕਰਦੇ ਉਹ ਮਨ ਵਿਚ ਦ੍ਵੈਤ ਭਾਵਨਾ ਕਰਕੇ ਖੋਟੇ ਕਰਮ ਕਰਦੇ ਹਨ । ਫਿਰ ਸਤਸੰਗਤ ਨਾਲ ਮਿਲ ਕੇ ਮੈਲ ਧੋਂਦੇ ਹਨ ਤੇ ਪ੍ਰਭੂ ਦਾ ਮੇਲ ਪਾਂਦੇ ਹਨ । ਗੁਰਮੁਖ ਸਤਸੰਗਤ ਦੁਆਰਾ ਪ੍ਰਮੇਸ਼ਰ ਦਾ ਮੇਲ ਤੇ ਆਤਮਕ ਅਨੰਦ ਮਾਣਦੇ ਹਨ ॥੪॥੩॥

## ਸੂਹੀ ਮਹਲਾ ੪ ॥ (ਪੰਨਾ ੭੩੨)

**ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥**

**ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥੧॥ਰਹਾਉ॥**

ਹੇ ਫੋਕੇ ਗਿਆਨ ਵਾਲੇ ਇਨਸਾਨ ! ਗੁਰਾਂ ਦੇ ਉਪਦੇਸ਼ ਲਏ ਬਿਨਾਂ ਪ੍ਰਮੇਸ਼ਰ ਦੀ ਭਗਤੀ ਨਹੀਂ ਹੋ ਸਕਦੀ । ਜੇ ਸਭ ਕੋਈ ਵੀ ਚਾਹੇ ਤਾਂ ਭੀ ਕੋਰੇ ਕਪੜੇ ਉਤੇ ਰੰਗ ਨਹੀਂ ਚੜ੍ਹ ਸਕਦਾ । ਜਪ ਤਪ ਪੂਜਾ ਆਦਿ

ਕਰਨ ਨਾਲ ਮਨਮੁਖਾਂ ਦਾ ਹੰਕਾਰ ਨਹੀਂ ਜਾਂਦਾ। ਚਤੁਰਾਈ ਕਰਨ ਨਾਲ ਮਨ ਤ੍ਰਿਸ਼ਨਾ ਤੋਂ ਬਚ ਨਹੀਂ ਸਕਦਾ ਤੇ ਦਸਾਂ ਪਾਸੇ ਦੋੜਦਾ ਹੈ। ਜੇ ਪ੍ਰਭੂਦੀ ਕਿਰਪਾ ਹੋਵੇ ਤਾਂ ਸਹੀ ਸਮਝ ਆਉਂਦੀ ਹੈ ਤੇ ਨਾਮ ਜਪਦਾ ਹੈ ਤੇ ਪ੍ਰਭੂ ਵਿਚ ਸਮਾ ਜਾਂਦਾ ਹੈ ॥੪॥੪॥

**ਸੂਹੀ ਮਹਲਾ ੪ ਘਰੁ ੨ ॥ (ਪੰਨਾ ੭੩੨)**
**ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ ॥**
**ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ ॥੧॥ਰਹਾਉ॥**

ਮੇਰੇ ਮਨ ਵਿਚ ਪ੍ਰਮੇਸ਼ਰ ਦੇ ਨਾਮ ਨਾਲ ਸ਼ਾਂਤੀ ਆ ਗਈ ਹੈ। ਜਦੋਂ ਗੁਰਾਂ ਦਾ ਮੇਲ ਹੋਇਆ ਤਾਂ ਛਿਨ ਵਿਚ ਤ੍ਰਿਸ਼ਨਾ ਦੀ ਅੱਗ ਬੁਝ ਗਈ ਤੇ ਸਾਰੇ ਪਦਾਰਥਾਂ ਦੀ ਭੁੱਖ ਗੁਰਾਂ ਨੇ ਦੂਰ ਕਰ ਦਿੱਤੀ ਹੈ। ਗੁਰਾਂ ਨੇ ਮੈਨੂੰ ਨਾਮ ਦੇ ਗੁਣਾਂ ਦੀ ਪ੍ਰੀਤੀ ਦ੍ਰਿੜ ਕਰਾਈ ਹੈ ਤੇ ਸਤਸੰਗਤ ਨਾਲ ਮਿਲ ਕੇ ਹਰੀ ਰਸ ਨੂੰ ਮਾਨਿਆ ਹੈ। ਜਿਨ੍ਹਾਂ ਉਤੇ ਗੁਰੂ ਕਿਰਪਾਲ ਹੋਇਆ ਹੈ ਉਨ੍ਹਾ ਨੂੰ ਪ੍ਰਮੇਸ਼ਰ ਮਿਲਿਆ ਹੈ ॥੪॥੧॥੫॥

**ਸੂਹੀ ਮਹਲਾ ੪ ॥ (ਪੰਨਾ ੭੩੨)**
**ਹਰਿ ਰੰਗਿ ਰਾਤਾ ਮਨੁ ਰੰਗ ਮਾਣੇ ॥**
**ਸਦਾ ਅਨੰਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ ॥੧॥ਰਹਾਉ॥**

ਜਿਨ੍ਹਾਂ ਦਾ ਮਨ ਪ੍ਰਮੇਸ਼ਰ ਦੇ ਪ੍ਰੇਮ ਵਿਚ ਰੰਗਿਆ ਹੋਇਆ ਹੈ ਉਹ ਆਤਮਕ ਅਨੰਦ ਨੂੰ ਮਾਣਦੇ ਹਨ। ਉਹ ਪੂਰੇ ਗੁਰਾਂ ਦੇ ਉਪਦੇਸ਼ ਨਾਲ ਪ੍ਰਮੇਸ਼ਰ ਵਿਚ ਸਮਾਂ ਜਾਂਦੇ ਹਨ ਤੇ ਦਿਨ ਰਾਤ ਸਦਾ ਅਨੰਦ ਵਿਚ ਰਹਿੰਦੇ ਹਨ। ਗੁਰਾਂ ਦੁਆਰੇ ਹੀ ਪ੍ਰੇਮ ਰੰਗ ਮਿਲਦਾ ਹੈ ਜਦੋਂ ਗੁਰਾਂ ਦੀ ਕਿਰਪਾ ਹੁੰਦੀ ਹੈ, ਫਿਰ ਪ੍ਰਮੇਸ਼ਰ ਦੇ ਅਨੰਦ ਵਿਚ ਸਮਾ ਜਾਈਦਾ ਹੈ ॥੪॥੨॥੬॥

**ਸੂਹੀ ਮਹਲਾ ੪ ॥ (ਪੰਨਾ ੭੩੨)**
**ਹਰਿ ਰਸੁ ਜਨ ਚਾਖਹੁ ਜੇ ਭਾਈ ॥**
**ਤਉ ਕਤ ਅਨਤ ਸਾਦਿ ਲੋਭਾਈ ॥੧॥ਰਹਾਉ॥**

ਹੇ ਭਾਈ ! ਜੇ ਪ੍ਰਮੇਸ਼ਰ ਦੇ ਨਾਮ ਰਸ ਨੂੰ ਚਖੋ ਤਾਂ ਜਿਹੜੇ ਵਿਸ਼ਿਆਂ ਦੇ ਸੁਆਦ ਹਨ, ਉਨ੍ਹਾਂ ਵਿਚ ਕਿਉਂ ਪਿਆਰ ਪਾਉਗੇ ? ਗੁਰਾਂ ਦੀ ਸਿਖਿਆ ਨਾਲ ਪ੍ਰਭੂ ਦਾ ਪ੍ਰੇਮ ਪਾਈਦਾ ਹੈ ਪ੍ਰੰਤੂ ਮਨਮੁਖ ਤਾਂ ਹੰਕਾਰ ਕਰਕੇ ਸਜ਼ਾ ਪਾਂਦੇ ਹਨ। ਜੇ ਗੁਰੂ ਕਿਰਪਾ ਕਰੇ ਤਾਂ ਪ੍ਰਮੇਸ਼ਰ ਦਾ ਪ੍ਰੇਮ ਪਾਈਦਾ ਹੈ ਤੇ ਉਸ ਮਾਲਕ ਦੇ ਗੁਣ ਗਾਂਦਾ ਹੈ ॥੪॥੩॥੭॥

**ਸੂਹੀ ਮਹਲਾ ੪ ਘਰੁ ੬ ॥ (ਪੰਨਾ ੭੩੩)**
**ੴ ਸਤਿਗੁਰ ਪ੍ਰਸਾਦਿ ॥**
**ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ**
**ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ਰਹਾਉ॥**

ਹੇ ਭਾਈ ਸੰਤ ਜਨੋ ! ਜੋ ਪ੍ਰਮੇਸ਼ਰ ਅਕਥ ਹੈ ਉਸਦੀ ਅਕਥ ਕਥਾ ਸੁਣੋ, ਜਿਸਦੇ ਸੁਣਨ ਨਾਲ ਸ਼ਕ, ਦੁਖ, ਭੁਖ ਤੇ ਸ਼ੰਕੇ ਮਿਟ ਜਾਂਦੇ ਹਨ। ਰਵਿਦਾਸ ਚਮਾਰ ਵੀ ਉਤਮ ਹੋ ਗਿਆ ਨਾਮ ਜਪ ਕੇ ਤੇ ਨਾਮਦੇਵ ਦੇ ਵੀ ਬ੍ਰਾਹਮਣ ਪੈਰੀ ਪਏ। ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਉਨ੍ਹਾਂ ਭਗਤਾਂ ਦੇ ਚਰਨਾਂ ਨੂੰ ਰਾਤ ਦਿਨ ਸਭ ਪਰਸਦੇ ਹਨ ॥੪॥੧॥੮॥

**ਸੂਹੀ ਮਹਲਾ ੪ ॥ (ਪੰਨਾ ੭੩੩)**

**ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ**

**ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਮੇਸ਼ਰ ਦੇ ਨਾਮ ਨੂੰ ਜਪ ਤੇ ਉਸ ਨੂੰ ਮਨ ਵਿਚ ਚੇਤੇ ਕਰ । ਕਿਉਂਕਿ ਉਹ ਮਾਲਕ ਸਾਰੇ ਜਨਮਾਂ ਦੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ । ਅਸਲੀ ਭਗਤ ਉਹ ਹੀ ਹਨ ਜਿਨ੍ਹਾਂ ਨੂੰ ਨਾਮ ਪਿਆਰਾ ਲਗਦਾ ਹੈ, ਉਨ੍ਹਾਂ ਦੀ ਸੇਵਾ ਕਰਕੇ ਪ੍ਰਭੂ ਦਾ ਮੇਲ ਹੁੰਦਾ ਹੈ ॥੪॥੨॥੯॥

**ਸੂਹੀ ਮਹਲਾ ੪ ॥ (ਪੰਨਾ ੭੩੪)**

**ਹਰਿ ਧਨ ਸੰਚੀਐ ਭਾਈ ॥**

**ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦਾ ਨਾਮ ਧਨ ਇਕੱਠਾ ਕਰੀਏ ਤਾਂ ਜੋ ਲੋਕ ਪ੍ਰਲੋਕ ਵਿਚ ਸਹਾਈ ਹੋਵੇਗਾ । ਸਤ ਸੰਗਤ ਤੋਂ ਬਿਨਾਂ ਇਹ ਧਨ ਹੋਰ ਕਿਧਰੇ ਮਿਲਦਾ ਵੀ ਨਹੀਂ । ਇਸ ਨਾਮ ਧਨ ਕਰਕੇ ਉਹ ਮਨੁੱਖਾ ਜਨਮ ਵਿਚ ਅੰਮ੍ਰਿਤ ਵੇਲੇ ਭਗਤੀ ਨਾਲ ਪ੍ਰੀਤੀ ਲਾਂਦੇ ਹਨ, ਜੋ ਅੱਗ, ਪਾਣੀ, ਜਾਂ ਚੋਰ ਕਿਸੇ ਤਰ੍ਹਾਂ ਜਾਇਆ ਨਹੀਂ ਹੁੰਦਾ । ਹੇ ਸੰਤੋ ! ਜਿਸ ਨੂੰ ਗੁਰਾਂ ਦੁਆਰੇਇਹ ਧਨ ਦਿੰਦਾ ਹੈ ਫਿਰ ਇਸ ਵਿਚ ਕਦੇ ਵੀ ਨੁਕਸਾਨ ਨਹੀਂ ਹੁੰਦਾ ॥੬॥੩॥੧੦॥

**ਸੂਹੀ ਮਹਲਾ ੧ ॥ (ਪੰਨਾ ੭੩੪)**

**ਗੋਬਿੰਦ ਗੁਣ ਗਾਇਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ ॥੧॥ਰਹਾਉ॥**

ਜਿਸ ਦੇ ਹਿਰਦੇ ਵਿਚ ਪ੍ਰਭੂ ਵਸ ਜਾਂਦਾ ਹੈ, ਉਸਦੀ ਮਹਿਮਾ ਕੀ ਦਸੀਏ? ਹੇ ਮਨ ! ਗੁਰਾਂ ਨਾਲ ਮਿਲ ਕੇ ਧਿਆਨ ਨਾਲ ਪ੍ਰਮੇਸ਼ਰ ਦੇ ਗੁਣ ਗਾਈਏ । ਜਿਸ ਨੂੰ ਗੁਰਾਂ ਉਤੇ ਭਰੋਸਾ ਹੈ ਉਸ ਦਾ ਗਾਵਿਆ ਥਾਂਏ ਪਵੇਗਾ ਤੇ ਉਹ ਦਰਗਾਹ ਵਿਚ ਆਦਰ ਪਾਂਦਾ ਹੈ । ਹੇ ਪ੍ਰਮੇਸ਼ਰ ! ਜਿਸ ਤਰ੍ਹਾਂ ਤੂੰ ਕਰਾਂਦਾ ਹੈ ਮੈਂ ਉਸੇ ਤਰ੍ਹਾਂ ਬੋਲਦਾ ਹਾਂ ਕਿਉਂਕਿ ਮੇਰੀ ਆਪਣੀ ਚਤੁਰਾਈ ਕੋਈ ਨਹੀਂ ॥੪॥੪॥੧੧॥

**ਸੂਹੀ ਮਹਲਾ ੪ ਘਰੁ ੭ ॥ (ਪੰਨਾ ੭੩੪)**

**ੴ ਸਤਿਗੁਰ ਪ੍ਰਸਾਦਿ ॥**

**ਮੈ ਹਰਿ ਹਰਿ ਨਾਮੁ ਧਰ ਸੋਈ ॥**

**ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰ ਨ ਕੋਈ ॥੧॥ਰਹਾਉ॥**

ਹੇ ਪ੍ਰਭੂ ! ਮੈਨੂੰ ਸਿਰਫ਼ ਤੇਰੇ ਨਾਮ ਦਾ ਹੀ ਆਸਰਾ ਹੈ । ਜਿਸ ਤਰ੍ਹਾਂ ਤੈਨੂੰ ਚੰਗਾ ਲਗਦਾ ਹੈ ਉਸੇ ਤਰ੍ਹਾਂ ਮੈਨੂੰ ਬਚਾ ਲੈ । ਹੇ ਮੇਰੇ ਮਾਲਕ ! ਮੇਰਾ ਤੇਰੇ ਬਿਨਾਂ ਹੋਰ ਕੋਈ ਰਾਖਾ ਨਹੀਂ ਹੈ । ਇਹ ਤੇਰੀ ਪ੍ਰਗਟ ਹੀ ਕਰਾਮਾਤ ਹੈ ਕਿ ਧਰਤੀ ਪਾਣੀ ਵਿਚ ਹੈ ਤੇ ਬਕਰੀ ਤੇ ਸ਼ੇਰ ਇਕ ਜਗ੍ਹਾ ਹੀ ਰਹਿੰਦੇ ਹਨ । ਸਾਧ ਜਨਾਂ ਦੇ ਚਰਨਾਂ ਉਤੇ ਜਗਤ ਨਿੰਵਦਾ ਹੈ ॥ ੪॥੧॥੧੨॥

**ਸੂਹੀ ਮਹਲਾ ੪ ॥ (ਪੰਨਾ ੭੩੫)**

**ਤੂੰ ਅੰਤਰ ਕੀ ਬਿਧਿ ਜਾਣਹਿ ॥**

**ਬੁਰਾ ਭਲਾ ਤੁਧੁ ਸਭੁ ਕਿਛੁ ਸੁਝੈ ਤੁਧੁ ਭਾਵੈ ਤਿਵੈ ਬੁਲਾਵਹਿ ॥੧॥ਰਹਾਉ॥**

ਹੇ ਮੇਰੇ ਮਾਲਕ ! ਤੂੰ ਸਾਡੇ ਅੰਦਰ ਦੀ ਸਾਰੀ ਰੀਤੀ ਨੂੰ ਜਾਣਦਾ ਹੈ । ਬੁਰਾ ਭਲਾ ਸਭ ਕੁਝ ਤੈਨੂੰ ਸੁਝਦਾ ਹੈ, ਜਿਸ ਤਰ੍ਹਾਂ ਆਪ ਨੂੰ ਭਾਂਵਦਾ ਹੈ ਉਸੇ ਤਰ੍ਹਾਂ ਅਸੀਂ ਬੋਲਦੇ ਹਾਂ । ਹੇ ਪ੍ਰਮੇਸ਼ਰ ! ਮਾਇਆ ਦਾ ਜ਼ੋਰ ਸਭ ਸਰੀਰਾਂ ਵਿਚ ਹੈ, ਤੇ ਮਨੁੱਖਾ ਦੇਹੀ ਵਿਚ ਹੀ ਆਪਣੀ ਭਗਤੀ ਕਰਾਈ ਹੈ । ਜਿਸ ਤਰ੍ਹਾਂ ਤੇਰੀ ਕਿਰਪਾ ਹੋਵੇ ਉਸੇ ਤਰ੍ਹਾਂ ਦਾ ਭੇਖ ਪ੍ਰਵਾਨ ਹੁੰਦਾ ਹੈ । ਜਿਸ ਨੂੰ ਤੂੰ ਚਾਹੁੰਦਾ ਹੈ ਉਹ ਤੇਰੇ ਨਾਲ ਮਿਲ ਜਾਂਦਾ ਹੈ ॥੪॥੨॥੧੩॥

**ਸੂਹੀ ਮਹਲਾ ੪ ॥ (ਪੰਨਾ ੭੩੫)**

**ਮੇਰੇ ਰਾਮ ਹਰਿ ਜਨ ਆਰੋਗ ਭਏ ॥**

**ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰਭੂ ! ਪ੍ਰਮੇਸ਼ਰ ਦੇ ਦਾਸ ਰੋਗ ਤੋਂ ਰਹਿਤ ਹੋ ਗਏ ਹਨ । ਗੁਰਾਂ ਦੇ ਉਪਦੇਸ਼ ਰਾਹੀ ਜਿਨ੍ਹਾਂ ਨੇ ਪ੍ਰਮੇਸ਼ਰ ਨੂੰ ਜਪਿਆ ਹੈ ਉਨ੍ਹਾਂ ਦਾ ਹੰਕਾਰ ਦਾ ਰੋਗ ਦੂਰ ਹੋ ਗਿਆ ਹੈ । ਬ੍ਰਹਮਾ ਬਿਸ਼ਨ ਮਹੇਸ਼ ਇਹ ਤਿੰਨੇ ਵੀ ਰੋਗ ਤੋਂ ਜਾਂ ਮਾਇਆ ਤੋਂ ਰਹਿਤ ਨਹੀਂ ਪਰ ਗੁਰਮਖਾਂ ਨੂੰ ਪ੍ਰਮੇਸ਼ਰ ਨੇ ਸੋਝੀ ਦਿਤੀ ਹੈ ਤੇ ਗੁਰਾਂ ਦੀ ਕਿਰਪਾ ਨਾਲ ਇਹ ਦੁਖ ਛੁਟਦਾ ਹੈ । ਉਸ ਵਾਹਿਗੁਰੂ ਦਾ ਵਿਚਾਰ ਗੁਰਾਂ ਦੁਆਰੇ ਹੀ ਹੁੰਦਾ ਹੈ ॥੪॥੩॥੧੪॥

**ਸੂਹੀ ਮਹਲਾ ੪ ॥ (ਪੰਨਾ ੭੫)**

**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥**

**ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥੧॥ਰਹਾਉ॥**

ਹੇ ਮੇਰੇ ਮਾਲਕ ! ਸਭ ਕੁਝ ਤੇਰੇ ਵਸ ਹੈ । ਸਾਡੇ ਵਿਚ ਕੁਝ ਜੋਰ ਨਹੀਂ ਹੈ ਜੋ ਅਸੀਂ ਕੁਝ ਕਰ ਸਕੀਏ । ਜਿਸ ਤਰ੍ਹਾਂ ਮੈਨੰ ਭਾਉਂਦਾ ਹੈ ਉਸੇ ਤਰ੍ਹਾਂ ਸਾਡੇ ਔਗੁਣਾਂ ਨੂੰ ਬਖ਼ਸ਼ ਲੈ । ਤੇਰੇ ਹੁਕਮ ਵਿਚ ਸਾਰਾ ਸੰਸਾਰ ਚਲ ਰਿਹਾ ਹੈ । ਮੈਂ ਮੂਰਖ ਹਰੀ ਦੀ ਵਡਿਆਈ ਕਿਵੇਂ ਕਰ ਸਕਦਾ ਹਾਂ । ਹੁਣ ਮੈਂ ਤੇਰੀ ਸ਼ਰਨ ਆ ਗਿਆ ਹਾਂ, ਮੈਨੂੰ ਵੀ ਬਖ਼ਸ਼ ਲਵੋ ॥੪॥੪॥੧੫॥੨੪॥

**ਰਾਗੁ ਸੂਹੀ ਮਹਲਾ ੫ ਘਰੁ ੧ ॥ (ਪੰਨਾ ੭੩੬)**

**ੴ ਸਤਿਗੁਰ ਪ੍ਰਸਾਦਿ ॥**

**ਕਵਨ ਰੂਪੁ ਦ੍ਰਿਸਟਿਓ ਬਿਨਸਾਇਓ ॥**

**ਕਤਹਿ ਗਇਓ ਓਹੁ ਕਤ ਤੇ ਆਇਓ ॥੧॥ਰਹਾਉ॥**

ਜਿਹੜਾ ਰੂਪ ਇਸ ਜਗਤ ਦਾ ਵੇਖੀਦਾ ਹੈ ਉਹ ਕੈਸਾ ਰੂਪ ਹੈ ? ਇਹ ਜਗਤ ਦਾ ਰੂਪ ਤਾਂ ਨਾਸਵੰਤ ਹੈ । ਚੇਤਨ ਕਿਥੋਂ ਆਇਆ ਸੀ ਉਹ ਕਿਥੇ ਗਿਆ ਹੈ ? (ਇਹ ਜਨਮ ਮਰਨ ਤੋਂ ਰਹਿਤ ਹੈ) ਜਗਤ ਦੇ ਨਾਸ ਹੋਣ ਪਿਛੋਂ ਇਕ ਪ੍ਰਮੇਸ਼ਰ ਹੀ ਹੈ । ਭਰਮ, ਮੋਹ, ਸ਼ੱਕ ਇਹ ਮਾਇਆ ਦੇ ਰੰਗ ਹਨ ਤੇ ਭਰਮ ਦੂਰ ਹੋਣ ਤੇ ਪ੍ਰਮੇਸ਼ਰ ਹੀ ਨਜ਼ਰ ਆਉਂਦਾ ਹੈ । ਜਦ ਗੁਰਾਂ ਨੇ ਹੰਗਤਾ ਰੂਪ ਮੈਲ ਧੋ ਦਿੱਤੀ ਤਾਂ ਮੈਨੂੰ ਪਰਮ ਪਦਵੀ ਮਿਲ ਗਈ ॥੪॥੧॥

**ਸੂਹੀ ਮਹਲਾ ੫ ॥ (ਪੰਨਾ ੭੩੬)**

**ਤੇਰੀ ਸਰਣਿ ਪੂਰਨ ਦਇਆਲਾ ॥**

**ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧॥ਰਹਾਉ॥**

ਹੇ ਦਿਆਲੂ ਪ੍ਰਭੂ ! ਅਸੀਂ ਤੇਰੀ ਸ਼ਰਨ ਆਏ ਹਾਂ ਤੇ ਤੇਰਾ ਆਸਰਾ ਲਿਆ ਹੈ । ਤੇਰੇ ਬਿਨਾਂ ਪਾਲਨਾ ਕਰਨ ਨੂੰ ਹੋਰ ਕੋਈ ਸਮਰੱਥ ਨਹੀਂ । ਜਦੋਂ ਖੋਟੀ ਅਕਲ ਨਾਸ ਹੋ ਜਾਂਦੀ ਹੈ ਤਾਂ ਗੁਰਾਂ ਦੀ ਕਿਰਪਾ ਨਾਲ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ । ਹੇ ਮਾਲਕ ! ਕਿਰਪਾ ਕਰਕੇ ਆਪਣੀ ਭਗਤੀ ਵਿਚ ਲਾਉ ਤਾਂ ਜੋ ਤੇਰਾ ਦਾਸ ਤੈਨੂੰ ਚੇਤੇ ਰਖੇ ॥੪॥੨॥

**ਸੂਹੀ ਮਹਲਾ ੫ ॥ (ਪੰਨਾ ੭੩੭)**

**ਸੁਣਿ ਸਖੀਏ ਪ੍ਰਭ ਮਿਲਣ ਨੀਸਾਨੀ ॥**

**ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ਰਹਾਉ॥**

ਹੇ ਸਖੀਏ ! ਮਾਲਕ ਦੇ ਮਿਲਣ ਦੀ ਰੀਤੀ ਬਾਰੇ ਸੁਣ । ਲੋਕ ਲਾਜ ਨੂੰ ਤਿਆਗ ਕੇ ਜੋ ਮਨੁੱਖ ਮਨ ਤਨ ਪ੍ਰਮੇਸ਼ਰ ਨੂੰ ਅਰਪਨ ਕਰਦਾ ਹੈ ਉਹ ਹੀ ਪ੍ਰਭੂ ਨੂੰ ਪਾਂਦਾ ਹੈ । (ਸੁਹਾਗਣ ਦੀ ਤਰ੍ਹਾਂ) । ਜਦ ਉਮਰ ਬੀਤ ਜਾਂਦੀ ਹੈ ਤਾਂ ਮਨਮੁਖ ਦੁਖ ਪਾਂਦਾ ਹੈ ਤੇ ਪਛਤਾਂਦਾ ਹੈ । ਮਾਲਕ ਤਾਂ ਅਬਿਨਾਸਹੀ ਸਭ ਪਾਸੇ ਪੂਰਨ ਹੋ ਕੇ ਵਿਚਰ ਰਿਹਾ ਹੈ । ਅਸੀਂ ਹਾਜ਼ਰ ਦੇਖ ਕੇ ਗੁਣ ਗਾਂਦੇ ਹਨ ॥੪॥੩॥

**ਸੂਹੀ ਮਹਲਾ ੫ ॥ (ਪੰਨਾ ੭੩੭)**

**ਕਵਨ ਕਹਾ ਗੁਨ ਕੰਤ ਪਿਆਰੇ ॥**

**ਸੁਘੜ ਸਰੂਪ ਦਇਆਲ ਮੁਰਾਰੇ ॥੧॥ਰਹਾਉ॥**

ਪਿਆਰੇ ਮਾਲਕ ਦੇ ਮੈਂ ਕਿਹੜੇ ਕਿਹੜੇ ਗੁਣ ਆਖਾਂ । ਹੇ ਦਿਆਲੂ ਸਿਆਣੇ ਸਰੂਪ ਵਾਲੇ ਪ੍ਰਭੂ ! ਤੂੰ ਮੁਰ ਦੈਂਤ ਨੂੰ ਮਾਰਨ ਵਾਲਾ ਹੈ । ਜਦੋਂ ਪ੍ਰਭੂ ਪਤੀ ਘਰ ਆ ਜਾਵੇ ਤਾਂ ਸਭ ਸੁਖ ਪਾਈਦੇ ਹਨ । ਜਦ ਉਹ ਮਾਲਕ ਪ੍ਰਗਟ ਹੋਇਆ ਤੇ ਸਭ ਪਾਸੇ ਚਾਨਣਾ ਹੋ ਗਿਆ । ਮਾਲਕ ਨੂੰ ਮਿਲ ਕੇ ਇਹ ਮਨੁੱਖ ਸੁਖ ਤੇ ਅਨੰਦ ਮਾਣਦਾ ਹੈ ॥੪॥੪॥

**ਸੂਹੀ ਮਹਲਾ ੫ ॥ (ਪੰਨਾ ੭੩੭)**

**ਕਿਨ ਬਿਧਿ ਹੀਅਰੈ ਧੀਰੈ ਨਿਮਾਨੋ ॥**

**ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ਰਹਾਉ॥**

---

**ਜਹ ਦੇਖਾ ਤਹ ਪਿਰੁ ਹੈ ਭਾਈ ॥**

**ਖੋਲਿਓ ਕਪਾਟੁ ਤਾ ਮਨ ਠਹਰਾਈ ॥੧॥ਰਹਾਉ ਦੂਜਾ ॥੫॥**

ਪ੍ਰਮੇਸ਼ਰ ਨੂੰ ਮਿਲੇ ਬਿਨਾਂ ਮੈਂ ਗ਼ਰੀਬ ਦਾ ਹਿਰਦਾ ਕਿਵੇਂ ਧੀਰਜ ਵਾਲਾ ਹੋਵੇ । ਹੇ ਮਿਤ੍ਰ ! ਤੂੰ ਮੈਨੂੰ ਮਿਲ ਜਾ ਮੈਂ ਤੈਥੋਂ ਕੁਰਬਾਨ ਜਾਂਦਾ ਹਾਂ । ਪ੍ਰਭੂ-ਪਤੀ ਤਾਂ ਹਮੇਸ਼ਾਂ ਜਾਗਦਾ ਹੈ ਜਦਕਿ ਜੀਵ-ਰੂਪੀ ਇਸਤ੍ਰੀ ਅਵਿਦਿਆ ਦੀ ਨੀਂਦ ਵਿਚ ਸੁਤੀ ਰਹਿੰਦੀ ਹੈ । ਜਦੋਂ ਪ੍ਰਭੂ ਕਿਰਪਾ ਕਰੇ ਉਦੋਂ ਹੀ ਮੇਲ ਹੋ ਸਕਦਾ ਹੈ । ਫਿਰ ਪ੍ਰਭੂ ਦੀ ਕਿਰਪਾ ਹੋਈ ਤਾਂ ਸਤਸੰਗਤ ਦਾ ਮੇਲ ਹੋਇਆ ਤੇ ਮੇਰਾ ਭਰਮ ਦੂਰ ਹੋ ਗਿਆ । ਜਦੋਂ ਗੁਰਾਂ ਨੇ ਅਗਿਆਨ ਦਾ ਪੜਦਾ ਹਟਾਇਆ ਤਾਂ ਮਨ ਟਿਕਾਓ ਵਿਚ ਆ ਗਿਆ ॥੧॥ਰਹਾਉ ਦੂਜਾ ॥੫॥

**ਸੂਹੀ ਮਹਲਾ ੫ ॥ (ਪੰਨਾ ੭੩੮)**

**ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ॥੧॥ਰਹਾਉ॥**

ਹੇ ਪਿਆਰੇ ! ਅਨੰਦੀ ਪ੍ਰੀਤਮ ਤੇ ਮਨ ਨੂੰ ਮੋਹਨ ਵਾਲੇ ! ਅਸੀਂ ਤੇਰੇ ਦਰਸ਼ਨ ਤੋਂ ਬਲਿਹਾਰ ਜਾਂਦੇ ਹਾਂ । ਹੇ ਮਾਲਕ ! ਮੈਂ ਤਾਂ ਕੋਈ ਚੰਗਾ ਕੰਮ ਨਹੀਂ ਕਰਸਕਦਾ ਕਿਹੜੀ ਸੇਵਾ ਕਰਾਂ ਜੋ ਤੇਰਾ ਦਰਸਨ ਕਰ ਸਕਾਂ ? ਜਦੋਂ ਗੁਰਾਂ ਦੀ ਕਿਰਪਾ ਹੋਵੇ ਤਾਂ ਹਥ ਦੇ ਕੇ ਰਖਿਆ ਕਰਦਾ ਹੈ ॥੪॥੬॥

**ਸੂਹੀ ਮਹਲਾ ੫ ਘਰੁ ੩ ॥ (ਪੰਨਾ ੭੩੮)**

**ੴ ਸਤਿਗੁਰ ਪ੍ਰਸਾਦਿ ॥**

**ਜੋ ਪ੍ਰਿਨ ਮਾਨੈ ਭਿਨ ਕੀ ਰੀਸਾ ॥**

**ਕੂੜੇ ਮੂਰਖ ਕੀ ਹਾਠੀਸਾ ॥੧॥ਰਹਾਉ॥**

- - - - - - - - - - - - - - - - - - -

**ਦਰਸਨ ਦੇਖੇ ਕੀ ਵਡਿਆਈ ॥**

**ਤੁਮ ਸੁਖਦਾਤੇ ਪੁਰਖ ਸੁਭਾਈ ॥੧॥ਰਹਾਉ ਦੂਜਾ॥੧॥੧॥**

ਜੋ ਪ੍ਰਭੂ-ਪਤੀ ਨੇ ਆਪਣੇ ਦਾਸ ਮੰਨ ਲਏ ਹਨ, ਇਹ ਮੂਰਖ ਮਨੁੱਖ ਉਨ੍ਹਾਂ ਦੀ ਰੀਸਾਂ ਕਰਦਾ ਹੈ । ਇਹ ਝੂਠੇ ਮੂਰਖ ਦੀਆਂ ਗੱਪਾਂ ਹੀ ਹਨ । ਅਸਲ ਵਿਚ ਇਹ ਮਨੁੱਖ ਦੀ ਸੇਵਾ ਤਾਂ ਥੋੜੀ ਹੁੰਦੀ ਹੈ ਪਰ ਮੰਗਾਂ ਬਹੁਤ ਹਨ । ਹੇ ਮਾਲਕ ! ਮੇਰੀ ਬੇਨਤੀ ਸੁਣ ਕੇ ਇਸ ਵਿਸ਼ੇ ਭਰੇ ਮਨੁੱਖ ਨੂੰ ਮੁਕਤ ਕਰ ਲਵੋ ।

ਹੇ ਪ੍ਰਭੂ ! ਤੇਰੇ ਦਰਸ਼ਨ ਕਰਨ ਦੀ ਇਹ ਹੀ ਵਡਿਆਈ ਹੈ, ਕਿ ਤੁਸੀਂ ਸਹਜ ਸੁਭਾਏ ਹੀ ਸਾਨੂੰ ਸੁਖ ਪ੍ਰਦਾਨ ਕਰਨ ਵਾਲੇ ਹੋ ॥੧॥ਰਹਾਉ ਦੂਜਾ॥੧॥੭॥

**ਸੂਹੀ ਮਹਲਾ ੫ ॥ (ਪੰਨਾ ੭੩੮)**

**ਅਉਸਰੁ ਅਪਨਾ ਬੂਝੈ ਨ ਇਆਨਾ ॥**

**ਮਾਇਆ ਮੋਹ ਰੰਗਿ ਲਪਟਾਨਾ ॥੧॥ਰਹਾਉ॥**

- - - - - - - - - - - - - - - - - - - - - - -

**ਕਬਹੂ ਨ ਸਮਝੈ ਅਗਿਆਨੁ ਗਵਾਰਾ ॥**

**ਬਹੁਰਿ ਬਹੁਰਿ ਲਪਟਿਓ ਜੰਜਾਰਾ ॥੧॥ਰਹਾਉ॥**

- - - - - - - - - - - - - - - - - - - - - - -

**ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥**

**ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ਰਹਾਉ॥**

- - - - - - - - - - - - - - - - - - - - - - -

**ਤਉ ਕਿਛੁ ਪਾਈਐ ਜਉ ਹੋਈਐ ਰੇਨਾ ॥**

**ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥੧॥ਰਹਾਉ॥੨॥੮॥**

ਇਹ ਮੂਰਖ ਇਨਸਾਨ ਆਪਣੇ ਤਰਨ ਦਾ ਸਮਾਂ ਨਹੀਂ ਸਮਝਦਾ । ਮਾਇਆ ਦੇ ਮੋਹ ਕਰਕੇ ਦੁਨੀਆਂ ਦੇ ਰੰਗਾਂ ਤੇ ਵਿਸ਼ਿਆਂ ਵਿਚ ਫਸਿਆ ਹੋਇਆ ਹੈ । ਨਾਮ ਜਪਣ ਵੇਲੇ ਤਾਂ ਇਹ ਸੁਸਤੀ ਕਰਦਾ ਹੈ । ਇਹ ਮੂਰਖ ਮਨੁੱਖ

ਕਦੀ ਵੀ ਸਮਝਣ ਦੀ ਕੋਸ਼ਿਸ਼ ਨਹੀਂ ਕਰਦਾ। ਮੁੜ ਮੁੜ ਕੇ ਜੰਜਾਲ ਵਿਚ ਫਸਦਾ ਹੈ ॥ ਹੇ ਅੰਨ੍ਹੇ ਮਨੁੱਖ ! ਤੂੰ ਵਿਚਾਰ ਦੀ ਨਜ਼ਰ ਨਾਲ ਨਹੀਂ ਦੇਖਦਾ ਕਿ ਇਹ ਦੁਨੀਆਂ ਦੇ ਝੂਠੇ ਧੰਧਿਆਂ ਨੂੰ ਛੱਡ ਕੇ ਚਲਿਆ ਜਾਵੇਂਗਾ। ਮੇਰੀ ਬੇਨਤੀ ਹੈ ਕਿ ਪ੍ਰਭੂ ਮੈਨੂੰ ਸਤਸੰਗਤ ਬਖ਼ਸ਼ੇ। ਜਦੋਂ ਅਸੀਂ ਸੰਤਾਂ ਦੀ ਚਰਨ ਧੂੜ ਹੋਈਏ ਤਾਂ ਹੀ ਕੁਝ ਪਾਈਦਾ ਹੈ। ਜਿਸ ਨੂੰ ਇਸ ਗਲ ਦੀ ਸਮਝ ਲਗ ਗਈ ਹੈ, ਉਹ ਹੀ ਨਾਮ ਸਿਮਰਨ ਵਿਚ ਲਗਦਾ ਹੈ ॥੧॥ਰਹਾਉ॥੨॥੮॥

**ਸੂਹੀ ਮਹਲਾ ੫ ॥ (ਪੰਨਾ ੭੩੯)**

**ਭਰਮੇ ਭੂਲਾ ਸਾਕਤੁ ਫਿਰਤਾ ॥**

**ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ਰਹਾਉ॥**

ਮਾਇਆ ਦਾ ਉਪਾਸ਼ਕ ਤਾਂ ਭਰਮਾਂ ਵਿਚ ਭੁਲਾ ਫਿਰਦਾ ਹੈ ਤੇ ਹਰ ਵੇਲੇ ਪਾਣੀ ਨੂੰ ਰਿੜਕਦਾ ਰਹਿੰਦਾ ਹੈ। ਬਿਅਰਥ ਕੰਮ ਕਰਦਾ ਹੈ ਤੇ ਖਪਦਾ ਫਿਰਦਾ ਰਹਿੰਦਾ ਹੈ। ਪੱਥਰ ਦੀ ਬੇੜੀ ਤੇ ਚੜ੍ਹਕੇ ਇਹ ਕਿਸ ਤਰ੍ਹਾਂ ਸਮੁੰਦ੍ਰ ਤੋਂ ਪਾਰ ਹੋ ਸਕਦਾ ਹੈ। ਉਹ ਪ੍ਰਮੇਸ਼ਰ ਤਾਂ ਹਰ ਥਾਂ ਮੌਜੂਦ ਹੈ ਤੇ ਗੁਰਾਂ ਨੂੰ ਮਿਲ ਕੇ ਹੀ ਜਾਣਿਆ ਜਾਂਦਾ ਹੈ ॥੪॥੩॥੯॥

**ਸੂਹੀ ਮਹਲਾ ੫ ॥ (ਪੰਨਾ ੭੩੯)**

**ਸੂਹਬ ਸੂਹਬ ਸੂਹਵੀ ॥**

**ਅਪਨੇ ਪ੍ਰੀਤਮ ਕੈ ਰੰਗਿ ਰਤੀ ॥੧॥ਰਹਾਉ॥**

ਹੇ ਸਖੀ ! ਮੈਨੂੰ ਵੀ ਦਸ ਕਿ ਪਿਆਰਾ ਪ੍ਰੀਤਮ ਕਿਸ ਤਰ੍ਹਾਂ ਭੋਗਿਆ ਹੈ। ਤੂੰ ਬਹੁਤ ਲਾਲੀ ਵਾਲੀ ਹੋਈ ਹੈ ਕਿਉਂਕਿ ਤੂੰ ਆਪਣੇ ਮਾਲਕ ਦੇ ਪ੍ਰੇਮ ਵਿਚ ਰੰਗੀ ਹੋਈ ਹੈਂ। ਹੇ ਸਖੀ ! ਮੈਨੂੰ ਵੀ ਪ੍ਰਭੂ-ਪਤੀ ਨਾਲ ਇਕ ਛਿਨ ਵਾਸਤੇ ਮਿਲਾ ਦੇ। ਜਿਸ ਨੇ ਹੰਕਾਰ ਛਡਿਆ ਹੈ ਉਹ ਜੀਵ-ਇਸਤ੍ਰੀ ਮਾਲਕ ਨਾਲ ਮੇਲ ਕਰਦੀ ਹੈਂ ॥੪॥੪॥੧੦॥

**ਸੂਹੀ ਮਹਲਾ ੫ ॥ (ਪੰਨਾ ੭੩੯)**

**ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ ॥**

**ਚਿਤਹਿ ਨ ਬਿਸਰਹਿ ਕਾਹੂ ਬੇਰਾ ॥੧॥ਰਹਾਉ॥**

ਹੇ ਪ੍ਰਭੂ ! ਤੂੰ ਮੇਰਾ ਮਿਤ੍ਰ ਹੈਂ ਤੇ ਮੇਰਾ ਪਿਆਰਾ ਪ੍ਰੀਤਮ ਹੈਂ ਇਸ ਲਈ ਕਿਸੇ ਵੇਲੇ ਭੀ ਮੈਨੂੰ ਨਾ ਭੁਲਾ। ਅਸੀਂ ਤਾਂ ਤੇਰੇ ਮੁਲ ਖਰੀਦੇ ਦਾਸ ਹਾਂ ਤੇ ਤੂੰ ਦਾਸਾਂ ਦੇ ਨਾਲ ਵਸਦਾ ਹੈਂ। ਤੂੰ ਤਾਂ ਸਾਰੇ ਜੀਵਾਂ ਨਾਲ ਹਰ ਵੇਲੇ ਵਸਦਾ ਹੈਂ ਤੇ ਸਭ ਨੂੰ ਤੇਰਾ ਹੀ ਆਸਰਾ ਹੈ ॥੪॥੫॥੧੧॥

**ਸੂਹੀ ਮਹਲਾ ੫ ॥ (ਪੰਨਾ ੭੩੯)**

**ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥**

**ਵਿਰਲੇ ਕਾਹੂ ਨੇਤ੍ਰਹੁ ਡੀਠੀ ॥੧॥ਰਹਾਉ॥**

ਪ੍ਰਮੇਸ਼ਰ ਦੀ ਸਿਫ਼ਤ ਦੀ ਕਥਾ ਬਹੁਤ ਹੀ ਮਿਠੀ ਹੈ ਜੋ ਸਤਸੰਗਤ ਵਿਚ ਹੁੰਦੀ ਹੈ ਪਰ ਉਹ ਸਾਧ ਸੰਗਤ ਕਿਸੇ ਵਿਰਲੇ ਨੇ ਹੀ ਅੱਖਾਂ ਨਾਲ ਵੇਖੀ ਹੈ। ਜਿਥੇ ਬੈਠ ਕੇ ਸੰਤ ਜਨ ਪ੍ਰਮੇਸ਼ਰ ਨਾਲ ਪ੍ਰੇਮ ਕਰਦੇ ਹਨ। ਕਿਉਂਕਿ ਉਥੇ ਅੰਮ੍ਰਿਤ ਨਾਮ ਦੀ ਵਰਖਾ ਹੁੰਦੀ ਹੈ ਪਰ ਇਹ ਗੁਰਾਂ ਦੀ ਕਿਰਪਾ ਨਾਲ ਹੀ ਜਾਣੀ ਜਾਂਦੀ ਹੈ ॥੪॥੬॥੧੨॥

**ਸੂਹੀ ਮਹਲਾ ੫ ॥ (ਪੰਨਾ ੭੪੦)**
**ਓਇ ਸਾਜਨ ਓਇ ਮੀਤ ਪਿਆਰੇ ॥**
**ਜੋ ਹਮ ਕਉ ਹਰਿ ਨਾਮੁ ਚਿਤਾਰੇ ॥੧॥ਰਹਾਉ॥**

ਜੋ ਸਾਨੂੰ ਪ੍ਰਮੇਸ਼ਰ ਦਾ ਨਾਮ ਚੇਤੇ ਕਰਾਉਂਦੇ ਹਨ, ਉਹ ਹੀ ਸਾਡੇ ਸੱਜਣ ਤੇ ਪਿਆਰੇ ਮਿਤ੍ਰ ਹਨ । ਜਿਨ੍ਹਾਂ ਦੇ ਦਰਸ਼ਨ ਕਰਨ ਵਾਲਾ ਜਨਮਾਂ ਦੇ ਪਾਪ ਉਤਰ ਜਾਂਦੇ ਹਨ । ਮਾਲਕ ਦੇ ਸੇਵਕਾਂ ਨੂੰ ਮਾਲਕ ਆਪ ਸੰਵਾਰਦਾ ਹੈ ਤੇ ਮੈਂ ਉਨ੍ਹਾਂ ਦੀ ਸ਼ਰਨ ਹੋ ਕੇ ਕੁਰਬਾਨ ਜਾਂਦਾ ਹੈ ॥੪॥੭॥੧੩॥

**ਸੂਹੀ ਮਹਲਾ ੫ ॥ (ਪੰਨਾ ੭੪੦)**
**ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ ॥**
**ਸਾਧ ਸੰਗਿ ਤਿਨ੍ਹੀ ਦਰਸਨੁ ਪਾਇਆ ॥੧॥ਰਹਾਉ॥**

ਜਿਨ੍ਹਾਂ ਨੇ ਪ੍ਰਮੇਸ਼ਰ ਦੇ ਨਾਮ ਨੂੰ ਧਿਆਇਆ ਹੈ, ਉਹ ਹੀ ਮਨੁੱਖ ਸੰਸਾਰ ਵਿਚ ਅਸਲੀ ਜੀਵਨ ਜੀਂਵਦੇ ਦੇਖੀਦੇ ਹਨ । ਉਨ੍ਹਾਂ ਨੇ ਸਾਧ ਸੰਗਤ ਵਿਚ ਪ੍ਰਭੂ ਦਾ ਦਰਸ਼ਨ ਕੀਤਾ ਹੈ । ਮਨਮੁਖ ਤਾਂ ਦੁਨੀਆਂ ਦੇ ਮੋਹ ਵਿਚ ਲਗ ਕੇ ਮਗਰੋਂ ਪਛਤਾਂਦੇ ਹਨ । ਹੇ ਕਿਰਪਾ ਨਿਧ ਪ੍ਰਮੇਸ਼ਰ ! ਨਾਮ ਦੀ ਦਾਤ ਸਾਨੂੰ ਬਖ਼ਸ਼ੋ ॥੪॥੮॥੧੪॥

**ਸੂਹੀ ਮਹਲਾ ੫ ॥ (ਪੰਨਾ ੭੪੦)**
**ਤੂੰ ਪ੍ਰੀਤਮ ਤੂੰ ਪ੍ਰਾਨ ਅਧਾਰੇ ॥**
**ਤੁਮ ਹੀ ਪੇਖਿ ਪੇਖਿ ਮਨੁ ਬਿਗਸਾਰੇ ॥੧॥ਰਹਾਉ॥**

ਹੇ ਪ੍ਰਭੂ ! ਤੂੰ ਮੇਰਾ ਪਿਆਰਾ ਹੈਂ ਤੇ ਮੇਰੇ ਪ੍ਰਾਣਾਂ ਦਾ ਆਸਰਾ ਹੈ । ਤੇਰੇ ਦਰਸ਼ਨ ਕਰਕੇ ਮੇਰਾ ਮਨ ਬੜਾ ਪ੍ਰਸੰਨ ਹੁੰਦਾ ਹੈ । ਸਾਰਾ ਸੰਸਾਰ ਤੇਰੀ ਚੇਤਨ ਸੱਤਾ ਰੂਪ ਸੂਤ੍ਰ ਵਿਚ ਪ੍ਰੋਤਾ ਹੋਇਆ ਤੇਰੇ ਆਸਰੇ ਚੱਲ ਰਿਹਾ ਹੈ । ਹੇ ਅਪੁੱਜ ਮਾਲਕ ! ਤੂੰ ਬੇਅੰਤ ਹੈਂ ਤੇ ਮੈਂ ਦਿਨ ਰਾਤ ਤੇਰਾ ਹੀ ਨਾਮ ਸਿਮਰਨ ਕਰਦਾ ਹਾਂ ॥੩॥੯॥੧੫॥

**ਸੂਹੀ ਮਹਲਾ ੫ ॥ (ਪੰਨਾ ੭੪੦)**
**ਇਹੁ ਸੁਪਨਾ ਸੋਵਤ ਨਹੀ ਜਾਨੈ ॥**
**ਅਚੇਤ ਬਿਵਸਥਾ ਮਹਿ ਲਪਟਾਨੇ ॥੧॥ਰਹਾਉ॥**

ਇਹ ਜਗ ਝੂਠਾ ਤੇ ਸੁਪਨੇ ਦੀ ਨਿਆਈਂ ਨਾਸਵੰਤ ਹੈਂ ਪਰ ਇਹ ਬੇਸਮਝ ਮਨੁੱਖ ਸੁਤਿਆ ਹੋਇਆ ਹੈ ਤੇ ਇਹ ਗਲ ਨਹੀਂ ਜਾਣਦਾ । ਆਪਣੀ ਮੂਰਖਤਾਈ ਦੀ ਹਾਲਤ ਕਰਕੇ ਇਹ ਸਭ ਸੰਸਾਰ ਵਿਚ ਚੰਬੜੇ ਹੋਏ ਹਨ । ਮਾਇਆ ਦੀ ਵਡਿਆਈ ਕਿਸ ਕੰਮ ਆਉਣੀ ਹੈ? ਇਹ ਸੰਸਾਰ ਤਾਂ ਸਾਡੇ ਦੇਖਦਿਆਂ ਚਲਿਆ ਜਾਂਦਾ ਹੈ ਪਰ ਮਾਲਕ ਦਾ ਦਰਬਾਰ ਉੱਚਾ ਹੈ । ਸਾਨੂੰ ਤਾਂ ਇਕ ਮਾਲਕ ਦਾ ਨਾਮ ਹੀ ਜਪਣਾ ਚਾਹੀਦਾ ਹੈ ॥੪॥੧੦॥੧੬॥

**ਸੂਹੀ ਮਹਲਾ ੫ ॥ (ਪੰਨਾ ੭੪੦)**
**ਸੋ ਹਰਿ ਮੇਰਾ ਅੰਤਰਜਾਮੀ ॥**
**ਭਗਤ ਜਨਾ ਕੈ ਸੰਗਿ ਸੁਆਮੀ ॥੧॥ਰਹਾਉ॥**

ਉਹ ਮਾਲਕ ਸਾਡੇ ਅੰਦਰ ਦੀਆਂ ਜਾਣਨ ਵਾਲਾ ਹੈ । ਉਹ ਪ੍ਰਭੂ ਭਗਤਾਂ ਦੇ ਨਾਲ (ਅੰਗ ਸੰਗ) ਹੀ ਰਹਿਣ ਵਾਲਾ ਹੈ । ਅਸੀਂ ਤਾਂ ਉਸ ਮਾਲਕ ਨੂੰ ਯਾਦ ਕਰਕੇ ਜੀਉਂਦੇ ਹਾਂ । ਅਠੇ ਪਹਰ ਉਸ ਮਾਲਕ ਦੇ ਗੁਣ ਗਾਉਂਦੇ

ਹਾਂ । ਉਸ ਮਾਲਕ ਨੂੰ ਹਮੇਸ਼ਾਂ ਜਪਦੇ ਹਾਂ ਜਿਸ ਦੇ ਸਿਮਰਨ ਨਾਲ ਸਾਡਾ ਡਰ (ਮੌਤ ਦਾ) ਦੂਰ ਹੋ ਜਾਂਦਾ ਹੈ ॥੪॥੧॥੧੭॥

**ਸੂਹੀ ਮਹਲਾ ੫ ॥ (ਪੰਨਾ ੭੪੦)**

**ਸਫਲ ਮੂਰਤਿ ਦਰਸਨ ਬਲਿਹਾਰੀ ॥**

**ਚਰਣ ਕਮਲ ਮਨ ਪ੍ਰਾਣ ਅਧਾਰੀ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਚਰਨ ਕਮਲਾਂ ਤੋਂ ਕੁਰਬਾਨ ਜਾਂਦੇ ਹਾਂ ਜਿਸ ਦਾ ਦਰਸ਼ਨ ਕਰਨ ਨਾਲ ਜੀਵਨ ਸਫਲ ਹੋ ਜਾਂਦਾ ਹੈ । ਪ੍ਰਮੇਸ਼ਰ ਦੇ ਚਰਨ ਕਮਲ ਹੀ ਸਾਡੇ ਮਨ ਤੇ ਪ੍ਰਾਣਾਂ ਦਾ ਆਸਰਾ ਹਨ । ਸਾਧ ਸੰਗਤ ਕਰਨ ਨਾਲ ਜਨਮ ਮਰਨ ਦਾ ਦੁਖ ਵੀ ਦੂਰ ਹੋ ਜਾਂਦਾ ਹੈ । ਅਸਾਂ ਤਾਂ ਇਹ ਹੀ ਗਲ ਵਿਚਾਰੀ ਹੈ ਕਿ ਰਾਮ ਨਾਮ ਦਾ ਜਾਪ ਹੀ ਸੰਸਾਰ ਤੋਂ ਪਾਰ ਕਰਾਂਦਾ ਹੈ ॥੪॥੧੨॥੧੮॥

**ਸੂਹੀ ਮਹਲਾ ੫ ॥ (ਪੰਨਾ ੭੪੧)**

**ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥**

**ਰਾਖਿ ਲੇਹੁ ਮੋਹਿ ਨਿਰਗੁਨੀਆਰੇ ॥੧॥ਰਹਾਉ॥**

ਹੇ ਮਾਲਕ ! ਤੇਰੇ ਸਾਰੇ ਨਾਮ ਸਾਨੂੰ ਪਾਪੀਆਂ ਨੂੰ ਪਵਿਤ੍ਰ ਕਰਨ ਵਾਲੇ ਹਨ । ਮੈਂ ਤਾਂ ਗੁਣ ਹੀਨ ਹਾਂ ਆਪਣਾ ਨਾਮ ਦਾਨ ਬਖ਼ਸ਼ ਕੇ ਮੈਨੂੰ ਜਨਮ ਮਰਨ ਤੋਂ ਬਚਾ ਲਉ । ਅਸੀਂ ਤਾ ਲੋਭ ਮੋਹ ਵਿਚ ਗ਼ਲਤਾਨ ਹਾਂ ਤੇ ਮਾਲਕ ਦੀ ਸੇਵਾ ਨਹੀਂ ਕਦੀ ਕੀਤੀ । ਦੁਨੀਆਂ ਦੇ ਝੂਠੇ ਸੁਆਦਾਂ ਵਿਚ ਲਗ ਕੇ ਇਹ ਮਨੁਖਾ ਜਨਮ ਰਤਨ ਅਜਾਂਈ ਗੁਆ ਦਿੱਤਾ ਹੈ । ਹੁਣ ਤੇਰੀ ਸ਼ਰਨ ਵਿਚ ਆਏ ਹਾਂ ਸੋ ਬਚਾ ਲਵੋ ॥੪॥੧੩॥੧੯॥

**ਸੂਹੀ ਮਹਲਾ ੫ ॥ (ਪੰਨਾ ੭੪੧)**

**ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥**

**ਹਰਿ ਹਰਿਨਾਮੁ ਜਪਿ ਅੰਮ੍ਰਿਤ ਬਾਨੀ ॥੧॥ਰਹਾਉ॥**

ਹੇ ਪ੍ਰਾਣੀ ! ਤੂੰ ਐਸਾ ਜਤਨ ਕਰ ਜਿਸ ਕਰਕੇ ਤੂੰ ਸੰਸਾਰ ਦੇ ਬੰਧਨਾਂ ਤੋਂ ਮੁਕਤ ਹੋ ਜਾਵੇਂ । ਪ੍ਰਮੇਸ਼ਰ ਦਾ ਨਾਮ ਅੰਮ੍ਰਿਤ ਤੂੰ ਗੁਰਾਂ ਦੀ ਬਾਣੀ ਰਾਹੀਂ ਜਪਿਆ ਕਰ । ਹੇ ਮੂਰਖ ਇਨਸਾਨ ! ਜੋ ਮਾਲਕ ਸਾਡੇ ਨੇੜੇ ਹੈ ਉਸ ਨੂੰ ਤਾਂ ਦੂਰ ਜਾਣਿਆ ਹੈ । ਇਸ ਮਿਟੀ ਦੀ ਦੇਹ ਨੂੰ ਤਾਂ ਬਹੁਤ ਸੰਭਾਲਦਾ ਹੈ ਤੇ ਨਾਮ ਨੂੰ ਭੁਲਾ ਕੇ ਜਮਾਂ ਦਾ ਡੰਡ ਸਹਾਰਦਾ ਹੈ । ਹੇ ਮਾਲਕ ! ਸਾਨੂੰ ਡੁਬਦੇ ਪੱਥਰਾਂ ਨੂੰ ਵੀ ਤਾਰ ਲਵੋ ॥੫॥੧੪॥੨੦॥

**ਸੂਹੀ ਮਹਲਾ ੫ ॥ (ਪੰਨਾ ੭੪੧)**

**ਸੁਣਿ ਸਾਜਨ ਇਉ ਦੁਤਰੁ ਤਰੀਐ ॥**

**ਮਿਲਿ ਸਾਧੂ ਹਰਿ ਨਾਮੁ ਉਚਰੀਐ ॥੧॥ਰਹਾਉ॥**

ਹੇ ਮਿਤ੍ਰ ! ਤੂੰ ਮੇਰੀ ਗਲ ਸੁਣ । ਸੰਤਾਂ ਨੂੰ ਮਿਲ ਕੇ ਪ੍ਰਮੇਸ਼ਰ ਦਾ ਨਾਮ ਉਚਰੀਏ । ਇਸ ਤਰ੍ਹਾਂ ਕਰਨ ਨਾਲ ਅਸੀਂ ਇਸ ਔਖੇ ਸੰਸਾਰ ਸਮੁੰਦ੍ਰ ਤੋਂ ਤਰ ਸਕਦੇ ਹਾਂ । ਉਸ ਪ੍ਰਭੂ ਦੀ ਕਿਰਪਾ ਹੁੰਦੀ ਹੈ ਜੇ ਅਸੀਂ ਸੰਸਾਰ ਵਿਚ ਹਉਮੈ

ਨੂੰ ਤਿਆਗ ਕੇ ਜੀਵਨ ਬਤੀਤ ਕਰੀਏ । ਉਸ ਮਾਲਕ ਨੂੰ ਹਰ ਇਕ ਸਰੀਰ ਵਿਚ ਦੇਖੀਏ । ਨਾਲੇ ਉਸ ਮਾਲਕ ਦੇ ਹੁਕਮ ਵਿਚ ਚਲੀਏ ॥੪॥੧੫॥੨੧॥

**ਸੂਹੀ ਮਹਲਾ ੫ ॥ (ਪੰਨਾ ੭੪੧)**

**ਗੁਰ ਕੇ ਚਰਨ ਕਮਲ ਮਨ ਧਿਆਇ ॥**

**ਦੂਖੁ ਦਰਦੁ ਇਸੁ ਤਨ ਤੇ ਜਾਇ ॥੧॥ਰਹਾਉ॥**

ਹੇ ਭਾਈ ! ਗੁਰਾਂ ਦੇ ਚਰਨ ਕਮਲਾਂ ਨੂੰ ਮਨ ਵਿਚ ਯਾਦ ਕਰੋ । ਇਸ ਤਰ੍ਹਾਂ ਤੇਰੇ ਸਰੀਰ ਦੇ ਦੁਖ ਤੇ ਦਰਦ ਦੂਰ ਹੋ ਜਾਣਗੇ । ਸਾਰੀ ਦੁਨੀਆਂ ਨੂੰ ਪੈਦਾ ਕਰਕੇ ਸਭ ਨੂੰ ਆਸਰਾ ਦਿੰਦਾ ਹੈ । ਸੰਸਾਰ ਸਮੁੰਦ੍ਰ ਤੋਂ ਡੁਬਦਿਆਂ ਨੂੰ ਵੀ ਉਹ ਪ੍ਰਮੇਸ਼ਰ ਬਚਾਂਦਾ ਹੈ । ਵਡੇ ਭਾਗਾਂ ਨਾਲ ਗੁਰਾਂ ਦੀ ਚਰਨ ਧੂੜ ਮਿਲਦੀ ਹੈ । ਸੋ ਗੁਰਾਂ ਤੋਂ ਸਦਾ ਕੁਰਬਾਨ ਜਾਂਦੇ ਹਾਂ ॥੪॥੧੬॥੨੨॥

**ਸੂਹੀ ਮਹਲਾ ੫ ॥ (ਪੰਨਾ ੭੪੨)**

**ਸਿਮਰਉ ਸੋ ਪ੍ਰਭੁ ਅਪਨਾ ਸੁਆਮੀ ॥**

**ਸਗਲ ਘਟਾ ਕਾ ਅੰਤਰਜਾਮੀ ॥੧॥ਰਹਾਉ॥**

ਹੇ ਭਾਈ ! ਉਸ ਆਪਣੇ ਮਾਲਕ ਨੂੰ ਯਾਦ ਕਰੋ । ਜੋ ਸਾਰਿਆਂ ਦੇ ਦਿਲਾਂ ਦਾ ਜਾਣਨ ਵਾਲਾ ਹੈ । ਗੁਰਾਂ ਤੋਂ ਬਲਿਹਾਰ ਜਾਈਏ ਤੇ ੨੪ ਘੰਟੇ ਉਸ ਦਾ ਜਸ ਗਾਇਨ ਕਰੀਏ । ਸੰਤਾਂ ਦੀ ਕਿਰਪਾ ਨਾਲ ਪ੍ਰਭੂ ਮਨ ਵਿਚ ਵਸਦਾ ਹੈ ਸੋ ਅਸੀਂ ਸੰਤਾਂ ਦੀ ਚਰਨ ਧੂੜ ਮੰਗਦੇ ਹਾਂ ॥੪॥੧੭॥੨੩॥

**ਸੂਹੀ ਮਹਲਾ ੫ ॥ (ਪੰਨਾ ੭੪੨)**

**ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥**

**ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ਰਹਾਉ॥**

ਹੇ ਮੇਰੇ ਮਾਲਕ ! ਇਹ ਮੇਰੀ ਬੇਨਤੀ ਸੁਣ ਤੇ ਆਪਣੇ ਚੇਲੇ (ਦਾਸ) ਜਾਣ ਕੇ ਸਾਨੂੰ ਆਪਣਾ ਨਾਮ ਦਿਉ । ਹੇ ਮਾਲਕ ! ਤੇਰੇ ਦਰਸ਼ਨ ਨਾਲ ਮੇਰਾ ਜੀਵਨ ਸਫ਼ਲ ਹੋ ਜਾਏਗਾ । ਸਾਡੀ ਤਾਂ ਪ੍ਰਭੂ ਅੱਗੇ ਇਕ ਅਰਦਾਸਿ ਹੈ ਕਿ ਗੁਣਾਂ ਦੇ ਸਮੁੰਦ੍ਰ ਪ੍ਰਭੂ ਨੂੰ ਕਦੀ ਨਾ ਭੁਲੀਏ ॥੪॥੧੮॥੨੪॥

**ਸੂਹੀ ਮਹਲਾ ੫ ॥ (ਪੰਨਾ ੭੪੨)**

**ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥**

**ਸੂਖ ਸਹਜ ਆਨੰਦ ਬਿਸਰਾਮ ॥੧॥ਰਹਾਉ॥**

ਪ੍ਰਮੇਸ਼ਰ ਦਾ ਨਾਮ ਹੀ ਮੇਰੀ ਜਾਤ, ਮੇਰੀ ਇਜ਼ਤ ਤੇ ਮੇਰਾ ਧਨ ਵੀ ਹੈ । ਕਿਉਂਕਿ ਉਸ ਪ੍ਰਮੇਸ਼ਰ ਦੇ ਨਾਮ ਤੋਂ ਆਤਮਕ ਸੁਖ ਦੀ ਪ੍ਰਾਪਤੀ ਹੁੰਦੀ ਹੈ । ਉਹ ਮਾਲਕ ਤਾਂ ਹਮੇਸ਼ਾਂ ਸਾਡਾ ਸਾਥੀ ਹੁੰਦਾ ਹੈ । ਗੁਰਾਂ ਦੇ ਚਰਨਾਂ ਦੀ ਸ਼ਰਨ ਇਕ ਤਰ੍ਹਾਂ ਦਾ ਕਿੱਲਾ ਹੈ ਜਿਸ ਤੋਂ ਅਸੀਂ ਵਾਰਨੇ ਜਾਂਦੇ ਹਾਂ ॥੪॥੧੯॥੨੫॥

**ਸੂਹੀ ਮਹਲਾ ੫ ॥ (ਪੰਨਾ ੭੪੨)**

**ਚਲੁ ਸਖੀਏ ਪ੍ਰਭੁ ਰਾਵਣ ਜਾਹਾ ॥**

**ਸਾਧ ਜਨਾ ਕੀ ਚਰਣੀ ਪਾਹਾ ॥੧॥ਰਹਾਉ॥**

ਹੇ ਸਖੀ ਸਹੇਲੀ ! ਚਲ ਕੇ ਮਾਲਕ ਦਾ ਅਨੰਦ ਤੇ ਸੁਖ ਭੋਗਣ ਚਲੀਏ । ਤੇ ਸੰਤਾਂ ਦੀ ਪੈਰੀਂ ਪੈ ਕੇ ਇਹ ਸੁਖ ਮਾਣੀਏ । ਜੋ ਮਾਲਕ ਦੇ ਗੁਣ ਗਾਂਵਦੇ ਹਨ ਉਹ ਸੁਖ ਭੋਗਦੇ ਹਨ । ਜੇ ਅਸੀਂ ਮਨ ਤਨ ਤੇ ਪ੍ਰਾਣ ਪ੍ਰਮੇਸ਼ਰ ਨੂੰ ਅਰਪਨ ਕਰ ਦੇਈਏ ਤਾਂ ਨਾਮ ਸਿਮਰਨ ਕਰਕੇ ਮਾਨ ਤੇ ਮੋਹ ਨੂੰ ਖ਼ਤਮ ਕਰ ਸਕਦੇ ਹਾਂ । ਹੇ ਦਿਆਲੂ ਸੰਤੋ ! ਪ੍ਰਮੇਸ਼ਰ ਦੀ ਸ਼ਰਨ ਵਿਚ ਅਨੰਦ ਬਖ਼ਸ਼ੋ ॥੪॥੨੦॥੨੬॥

**ਸੂਹੀ ਮਹਲਾ ੫ ॥ (ਪੰਨਾ ੭੪੨)**

**ਸੁਣਿ ਮਨ ਤਨ ਤੁਝ ਸੁਖੁ ਦਿਖਲਾਵਉ ॥**

**ਹਰਿ ਅਨਿਕ ਬਿੰਜਨ ਤੁਝੁ ਭੋਗ ਭੁੰਚਾਵਉ ॥੧॥ਰਹਾਉ॥**

ਹੇ ਮੇਰੇ ਮਨ ! ਸੁਣ ! ਤੈਨੂੰ ਸੰਤ ਜਨ ਹਰ ਤਰ੍ਹਾਂ ਨਾਲ ਸੁਖ ਵਿਖਾਉਂਦੇ ਹਨ । ਹੇ ਮਾਲਕ ! ਪ੍ਰਮੇਸ਼ਰ ਦੇ ਨਾਮ ਰੂਪ ਅਨੇਕ ਤਰ੍ਹਾਂ ਦੇ ਪਕੇ ਭੋਜਨ ਦਾ ਤੈਨੂੰ ਭੋਗ ਲਗਾਂਦੇ ਹਨ । ਸੰਤਾਂ ਨਾਲ ਮਿਲ ਕੇ ਨਾਮ ਅੰਮ੍ਰਿਤ ਨੂੰ ਮਨ ਵਿਚ ਭੋਗ । ਜੋ ਪ੍ਰਮੇਸ਼ਰ ਦੀ ਸ਼ਰਨ ਆ ਗਏ ਹਨ ਉਨ੍ਹਾਂ ਦੀ ਤ੍ਰਿਸ਼ਨਾ ਦੂਰ ਹੋ ਗਈ ਹੈ । ਦਾਸਾਂ ਉਤੇ ਮਾਲਕ ਨੇ ਕਿਰਪਾ ਕਰਕੇ ਹਥ ਦੇ ਕੇ ਰਖਿਆ ਕੀਤੀ ਹੈ ॥੩॥੨੧॥੨੭॥

**ਸੂਹੀ ਮਹਲਾ ੫ ॥ (ਪੰਨਾ ੭੪੩)**

**ਤੁਮਹਿ ਛਡਾਇ ਲੀਓ ਜਨੁ ਅਪਨਾ ॥**

**ਉਰਝਿ ਪਰਿਓ ਜਾਲੁ ਜਗੁ ਸੁਪਨਾ ॥੧॥ਰਹਾਉ॥**

ਹੇ ਪ੍ਰਭੂ ! ਤੁਸਾਂ ਆਪਣਾ ਦਾਸ ਜਾਣ ਕੇ ਜਨਮ ਮਰਨ ਤੋਂ ਛੁਡਾ ਲਿਆ ਹੈ । ਮੈਂ ਤਾਂ ਜਗਤ ਦੇ ਝੂਠੇ ਮੋਹ ਜਾਲ ਵਿਚ ਸੁਪਨੇ ਦੀ ਤਰ੍ਹਾਂ ਫਸਿਆ ਪਿਆ ਸਾਂ । ਦਿਆਲੂ ਪ੍ਰਭੁ ਨੇ ਮੇਰੇ ਦੋਖ ਛਿਨ ਵਿਚ ਦੂਰ ਕਰ ਦਿੱਤੇ ਹਨ । ਕਿਰਪਾ ਦ੍ਰਿਸ਼ਟੀ ਧਾਰ ਕੇ ਆਪਣੇ ਲੜ ਲਗਾ ਲਿਆ ਹੈ, ਜਦੋਂ ਗੁਰਾਂ ਦੀ ਸ਼ਰਨ ਲਈ ॥੪॥੨॥੨੮॥

**ਸੂਹੀ ਮਹਲਾ ੫ ॥ (ਪੰਨਾ ੭੪੩)**

**ਜੋ ਤਿਸੁ ਭਾਵੈ ਸੋ ਪਰਵਾਣੁ ॥**

**ਆਪਣੀ ਕੁਦਰਤਿ ਆਪੇ ਜਾਣੁ ॥੧॥ਰਹਾਉ॥**

ਜੋ ਪ੍ਰਮੇਸ਼ਰ ਨੂੰ ਚੰਗਾ ਲਗਦਾ ਹੈ ਸਾਨੂੰ ਉਸਦਾ ਭਾਣਾ ਮਨਜ਼ੂਰ ਹੈ । ਹੇ ਪ੍ਰਮੇਸ਼ਰ ! ਤੂੰ ਆਪਣੀ (ਕੁਦਰਤ ਦੀ) ਸ਼ਕਤੀ ਨੂੰ ਆਪੇ ਹੀ ਜਾਣਦਾ ਹੈਂ । ਧਰਮ ਦੀ ਰੀਤੀ ਕਰਦਿਆਂ ਮਾਇਆ ਵੀ ਨਿਸਫਲ ਨਹੀਂ ਜਾਂਦੀ । ਸਭ ਦੇ ਵਿਚ ਉਸ ਪ੍ਰਮੇਸ਼ਰ ਦਾ ਹੀ ਪ੍ਰਕਾਸ਼ ਹੈ । ਇਹ ਇਨਸਾਨ ਤਾਂ ਮਾਲਕ ਦੇ ਹੁਕਮ ਵਿਚ ਹੀ ਬੋਲਦਾ ਜਾਂ ਕੰਮ ਕਰਦਾ ਹੈ ॥੪॥੨੩॥੨੯॥

**ਸੂਹੀ ਮਹਲਾ ੫ ॥ (ਪੰਨਾ ੭੪੩)**

**ਸਦਾ ਸਦਾ ਜਪੀਐ ਹਰਿ ਨਾਮ ॥**

**ਪੂਰਨ ਹੋਵਹਿ ਮਨ ਕੇ ਕਾਮ ॥੧॥ਰਹਾਉ॥**

ਜੇ ਕਰ ਅਸੀਂ ਹਮੇਸ਼ਾਂ ਪ੍ਰਮੇਸ਼ਰ ਦਾ ਨਾਮ ਜਪੀਏ ਤਾਂ ਮਨ ਦੇ ਸਾਰੇ ਕੰਮ ਪੂਰਨ ਹੋ ਜਾਂਦੇ ਹਨ। ਜੋ ਅੰਮ੍ਰਿਤ ਵੇਲੇ ਪ੍ਰਭੂ ਦਾ ਨਾਮ ਸਿਮਰਨ ਕਰਦੇ ਹਨ ਉਨ੍ਹਾਂ ਦੀ ਓਟ ਮਾਲਕ ਬਣਦਾ ਹੈ ਲੋਕ ਪ੍ਰਲੋਕ ਵਿਚ। ਉਸ ਮਾਲਕ ਦੀ ਸੇਵਾ ਕਰਨੀ ਚਾਹੀਦੀ ਹੈ ਤਾਂ ਜੋ ਜੀਵਨ ਅਨੰਦ ਨਾਲ ਗੁਜ਼ਰੇ। ਪਰ ਗੁਰਾਂ ਦੀ ਕਿਰਪਾ ਨਾਲ ਹੀ ਨਾਮ ਧਿਆਇਆ ਜਾਂਦਾ ਹੈ ॥੪॥੨੪॥੩੦॥

**ਸੂਹੀ ਮਹਲਾ ੫ ॥ (ਪੰਨਾ ੭੪੩)**

**ਚਰਨ ਕਮਲ ਜਾਈ ਬਲਿਹਾਰਾ ॥**

**ਤੁਝ ਬਿਨੁ ਠਾਕੁਰ ਕਵਨੁ ਹਮਾਰਾ ॥੧॥ਰਹਾਉ॥**

ਹੇ ਪ੍ਰਭੂ ! ਅਸੀਂ ਤੇਰੇ ਚਰਨ ਕਮਲਾਂ ਤੋਂ ਕੁਰਬਾਨ ਜਾਂਦੇ ਹਾਂ। ਤੇਰੇ ਬਿਨਾਂ ਮੇਰਾ ਕੌਣ ਹੈ ? ਪੂਰਬਲੇ ਕਰਮਾਂ ਕਰਕੇ ਸਾਨੂੰ ਸਾਧ ਸੰਗਤ ਮਿਲੀ ਹੈ। ਸੋ ਪ੍ਰਮੇਸ਼ਰ ਦਾ ਨਾਮ ਜਪ ਕੇ ਅਸਚਰਜ ਪ੍ਰਤਾਪ ਹੋਇਆ ਹੈ। ਹੇ ਮਾਲਕ ! ਸਾਨੂੰ ਇਕੋ ਦਾਨ ਬਖ਼ਸ਼ੋ ਜੋ ਤੇਰੇ ਚਰਨਾਂ ਕਮਲਾਂ ਨੂੰ ਕਦੀ ਨ ਭੁਲੀਏ ॥੪॥੨੫॥੩੧॥

**ਸੂਹੀ ਮਹਲਾ ੫ ॥ (ਪੰਨਾ ੭੪੩)**

**ਸੁਣਿ ਬੇਨਤੀ ਪ੍ਰਭ ਦੀਨ ਦਇਆਲਾ ॥**

**ਸਾਧ ਗਾਵਹਿ ਗੁਣ ਸਦਾ ਰਸਾਲਾ ॥੧॥ਰਹਾਉ॥**

ਹੇ ਦੀਨ ਦਇਆਲ ਮਾਲਕ ! ਮੇਰੀ ਬੇਨਤੀ ਸੁਣੋ। ਸੰਤ ਸਦਾ ਤੇਰੇ ਸੁੰਦਰ ਗੁਣਾਂ ਨੂੰ ਗਾਂਦੇ ਰਹਿੰਦੇ ਹਨ। ਸਾਡੇ ਤੇ ਵੀ ਐਸੀ ਕਿਰਪਾ ਕਰੋ ਕਿ ਰਸਨਾ ਹਮੇਸ਼ਾਂ ਤੇਰਾ ਨਾਮ ਉਚਾਰਦੀ ਰਹੇ। ਦਾਸਾਂ ਦੀ ਤਾਂ ਭੁੱਖ ਤੇਰੇ ਨਾਮ ਦੀ ਹੀ ਰਹਿੰਦੀ ਹੈ। ਸੰਤਾਂ ਨੇ ਤੇਰਾ ਨਾਮ ਉਚਾਰ ਕੇ ਸੁਖ ਮਾਣਿਆ ਹੈ ॥੪॥੨੬॥੩੨॥

**ਸੂਹੀ ਮਹਲਾ ੫ ॥ (ਪੰਨਾ ੭੪੩)**

**ਮਾਧਵੇ ਭਜੁ ਦਿਨ ਨਿਤ ਰੈਣੀ ॥**

**ਜਨਮੁ ਪਦਾਰਥੁ ਜੀਤਿ ਹਰਿ ਸਰਣੀ ॥੧॥ਰਹਾਉ॥**

ਹੇ ਪ੍ਰਭੂ ! ਸਾਡੀ ਤਾਂ ਇਕ ਹੀ ਅਰਦਾਸ ਹੈ ਕਿ ਦਿਨ ਰਾਤ ਹਮੇਸ਼ਾਂ ਹੀ ਤੈਨੂੰ ਯਾਦ ਕਰਦੇ ਰਹੀਏ। ਪ੍ਰਮੇਸ਼ਰ ਦੀ ਸ਼ਰਨ ਲੈ ਕੇ ਇਸ ਅਮੋਲਕ ਮਨੁਖਾ ਜਨਮ ਨੂੰ ਸਫ਼ਲ ਕਰੀਏ। ਇਹ ਉਮਰ ਤਾਂ ਜ਼ਾਇਆ ਜਾ ਰਹੀ ਹੈ ਤੇ ਇਨਸਾਨ ਮਾਇਆ ਦੇ ਬੰਧਨਾਂ ਵਿਚ ਫਸਦਾ ਜਾਂਦਾ ਹੈ। ਸਾਰੀ ਉਮਰ ਖਾਣ ਪੀਣ ਵਿਚ ਹੀ ਗੁਜਰ ਜਾਂਦੀ ਹੈ। ਅੰਤਰਜਾਮੀ ਮਾਲਕ ਦਾ ਸਿਮਰਨ ਕਰਕੇ ਅਸੀਂ ਤਰ ਸਕਦੇ ਹਾਂ ॥੪॥੨੭॥੩੩॥

**ਸੂਹੀ ਮਹਲਾ ੫ ॥ (ਪੰਨਾ ੭੪੪)**

**ਸਿਮਰਿ ਸਿਮਰਿ ਜੀਵਾ ਨਾਰਾਇਣ ॥**

**ਦੂਖ ਰੋਗ ਸੋਗ ਸਭਿ ਬਿਨਸੇ ਗੁਰ ਪੂਰੇ ਮਿਲਿ ਪਾਪ ਤਜਾਇਣ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤਾਂ ਨਾਰਾਇਨ ਮਾਲਕ ਦਾ ਨਾਮ ਸਿਮਰਨ ਕਰਕੇ ਜੀਵਨ ਬਤੀਤ ਕਰਨਾ ਚਾਹੁੰਦਾ ਹਾਂ । ਜਦੋਂ ਪੂਰੇ ਗੁਰਾਂ ਨੂੰ ਮਿਲ ਕੇ ਦੁੱਖ, ਰੋਗ ਸੋਗ ਸਾਰੇ ਨਾਸ ਹੋ ਗਏ ਅਤੇ ਪਾਪ ਭੀ ਦੂਰ ਹੋ ਗਏ, ਜੋ ਦੁਖਾਂ ਦਾ ਘਰ ਸਨ ਤਾਂ ਸਚੇ ਨਾਮ ਵਿਚ ਮਨ ਜੋੜ ਕੇ ਮਨ ਤਨ ਨਿਰਮਲ ਹੋ ਗਿਆ ਹੈ । ਜੇ ਸਾਡੇ ਲੇਖ ਚੰਗੇ ਹੋਣ ਤਾਂ ਹੀ ਨਾਮ ਧਿਆਈਦਾ ਹੈ । ਅਸੀਂ ਤਾਂ ਨਾਮ ਜਪ ਕੇ ਸੰਤਾਂ ਦੀ ਚਰਨ ਧੂੜ ਮੰਗਦੇ ਹਾਂ ॥੪॥੨੮॥੩੪॥

**ਸੂਹੀ ਮਹਲਾ ੫ ॥ (ਪੰਨਾ ੭੪੪)**

**ਜਿਤੁ ਤੂੰ ਲਾਵਹਿ ਤਿਤੁ ਤਿਤੁ ਲਗਨਾ ॥**

**ਜਾ ਤੂੰ ਦੇਹਿ ਤੇਰਾ ਨਾਉ ਜਪਨਾ ॥੧॥ਰਹਾਉ॥**

ਹੇ ਮਾਲਕ ! ਜਿਸ ਕੰਮ ਵਿਚ ਤੂੰ ਲਾਉਂਦਾ ਹੈਂ ਅਸੀਂ ਉਸੇ ਕੰਮ ਵਿਚ ਲਗਦੇ ਹਾਂ । ਜੇ ਤੂੰ ਹੀ ਕਿਰਪਾ ਕਰਕੇ ਨਾਮ ਸਿਮਰਨ ਦੀ ਦਾਤ ਬਖ਼ਸ਼ਸ਼ ਕਰਦਾ ਹੈਂ ਤਾਂ ਹੀ ਤੇਰਾ ਨਾਮ ਜਪਿਆ ਜਾਂਦਾ ਹੈ । ਸਾਨੂੰ ਮਾਲਕ ਨੇ ਆਪ ਹੀ ਬਾਂਹ ਪਕੜ ਕੇ ਬੰਧਨਾਂ ਵਿਚੋਂ ਕਢ ਲਿਆ ਹੈ । ਹੇ ਮਾਲਕ ! ਮੇਰੇ ਉਤੇ ਕਿਰਪਾ ਕਰ ਤਾਂ ਜੋ ਤੇਰੀ ਸ਼ਰਨ ਲੈ ਕੇ ਅਸੀਂ ਵੀ ਤਰ ਜਾਈਏ ॥੪॥੨੯॥੩੫॥

**ਸੂਹੀ ਮਹਲਾ ੫ ॥ (ਪੰਨਾ ੭੪੪)**

**ਗੁਰੂ ਧਿਆਇ ਹਰਿ ਚਰਨ ਮਨਿ ਚੀਨੇ ॥**

**ਤਾਤੇ ਕਰਤੈ ਅਸਥਿਰੁ ਕੀਨੇ ॥੧॥ਰਹਾਉ॥**

ਹਰੀ ਦੇ ਚਰਨਾਂ ਵਿਚ ਲਗ ਕੇ ਗੁਰਾਂ ਦਾ ਧਿਆਨ ਕੀਤਾ ਹੈ ਤੇ ਮਨ ਨੂੰ ਪਛਾਣਿਆ ਹੈ ਤੇ ਖੋਜਿਆ ਹੈ । ਇਸ ਧਿਆਨ ਕਰਕੇ ਪ੍ਰਮੇਸ਼ਰ ਨੇ ਸਾਡਾ ਮਨ ਇਸਥਿਤ ਕੀਤਾ ਹੈ । ਹੁਣ ਪ੍ਰਭੂ ਦਾ ਜਸ ਗਾ ਕੇ ਸਾਡੀ ਜਮਾਂ ਦੀ ਫਾਸੀ ਕਟੀ ਗਈ ਹੈ । ਗੁਰਾਂ ਨੇ ਕਿਰਪਾ ਕਰਕੇ ਆਪਣੇ ਲੜ ਲਾ ਲਿਆ ਹੈ ਅਤੇ ਅਸੀਂ ਆਤਮਕ ਅਨੰਦ ਮਾਣਿਆ ਹੈ ॥੩॥੩੦॥੩੬॥

**ਸੂਹੀ ਮਹਲਾ ੫ ॥ (ਪੰਨਾ ੭੪੪)**

**ਅੰਮ੍ਰਿਤ ਬਚਨ ਸਾਧ ਕੀ ਬਾਣੀ ॥**

**ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ਰਹਾਉ॥**

ਹੇ ਭਾਈ ! ਸੰਤਾਂ ਦੀ ਰਸਨਾ ਤੋਂ ਜੋ ਵੀ ਬਾਣੀ ਨਿਕਲਦੀ ਹੈ ਉਹ ਬਚਨ ਅੰਮ੍ਰਿਤ ਵਰਗੇ ਮਿਠੇ ਹਨ । ਜੋ ਵੀ ਪ੍ਰਾਣੀ ਉਸ ਉਪਦੇਸ਼ ਨੂੰ ਨਾਮ ਜਪ ਕੇ ਕਮਾਏਗਾ ਉਸ ਦੀ ਮੁਕਤੀ ਹੋ ਜਾਏਗੀ ਇਸ ਲਈ ਹਰ ਰੋਜ਼ ਰਸਨਾ ਦੁਆਰਾ ਨਾਮ ਜਪੋ । ਸਾਧ ਜਨਾਂ ਦੀ ਚਰਨ ਧੂੜ ਮੱਥੇ ਤੇ ਲਗਾਈਏ ਤੇ ਗੁਰਾਂ ਦੀ ਸ਼ਰਨ ਲੈ ਕੇ ਅਸੀਂ ਤਰ ਸਕਦੇ ਹਾਂ ॥੨॥੩੧॥੩੭॥

**ਸੂਹੀ ਮਹਲਾ ੫ ਘਰੁ ੩ ॥ (ਪੰਨਾ ੭੪੪)**

**ਗੋਬਿੰਦਾ ਗੁਣ ਗਾਉ ਦਇਆਲਾ ॥**

**ਦਰਸਨੁ ਦੇਹੁ ਪੂਰਨ ਕਿਰਪਾਲਾ ॥ਰਹਾਉ॥**

ਹੇ ਦਿਆਲੂ ਗੋਬਿੰਦ ! ਕਿਰਪਾ ਕਰੋ ਕਿ ਮੈਂ ਤੇਰੇ ਗੁਣ ਗਾਂਦਾ ਰਵ੍ਹਾਂ । ਹੇ ਪੂਰਨ ਕਿਰਪਾਲੂ ! ਮੈਨੂੰ ਦਰਸ਼ਨ ਦਿਉ । ਹੇ ਮਾਲਕ ! ਇਹ ਜੀਅ, ਸਰੀਰ ਆਦਿ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ । ਪਰ ਤੇਰਾ ਨਾਮ ਅੰਮ੍ਰਿਤ ਹੀ ਪ੍ਰਲੋਕ ਵਿਚ ਨਾਲ ਜਾਂਦਾ ਹੈ । ਸੋ ਮੈਂ ਤੇਰੇ ਸੰਤਾਂ ਦੀ ਧੂੜ ਹੀ ਮੰਗਦਾ ਹਾਂ ॥੨॥੩੨॥੩੮॥

**ਸੂਹੀ ਮਹਲਾ ੫ ॥ (ਪੰਨਾ ੭੪੪)**

**ਹਰਿ ਹਰਿ ਨਾਮੁ ਮੇਰਾ ਆਧਾਰੁ ॥**

**ਕਰਣ ਕਾਰਣ ਸਮਰਥੁ ਅਪਾਰੁ ॥੧॥ਰਹਾਉ॥**

ਉਸ ਪ੍ਰਮੇਸ਼ਰ ਤੋਂ ਬਿਨਾਂ ਦੂਸਰਾ ਹੋਰ ਕੋਈ ਨਹੀਂ ਹੈ ਅਤੇ ਪ੍ਰਮੇਸ਼ਰ ਦਾ ਨਾਮ ਹੀ ਮੇਰਾ ਆਸਰਾ ਹੈ । ਉਹ ਪ੍ਰਮੇਸ਼ਰ ਸੰਸਾਰ ਦਾ ਕਰਤਾ ਹੈ, ਸਮਰਥ ਅਤੇ ਵੱਡਾ ਹੈ । ਉਹ ਪ੍ਰਭੂ ਸਾਡੇ ਸਾਰੇ ਰੋਗ ਮਿਟਾ ਦਿੰਦਾ ਹੈ ਤੇ ਆਪਣੀ ਕਿਰਪਾ ਦੁਆਰਾ ਰਖਿਆ ਕਰਦਾ ਹੈ ॥੨॥੩੩॥੩੯॥

**ਸੂਹੀ ਮਹਲਾ ੫ ॥ (ਪੰਨਾ ੭੪੪)**

**ਦਰਸਨ ਕਉ ਲੋਚੈ ਸਭੁ ਕੋਈ ॥**

**ਪੂਰੈ ਭਾਗਿ ਪਰਾਪਤਿ ਹੋਈ ॥੧॥ਰਹਾਉ॥**

ਪ੍ਰਭੂ ਦੇ ਦਰਸ਼ਨਾਂ ਨੂੰ ਹਰ ਕੋਈ ਚਾਹੁੰਦਾ ਹੈ । ਪਰ ਪੂਰੇ ਭਾਗਾਂ ਵਾਲਿਆਂ ਨੂੰ ਹੀ ਦਰਸ਼ਨ ਪ੍ਰਾਪਤ ਹੁੰਦਾ ਹੈ । ਹੇ ਭਾਈ! ਤੂੰ ਪ੍ਰਮੇਸ਼ਰ ਨੂੰ ਤਿਆਗ ਕੇ ਦੁਨੀਆਂ ਵਿਚ ਕਿਉਂ ਸੁੱਤਾ ਹੋਇਆ ਹੈ ? ਅਨੇਕਾਂ ਜਨਮਾਂ ਵਿਚ ਭੌਂਦੇ ਹੋ ਗਏ ਪਰ ਅਸਲੀ ਘਰ ਵਿਚ ਰਹਿਣਾ ਨਹੀਂ ਮਿਲਿਆ । ਪ੍ਰਮੇਸ਼ਰ ਦੀ ਸ਼ਰਨ ਵਿਚ ਹੀ ਮੁਕਤੀ ਪਾਈਦੀ ਹੈ ॥੫॥੩੪॥੪੦॥

**ਰਾਗੁ ਸੂਹੀ ਮਹਲਾ ੫ ਘਰੁ ੪ ॥ (ਪੰਨਾ ੭੪੫)**

**ੴ ਸਤਿਗੁਰ ਪ੍ਰਸਾਦਿ ॥**

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥**

**ਕਿਤਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥ਰਹਾਉ॥**

ਹੇ ਪ੍ਰਭੂ ! ਉਹ ਛਪਰੀ ਵੀ ਬੜੀ ਸੋਹਣੀ ਹੈ, ਜਿਸ ਵਿਚ ਬੈਠ ਕੇ ਤੇਰੇ ਗੁਣ ਗਾਏ ਜਾਂਦੇ ਹਨ । ਉਹ ਵਡੇ ਵਡੇ ਮਹਿਲ ਤੇ ਮੰਦਰ ਕਿਸੇ ਕੰਮ ਦੇ ਨਹੀਂ ਜਿਨ੍ਹਾਂ ਵਿਚ ਵਸ ਕੇ ਤੈਨੂੰ ਭੁਲਾ ਦਿੱਤਾ ਜਾਵੇ । ਮਾਇਆ ਵਿਚ ਮਸਤ ਵਡਪਨਾ ਕਿਸ ਕੰਮ ਪ੍ਰੰਤੂ ਸਤਸੰਗਤ ਦਾ ਮੇਲ ਜਿਸ ਗਰੀਬੀ ਵਿਚ ਹੋ ਜਾਏ ਉਹ ਹੀ ਅਨੰਦ ਵਾਲੀ ਹੈ । ਹੇ ਮਾਲਕ ! ਇਹ ਸਭ ਕੁਝ ਤੇਰੇ ਹੀ ਹੱਥ ਹੈ ਸੋ ਸਾਨੂੰ ਐਸਾ ਨਾਮ ਦਾਨ ਦਿਉ ਕਿ ਹਮੇਸ਼ਾਂ ਤੇਰਾ ਨਾਮ ਜਪਦੇ ਰਹੀਏ ॥੪॥੧॥੪੧॥

**ਸੂਹੀ ਮਹਲਾ ੫ ॥ (ਪੰਨਾ ੭੪੬)**
**ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ ॥**
**ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ ॥੧॥ਰਹਾਉ॥**

ਹੇ ਪ੍ਰਮੇਸ਼ਰ ! ਜਿਹੜਾ ਤੇਰਾ ਸੰਤ ਹੈ ਮੈਂ ਪ੍ਰਾਣ ਤੇ ਧਨ ਸਭ ਉਸ ਨੂੰ ਅਰਪਨ ਕੀਤਾ ਹੋਇਆ ਹੈ ਤੇ ਮੈਂ ਉਸ ਦਾ ਦਾਸ ਹਾਂ (ਪਾਨੀ ਭਰਨ ਵਾਲਾ ਹਾਂ) । ਉਹ ਭਰਾ, ਮਿਤ੍ਰ, ਪੁਤ੍ਰ ਇਹਨਾਂ ਸਾਰਿਆਂ ਅਤੇ ਆਪਣੇ ਜੀਅ ਨਾਲੋਂ ਵੀ ਸੰਤ ਪਿਆਰਾ ਹੈ । ਹੇ ਪ੍ਰਭੂ ! ਹੰਕਾਰ ਛਡ ਕੇ ਮੈਂ ਗੁਣਾ ਦੇ ਸਮੁੰਦ੍ਰ ਦੀ ਸ਼ਰਨੀ ਪਵਾਂਗਾ ਅਤੇ ਸੰਤਾਂ ਦੇ ਬਚਨਾਂ ਨੂੰ ਮਨ ਵਿਚ ਧਰਾਂਗਾ । ਸੋ ਸਾਡੇ ਉਤੇ ਕਿਰਪਾ ਕਰਕੇ ਆਪਣੇ ਦਾਸਾਂ ਦੀ ਚਰਨੀ ਲਗਾ ਲਉ ॥੪॥੨॥੪੨॥

**ਸੂਹੀ ਮਹਲਾ ੫ ॥ (ਪੰਨਾ ੭੪੬)**
**ਜਿਨਿ ਮੋਹੇ ਬ੍ਰਹਮੰਡ ਖੰਡ ਤਾਹੂ ਮਹਿ ਪਾਉ ॥**
**ਰਾਖਿ ਲੇਹੁ ਇਹੁ ਬਿਖਈ ਜੀਉ ਦੇਹੁ ਅਪੁਨਾ ਨਾਉ ॥੧॥ਰਹਾਉ॥**

ਹੇ ਪ੍ਰਮੇਸ਼ਰ ! ਇਸ ਮਾਇਆ ਨੇ ਬ੍ਰਹਮੰਡਾਂ ਦੇ ਸਾਰੇ ਖੰਡਾਂ ਵਿਚ ਰਹਿਣ ਵਾਲੇ ਸਾਰੇ ਜੀਆਂ ਨੂੰ ਵਸ ਕਰ ਲਿਆ ਹੈ, ਉਸੇ ਮਾਇਆ ਵਿਚ ਮੇਰੇ ਵਰਗੇ ਜੀਵ ਵੀ ਮੋਹੇ ਜਾਂਦੇ ਹਨ । ਇਸ ਮਾਇਆ ਤੋਂ ਮੈਨੂੰ ਵਿਸ਼ਈ ਮਨੁੱਖ ਨੂੰ ਆਪਣਾ ਨਾਮ ਦੇ ਕੇ ਰਖ ਲਵੋ । ਹੇ ਮਾਲਕ ! ਮੇਰੇ ਉਤੇ ਵੀ ਕਿਰਪਾ ਕਰਕੇ ਹਰੀ ਦੇ ਗੁਣ ਗਾਵਣ ਦਾ ਹੀ ਅਵਸਰ ਬਖ਼ਸ਼ੋ ਤੇ ਸਾਧ ਸੰਗ ਨਾਲ ਮਿਲ ਕੇ ਤੇਰਾ ਨਾਮ ਜਪਦਾ ਰਹਾਂ ॥੨॥੩॥੪੩॥

**ਰਾਗ ਸੂਹੀ ਮਹਲਾ ੫ ਘਰੁ ੫ ਪੜਤਾਲ ॥**
**ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੪੬)**
**ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥**
**ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ**
**ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥੧॥ਰਹਾਉ॥**

ਹੇ ਭਾਈ ! ਸਾਰੀਆਂ ਪ੍ਰੀਤਾਂ ਵਿਚੋਂ ਮੋਹਨ ਪਿਆਰੇ ਦੀ ਪ੍ਰੀਤੀ ਵਡੀ ਹੈ । ਹੇ ਮਨ ! ਇਸ ਲਈ ਇਕ ਪ੍ਰਮੇਸ਼ਰ ਦਾ ਜਾਪ ਕਰ, ਮੁਕਤੀ ਦੇ ਰਸਤੇ ਵਿਚ ਹੋਰ ਕੋਈ ਕੰਮ ਵੀ ਲੇਖੇ ਨਹੀਂ ਲਗੇਗਾ । ਸੰਤਾਂ ਦੀ ਚਰਨੀ ਲਗ ਕੇ ਮਨ ਤੋਂ ਦ੍ਵੈਤ-ਭਾਵਨਾ ਵਾਲੀ ਡੰਡੀ (ਰਸਤਾ) ਛਡ ਦੇਹ । ਨਿਰਗੁਣ ਪ੍ਰਮੇਸ਼ਰ ਨੇ ਸਰਗੁਨ ਸਰੂਪ ਧਾਰਿਆ ਹੈ । ਹੁਣ ਸਾਧ ਸੰਗਤ ਨਾਲ ਮਿਲ ਕੇ ਅਸਾਂ ਵੀ ਹਰੀ ਦਾ ਦਰਸ਼ਨ ਕਰ ਲਿਆ ਹੈ, ਪਰ ਜੇ ਪੂਰਾ ਗੁਰੂ ਮਿਲੇ ਤਾਂ ਹੀ ਚੁਰਾਸੀ ਦਾ ਗੇੜ ਕਟਿਆ ਜਾਂਦਾ ਹੈ ॥੨॥੧॥੪੪॥

**ਸੂਹੀ ਮਹਲਾ ੫ ॥ (ਪੰਨਾ ੭੪੬)**
**ਰਾਸਿ ਮੰਡਲੁ ਕੀਨੋ ਆਖਾਰਾ ॥**
**ਸਗਲੋ ਸਾਜਿ ਰਖਿਓ ਪਾਸਾਰਾ ॥੧॥ਰਹਾਉ॥**

ਹੇ ਪ੍ਰਭੂ ! ਇਸ ਸੰਸਾਰ ਰਾਸ ਮੰਡਲ ਦਾ ਅਖਾੜਾ ਤੁਸਾਂ ਆਪ ਕੀਤਾ ਹੈ । ਸਾਰਾ ਪਸਾਰਾ ਸਾਜ ਕੇ ਫਿਰ ਇਸ ਦੀ ਰਖਿਆ ਕੀਤੀ ਹੈ । ਉਹ ਮਾਲਕ ਸਾਰੇ ਰਸ ਵੀ ਲੈਂਦਾ ਹੈ ਤੇ ਫਿਰ ਵਖਰੇ ਦਾ ਵਖਰਾ ਹੀ ਰਹਿੰਦਾ

ਹੈ। ਤੇਰਾ ਖੇਲ ਬਿਆਨ ਨਹੀਂ ਕੀਤਾ ਜਾ ਸਕਦਾ। ਮੇਰੇ ਉਤੇ ਕਿਰਪਾ ਕਰੋ ਤਾਂ ਜੋ ਤੇਰੇ ਚਰਨਾਂ ਦੀ ਧੂੜ ਹੋ ਜਾਵਾਂ ॥੨॥੨॥੪੫॥

**ਸੂਹੀ ਮਹਲਾ ੫ ॥ (ਪੰਨਾ ੭੪੬)**

**ਤਉ ਮੈ ਆਇਆ ਸਰਨੀ ਆਇਆ ॥ ਭਰੋਸੈ ਆਇਆ ॥ ਕਿਰਪਾ ਆਇਆ ॥**

**ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ ॥੧॥ਰਹਾਉ॥**

ਸਾਧ ਸੰਗਤ ਦੇ ਰਸਤੇ ਮੈਨੂੰ ਗੁਰਾਂ ਨੇ ਘਲਿਆ ਹੈ ਤਾਂ ਮੈਂ ਪ੍ਰਮੇਸ਼ਰ ਦੀ ਸ਼ਰਨ ਵਿਚ ਆਇਆ ਹਾਂ। ਹੇ ਪ੍ਰਭੂ! ਪਰ ਜਦੋਂ ਪ੍ਰਮੇਸ਼ਰ ਨੇ ਕਿਰਪਾ ਕੀਤੀ ਤਾਂ ਭਰੋਸੇ ਵਿਚ ਆਇਆ। ਹੁਣ ਜਿਸ ਤਰ੍ਹਾਂ ਤੈਨੂੰ ਭਾਂਵਦਾ ਹੈ ਉਸੇ ਤਰ੍ਹਾਂ ਮੈਨੂੰ ਰਖ। ਇਸ ਰਸਤੇ ਵਿਚ ਮੈਨੂੰ ਗੁਰਾਂ ਨੇ ਭੇਜਿਆ ਹੈ। ਇਹ ਮਾਇਆ ਤਰਨੀ ਬੜੀ ਔਖੀ ਹੈ। ਸੰਸਾਰ ਅੱਗ ਦਾ ਸਮੁੰਦ੍ਰ ਹੈ। ਹੁਣ ਪ੍ਰਮੇਸ਼ਰ ਨੂੰ ਧਿਆ ਕੇ ਪੂਰਾ ਸਰੂਪ ਪਾ ਲਿਆ ਹੈ ॥੪॥੩॥੪੬॥

**ਰਾਗੁ ਸੂਹੀ ਮਹਲਾ ੫ ਘਰੁ ੬ ॥ (ਪੰਨਾ ੭੪੭)**

**੧ਓ ਸਤਿਗੁਰ ਪ੍ਰਸਾਦਿ ॥**

**ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥੧॥ਰਹਾਉ॥**

ਹੇ ਮਾਲਕ! ਤੂੰ ਸਚਾ ਸਾਰਿਆਂ ਦੇ ਪ੍ਰਗਟ ਕਰਨ ਵਾਲਾ ਹੈ ਅਤੇ ਤੂੰ ਹੀ ਸਾਂਤ ਰੂਪ ਭਗਤਾਂ ਦੇ ਮਨ ਤਨ ਦੀ ਓਟ ਹੈ। ਹੇ ਪ੍ਰਮੇਸ਼ਰ! ਤੇਰਾ ਰੂਪ ਸਮਝਣਾ ਬੜਾ ਔਖਾ ਹੈ ਪਰ ਤੇਰੇ ਸੇਵਕਾਂ, ਜਿਨ੍ਹਾਂ ਨੂੰ ਨਾਮ ਪਿਆਰਾ ਹੈ, ਤੋਂ ਕੁਰਬਾਨ ਜਾਂਦਾ ਹਾਂ। ਪ੍ਰਮੇਸ਼ਰ ਨੂੰ ਗੁਰਾਂ ਦੀ ਕਿਰਪਾ ਨਾਲ ਮਿਲਿਆ ਹਾਂ ਤੇ ਉਸ ਤੋਂ ਕੁਰਬਾਨ ਜਾਂਦਾ ਹਾਂ ॥੪॥੧॥੪੭॥

**ਰਾਗੁ ਸੂਹੀ ਮਹਲਾ ੫ ਘਰੁ ੧ ॥ (ਪੰਨਾ ੭੪੭)**

**੧ਓ ਸਤਿਗੁਰ ਪ੍ਰਸਾਦਿ ॥**

**ਮੇਰੇ ਰਾਮਰਾਇ ਸੰਤਾਂ ਟੇਕ ਤੁਮਾਰੀ ॥**

**ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ ॥੧॥ਰਹਾਉ॥**

ਹੇ ਪ੍ਰਮੇਸ਼ਰ! ਸੰਤਾਂ ਨੂੰ ਤਾਂ ਤੇਰੀ ਓਟ ਤੇ ਆਸਰਾ ਹੈ। ਜੋ ਤੈਨੂੰ ਭਾਂਵਦਾ ਹੈ ਓਹੋ ਹੀ ਸੰਤਾਂ ਨੂੰ ਚੰਗਾ ਲਗਦਾ ਹੈ ਕਿਉਂਕਿ ਤੂੰ ਹੀ ਸਾਡੇ ਮਨ ਤਨ ਦਾ ਆਸਰਾ ਹੈ। ਸਾਰੇ ਭਗਤ ਤੇਰੇ ਪਿਆਰੇ ਹਨ। ਹੇ ਮਾਲਕ! ਤੂੰ ਸਾਨੂੰ ਕਦੀ ਨਾ ਭੁਲ। ਤੇਰੀ ਕਿਰਪਾ ਬਿਨਾਂ ਨਾਮ ਨਹੀਂ ਮਿਲਦਾ। ਸੋ ਮੈਂ ਤਾਂ ਨਾਮ ਨੂੰ ਹੀ ਮੰਗਦਾ ਹਾਂ ॥੪॥੧॥੪੮॥

**ਸੂਹੀ ਮਹਲਾ ੫ ॥ (ਪੰਨਾ ੭੪੭)**

**ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥**

**ਖੋਜਤ ਖੋਜਤ ਭਇਆ ਸਾਧ ਸੰਗੁ ਤਿਨ ਸਰਣਾਈ ਪਾਇਆ ॥੧॥ਰਹਾਉ॥**

ਹੇ ਮੇਰੇ ਪ੍ਰਮੇਸ਼ਰ! ਮੈਂ ਤਾਂ ਉਹ ਥਾਂ ਲਭਣ ਲਈ ਆਇਆ ਹਾਂ। ਜਦੋਂ ਢੂੰਢਦਿਆਂ ਲਭਦਿਆਂ ਸਾਧ ਸੰਗਤ ਦੀ ਪ੍ਰਾਪਤੀ ਹੋਈ ਤਾਂ ਉਨ੍ਹਾਂ ਦੀ ਸ਼ਰਨ ਵਿਚ ਆ ਕੇ ਨਾਮ ਜਪਿਆ ਤੇ ਇਸ ਗਿਆਨ ਨੂੰ ਪਾਈਦਾ ਹੈ। ਵੇਦ ਪੜ੍ਹਨ

ਨਾਲ ਜਾਂ ਸਾਧਨਾ ਕਰਨ ਨਾਲ ਮਾਇਆ ਤੋਂ ਮੁਕਤੀ ਨਹੀਂ ਮਿਲਦੀ । ਸਾਧੂ ਸੁਆਹ ਮਲਕੇ ਵੀ ਤੇਰਾ ਅੰਤ ਨਹੀਂ ਪਾ ਸਕੇ । ਜਦੋਂ ਪੂਰਨ ਗੁਰੂ ਮਿਲਿਆ ਤਾਂ ਮਨ ਤਨ ਨਾਲ ਤੇਰਾ ਨਾਮ ਧਿਆਇਆ ਹੈ ਤੇ ਅਨੰਦ ਦੀ ਪ੍ਰਾਪਤੀ ਹੋਈ ਹੈ ॥੪॥੨॥੪੯॥

**ਸੂਹੀ ਮਹਲਾ ੫ ॥ (ਪੰਨਾ ੭੪੭)**

**ਸੰਤਹੁ ਸਾਗਰੁ ਪਾਰਿ ਉਤਰੀਐ ॥**

**ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰਪਰਸਾਦੀ ਤਰੀਐ ॥੧॥ਰਹਾਉ॥**

ਹੇ ਸੰਤ ਜਨੋ ! ਗੁਰਾਂ ਦੀ ਕਿਰਪਾ ਨਾਲ ਹੀ ਸਮੁੰਦ੍ਰ ਤੋਂ ਪਾਰ ਉਤਰੀਦਾ ਹੈ । ਜੇ ਕੋਈ ਸੰਤਾਂ ਦਾ ਬਚਨ ਕਮਾਵੇ ਤਾਂ ਇਹ ਸਚ ਸਮਝੋ ਕਿ ਗੁਰਾਂ ਦੀ ਕਿਰਪਾ ਨਾਲ ਹੀ ਪਾਰ ਉਤਰੀਦਾ ਹੈ । ਸਾਧ ਸੰਗਤ ਵਿਚ ਮਿਲ ਕੇ ਪ੍ਰਭੂ ਦੇ ਗੁਣ ਗਾ ਕੇ ਹੀ ਮਨ ਸਾਫ਼ ਹੁੰਦਾ ਹੈ । ਜੋ ਗੁਰਾਂ ਦੁਆਰੇ ਨਾਮ ਨੂੰ ਜਪੇਗਾ ਉਹ ਤਰੇਗਾ ॥੪॥੩॥੫੦॥

**ਸੂਹੀ ਮਹਲਾ ੫ ॥ (ਪੰਨਾ ੭੪੮)**

**ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥**

**ਭਗਤਾ ਬਨਿ ਆਈ ਪ੍ਰਭ ਅਪਨੇ ਸਿਉ ਜਲਿ ਥਲਿ ਮਹੀਅਲਿ ਸੋਈ ॥੧॥ਰਹਾਉ॥**

ਹੇ ਮੇਰੇ ਰਾਮ ! ਸੰਤਾਂ ਜਿੰਨਾ ਵਡਾ ਹੋਰ ਕੋਈ ਨਹੀਂ ਹੈ । ਭਗਤਾਂ ਦੀ ਪ੍ਰੀਤੀ ਮਾਲਕ ਨਾਲ ਬਣ ਗਈ ਹੈ ਕਿਉਂਕਿ ਉਹ ਹਰ ਥਾਂ, ਜਲਾਂ, ਥਲਾਂ, ਧਰਤੀ, ਅਕਾਸ਼ ਵਿਚ ਪੂਰੀ ਤਰ੍ਹਾਂ ਰੰਮਿਆ ਹੋਇਆ ਹੈ ॥ ਸੰਤਾਂ ਦੀ ਸੰਗਤ ਵਿਚ ਤਾਂ ਬੜੇ ਬੜੇ ਅਪਰਾਧੀ ਵੀ ਪ੍ਰਮੇਸ਼ਰ ਨਾਲ ਮਿਲ ਜਾਂਦੇ ਹਨ । ਜਿਨ੍ਹਾਂ ਨੂੰ ਪੂਰੇ ਗੁਰਾਂ ਦਾ ਮੇਲ ਹੋਇਆ ਹੈ ਉਹ ਸਾਰਿਆਂ ਦੀ ਖ਼ੁਸ਼ਾਮਦ ਤੋਂ ਮੁਕਤ ਹੋ ਗਏ ਹਨ ॥੪॥੪॥੫੧॥

**ਸੂਹੀ ਮਹਲਾ ੫ ॥ (ਪੰਨਾ ੭੪੮)**

**ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥**

**ਤੇਰੀ ਟੇਕ ਭਰਵਾਸਾ ਤੁਮਰਾ ਜਪਿ ਨਾਮੁ ਤੁਮਾਰਾ ਉਧਰੇ ॥੧॥ਰਹਾਉ॥**

ਹੇ ਮੇਰੇ ਮਾਲਕ ਰਾਮ ! ਤੈਨੂੰ ਚੇਤੇ ਕਰਨ ਨਾਲ ਸੰਸਾਰ ਤੋਂ ਬਚੇ ਹਾਂ । ਏਸੇ ਕਰਕੇ ਮਨ ਨਾਲ ਤੇਰੀ ਓਟ ਲਈ ਹੈ ਸਰੀਰ ਕਰਕੇ ਤੇਰਾ ਭਰੋਸਾ ਅਤੇ ਬਾਣੀ ਕਰਕੇ ਤੇਰੇ ਨਾਮ ਨੂੰ ਜਪ ਕੇ ਸੰਸਾਰ ਤੋਂ ਤਰ ਗਏ ਹਾਂ । ਇਕ ਪ੍ਰਭੂ ਦੀ ਹੀ ਟੇਕ ਲਈ ਹੈ ਸੋ ਕ੍ਰਿਪਾ ਕਰਕੇ ਸੰਸਾਰ ਦੇ ਖੂਹ ਵਿਚੋਂ ਕੱਢ ਲਿਆ ਹੈ । ਆਪ ਹੀ ਮਾਲਕ ਸੇਵਾ ਤੇ ਭਗਤੀ ਵਿਚ ਲਗਾਂਦਾ ਹੈ । ਜਦੋਂ ਸੁਖਾਂ ਦੇ ਦਾਤੇ ਦੀ ਕਿਰਪਾ ਹੋਈ ਤਾਂ ਗੁਰਾਂ ਦਾ ਮੇਲ ਹੋਇਆ ॥੪॥੫॥੫੨॥

**ਸੂਹੀ ਮਹਲਾ ੫ ॥ (ਪੰਨਾ ੭੪੯)**

**ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ ॥**

**ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥੧॥ਰਹਾਉ॥**

ਹੇ ਪ੍ਰਮੇਸ਼ਰ ! ਮੇਰੇ ਪਾਸੋਂ ਤਾਂ ਕੁਝ ਨਹੀਂ ਹੁੰਦਾ ਸਿਵਾਏ ਤੇਰੇ ਆਸਰੇ ਦੇ । ਤੂੰ ਆਪ ਹੀ ਸੰਸਾਰ ਦਾ ਕਰਤਾ ਹੈਂ ਅਤੇ ਆਪ ਹੀ ਕਰਮ ਕਰਾਉਂਦਾ ਹੈ । ਤੂੰ ਸਾਰਿਆਂ ਜੀਵਾਂ ਵਿਚ ਆਪ ਹੀ ਲਗਾਤਾਰ ਬਿਰਾਜਮਾਨ ਹੈਂ । ਹੇ

ਮਾਲਕ ! ਤੇਰੀ ਕਿਰਪਾ ਹੋਵੇ ਤਾਂ ਬਖ਼ਸ਼ਸ਼ ਕਰਦਾ ਹੈਂ ਪਰ ਤੇਰੀ ਕੁਦਰਤ ਦੀ ਕੀਮਤ ਨਹੀਂ ਪਾਈ ਜਾਂਦੀ । ਫਿਰ ਤੇਰਾ ਭਾਣਾ ਵੀ ਮਿਠਾ ਲਗਦਾ ਹੈ ॥੪॥੬॥੫੩॥

**ਸੂਹੀ ਮਹਲਾ ੫ ॥ (ਪੰਨਾ ੭੪੯)**

**ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥**

**ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ਰਹਾਉ॥**

ਹੇ ਪ੍ਰਭੂ ! ਮੈਂ ਸੰਤਾਂ ਤੋਂ ਕੁਰਬਾਨ ਜਾਂਦਾ ਹਾਂ । ਕੇਸਾਂ ਦਾ ਚੌਰ ਬਣਾ ਕੇ ਸੰਤਾਂ ਦੇ ਉਤੋਂ ਝੁਲਾਵਾਂ ਅਤੇ ਉਨ੍ਹਾਂ ਦੇ ਪੈਰਾਂ ਦੀ (ਚਰਨਾਂ ਦੀ) ਧੂੜੀ ਆਪਣੇ ਮੁਖ (ਮਸਤਕ) ਉਤੇ ਲਾਂਵਾ । ਪ੍ਰਮੇਸ਼ਰ ਦੇ ਦਾਸ ਤਾਂ ਜੀਆਂ ਨੂੰ ਉਪਦੇਸ਼ ਦਾਨ ਦੇ ਕੇ ਭਗਤੀ ਵਿਚ ਲਗਾਂਦੇ ਹਨ । ਜਿਹੜੇ ਤੇਰੇ ਦਾਸ ਹਨ ਉਨ੍ਹਾਂ ਦੀ ਸੇਵਾ ਕਰਕੇ ਤੇਰੇ ਦਰਸਨ ਦੀ ਜਾਚਨਾ ਕਰਦਾ ਹਾਂ ॥੪॥੭॥੫੪॥

**ਸੂਹੀ ਮਹਲਾ ੫ ॥ (ਪੰਨਾ ੭੪੯)**

**ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥**

**ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥ਰਹਾਉ॥**

ਹੇ ਮਾਲਕ ! ਜਿਸ ਤਰ੍ਹਾਂ ਤੂੰ ਰਖਦਾ ਹੈ ਅਸੀਂ ਉਸੇ ਤਰ੍ਹਾਂ ਹੀ ਰਹਿੰਦੇ ਹਾਂ । ਜੇ ਤੈਨੂੰ ਭਾਂਵਦਾ ਹੈ ਤਾਂ ਨਾਮ ਜਪਾਂਦਾ ਹੈ ਅਤੇ ਸਾਰੇ ਸੁਖ ਵੀ ਤੇਰੇ ਹੀ ਦਿਤੇ ਹੋਏ ਲਈਦਾ ਹੈ । ਮੁਕਤੀ, ਭੁਗਤੀ ਜਾਂ ਜੀਵਨ ਜੁਗਤੀ ਸਭ ਤੇਰੀ ਸੇਵਾ ਵਿਚ ਹੀ ਹੈ । ਤੇਰਾ ਸਿਮਰਨ ਕਰਕੇ ਅਸੀਂ ਸਹੀ ਜੀਵਨ ਜੀਂਵਦੇ ਹਾਂ । ਅਸੀਂ ਉਸ ਸੋਹਣੀ ਘੜੀ ਤੋਂ ਵੀ ਕੁਰਬਾਨ ਹਾਂ ਜਿਸ ਵੇਲੇ ਤੈਨੂੰ ਯਾਦ ਕੀਤਾ ਹੈ ਤੇ ਤੇਰੇ ਦਰ ਉਤੇ ਆਏ ਹਾਂ ॥੪॥੮॥੫੫॥

**ਸੂਹੀ ਮਹਲਾ ੫ ॥ (ਪੰਨਾ ੭੪੯)**

**ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥**

**ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥੧॥ਰਹਾਉ॥**

ਹੇ ਮੇਰੇ ਮਾਲਕ ! ਮੈਂ ਨਿਮਾਣੀ (ਆਜਿਜ਼) ਨੂੰ ਤੂੰ ਹੀ ਆਦਰ ਦੇਣ ਵਾਲਾ ਹੈਂ । ਮੇਰੀ ਤਾਂ ਤੇਰੇ ਅਗੇ ਇਕ ਹੀ ਅਰਦਾਸ ਹੈ ਕਿ ਤੇਰੀ ਬਾਣੀ ਸੁਣ ਸੁਣ ਕੇ ਹੀ ਜੀਵਨ ਬਤੀਤ ਕਰਾਂ । ਤੇਰੀ ਕਿਰਪਾ ਕਰਕੇ ਸਤ ਸੰਗਤ ਦਾ ਮੇਲ ਹੁੰਦਾ ਰਹੇ ਤਾਂ ਜੋ ਤੇਰੀ ਭਗਤੀ ਵਿਚ ਲਗੇ ਰਹੀਏ । ਇਹ ਹੀ ਮੰਗ ਹੈ ਕਿ ੨੪ ਘੰਟੇ ਤੇਰੇ ਗੁਣ ਗਾਂਵਦੇ ਰਹੀਏ ॥੪॥੯॥੫੬॥

**ਸੂਹੀ ਮਹਲਾ ੫ ॥ (ਪੰਨਾ ੭੫੦)**

**ਮੇਰੇ ਰਾਮ ਰਾਇ ਤੂੰ ਸੰਤਾਂ ਕਾ ਸੰਤ ਤੇਰੇ ॥**

**ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ਰਹਾਉ॥**

ਹੇ ਮੇਰੇ ਮਾਲਕ ! ਤੂੰ ਸੰਤਾਂ ਦਾ ਰਾਖਾ ਹੈਂ ਅਤੇ ਸੰਤ ਤੇਰੇ ਆਸਰੇ ਰਹਿੰਦੇ ਹਨ । ਤੇਰੇ ਸੇਵਕ ਨੂੰ ਕਿਸੇ ਦਾ ਡਰ ਨਹੀਂ ਹੈ ਤੇ ਜਮਾਂ ਦੀ ਵੀ ਮਜਾਲ ਨਹੀਂ ਕਿ ਨੇੜੇ ਆ ਜਾਣ । ਤੇਰੀ ਬਖ਼ਸ਼ਸ਼ ਨੂੰ ਕੋਈ ਨਹੀਂ ਮਿਟਾ

ਸਕਦਾ। ਜਿਹੜੇ ਤੇਰਾ ਨਾਮ ਧਿਆਂਵਦੇ ਹਨ ਉਹ ਹਮੇਸ਼ਾਂ ਸੁਖ ਮਾਣਦੇ ਹਨ। ਮੈਨੂੰ ਗਿਆਨ ਧਿਆਨ ਦੀ ਸੋਝੀ ਨਹੀਂ ਤੇ ਸਭ ਤੋਂ ਵਡਾ ਸਤਗੁਰ ਹੀ ਹੈ ॥੪॥੧੦॥੫੭॥

**ਸੂਹੀ ਮਹਲਾ ੫ ॥ (ਪੰਨਾ ੭੫੦)**

**ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥**

**ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥੧॥ਰਹਾਉ॥**

ਹੇ ਮੇਰੇ ਪ੍ਰਮੇਸ਼ਰ ! ਤੂੰ ਮਾਲਕ ਅੰਦਰ ਦੀ ਜਾਣਨ ਵਾਲਾ ਹੈ। ਹੇ ਵਡੇ ਦਿਆਲੂ ਮਾਲਕ ! ਕਿਰਪਾ ਕਰਕੇ ਮੈਨੂੰ ਇਹ ਦਾਨ ਬਖ਼ਸ਼ਸ਼ ਕਰੋ ਕਿ ਮੈਂ ਤੇਰੇ ਗੁਣ ਹਮੇਸ਼ਾਂ ਗਾਂਵਦਾ ਰਹਾਂ। ਹੰਕਾਰ ਨੂੰ ਤਿਆਗ ਕੇ ਸਾਰਿਆਂ ਦੀ ਚਰਨ ਧੂੜ ਹੋ ਜਾਈਏ ਤਦ ਹੀ ਜੀਵਤ ਭਾਵ ਤੋਂ ਮਰਿਆ ਜਾਂਦਾ ਹੈ। ਜੋ ਸਾਧ ਸੰਗਤ ਨਾਲ ਮਿਲ ਕੇ ਨਾਮ ਜਪਦੇ ਹਨ ਉਨ੍ਹਾਂ ਦਾ ਜੀਵਨ ਸਫਲ ਹੈ ॥੪॥੧॥੫੮॥

**ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੫੦)**

**ਨਾ ਮੈ ਰੂਪ ਨ ਬੰਕੇ ਨੈਣਾ ॥**

**ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ਰਹਾਉ॥**

ਹੇ ਪ੍ਰਭੂ ! ਮੇਰੇ ਵਿਚ ਤਾਂ ਔਗੁਣ ਭਰੇ ਪਏ ਹਨ। ਨਾ ਮੇਰਾ ਸੁੰਦਰ ਰੂਪ ਹੈ ਅਤੇ ਨਾ ਮੇਰੇ ਸੁੰਦਰ ਨੇਤਰ ਹਨ। ਨਾ ਮੇਰੀ ਕੁਲ ਚੰਗੀ ਹੈ, ਨਾ ਕੋਈ ਚੰਗਾ ਕੰਮ ਹੈ ਤੇ ਨਾ ਹੀ ਮਿਠੇ ਬਚਨ ਹਨ। ਜੋ ਮਾਲਕ ਦੀ ਖ਼ੁਸ਼ੀ ਪ੍ਰਾਪਤ ਕਰੇ ਉਹ ਹੀ ਚੰਗਾ ਹੈ। ਨਾ ਹੀ ਕੋਈ ਚੰਗੀ ਅਕਲ ਜਾਂ ਚਤਰਾਈ ਹੈ। ਇਹ ਜੀਵ ਆਪਣੇ ਆਪ ਨੂੰ ਭਾਵੇਂ ਚੰਗਾ ਸਮਝੇ ਪਰ ਮਾਲਕ ਨੂੰ ਨਹੀਂ ਚੰਗਾ ਲਗਦਾ ਕਿਉਂਕਿ ਮਾਇਆ ਵਿਚ ਮਸਤ ਰਹਿੰਦਾ ਹੈ। ਜੇ ਹਉਮੈ ਤਿਆਗ ਕਰੇ ਤਾਂ ਪ੍ਰਭੂ ਵਿਚ ਸਮਾ ਸਕਦਾ ਹੈ। ਜਿਸ ਨੂੰ ਚਾਹੁੰਦਾ ਹੈ ਉਸ ਮਨੁੱਖ ਨੂੰ ਮਾਲਕ ਆਪਣੇ ਨਾਲ ਮਿਲਾ ਲੈਂਦਾ ਹੈ ॥੮॥੧॥

**ਸੂਹੀ ਮਹਲਾ ੧ ਘਰੁ ੯ ॥ (ਪੰਨਾ ੭੫੧)**

**ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥**

**ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ ॥੧॥ਰਹਾਉ॥**

ਜੋ ਮਨੁੱਖ ਗੁਰਾਂ ਵਿਚ ਪ੍ਰੇਮ ਲਗਾ ਕੇ ਰਤੇ ਹਨ। ਉਨ੍ਹਾਂ ਰੰਗਿਆਂ ਹੋਇਆ ਦਾ ਹੋਰ ਕੀ ਰੰਗਣਾ ਹੋ ਸਕਦਾ ਹੈ? ਜਿਹੜਾ ਰੰਗਣ ਵਾਲਾ ਗੁਰੂ ਹੈ ਉਸ ਦੀ ਸੇਵਾ ਕਰੀਏ ਅਤੇ ਸਚੇ ਪ੍ਰਮੇਸ਼ਰ ਵਿਚ ਚਿਤ ਲਾਈਏ। ਵਿਸ਼ਿਆਂ ਦਾ ਅਨੰਦ ਥੋੜਾ ਚਿਰ ਹੀ ਹੈ ਪਰ ਇਨਸਾਨ ਨਾਮ ਤੋਂ ਬਿਨਾਂ ਵਿਸ਼ਿਆਂ ਵਿਚ ਭੁਲਾ ਰਹਿੰਦਾ ਹੈ। ਜਿਨ੍ਹਾਂ ਨੂੰ ਗੁਰੂ ਨੇ ਵਿਸ਼ਿਆਂ ਤੋਂ ਬਚਾ ਲਿਆ ਹੈ ਉਹ ਸ਼ਬਦ ਵਿਚ ਰਤੇ ਹਨ। ਉਹ ਆਪਣਾ ਮੂਲ (ਮੁੱਢ) ਨਹੀਂ ਪਛਾਣਦੇ ਤੇ ਪਸ਼ੂਆਂ ਵਾਲਾ ਜੀਵਨ ਜੀਂਵਦੇ ਹਨ। ਜੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੋਵੇ ਤਾਂ ਉਹ ਗਿਆਨ ਨੂੰ ਪਾਂਦਾ ਹੈ। ਜਿਹੜਾ ਪ੍ਰਮੇਸ਼ਰ ਸਭ ਦਾ ਆਸਰਾ ਹੈ, ਉਸਦਾ ਨਾਮ ਕਦੇ ਵੀ ਨਾ ਭੁਲੀਏ ॥੮॥੧॥੨॥

## ਸੂਹੀ ਮਹਲਾ ੧ ਕਾਫੀ ਘਰੁ ੧੦ ॥ (ਪੰਨਾ ੭੫੯)

ੴ ਸਤਿਗੁਰ ਪ੍ਰਸਾਦਿ ॥

**ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ॥**

**ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ ॥੧॥ਰਹਾਉ॥**

ਦੁਨੀਆਂ ਵਿਚੋਂ ਉਹ ਮਨੁੱਖ ਜਨਮ ਸਵਾਰ ਕੇ ਚਲੇ ਹਨ ਜਿਨ੍ਹਾਂ ਨੇ ਸਚੇ ਨਾਮ ਦਾ ਸੌਦਾ ਲਿਆ ਹੈ। ਉਹ ਸਤਗੁਰਾਂ ਦੇ ਉਪਦੇਸ਼ ਨਾਲ ਮਾਲਕ ਦਾ ਡਰ ਧਾਰ ਕੇ ਪ੍ਰਭੂ ਦੇ ਦਰਬਾਰ ਵਿਚ ਇਜ਼ਤ ਪਾਂਦੇ ਹਨ। ਇਸ ਮੂਰਖ ਮਨ ਨੂੰ ਸਮਝਾਵਣ ਦੀ ਲੋੜ ਹੈ ਤੇ ਗੁਰਮੁਖ ਪ੍ਰਭੂ ਦੇ ਗੁਣ ਗਾਂਵਦੇ ਹਨ। ਗੁਰਾਂ ਦੇ ਸ਼ਬਦ ਰਾਹੀਂ ਪ੍ਰਮੇਸ਼ਰ ਨੂੰ ਪਛਾਣ ਸਕਦੇ ਹਾਂ। ਹੇ ਪ੍ਰਮੇਸ਼ਰ ! ਮੇਰੀ ਇਕੋ ਬੇਨਤੀ ਹੈ ਕਿ ਨਾਮ ਸਿਮਰਨ ਵਿਚ ਲਗ ਕੇ ਤੇਰੇ ਗੁਣ ਗਾਂਵਦਾ ਰਵ੍ਹਾਂ ॥੮॥੧॥੩॥

## ਸੂਹੀ ਮਹਲਾ ੧ ॥ (ਪੰਨਾ ੭੫੨)

**ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ ॥**

**ਹਉਮੈ ਆਵੈ ਜਾਇ ਭਰਮਿ ਭੁਲਾਵਣਾ ॥੧॥ਰਹਾਉ॥**

ਮਾਇਆ ਵਿਚ ਮਸਤ ਸਾਕਤ ਤਾਂ ਪ੍ਰਭੂ ਨੂੰ ਸਮਝੇ ਬਿਨਾਂ ਦੁਖ ਹੀ ਦੁਖ ਕਮਾਂਦਾ ਹੈ। ਇਹ ਤਾਂ ਭਰਮਾਂ ਦਾ ਭੁਲਾਇਆ ਹੋਇਆ ਹੈ ਇਸ ਲਈ ਇਹ ਮਨ ਵਿਚ ਹੰਕਾਰ ਹੀ ਕਰਦਾ ਰਹਿੰਦਾ ਹੈ ਜਿਸ ਦੇ ਫਲ ਸਰੂਪ ਇਹ ਜੰਮਦਾ ਮਰਦਾ ਰਹਿੰਦਾ ਹੈ। ਹੇ ਪ੍ਰਭੂ ! ਗੁਰਮੁਖਾਂ ਨੂੰ ਤੂੰ ਬਚਾ ਰਖਦਾ ਹੈ ਸੋ ਸਾਡੇ ਉਤੇ ਵੀ ਕਿਰਪਾ ਕਰਕੇ ਨਾਮ ਜਪਣ ਵਿਚ ਸਾਨੂੰ ਵੀ ਲਗਾ ਦਿਉ। ਜੋ ਹੰਕਾਰ ਵਿਚ ਮਸਤ ਹਨ ਉਹ ਲੁਟੇ ਜਾ ਰਹੇ ਹਨ। ਹੇ ਪ੍ਰਮੇਸ਼ਰ ! ਜੇ ਤੈਨੂੰ ਚੰਗਾ ਲਗੇ ਤਾਂ ਸਾਨੂੰ ਸਾਧ ਸੰਗਤ ਵਿਚ ਮਿਲਾ ਦੇਵੇਂ ਤਾਂ ਅਸੀਂ ਵੀ ਰਾਤ ਦਿਨ ਨਾਮ ਜਪਦੇ ਰਹੀਏ ॥੮॥੨॥੪॥

## ਸੂਹੀ ਮਹਲਾ ੧ ॥ (ਪੰਨਾ ੭੫੩)

**ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ ॥**

**ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥੧॥ਰਹਾਉ॥**

ਹੇ ਭਾਈ ! ਰਾਤ ਦਿਨ ਨਾਮ ਨੂੰ ਯਾਦ ਕਰੀਏ, ਜੇ ਪ੍ਰਭੂ ਦੀ ਕਿਰਪਾ ਹੋਵੇ। ਮੈਂ ਤਾਂ ਅਗਿਆਨਤਾ ਕਰਕੇ ਅੰਨ੍ਹਾ ਹਾਂ ਤੇ ਪ੍ਰਮੇਸ਼ਰ ਦੇ ਨਾਮ ਦੀ ਡੰਗੋਰੀ ਮੇਰੀ ਟੋਹਣੀ ਬਣੀ ਹੈ। ਹੇ ਮਾਲਕ ! ਮੈਂ ਤਾਂ ਆਪ ਦੇ ਆਸਰੇ ਹੀ ਰਹਿਣਾ ਚਾਹੁੰਦਾ ਹਾਂ, ਤਾਂ ਜੋ ਮਾਇਆ ਮੋਹਣ ਵਾਲੀ ਮੈਨੂੰ ਨਹੀਂ ਮੋਹੇ ਗੀ। (ਇਹ ਹੀ ਮੇਰੀ ਬੇਨਤੀ ਪ੍ਰਵਾਨ ਕਰੋ)। ਹੇ ਪ੍ਰਮੇਸ਼ਰ ! ਮੈਂ ਪ੍ਰੇਮ ਨਾਲ ਸਤਗੁਰਾਂ ਦੀ ਸੇਵਾ ਵਿਚ ਲਗ ਕੇ ਨਾਮ ਜਪਦਾ ਹਾਂ ਤੇ ਤੇਰੀ ਰਜ਼ਾ ਵਿਚ ਚਲਣ ਦੀ ਜਾਚਨਾ ਕਰਦਾ ਹਾਂ। ਤੂੰ ਦੂਰ ਨਹੀਂ ਹੈਂ, ਸੋ ਮੈਨੂੰ ਨਾਮ ਦਾਨ ਦੇ ਕੇ ਸ਼ਾਂਤੀ ਦੀ ਦਾਤ ਬਖ਼ਸ਼ੋ ਤੇ ਐਸੀ ਮਤ ਦਿਉ ਕਿ ਤੇਰੇ ਗੁਣ ਗਾਂਵਦਾ ਰਹਾਂ ॥੮॥੩॥੫॥

**ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੫੩)**

**ਬਲਿਹਾਰੀ ਗੁਰ ਆਪਣੇ ਵਿਟਹੁ ਜਿਨਿ ਸਾਚੇ ਸਿਉ ਲਿਵ ਲਾਈ ॥**

**ਸਬਦੁ ਚੀਨਿ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ ॥੧॥ਰਹਾਉ॥**

ਹੇ ਭਾਈ ! ਨਾਮ ਹੀ ਸਭ ਕੁਝ ਕਰਨ ਵਾਲੀ ਸ਼ਕਤੀ ਹੈ ਜੋ ਗੁਰਾਂ ਦੀ ਕਿਰਪਾ ਬਗ਼ੈਰ ਨਹੀਂ ਪਾਈਦਾ। ਇਸ ਲਈ ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ ਸਚ ਨਾਮ ਨਾਲ ਪ੍ਰੀਤੀ ਲਾਈ ਹੈ। ਜਦੋਂ ਗੁਰਾਂ ਦੇ ਉਪਦੇਸ਼ ਨੂੰ ਵਿਚਾਰਿਆ ਤਾਂ ਪ੍ਰਮੇਸ਼ਰ ਅੰਦਰ ਹੀ ਦਿਸ ਪਿਆ (ਵਸ ਗਿਆ) ਤੇ ਮਨ ਵਿਚ ਸ਼ਾਂਤੀ ਆ ਗਈ। ਗੁਰਮੁਖ ਤਾਂ ਨਾਮ ਜਪਦਾ ਹੈ ਤੇ ਹਮੇਸ਼ਾਂ ਪ੍ਰਭੂ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ। ਜਦ ਕਿ ਮਨਮੁਖ ਹਮੇਸ਼ਾਂ ਝੂਠ ਤੇ ਵਿਕਾਰਾਂ ਵਿਚ ਮਸਤ ਰਹਿੰਦੇ ਹਨ। ਕੋਈ ਵਿਰਲਾ ਹੀ ਜਾਣਦਾ ਹੈ ਕਿ ਉਹ ਇਕ ਸਚਾ ਮਾਲਕ ਹੀ ਸਭ ਵਿਚ ਵਿਚਰ ਰਿਹਾ ਹੈ। ਜੇ ਅਸੀਂ ਹਉਮੈ ਨੂੰ ਤਿਆਗ ਦੇਈਏ ਤਾਂ ਜੀਵਨ ਸਫਲਾ ਕਰ ਲਵਾਂਗੇ ॥੮॥੧॥

**ਸੂਹੀ ਮਹਲਾ ੩ ॥ (ਪੰਨਾ ੭੫੪)**

**ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥**

**ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ਰਹਾਉ॥**

ਓਹ ਦੇਹੀ ਸੁੰਦਰ ਹੈ ਜਿਸ ਵਿਚ ਪ੍ਰਮੇਸ਼ਰ ਵਸਦਾ ਹੈ ਤੇ ਐਸਾ ਮਨੁੱਖ ਹਮੇਸ਼ਾ ਪ੍ਰਭੂ ਦੇ ਨਾਮ ਰੰਗ ਵਿਚ, ਹਉਮੈ ਨੂੰ ਤਿਆਗ ਕੇ, ਲੱਗਾ ਰਹਿੰਦਾ ਹੈ। ਪੂਰਾ ਗੁਰੂ ਵੀ ਅਸਚਰਜ ਹੈ ਤੇ ਉਸਦੀ ਬਾਣੀ ਵੀ ਅਸਚਰਜ ਹੈ। ਪੂਰੇ ਗੁਰਾਂ ਤੋਂ ਜਿਸ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋਈ ਹੈ, ਉਸ ਦਾ ਮਨ ਪ੍ਰਮੇਸ਼ਰ ਵਿਚ ਸਮਾ ਗਿਆ ਹੈ। ਉਹ ਮਾਲਕ ਵੀ ਇਸ ਸਰੀਰ ਵਿਚ ਹੀ ਵਸਦਾ ਹੈ ਤੇ ਉਹ ਦੇਹ ਸੁਖੀ ਹੈ ਜੋ ਨਾਮ ਨੂੰ ਸੰਭਾਲਦੀ ਹੈ। ਇਸੇ ਸਰੀਰ ਵਿਚ ਨਾਮ ਦਾ ਵਾਸਾ ਹੈ ਜੋ ਗੁਰੂ ਦੇ ਸ਼ਬਦ ਦੀ ਵੀਚਾਰ ਰਾਹੀਂ ਪਾਇਆ ਜਾਂਦਾ ਹੈ। ਗੁਰਾਂ ਦੀ ਕਿਰਪਾ ਨਾਲ ਹੀ ਇਹ ਸਮਝ ਲਗਦੀ ਹੈ ਤੇ ਨਾਮ ਬਖ਼ਸ਼ ਕੇ ਨਿਸਤਾਰਾ ਕਰਦਾ ਹੈ। ਪਰ ਸਚੀ ਸੋਭਾ ਉਹ ਹੀ ਪਾਂਦਾ ਹੈ ਜਿਸ ਉਤੇ ਪ੍ਰਭੂ ਦੀ ਕਿਰਪਾ ਹੋਵੇ ॥੮॥੨॥

**ਰਾਗੁ ਸੂਹੀ ਮਹਲਾ ੩ ਘਰੁ ੧੦ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੫੫)**

**ਵਾਹੁ ਮੇਰੇ ਸਾਹਿਬਾ ਵਾਹੁ ॥**

**ਗੁਰਮੁਖਿ ਸਦਾ ਸਲਾਹੀਐ ਸਦਾ ਵੇਪਰਵਾਹੁ ॥੧॥ਰਹਾਉ॥**

ਹੇ ਮੇਰੇ ਮਾਲਕ ! ਤੂੰ ਅਸਚਰਜ ਰੂਪ ਵਾਲਾ ਹੈਂ, ਮੈਂ ਤੇਰੀ ਕੁਦਰਤ ਤੇ ਬੇਅੰਤਤਾ ਤੋਂ ਕੁਰਬਾਨ ਜਾਂਦਾ ਹਾਂ। ਗੁਰਾਂ ਦੀ ਸਿੱਖਿਆ ਲੈ ਕੇ ਹਮੇਸ਼ਾਂ ਤੇਰੀ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ ਕਿਉਂ ਕਿ ਤੂੰ ਹਮੇਸ਼ਾਂ ਸਚਾ ਤੇ ਬੇਪਰਵਾਹ ਹੈ। ਇਸ ਦੁਨੀਆ ਨੂੰ ਕੀ ਸਲਾਹੀਏ, ਜੋ ਨਾਸਵੰਤ ਹੈ ? ਗੁਰਮੁਖਾਂ ਦੇ ਅੰਦਰ ਪ੍ਰਮੇਸ਼ਰ ਨੇ ਗਿਆਨ ਦਾ ਚਾਨਣਾ ਕੀਤਾ ਹੈ। ਇਹ ਮਨ ਤਾਂ ਜਿਸ ਤਰ੍ਹਾਂ ਸੇਵੇਗਾ ਉਸੇ ਤਰ੍ਹਾਂ ਹੋਵੇਗਾ। ਉਹ ਵਡੇ ਭਾਗਾਂ ਵਾਲੇ ਹਨ ਜੋ ਦਿਨ ਰਾਤ ਨਾਮ ਜਪਦੇ ਹਨ। ਮਨ ਮੈਲਾ ਹੋਣ ਕਰਕੇ ਪ੍ਰਭੂ ਨਾਲ ਕਿਵੇਂ ਮਿਲ ਸਕਦਾ ਹੈ ? ਜੇ ਪ੍ਰਭੂ ਕਿਰਪਾ

ਕਰੇ ਤਾਂ ਗੁਰਾਂ ਦੀ ਸਿਖਿਆ ਰਾਹੀਂ ਸ਼ਬਦ ਦੀ ਵੀਚਾਰ ਕਰਾਂਗੇ ਤੇ ਪ੍ਰਭੂ ਨਾਲ ਪ੍ਰੇਮ ਕਰ ਸਕਾਂਗੇ। ਮਨਮੁਖਾਂ ਦਾ ਮਨ ਤਾਂ ਪਾਪਾਂ ਕਰਕੇ ਮੈਲਾ ਹੈ ਜੋ ਗੁਰੂ ਦੇ ਸ਼ਬਦ ਦੁਆਰਾ ਹੀ ਸਾਫ਼ (ਨਿਰਮਲ) ਹੋਵੇਗਾ। ਸਾਰਾ ਸੰਸਾਰ ਹਉਮੈ ਦੀ ਮੈਲ ਕਰਕੇ ਜੰਮਦਾ ਮਰਦਾ ਹੈ। ਜੇ ਸਤ ਸੰਗਤ ਦਾ ਮੇਲ ਪ੍ਰਾਪਤ ਹੋਵੇ ਤਾਂ ਸਚੇ ਪ੍ਰਭੂ ਦਾ ਪਿਆਰ ਪੈਦਾ ਹੁੰਦਾ ਹੈ। ਤਨ ਤੇ ਮਨ ਗੁਰੂ ਅੱਗੇ ਅਰਪਨ ਕਰੀਏ ਤਾਂ ਹਉਮੈ ਤਿਆਗ ਕੇ ਸਚ ਵਿਚ ਸਮਾ ਸਕਦੇ ਹਾਂ। ਜੇ ਸਚ ਦਾ ਵਪਾਰ ਕਰੀਏ ਤਾਂ ਨਾਮ ਦਾ ਲਾਹਾ ਖਟਾਂਗੇ। ਫਿਰ ਨਾਮ ਤੋਂ ਬਿਨਾਂ ਕੁਝ ਹੋਰ ਨਾਲ ਨਹੀਂ ਜਾਂਦਾ। ਜੇ ਗੁਰਮਤ ਧਾਰਨ ਕਰੀਏ ਤਾਂ ਦ੍ਵੈਤ-ਭਾਵਨਾ ਨੂੰ ਤਿਆਗ ਕੇ ਹਰੀ ਨਾਲ ਪ੍ਰੇਮਾ-ਭਗਤੀ ਕਰ ਸਕਾਂਗੇ। ਹਿਰਦੇ ਵਿਚ ਨਾਮ ਰੂਪੀ ਖ਼ਜ਼ਾਨਾ ਇਕੱਠਾ ਕਰਦੇ ਹਨ ਜੋ ਕਦੀ ਮੁਕਦਾ ਨਹੀਂ। ਜੋ ਗੁਰਾਂ ਨੇ ਬਚਾ ਲਏ ਹਨ ਉਹ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਨ। ਪਰ ਐਸੇ ਗੁਰਮੁਖ ਵਿਰਲੇ ਹੀ ਹਨ ਜੋ ਸਚੇ ਪ੍ਰਮੇਸ਼ਰ ਨੂੰ ਮਿਲ ਜਾਂਦੇ ਹਨ ॥੩੪॥੧॥੩॥

**ਸੂਹੀ ਮਹਲਾ ੩ ॥ (ਪੰਨਾ ੭੫੭)**

**ਗੁਰਮੁਖਿ ਹਰਿ ਹਰਿ ਨਾਮੁ ਜਪੰਨਿ ॥**

**ਹਉ ਤਿਨ ਕੈ ਬਲਿਹਾਰਣੈ ਮਨਿ ਹਰਿ ਗੁਣ ਸਦਾ ਰਵੰਨਿ ॥੧॥ਰਹਾਉ॥**

ਜੋ ਗੁਰਮੁਖ ਹਨ ਉਹ ਹਰੀ ਦਾ ਨਾਮ ਹਮੇਸ਼ਾਂ ਜਪਦੇ ਹਨ। ਅਸੀਂ ਉਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ ਜੋ ਮਨ ਕਰਕੇ ਸਦਾ ਹੀ ਪ੍ਰਮੇਸ਼ਰ ਦੇ ਗੁਣ ਗਾਂਦੇ ਹਨ। ਜੇ ਗੁਰਾਂ ਦੇ ਉਪਦੇਸ਼ ਕਰਕੇ ਸਾਡਾ ਭਰਮ ਕਟਿਆ ਜਾਵੇ ਤਾਂ ਸੁਭਾਵਕ ਹੀ ਹਰੀ ਮਨ ਵਿਚ ਆ ਵਸਦਾ ਹੈ। ਉਹ ਵਡੇ ਭਾਗਾਂ ਵਾਲੇ ਹਨ ਜੋ ਮਨ ਨੂੰ ਖੋਜ ਕੇ ਨਾਮ ਦਾ ਖ਼ਜ਼ਾਨਾ ਪਾਂਦੇ ਹਨ ਤੇ ਪ੍ਰਮੇਸ਼ਰ ਨਾਲ ਮੇਲ ਪ੍ਰਾਪਤ ਕਰਦੇ ਹਨ। ਸੇਵਾ ਉਹ ਹੀ ਕਬੂਲ ਹੈ ਜੋ ਪ੍ਰਭੂ ਨੂੰ ਚੰਗੀ ਲਗੇ ਸੋ ਗੁਰਾਂ ਦੇ ਚਰਨਾਂ ਵਿਚ ਚਿਤ ਲਾ ਕੇ ਪ੍ਰਮੇਸ਼ਰ ਨੂੰ ਯਾਦ ਕਰਨਾ ਚਾਹੀਦਾ ਹੈ ॥੮॥੨॥੪॥੯॥

**ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨ ॥ (ਪੰਨਾ ੭੫੭)**

**੧ੴ ਸਤਿਗੁਰ ਪ੍ਰਸਾਦਿ ॥**

**ਦਰਸਨ ਹਰਿ ਦੇਖਣ ਕੈ ਤਾਈ ॥**

**ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮ ਧਿਆਈ ॥੧॥ਰਹਾਉ॥**

ਜੋ ਮੈਨੂੰ ਕੋਈ ਪਿਆਰੇ ਪ੍ਰੀਤਮ ਗੁਰੂ ਨਾਲ ਮਿਲਾ ਦੇਵੇਗਾ ਮੈਂ ਆਪਣਾ ਆਪ ਉਸ ਨੂੰ ਵੇਚ ਦਿਆਂਗੀ। ਪ੍ਰਮੇਸ਼ਰ ਦੇ ਦਰਸ਼ਨ ਦੇਖਣ ਲਈ ਜੇ ਕੋਈ ਮੇਰੇ ਉਤੇ ਕਿਰਪਾ ਕਰ ਦੇਵੇ ਤਾਂ ਪਹਿਲੇ ਮੈਨੂੰ ਗੁਰਾਂ ਨਾਲ ਮਿਲਾਵੇ। ਹੇ ਪ੍ਰਭੂ! ਫਿਰ ਮੈਂ ਤੇਰੇ ਨਾਮ ਦਾ ਧਿਆਵਣ ਵਾਲਾ ਹੋ ਜਾਂਵਾਗਾ। ਹੇ ਪ੍ਰਭੂ! ਮੈਂ ਗ਼ਰੀਬ ਤੇਰੇ ਬੂਹੇ ਉਤੇ ਡਿਗ ਪਿਆ ਹਾਂ ਸੋ ਆਪਣੇ ਨਾਲ ਮੇਲ ਲਉ। ਇਸ ਵਿਚ ਤੇਰੀ ਵਡਿਆਈ ਹੈ। ਹੇ ਪ੍ਰਮੇਸ਼ਰ! ਮੈਂ ਤਾਂ ਤੇਰੇ ਦਰਸ਼ਨਾਂ ਲਈ ਕਮਲਾ ਹੋ ਗਿਆ ਹਾਂ। ਜਿਸ ਤਰ੍ਹਾ ਪ੍ਰਾਣੀ ਪਾਣੀ ਬਗ਼ੈਰ ਮਰ ਜਾਂਦਾ ਹੈ ਇਸੇ ਤਰ੍ਹਾਂ ਗੁਰਸਿਖ ਗੁਰੂ ਬਿਨਾਂ ਮਰ ਜਾਂਦਾ ਹੈ। ਜਿਸ ਨੂੰ ਤੂੰ ਬਖ਼ਸ਼ਸ਼ ਕਰਦਾ ਹੈਂ ਉਹ ਹੀ ਨਾਮ ਪਾਂਦਾ ਹੈ, ਸਾਡੀ ਚਤੁਰਾਈ ਕਿਸੇ ਕੰਮ ਨਹੀਂ ਆਉਂਦੀ। ਜੋ ਗੁਰੂ ਨੂੰ ਭਾਵੇ ਉਹ ਲੇਖੇ ਪੈਂਦਾ ਹੈ। ਮੇਰਾ ਜੀਅ ਤੇ ਸਰੀਰ ਗੁਰੂ ਦਾ ਹੈ ਤੇ ਮੇਰਾ ਮਾਲਕ ਹਰ ਥਾਂ ਭਰਪੂਰ ਹੋ ਰਿਹਾ ਹੈ ॥੩੨॥੧॥

ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੫੮)

ਮੈ ਹਰਿ ਹਰਿ ਨਾਮੁ ਵਿਸਾਹੁ ॥

ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ ਅਥਾਹੁ ॥੧॥ਰਹਾਉ॥

ਮੈਂ ਪੂਰੇ ਗੁਰਾਂ ਤੋਂ ਪ੍ਰਮੇਸ਼ਰ ਦਾ ਨਾਮ ਖਰੀਦਿਆ ਹੈ। ਇਸ ਡੂੰਘੇ ਅਪੁੱਜ ਅੰਮ੍ਰਿਤ ਵਰਗੇ ਨਾਮ ਨੂੰ ਮੈਂ ਗੁਰਾਂ ਤੋਂ ਪਾਇਆ ਹੈ। ਜਦੋਂ ਮੈਂ ਗੁਰੂ ਦੇ ਦਰਸ਼ਨ ਕਰਦਾ ਹਾਂ ਮੇਰਾ ਮਨ ਤਨ ਖ਼ੁਸ਼ੀ ਨਾਲ ਭਰ ਜਾਂਦਾ ਹੈ। ਗੁਰੂ ਤਾਂ ਨਾਮ ਦਾ ਪ੍ਰੇਮੀ ਹੈ, ਜੇ ਮੈਨੂੰ ਮਿਲ ਜਾਏ ਤਾਂ ਮੈਂ ਮਨ ਤਨ ਉਸਨੂੰ ਅਰਪਨ ਕਰ ਦਿਆਂ। ਜਿਨ੍ਹਾ ਨੇ ਗੁਰੂ ਪਾਇਆ ਹੈ ਉਹ ਫਿਰ ਪ੍ਰਮੇਸ਼ਰ ਦਾ ਮੇਲ ਪ੍ਰਾਪਤ ਕਰ ਲੈਂਦੇ ਹਨ। ਜਿਵੇਂ ਮੱਛੀ ਪਾਣੀ ਬਿਨਾਂ ਨਹੀਂ ਜਿਉਂਦੀ, ਇਸੇ ਤਰ੍ਹਾਂ ਸੰਤ ਨਾਮ ਤੋਂ ਬਗ਼ੈਰ ਨਹੀਂ ਜਿਉਂਦੇ। ਮੈਨੂੰ ਗੁਰੂ ਦੀ ਬਾਣੀ ਦਾ ਹੀ ਆਸਰਾ ਹੈ ਤੇ ਪ੍ਰਮੇਸ਼ਰ ਦੇ ਨਾਮ ਵਿੱਚ ਪ੍ਰੀਤੀ ਲਾਈ ਹੈ। ਮੇਰਾ ਗੁਰੂ ਹਮੇਸ਼ਾ ਰਹਿਣ ਵਾਲਾ ਹੈ ਜੋ ਸਭ ਵਿਚ ਮਿਲਿਆ ਹੋਇਆ ਹੈ। ਜਿਨ੍ਹਾਂ ਨੇ ਨਾਮ ਧਨ ਇਕੱਠਾ ਕੀਤਾ ਹੈ ਉਹਨਾਂ ਦਾ ਜੀਵਨ ਸਫਲ ਹੋ ਗਿਆ ਹੈ ਤੇ ਉਹ ਦਰਗਾਹ ਵਿਚ ਸੋਭਨੀਕ ਹੁੰਦੇ ਹਨ ॥੧੪॥੧॥੨॥੧੧॥

ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੫੯)

ਮੇਰੇ ਮਨ ਅਗਮ ਅਗੋਚਰ ॥

ਕਤ ਪਾਈਐ ਪੂਰਨ ਪਰਮੇਸਰ ॥੧॥ਰਹਾਉ॥

-------------------------

ਭਇਓ ਕ੍ਰਿਪਾਲੁ ਸਾਧ ਸੰਗੁ ਪਾਇਆ ॥

ਨਾਨਕ ਤ੍ਰਿਪਤੇ ਪੂਰਾ ਪਾਇਆ ॥੧॥ਰਹਾਉ ਦੂਜਾ ॥੧॥

ਇਹ ਇਨਸਾਨ ਵਿਸ਼ਿਆਂ ਵਿਚ ਫਸਿਆ ਹੋਇਆ ਹੈ। ਹੇ ਮੇਰੇ ਮਨ! ਉਹ ਮਾਲਕ ਜੋ ਅਪੁੱਜ ਤੇ ਲੁਕਿਆ ਹੋਇਆ ਹੈ। ਉਸ ਪੂਰਨ ਪ੍ਰਮੇਸ਼ਰ ਨੂੰ ਕਿਸ ਤਰ੍ਹਾਂ ਪਾ ਸਕਦੇ ਹਾਂ? ਇਸ ਮਨੁੱਖ ਨੂੰ ਅਗਿਆਨਤਾ ਦੇ ਹਨੇਰੇ ਵਿਚ ਕੁਝ ਨਜ਼ਰ ਨਹੀਂ ਆਉਂਦਾ। ਹੇ ਮਾਲਕ! ਮੇਰੀ ਕੁਝ ਸਿਆਣਪ ਤੇ ਕਥਨੀ ਚੰਗੀ ਨਹੀਂ, ਪ੍ਰੰਤੂ ਇਕ ਤੇਰਾ ਹੀ ਆਸਰਾ ਹੈ। ਜਦੋਂ ਪ੍ਰਮੇਸ਼ਰ ਨੇ ਕਿਰਪਾ ਕੀਤੀ ਤਾਂ ਸੰਤਾਂ ਦਾ ਸੰਗ ਮਿਲ ਗਿਆ। ਜਦੋਂ ਸੰਤਾਂ ਪਾਸੋਂ ਅਸਲੀ ਗਿਆਨ ਪਾਇਆ ਤਾਂ ਤ੍ਰਿਪਤੀ ਹੋ ਗਈ (ਰਜ ਗਏ) ॥ ੧॥ਰਹਾਉ ਦੂਜਾ॥੧॥

ਰਾਗੁ ਸੂਹੀ ਮਹਲਾ ੫ ਘਰੁ ੩ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੬੦)

ਚਰਣ ਕਮਲ ਸਰਣਾਇ ਨਰਾਇਣ ॥

ਦੀਨਾ ਨਾਥ ਭਗਤ ਪਰਾਇਣ ॥੧॥ਰਹਾਉ॥

ਹੇ ਮਾਲਕ! ਕਿਰਪਾ ਕਰਕੇ ਇਸ ਝੂਠੇ ਮੋਹ ਵਾਲੇ ਤੇ ਤ੍ਰਿਸ਼ਨਾ ਭਰੇ ਸਮੁੰਦ੍ਰ ਤੋਂ ਬਚਾ ਲਉ। ਹੇ ਪ੍ਰਾਣੀ!

ਉਸ ਪ੍ਰਮੇਸ਼ਰ ਦੇ ਚਰਨ ਕਮਲਾਂ ਦੀ ਸ਼ਰਨ ਲਵੋ, ਕਿਉਂ ਕਿ ਉਹ ਪ੍ਰਮੇਸ਼ਰ ਤਾਂ ਗ਼ਰੀਬਾਂ ਦਾ ਮਾਲਕ ਹੈ ਤੇ ਜਿਸ ਦੇ ਆਸਰੇ ਭਗਤ ਹਨ। ਜਿਹੜਾ ਮਨੁੱਖ ਨਾਮ ਅੰਮ੍ਰਿਤ ਨੂੰ ਰਸਨਾ ਨਾਲ ਜਪਦਾ ਹੈ, ਉਸ ਨੂੰ ਇਹ ਮਾਇਆ ਨਹੀਂ ਚੰਬੜਦੀ। ਜੋ ਮਨ ਬਾਣੀ ਸਰੀਰ ਕਰਕੇ ਮਾਲਕ ਨੂੰ ਯਾਦ ਕਰਦਾ ਹੈ ਉਹ ਸਾਰੇ ਫਲ ਪਾ ਲੈਂਦਾ ਹੈ। ਉਹ ਮਾਲਕ ਤਿੰਨਾਂ ਸਮਿਆਂ ਵਿਚ ਰਹਿੰਦਾ ਹੈ ਤੇ ਸਾਡਾ ਉਸ ਤੋਂ ਬਗ਼ੈਰ ਹੋਰ ਕੋਈ ਆਸਰਾ ਨਹੀਂ ॥੮॥੧॥੨॥

**ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੯॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੬੦)**

**ਪਾਰਬ੍ਰਹਮ ਪ੍ਰਭ ਕਰਿ ਦਇਆ ਗੁਣ ਗਾਵਾ ਤੇਰੇ ਨਿਤ ਜੀਉ ॥**

**ਆਇ ਮਿਲਹੁ ਸੰਤ ਸਜਣਾ ਨਾਮੁ ਜਪਹ ਮਨ ਮਿਤ ਜੀਉ ॥੧॥ਰਹਾਉ॥**

ਹੇ ਮਾਲਕ! ਤੂੰ ਮੇਰੇ ਉਤੇ ਇਸ ਤਰ੍ਹਾਂ ਦੀ ਦਇਆ ਕਰ ਜੋ ਮੈਂ ਤੇਰੇ ਗੁਣ ਰੋਜ ਹੀ ਗਾਂਵਦਾ ਰਹਾਂ। ਜਿਹੜੇ ਸੰਤ ਸੱਜਣ ਮਨ ਦੇ ਮਿਤ੍ਰ ਹਨ ਉਹ ਮੈਨੂੰ ਮਿਲਾ ਦੇ, ਤਾਂ ਜੋ ਉਨ੍ਹਾਂ ਦੇ ਰਾਹੀਂ ਮੈਂ ਪ੍ਰਮੇਸ਼ਰ ਦਾ ਨਾਮ ਜਪਾਂ। ਇਹ ਮਨੁੱਖ ਤਾਂ ਮਾਇਆ ਵਿਚ ਮੋਹਿਆ ਹੋਇਆ ਅੰਨ੍ਹਾਂ ਹੋ ਗਿਆ ਹੈ ਤੇ ਧੰਦਿਆਂ ਵਿਚ ਲਗ ਕੇ ਕੂੜ ਕਮਾਂਦਾ ਹੈ। ਸਭ ਕੁਝ ਤਾਂ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ, ਪਰ ਜੋ ਨਾਮ ਨੂੰ ਚੇਤੇ ਕਰਦਾ ਹੈ ਉਸਦਾ ਮੁਖ ਉਜਲ ਹੁੰਦਾ ਹੈ। ਉਨ੍ਹਾਂ ਦਾ ਸਚਾ ਪ੍ਰੇਮ ਹੈ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਵਸਿਆ ਹੈ। ਹੇ ਪ੍ਰਭੂ! ਤੂੰ ਭਗਤਾਂ ਦਾ ਆਸਰਾ ਹੈ ਤੇ ਅਸੀਂ ਵੀ ਨਾਮ ਜਪ ਕੇ ਤੇਰੀ ਹੀ ਟੇਕ ਲੈਂਦੇ ਹਾਂ ॥੮॥੧॥੩॥

**ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ॥**

**ੴ ਸਤਿਗੁਰ ਪ੍ਰਸਾਦਿ॥ (ਪੰਨਾ ੭੬੧)**

**ਹਉ ਨ ਛੋਡਉ ਕੰਤ ਪਾਸਰਾ ॥**

**ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧॥ਰਹਾਉ॥**

ਹੇ ਮਾਲਕ! ਜੇ ਮੈਂ ਤੈਥੋਂ ਭੁੱਲ ਚੁਕ ਗਈ ਹਾਂ, ਤਾਂ ਵੀ ਤੇਰੀ ਹੀ ਕਹਾਂਦੀ ਹਾਂ। ਜਿਨ੍ਹਾਂ ਦਾ ਪ੍ਰੇਮ ਦੂਜੇ ਨਾਲ (ਮਾਇਆ ਨਾਲ) ਲਗਾ ਹੈ ਉਹ ਝੂਰ ਕੇ ਮਰਦੇ ਹਨ। ਮੈਂ ਤਾਂ ਆਪਣੇ ਮਾਲਕ ਦਾ ਪਾਸਾ ਨਹੀਂ ਛੱਡਾਂਗੀ। ਮੇਰਾ ਪਿਆਰਾ ਪ੍ਰੀਤਮ ਸਦਾ ਅਨੰਦ ਕਰਨ ਵਾਲਾ ਹੈ ਤੇ ਉਸ ਪ੍ਰਮੇਸ਼ਰ ਨੂੰ ਯਾਦ ਕਰਨਾ ਮੇਰਾ ਆਸਰਾ ਹੈ। ਮੈਨੂੰ ਆਪਣੇ ਨਾਮ ਦੀ ਦਾਤ ਬਖ਼ਸ਼ੋ। ਤੇਰੇ ਸੰਤ ਤੇ ਭਗਤ ਬਹੁਤ ਹਨ ਜੋ ਗੁਣਾਂ ਵਿਚ ਵੀ ਵੱਧ ਹਨ। ਹੇ ਮਾਂ! ਉਹ ਮਾਲਕ ਕਿਉਂ ਭੁਲੇ ਜੋ ਸਭ ਵਿਚ ਭਰਪੂਰ ਹੋ ਕੇ ਰੰਮਿਆ ਹੈ। ਜੇ ਚੰਗੇ ਭਾਗ ਹੋਣ ਤਾਂ ਸੰਤਾਂ ਦੀ ਸਹਾਇਤਾ ਕਰਕੇ ਪ੍ਰਮੇਸ਼ਰ ਨੂੰ ਪਾ ਲਵਾਂਗੇ॥੮॥੧॥੪॥

**ਸੂਹੀ ਮਹਲਾ ੫ ॥ (ਪੰਨਾ ੭੬੨)**

**ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥**

**ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥੧॥ਰਹਾਉ॥**

ਹੇ ਭਾਈ! ਨਾਮ ਤੋਂ ਬਿਨਾਂ ਬਾਕੀ ਸਭ ਗਲਾਂ ਝੂਠੀਆਂ ਹਨ। ਜਿਨ੍ਹਾਂ ਭਗਤਾਂ ਦੇ ਮਨ ਵਿਚ ਨਾਮ ਦਾ ਵਡਾ ਖ਼ਜ਼ਾਨਾ ਵਸਦਾ ਹੈ, ਉਨ੍ਹਾਂ ਦੇ ਜਨਮ ਮਰਨ ਦੇ ਮੋਹ ਦਾ ਦੁਖ, ਸੰਤਾਂ ਨਾਲ ਮਿਲ ਕੇ, ਨਾਸ ਹੋ ਜਾਂਦਾ ਹੈ। ਨਾਮ

ਤੋਂ ਵਿਛੜ ਕੇ ਕੋਈ ਵੀ ਸੁਖ ਨਹੀਂ ਪਾ ਸਕਦਾ। ਸਾਰੀ ਗਲ ਦਾ ਤਤ ਤਾਂ ਇਹੋ ਹੀ ਹੈ ਕਿ ਨਾਮ ਤੋਂ ਬਗ਼ੈਰ ਕਦੀ ਸੁਖ ਨਹੀਂ ਮਿਲਦਾ। ਜਿਨ੍ਹਾਂ ਉਤੇ ਮਾਲਕ ਦੀ ਕਿਰਪਾ ਹੁੰਦੀ ਹੈ ਉਹ ਸਾਧ ਸੰਗਤ ਨਾਲ ਮਿਲ ਕੇ ਨਾਮ ਜਪਦੇ ਹਨ। ਹੇ ਮਾਲਕ! ਇਕੋ ਹੀ ਬੇਨਤੀ ਹੈ ਕਿ ਆਪਣੇ ਨਾਮ ਦੀ ਦਾਤ ਬਖ਼ਸ਼ੋ ਤਾਂ ਜੋ ਮੈਂ ਦਿਨ ਰਾਤ ਤੇਰੇ ਗੁਣ ਗਾਂਵਦਾ ਰਹਾਂ ॥੮॥੨॥੫॥

**ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ॥ (ਪੰਨਾ ੭੯੨)**

**ਤਥਾ ਸਭਨਾ ਭਗਤਾ ਕੀ ॥ ਕਬੀਰ ਕੇ ॥**

**ੴ ਸਤਿਗੁਰ ਪ੍ਰਸਾਦਿ ॥**

**ਰਾਮ ਨ ਜਪਹੁ ਕਵਨ ਮਤਿ ਲਾਗੇ ॥**

**ਮਰਿ ਜਇਬੇ ਕਉ ਕਿਆ ਕਰਹੁ ਅਭਾਗੇ ॥੧॥ਰਹਾਉ॥**

ਹੇ ਭਾਈ! ਤੁਸੀਂ ਕਿਹੜੀ ਕੁਮਤਿ (ਭੈੜੀ ਅਕਲ) ਵਿਚ ਲਗ ਕੇ ਰਾਮ ਦਾ ਨਾਮ ਨਹੀਂ ਜਪਦੇ। ਹੇ ਅਭਾਗੇ ਇਨਸਾਨ! ਮਰ ਜਾਣ ਵਾਲੇ ਕੰਮਾਂ ਨੂੰ ਕੀ ਕਰਦਾ ਹੈਂ? (ਜਨਮ ਮਰਨ ਦੇ ਗੇੜ ਵਿਚ ਪੈਣ ਵਾਲੇ ਕੰਮ)। ਇਸ ਮਨੁੱਖ ਨੇ ਬੜਾ ਔਖਾ ਹੋ ਕੇ ਆਪਣੇ ਟੱਬਰ ਨੂੰ ਪਾਲਿਆ ਪਰ ਮਰਨ ਵੇਲੇ ਬਹੁਤ ਦੁਖ ਪਾਂਦਾ ਹੈ। ਕਿਉਂਕਿ ਮਾਲਕ ਦਾ ਨਾਮ ਨਹੀਂ ਜਪਿਆ ॥੩॥੧॥

**ਸੂਹੀ ਕਬੀਰ ਜੀ ॥ (ਪੰਨਾ ੭੯੨)**

**ਰੈਨਿ ਗਈ ਮਤ ਦਿਨ ਭੀ ਜਾਇ ॥**

**ਭਵਰ ਗਏ ਬਗ ਬੈਠੇ ਆਇ ॥੧॥ਰਹਾਉ॥**

ਹੇ ਭਾਈ! ਜੁਆਨੀ ਰੂਪ ਰਾਤ ਤਾਂ ਐਵੇਂ ਹੀ ਚਲੀ ਗਈ ਹੁਣ ਬੁਢੇਪਾ ਰੂਪ ਦਿਨ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਨਾ ਚਲਿਆ ਜਾਏ। ਕਾਲੇ ਵਾਲ ਚਲੇ ਗਏ ਹਨ ਤੇ ਉਨ੍ਹਾਂ ਦੀ ਥਾਂ ਚਿੱਟੇ ਵਾਲ ਹੋ ਗਏ ਹਨ। ਜੀਵ ਆਤਮਾ ਜਦ ਨਿਕਲ ਜਾਵੇਗੀ, ਤਾਂ ਇਹ ਦੇਹੀ ਸੁੱਕ ਜਾਏਗੀ ਪ੍ਰੰਤੂ ਪ੍ਰਭੂ-ਪਤੀ ਦਾ ਪਿਆਰ ਨਹੀਂ ਮਾਣਿਆ। ਸੋ ਇਸ ਇਨਸਾਨ ਦੀ ਸਾਰੀ ਉਮਰ ਅਜਾਂਈਂ ਦੁਖਾਂ ਵਿਚ ਬੀਤ ਜਾਂਦੀ ਹੈ ॥੪॥੨॥

**ਸੂਹੀ ਕਬੀਰ ਜੀਉ ॥ (ਪੰਨਾ ੭੯੨)**

**ਚਲੁ ਦਰਹਾਲੁ ਦੀਵਾਨਿ ਬੁਲਾਇਆ ॥**

**ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ਰਹਾਉ॥**

ਹੇ ਭਾਈ! ਜਦ ਮੌਤ ਆ ਗਈ ਤਾਂ ਸਾਰੀ ਉਮਰ ਦੇ ਕੰਮਾਂ ਦੇ ਲੇਖਾ ਦੇਣਾ ਪਵੇਗਾ। ਜਦ ਵਾਹਿਗੁਰੂ ਦੇ ਵਡੇ ਦੀਵਾਨ (ਧਰਮ ਰਾਜ ਦਾ) ਬੁਲਾਵਾ ਆ ਗਿਆ ਤਾਂ ਛੇਤੀ ਨਾਲ ਤੁਰਨਾ ਪਵੇਗਾ ਕਿਉਂਕਿ ਖਾਸ ਵਾਹਿਗੁਰੂ ਦੀ ਦਰਗਾਹ ਵਲੋਂ ਫੁਰਮਾਨ ਆ ਗਿਆ ਹੈ। ਜਿਸ ਮਨੁੱਖ ਨੂੰ ਸੰਤਾਂ ਦੀ ਸੰਗਤ ਕਰਕੇ ਪ੍ਰਮੇਸ਼ਰ ਦਾ ਪ੍ਰੇਮ ਲਗਾ ਹੈ, ਉਹ ਲੋਕ ਪ੍ਰਲੋਕ ਵਿਚ ਸੁਖੀ ਹੁੰਦੇ ਹਨ। ਕਿਉਂਕਿ ਉਨ੍ਹਾਂ ਨੇਂ ਇਹ ਜਨਮ ਸਫਲਾ ਕਰ ਲਿਆ ਹੈ। ਜੋ ਮਾਲਕ ਨੂੰ ਭੁੱਲ ਜਾਂਦੇ ਹਨ ਉਹ ਮਿੱਟੀ ਵਿਚ ਹੀ ਰੁਲ ਜਾਂਦੇ ਹਨ ॥੪॥੩॥

**ਸੂਹੀ ਕਬੀਰ ਜੀਉ ॥ਲਲਿਤ॥ (ਪੰਨਾ ੭੯੩)**

**ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ ॥**

**ਬਿਰਥਾ ਜਨਮ ਗਵਾਇਆ ॥੧॥ਰਹਾਉ॥**

ਹੇ ਬੌਰੇ ਮਨੁੱਖ ! ਤੂੰ ਗਿਆਨ ਦੇਣ ਵਾਲਾ ਵਿਚਾਰ ਨਹੀਂ ਪਾਇਆ ਸਗੋਂ ਵਿਅਰਥ ਹੀ ਜਨਮ ਗਵਾ ਦਿੱਤਾ ਹੈ । ਹੇ ਪ੍ਰਾਣੀ ! ਜਿੰਨੀ ਦੇਰ ਸੁਆਸ ਚਲਦੇ ਹਨ, ਪ੍ਰਭੂ ਨੂੰ ਯਾਦ ਕਰ ਲਵੋ । ਜਾਨ ਭਾਵੇਂ ਚਲੀ ਜਾਏ ਪਰ ਪ੍ਰਮੇਸ਼ਰ ਦਾ ਪ੍ਰੇਮ ਨਾ ਜਾਵੇ । ਵਾਹਿਗੁਰੂ ਦਾ ਹੁਕਮ ਮੰਨ ਕੇ ਯਾਦ ਕਰਨ ਨਾਲ ਕੁਝ ਨਹੀਂ ਨਾਸ ਹੁੰਦਾ । ਜੋ ਸਹੀ ਢੰਗ ਨਾਲ ਜੀਂਵਦੇ ਹਨ ਉਹ ਜੀਵਨ ਦੀ ਬਾਜੀ ਹਾਰ ਕੇ ਨਹੀਂ ਜਾਂਦੇ ॥੪॥੪॥

**ਸੂਹੀ ਲਲਿਤ ਕਬੀਰ ਜੀਉ ॥ (ਪੰਨਾ ੭੯੩)**

**ਹਰਿ ਕੇ ਲੋਗਾ ਮੋਕਉ ਨੀਤਿ ਡਸੈ ਪਟਵਾਰੀ ॥**

**ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ ॥੧॥ਰਹਾਉ॥**

ਹੇ ਸੰਤ ਜਨੋ ! ਹੇ ਵਾਹਿਗੁਰ ਦੇ ਲੋਕੋ ! ਮੈਨੂੰ ਰੋਜ਼ ਹੀ ਧਰਮ ਰਾਜਾ 'ਪਟਵਾਰੀ' ਦੁਖ ਦਿੰਦਾ ਹੈ । ਜਦ ਮੈਂ ਉਚੀਆਂ ਬਾਹਾਂ ਕਰਕੇ ਗੁਰਾਂ ਪਾਸ ਪੁਕਾਰ ਕੀਤੀ ਤਾਂ ਗੁਰਾਂ ਨੇ ਮੈਨੂੰ ਬਚਾ ਲਿਆ ਹੈ । (ਮੈਨੂੰ ਵਿਕਾਰਾਂ, ਕਾਮਾਦਿਕ ਦਾ, ਡਰ ਰਹਿੰਦਾ ਹੈ ਕਿ ਜ਼ੋਰ ਪਾ ਕੇ ਕੁਕਰਮਾਂ ਦਾ ਲੇਖਾ ਨਾਹ ਦੇਣਾ ਪਵੇ) । ਦਸ ਇੰਦ੍ਰੇ ਮਨੁੱਖ ਤੇ ਹੱਲਾ ਕਰ ਦਿੰਦੇ ਹਨ ਤੇ ਮਨੁੱਖ ਨੂੰ ਵਿਸ਼ੇ ਵਿਕਾਰਾਂ ਵਿਚ ਫਸਾ ਲੈਂਦੇ ਹਨ । ਫਿਰ ਗੁਰਾਂ ਨੇ ਨਾਮ ਦੀ ਰਾਹਦਾਰੀ ਦੇ ਕੇ ਮੇਰੇ ਕੁਕਰਮਾਂ ਦਾ ਲੇਖਾ ਮੁਕਾ ਦਿੱਤਾ । ਜੇ ਸਤ ਸੰਗਤ ਮਿਲ ਜਾਏ ਤਾਂ ਗੁਰਾਂ ਦੀ ਕਿਰਪਾ ਨਾਲ ਸਹੀ ਗਿਆਨ (ਉਪਦੇਸ਼) ਮਿਲ ਜਾਂਦਾ ਹੈ ॥੪॥੫॥

**ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੭੯੩)**

**ਸੋ ਕਤ ਜਾਨੈ ਪੀਰ ਪਰਾਈ ॥**

**ਜਾ ਕੈ ਅੰਤਰਿ ਦਰਦੁ ਨ ਪਾਈ ॥੧॥ਰਹਾਉ॥**

ਪ੍ਰਭੂ-ਪਤੀ ਦੀ ਸਾਰ ਤਾਂ ਕੋਈ (ਸੁਹਾਗਣ) ਗੁਰਮੁਖ ਹੀ ਜਾਣਦਾ ਹੈ । ਉਹ ਕਿਸੇ ਦੀ ਪੀੜਾ ਨੂੰ ਕਿਵੇਂ ਜਾਣ ਸਕਦਾ ਹੈ ਜਿਸਦੇ ਅੰਦਰ ਮਾਲਕ ਦੇ ਵਿਛੜਨ ਦਾ ਦਰਦ ਨਹੀਂ ਆਇਆ । ਪ੍ਰਲੋਕ ਜਾਣ ਦਾ ਰਸਤਾ ਬੜਾ ਕਠਿਨ ਤੇ ਦੁਖਦਾਈ ਹੈ । ਅਸਾਂ ਪ੍ਰਭੂ ਦੀ ਸ਼ਰਨ ਵਿਚ ਆ ਗਏ ਹਾਂ ਤਾਂ ਜੋ ਉਹ ਸਾਨੂੰ ਕਿਸੇ ਤਰ੍ਹਾਂ ਹੀ ਬਚਾ ਲਵੇ ॥੩॥੧॥

**ਸੂਹੀ ॥ (ਪੰਨਾ ੭੯੪)**

**ਕਿਆ ਤੂ ਸੋਇਆ ਜਾਗੁ ਇਆਨਾ ॥**

**ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ਰਹਾਉ॥**

ਹੇ ਮੂਰਖ ਇਨਸਾਨ ! ਤੂੰ ਕਿਉਂ ਸੁਤਾ ਪਿਆ ਹੈਂ ? ਤੂੰ ਜਾਗ, ਹੇ ਇਆਣੇ ਮਨੁੱਖ ! (ਤੇ ਨਾਮ ਜਪ) । ਤੂੰ ਇਸ ਜੀਵਨ ਨੂੰ (ਜੋ ਸੁਪਨਾ ਹੈ) ਜਗ ਵਿਚ ਜੀਵਣ ਨੂੰ ਸਚਾ ਕਰਕੇ ਜਾਣਿਆ ਹੈ । ਹੇ ਭਾਈ ! ਤੂੰ ਛੇਤੀ ਨਾਲ

ਨਾਮ ਜਪ ਤੇ ਮੇਰ ਤੇਰ ਛੱਡ ਦੇ । ਜਦ ਬੁਢੇਪਾ ਆ ਗਿਆ ਤਾਂ ਅੰਧੇਰਾ ਹੀ ਨਜ਼ਰ ਆਂਵਦਾ ਹੈ (ਮੌਤ ਆ ਗਈ) । ਇਹ ਦੁਨੀਆਂ ਨਾਸਵੰਤ ਹੈ, ਤੂੰ ਪ੍ਰਭੂ ਮਾਲਕ ਨੂੰ ਯਾਦ ਕਿਉਂ ਨਹੀਂ ਕਰਦਾ ? ॥੩॥੨॥

**ਸੂਹੀ ॥ (ਪੰਨਾ ੭੯੪)**

**ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥**

**ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ਰਹਾਉ॥**

ਇਹ ਸਰੀਰ ਕਾਲ ਅਗਨੀ ਅੱਗੇ ਇਸ ਤਰ੍ਹਾਂ ਦਾ ਹੈ ਜਿਸ ਤਰ੍ਹਾਂ ਘਾਹ ਦੀ ਟੱਟੀ ਹੁੰਦੀ ਹੈ । ਘਾਹ ਜਲ ਗਿਆ ਅਤੇ ਮਿੱਟੀ ਵਿਚ ਰਲ ਗਿਆ । ਸਾਰੇ ਫਿਰ ਇਹ ਹੀ ਕਹਿੰਦੇ ਹਨ ਕਿ ਛੇਤੀ ਕਢੋ । (ਲਾਸ਼ ਨੂੰ) । ਸਾਰਾ ਜਗਤ ਹੀ ਲੁਟਿਆ ਗਿਆ ਹੈ ਪਰ ਅਸੀਂ ਤਾਂ ਰਾਮ ਨਾਮ ਕਹਿ ਕੇ ਛੁਟ ਗਏ ਹਾਂ ॥੪॥੩॥

**ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੯੪)**

**ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥**

**ਜੋਬਨੁ ਖੋਇ ਪਾਛੈ ਪਛੁਤਾਨੀ ॥੧॥ਰਹਾਉ॥**

ਉਸ ਮਾਲਕ ਦੀ ਮੈਂ ਸਾਰ ਨਹੀਂ ਜਾਣੀ । ਜੋਬਨ (ਜੁਆਨੀ) ਦੇ ਚਲੇ ਜਾਣ ਮਗਰੋਂ ਪਛਤਾਵਾ ਹੀ ਰਹਿ ਜਾਂਦਾ ਹੈ । ਹੇ ਕਾਲੀ ਕੋਇਲ ! ਤੂੰ ਕਿਹੜੇ ਗੁਣ ਕਰਕੇ ਕਾਲੀ ਹੋਈ ਹੈਂ ? ਆਪਣੇ ਪ੍ਰੀਤਮ ਦੇ ਵਿਛੋੜੇ ਵਿਚ ਮੈਂ ਸੜੀ ਹੋਈ ਹਾਂ । ਜੇ ਪ੍ਰਭੂ ਕਿਰਪਾ ਕਰੇ ਤਾਂ ਆਪਣੇ ਨਾਲ ਮਿਲਾ ਲੈਂਦਾ ਹੈ । ਜਦੋਂ ਸਾਧ ਸੰਗਤ ਮਿਲੀ ਤਾਂ ਹਰ ਪਾਸੇ ਪ੍ਰਭੂ ਹੀ ਨਜ਼ਰ ਆਇਆ । ਇਹ ਮਾਰਗ ਬੜਾ ਔਖਾ ਹੈ ਪਰ ਜਲਦੀ ਹੀ ਸੰਭਾਲਣਾ ਚਾਹੀਦਾ ਹੈ ॥੪॥੧॥

**ਸੂਹੀ ਲਲਿਤ ॥ (ਪੰਨਾ ੭੯੫)**

**ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ਰਹਾਉ॥**

ਹੇ ਪਿਆਰੇ ! ਇਹ ਸੰਸਾਰ ਜੋ ਤੈਨੂੰ ਕਸੁੰਭੇ ਵਾਂਗ ਸੁਦਰ ਪ੍ਰਤੀਤ ਹੁੰਦਾ ਹੈ, ਅਸਲ ਵਿਚ ਇਹ ਵਿਸ਼ੇ ਰੂਪ ਅਗਨੀ ਵਾਂਗ ਹੈ, ਇਸ ਵਿਚ ਪ੍ਰੀਤ ਲਗਾ ਕੇ ਤੂੰ ਸੜ ਜਾਏਂਗਾ । ਹੇ ਮਿਤ੍ਰ ! ਜਦੋਂ ਵਾਹਿਗੁਰੂ ਦੇ ਹੁਕਮ ਮੁਤਾਬਕ ਤੇਰਾ ਬੁਲਾਵਾ ਆਵੇਗਾ ਤਾਂ ਜੀਵ ਆਤਮਾ ਚਲੀ ਜਾਵੇਗੀ ਤੇ ਸਰੀਰ ਸੁਆਹ ਹੋ ਜਾਏਗਾ ॥੩॥੨॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

**ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧॥**

**ਤੇਰੇ ਗੁਣ ਗਾਵਾ ਦੇਹਿ ਬੁਝਾਈ ॥**

**ਜੈਸੇ ਸਚ ਮਹਿ ਰਹਉ ਰਜਾਈ ॥੧॥ਰਹਾਉ॥**

ਹੇ ਮਾਲਕ ! ਮੈਨੂੰ ਐਸੀ ਸਮਝ ਬਖ਼ਸ਼ ਕਿ ਮੈਂ ਤੇਰੇ ਗੁਣਾਂ ਨੂੰ ਗਾਂਵਦਾ ਰਹਾਂ ਅਤੇ ਐਸੀ ਮਤਿ ਦੇ ਕਿ ਮੈਂ ਤੇਰੇ ਸਚੇ ਰੂਪ ਵਿਚ ਟਿਕਿਆ ਰਹਾਂ । ਹੇ ਮਾਲਕ ! ਮੈਂ ਤੇਰਾ ਅੰਤ ਨਹੀਂ ਜਾਣਦਾ ਤੇ ਨਾ ਹੀ ਕੋਈ ਸਿਆਣਪ ਹੈ । ਮੈਂ ਤਾਂ ਉਹੀ ਆਖਦਾ ਹਾਂ ਜੋ ਤੈਨੂੰ ਚੰਗਾ ਲਗੇ । ਤੂੰ ਆਪ ਹੀ ਦਾਸਾਂ ਦੀ ਲਾਜ ਰਖਦਾ ਹੈ ॥੪॥੧॥

**ਬਿਲਾਵਲ ਮਹਲਾ ੧ ॥ (ਪੰਨਾ ੭੯੩)**

**ਕਉਣੁ ਜਾਣੈ ਪੀਰ ਪਰਾਈ ॥**

**ਹਮ ਨਾਹੀ ਚਿੰਤ ਪਰਾਈ ॥੧॥ਰਹਾਉ॥**

ਹੇ ਸੰਤੋ ! ਮੇਰਾ ਮਨ ਮਾਲਕ ਨਾਲ ਮਿਲ ਗਿਆ ਹੈ । ਕੌਣ ਕਿਸੇ ਹੋਰ ਦੀ ਪੀੜਾ ਨੂੰ ਜਾਣਦਾ ਹੈ ? ਮੈਨੂੰ ਹੁਣ ਹੋਰਨਾਂ ਦੀ ਚਿੰਤਾ ਨਹੀਂ ਹੈ । ਹੇ ਮਾਲਕ ! ਤੂੰ ਜਲਾਂ ਥਲਾਂ ਵਿਚ ਸਭ ਜਗ੍ਹਾ ਮਿਲਿਆ ਹੋਇਆ ਹੈ ਅਤੇ ਸਾਰਿਆਂ ਵਿਚ ਤੇਰੀ ਜੋਤ ਕੰਮ ਕਰਦੀ ਹੈ । ਮੈਂ ਤੇਰੇ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਦਾ ਤੇ ਤੇਰੇ ਹੀ ਗੁਣ ਗਾਂਦਾ ਹਾਂ । ਜੋ ਤੈਨੂੰ ਭਾਂਵਦਾ ਹੈ, ਉਹ ਹੀ ਸਾਡੇ ਵਾਸਤੇ ਚੰਗਾ ਸਮਝਣਾ ਚਾਹੀਦਾ ਹੈ ॥੪॥੨॥

**ਬਿਲਾਵਲੁ ਮਹਲਾ ੧ ॥ (ਪੰਨਾ ੭੯੬)**

**ਐਸਾ ਨਾਮੁ ਨਿਰੰਜਨ ਦੇਉ ॥**

**ਹਉ ਜਾਚਿਕੁ ਤੂ ਅਲਖ ਅਭੇਉ ॥੧॥ਰਹਾਉ॥**

ਹੇ ਮਾਇਆ ਤੋਂ ਰਹਿਤ ਮਾਲਕ ! ਤੇਰਾ ਨਾਮ ਐਸਾ ਪ੍ਰਕਾਸ਼ਕ ਹੈ । ਤੂੰ ਨਾ ਵੇਖਿਆ ਜਾਂਦਾ ਹੈ ਤੇ ਨਾ ਤੇਰਾ ਭੇਤ ਲਿਆ ਜਾਂਦਾ ਹੈ । ਮੈਂ ਐਸੇ ਨਾਮ ਦਾ ਮੰਗਤਾ ਹਾਂ । ਹੇ ਮਾਲਕ! ਇਹ ਮਾਇਆ ਜੀਆਂ ਨੂੰ ਮੋਹਣ ਵਾਲੀ ਧਰਕਟੀ ਇਸਤ੍ਰੀ ਵਾਂਗ ਹੈ ਜੋ ਟੂਣੇ ਕਰਕੇ ਸਾਰਿਆਂ ਨੂੰ ਵਸ ਕਰ ਲੈਂਦੀ ਹੈ । ਨਾਮ ਮਿਲੇ ਤਾਂ ਅੰਧੇਰੇ ਮਨ ਵਿਚ ਚਾਨਣਾ ਹੋ ਜਾਂਦਾ ਹੈ । ਜੋ ਨਾਮ ਵਿਚ ਰੰਗੇ ਹਨ ਉਹ ਤਰ ਜਾਂਦੇ ਹਨ ॥੪॥੩॥

**ਬਿਲਾਵਲ ਮਹਲਾ ੧ ॥ (ਪੰਨਾ ੭੯੬)**

**ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥**

**ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ ॥੧॥ਰਹਾਉ॥**

ਹੇ ਮੇਰੀ ਮਾਂ ! ਮੈਂ ਮਾਲਕ ਦੇ ਦਰਸ਼ਨ ਬਿਨਾਂ ਕਿਸ ਤਰ੍ਹਾਂ ਜੀ ਸਕਦਾ ਹਾਂ । ਉਸ ਮਾਲਕ ਤੋਂ ਬਿਨਾ ਮੇਰਾ ਜੀਅੜਾ ਖਿਨ ਭਰ ਵੀ ਨਹੀਂ ਰਹਿ ਸਕਦਾ ਹੈ । ਮੈਨੂੰ ਗੁਰਾਂ ਨੇ ਪ੍ਰਭੂ ਦੇ ਮਿਲਣ ਦੀ ਰੀਤੀ ਸਮਝਾਈ ਹੈ । ਹੁਣ ਗੁਰਾਂ ਦੀ ਕਿਰਪਾ ਨਾਲ ਮਾਲਕ ਨੂੰ ਆਪਣੇ ਨਾਲ ਹੀ ਜਾਣਿਆ ਹੈ । ਦਾਸਾਂ ਨੂੰ ਮਾਲਕ ਦਾ ਨਾਮ ਸਚੀ ਰਾਸ ਮਿਲੀ ਹੈ ਤੇ ਮਾਲਕ ਵਲੋਂ ਸ਼ਾਬਾਸ਼ ਮਿਲਦੀ ਹੈ ॥੪॥੪॥

**ਬਿਲਾਵਲ ਮਹਲਾ ੩ ਘਰੁ ੧॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੯੬)**

**ਦੂਜਾ ਭਾਉ ਨ ਦੇਈ ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ ॥**

**ਜਗ ਜੀਵਨ ਦਾਤਾ ਜਨ ਸੇਵਕ ਤੇਰੇ ਤਿਨ ਕੇ ਤੈ ਦੂਖ ਨਿਵਾਰੇ ॥੧॥ਰਹਾਉ॥**

ਜਿਨ੍ਹਾਂ ਨੇ ਮਾਲਕ ਦੇ ਚਰਨ ਮਨ ਤੋਂ ਭੁਲਾ ਦਿਤੇ ਹਨ, ਉਹਨਾਂ ਨੂੰ ਦ੍ਵੈਤ-ਭਾਵਨਾ ਮਾਲਕ ਨਾਲ ਪ੍ਰੀਤੀ ਨਹੀਂ ਲਗਾਣ ਦਿੰਦੀ । ਹੇ ਜਗਜੀਵਨ ਦੇ ਦਾਤੇ ਪ੍ਰਭੂ ! ਜਿਹੜੇ ਤੇਰੇ ਦਾਸ ਹਨ ਉਨ੍ਹਾਂ ਦੇ ਸਾਰੇ ਦੁਖ ਦੂਰ ਕਰ ਦਿੱਤੇ ਹਨ । ਜੋ ਗੁਰਮੁਖ ਹਨ ਉਹ ਮੁਕਤੀ ਪਾਂਦੇ ਹਨ ਜਦ ਕਿ ਮਨਮੁਖ ਬੰਧਨਾਂ ਵਿਚ ਬਧੇ ਹਨ । ਜਿਸ ਉਤੇ ਤੇਰੀ ਕਿਰਪਾ ਹੋਵੇ ਉਹ ਗੁਰੂ ਦੇ ਸ਼ਬਦ ਰਾਹੀਂ ਕਾਲ ਨੂੰ ਜਿੱਤ ਲੈਂਦਾ ਹੈ ਤੇ ਮਾਇਆ ਵਿਚ ਹੀ ਤਰ ਜਾਂਦਾ ਹੈ ॥੪॥੧॥

**ਬਿਲਾਵਲੁ ਮਹਲਾ ੩ ॥ (ਪੰਨਾ ੭੯੭)**
**ਗੁਰ ਪ੍ਰਸਾਦਿ ਵਸੈ ਮਨਿ ਆਇ ॥**
**ਤਾ ਕੋ ਜਾਣੈ ਦੁਬਿਧਾ ਜਾਇ ॥੧॥ਰਹਾਉ॥**

ਗੁਰਾਂ ਦੀ ਕਿਰਪਾ ਨਾਲ ਮਾਲਕ ਮਨ ਵਿਚ ਆ ਵਸਦਾ ਹੈ । ਜਿਸ ਦੀ ਦ੍ਵੈਤ-ਭਾਵਨਾ ਦੂਰ ਹੋ ਜਾਂਦੀ ਹੈ । ਉਹ ਮਾਲਕ ਨੂੰ ਜਾਣ ਲੈਂਦਾ ਹੈ । ਉਸ ਮਾਲਕ ਦੀ ਅਸੀਂ ਕਿਸੇ ਤਰ੍ਹਾਂ ਵੀ ਕੀਮਤ ਨਹੀਂ ਪਾ ਸਕਦੇ । ਮਾਇਆ ਦਾ ਸਾਰਾ ਰੂਪ ਉਸ ਮਾਲਕ ਦਾ ਹੀ ਹੁੰਦਾ ਹੈ ਪਰ ਜਿਸ ਨੂੰ ਗੁਰੂ ਦਾ ਮੇਲ ਬਖ਼ਸ਼ਦਾ ਹੈ, ਉਹ ਨਿਰਮਲ ਹੋ ਜਾਂਦਾ ਹੈ । ਆਪ ਹੀ ਮਾਲਕ ਲਿਵ ਦੇ ਰਸਤੇ ਜਾਂ ਧਾਤ ਦੇ ਰਸਤੇ ਵਿਚ ਚਲਾਂਦਾ ਹੈ ਤੇ ਆਪ ਹੀ ਗੁਰੂ ਹੈ ਤੇ ਆਪ ਹੀ ਉਪਦੇਸ਼ ॥੪॥੨॥

**ਬਿਲਾਵਲੁ ਮਹਲਾ ੩ ॥ (ਪੰਨਾ ੭੯੭)**
**ਸਤਿਗੁਰ ਪਰਚੈ ਹਰਿ ਨਾਮਿ ਸਮਾਨਾ ॥**
**ਜਿਸੁ ਕਰਮੁ ਹੋਵੈ ਸੋ ਸਤਿਗੁਰੁ ਪਾਏ ਅਨਦਿਨੁ ਲਾਗੈ ਸਹਜ ਧਿਆਨਾ ॥੧॥ਰਹਾਉ॥**

ਜਿਹੜੇ ਗੁਰੂ ਦੇ ਉਪਦੇਸ਼ ਵਿਚ ਪਰਚ ਗਏ ਹਨ (ਯਕੀਨ ਕਰਦੇ ਹਨ) ਉਨ੍ਹਾਂ ਦੇ ਮਨ ਇਕੋ ਨਾਮ ਵਿਚ ਸਮਾਇਆ ਹੈ । ਜਿਸ ਦੇ ਭਾਗਾਂ ਵਿਚ ਗੁਰੂ ਦਾ ਮਿਲਾਪ ਹੈ ਉਹ ਗੁਰੂ ਨੂੰ ਲੱਭ ਕੇ ਸਹਜੇ ਹੀ ਦਿਨ ਰ੍ਹਾਤ ਮਾਲਕ ਦੇ ਧਿਆਨ ਵਿਚ ਲਗਾ ਰਹਿੰਦਾ ਹੈ । ਤੇਰਾ ਐਸਾ ਖੇਲ ਹੈ ਜੋ ਤੂੰ ਸਭ ਵਿਚ ਮਿਲਿਆ ਹੋਇਆ ਹੈ । ਹੇ ਮਾਲਕ ! ਤੂੰ ਆਪੇ ਗੁਰੂ ਹੈਂ ਤੇ ਆਪੇ ਹੀ ਚੇਲਾ । ਤੇਰੇ ਕੰਮਾਂ ਨੂੰ ਕੌਣ ਜਾਣ ਸਕਦਾ ਹੈ । ਗੁਰਮੁਖਾਂ ਨੂੰ ਘਰ ਵਿਚ ਹੀ ਵਡਿਆਈ ਦਿੰਦਾ ਹੈ ਜਦ ਕਿ ਮਨਮੁਖ ਜੂਨਾਂ ਵਿਚ ਭਟਕਦੇ ਹਨ ॥੪॥੩॥

**ਬਿਲਾਵਲ ਮਹਲਾ ੩ ॥ (ਪੰਨਾ ੭੯੮)**
**ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥**
**ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥੧॥ਰਹਾਉ॥**

ਜਿਸ ਨੂੰ ਗੁਰੂ ਦੀ ਸਿਖਿਆ ਤੋਂ ਗੁਰੂ ਦੀ ਮੱਤ ਆ ਜਾਵੈ, ਉਸ ਦਾ ਮਨ ਗੁਰੂ ਵਿਚ ਮਿਲ ਜਾਂਦਾ ਹੈ । ਇਸ ਉਪਦੇਸ਼ ਰੂਪ ਬਾਣੀ ਨੂੰ ਜਿਹੜਾ ਜੀਅ ਕਰਕੇ ਜਾਣ ਲੈਂਦਾ ਹੈ (ਪ੍ਰੇਮ ਕਰਦਾ ਹੈ) ਉਸ ਦੇ ਮਨ ਅੰਦਰ ਨਾਮ ਪ੍ਰਗਟ ਹੋ ਜਾਂਦਾ ਹੈ ਤੇ ਉਹ ਨਾਮ ਜਪਦਾ ਹੈ । ਹਰ ਜੁਗ ਵਿਚ ਕੋਈ ਖਾਸ ਧਰਮ ਦਾ ਕੰਮ ਹੁੰਦਾ ਹੈ । ਜੇ ਸਚੇ ਪ੍ਰਮੇਸ਼ਰ ਨਾਲ ਪ੍ਰੀਤ ਲਾਈਏ ਤਾਂ ਹੰਕਾਰ ਗੁਆ ਕੇ ਨਾਮ ਦਾ ਖ਼ਜ਼ਾਨਾ ਪਾ ਲਈਦਾ ਹੈ ॥੪॥੪॥

**ਬਿਲਾਵਲ ਮਹਲਾ ੩ ॥ (ਪੰਨਾ ੭੯੮)**
**ਹਉ ਤਿਨ ਬਲਿਹਾਰੈ ਜਿਨ ਹਰਿ ਮੰਨਿ ਵਸਾਏ ॥**
**ਹਰਿ ਜਨ ਕਉ ਮਿਲਿਆ ਸੁਖੁ ਪਾਈਐ ਹਰਿ ਗੁਣ ਗਾਵੈ ਸਹਜਿ ਸੁਭਾਏ ॥੧॥ਰਹਾਉ॥**

ਜਿਨਾਂ ਗੁਰਮੁਖਾਂ ਨੇ ਮਾਲਕ ਦਾ ਨਾਮ ਮਨ ਵਿਚ ਵਸਾਇਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ । ਉਨ੍ਹਾਂ ਪ੍ਰਮੇਸ਼ਰ ਦੇ ਪਿਆਰਿਆਂ ਨੂੰ ਮਿਲ ਕੇ ਸੁਖ ਪਾਈਦਾ ਹੈ ਕਿਉਂਕਿ ਉਹ ਸਹਜਿ ਸੁਭਾਵਕ ਹੀ ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ । ਗੁਰਮੁਖ ਉਸ ਮਾਲਕ ਦੇ ਨਾਮ ਵਿਚ ਰਤੇ ਰਹਿੰਦੇ ਹਨ ਤੇ ਸਚ ਵਿਚ ਸਮਾ ਜਾਂਦੇ ਹਨ । ਫਿਰ ਗੁਰਾਂ ਦੇ ਗਿਆਨ ਰਾਹੀਂ ਉਹ ਨਾਮ ਨੂੰ ਦ੍ਰਿੜ ਕਰਦੇ ਹਨ ॥੪॥੫॥

**ਬਿਲਾਵਲੁ ਮਹਲਾ ੩ ॥ (ਪੰਨਾ ੭੯੮)**

**ਜਗਦੀਸ ਸੇਵਉ ਮੈ ਅਵਰੁ ਨ ਕਾਜਾ ॥**

**ਅਨਦਿਨੁ ਅਨਦੁ ਹੋਵੈ ਮਨਿ ਮੇਰੈ ਗੁਰਮੁਖਿ ਮਾਗਉ ਤੇਰਾ ਨਾਮੁ ਨਿਵਾਜਾ ॥੧॥ਰਹਾਉ॥**

ਮੈਂ ਜਗਤ ਦੇ ਮਾਲਕ ਨੂੰ ਸੇਂਵਦਾ ਹਾਂ ਕਿਉਂਕਿ ਮੈਨੂੰ ਦੁਨੀਆ ਵਿਚ ਹੋਰ ਕੋਈ ਕੰਮ ਨਹੀਂ । ਮੇਰੇ ਮਨ ਵਿਚ ਦਿਨ ਰਾਤ ਅਨੰਦ ਹੁੰਦਾ ਹੈ । ਹੇ ਪ੍ਰਭੂ ! ਇਸ ਲਈ ਗੁਰਾਂ ਦੁਆਰੇ ਤੇਰਾ ਨਾਮ ਵਡਿਆਈ ਦੇਣ ਵਾਲਾ, ਮੰਗਦਾ ਹਾਂ । ਇਸ ਹਿਰਦੇ ਵਿਚ ਕ੍ਰੋੜਾਂ ਖ਼ਜ਼ਾਨੇ ਹਨ, ਜੋ ਗੁਰਾਂ ਨੇ ਦਿਖਾ ਕੇ ਹੰਕਾਰ ਨੂੰ ਦੂਰ ਕਰ ਦਿੱਤਾ ਹੈ । ਫਿਰ ਗੁਰਾਂ ਦੀ ਕਿਰਪਾ ਨਾਲ ਨਾਮ ਧਿਆਇਆ ਹੈ ਤੇ ਮਨ ਤਨ ਵਿਚ ਸ਼ਾਂਤੀ ਤੇ ਸੁਖ ਪਾਇਆ ਹੈ ॥੫॥੬॥੧੦॥

**ਰਾਗੁ ਬਿਲਾਵਲੁ ਮਹਲਾ ੪ ਘਰੁ ੩ ॥ (ਪੰਨਾ ੭੯੯)**

**ੴ ਸਤਿਗੁਰ ਪ੍ਰਸਾਦਿ ॥**

**ਜਪਿ ਮਨ ਰਾਮ ਨਾਮੁ ਰਸਨਾ ॥**

**ਮਸਤਕਿ ਲਿਖਤ ਲਿਖੇ ਗੁਰੁ ਪਾਇਆ ਹਰਿ ਹਿਰਦੈ ਹਰਿ ਬਸਨਾ ॥੧॥ਰਹਾਉ॥**

ਮੈਂ ਮਾਲਕ ਦਾ ਨਾਮ ਮਨ ਕਰਕੇ ਰਸਨਾ ਨਾਲ ਜਪਦਾ ਹਾਂ । ਚੰਗੇ ਭਾਗ ਹੋਣ ਕਰਕੇ ਗੁਰੂ ਮਿਲਿਆ ਹੈ ਸੋ ਗੁਰੂ ਦੀ ਕਿਰਪਾ ਨਾਲ ਮਾਲਕ ਦਾ ਨਾਮ ਮਨ ਵਿਚ ਟਿਕ ਗਿਆ ਹੈ । ਇਹ ਮਨੁੱਖ ਤਾਂ ਮਾਇਆ ਵਿਚ ਮਸਤ ਹੈ ਪਰ ਮਾਲਕ ਨੇ ਆਪਣੀ ਸ਼ਰਨ ਵਿਚ ਲੈ ਕੇ ਬਚਾ ਲਿਆ ਹੈ । ਪ੍ਰਭੂ ਤਾਂ ਦਿਆਲੂ ਹੈ ਜੋ ਭਗਤਾਂ ਨੂੰ ਸੰਸਾਰ ਤੋਂ ਤਾਰ ਲੈਂਦਾ ਹੈ ॥੪॥੧॥

**ਬਿਲਾਵਲੁ ਮਹਲਾ ੪ ॥ (ਪੰਨਾ ੭੯੯)**

**ਮੇਰੇ ਮਨ ਭਜੁ ਰਾਮ ਨਾਮੈ ਰਾਮਾ ॥**

**ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ ॥੧॥ਰਹਾਉ॥**

ਹੇ ਮੇਰੇ ਮਨ ! ਮਾਲਕ ਦੇ ਰਾਮ ਨਾਮ ਨੂੰ ਜਪ । ਗੁਰਾਂ ਦੀ ਸਿਖਿਆ ਲੈ ਕੇ ਹਰੀ ਦੇ ਨਾਮ ਦਾ ਸੁਾਦ ਪਾਇਆ ਹੈ ਤੇ ਹੋਰ ਸਾਰੇ ਵਿਅਰਥ ਕੰਮ ਛੱਡ ਦਿੱਤੇ ਹਨ । ਨਾਮ ਤੋਂ ਬਿਨਾਂ ਤਾਂ ਜੀਵਨ ਧਿਰਕਾਰ ਹੈ ਤੇ ਜੂਨਾਂ ਵਿਚ ਭਵਾਇਆ ਜਾਂਦਾ ਹੈ । ਸਾਨੂੰ ਗੁਰਾਂ ਦੇ ਨਾਮ ਦੀ ਬਖ਼ਸ਼ਸ਼ ਕੀਤੀ ਹੈ ਸੋ ਜਨਮ ਸਫਲ ਹੋ ਗਿਆ ਹੈ ॥੪॥੨॥

**ਬਿਲਾਵਲੁ ਮਹਲਾ ੪ ॥ (ਪੰਨਾ ੭੯੯)**

**ਮੇਰੇ ਮਨ ਜਪਿ ਨਰ ਹਰ ਨਾਮੁ ਨਰ ਹਰਾ॥**

**ਜਨ ਊਪਰਿ ਕਿਰਪਾ ਪ੍ਰਭਿ ਧਾਰੀ ਮਿਲਿ ਸਤਿਗੁਰ ਪਾਰਿ ਪਰਾ ॥੧॥ਰਹਾਉ॥**

ਹੇ ਮੇਰੇ ਮਨ ! ਸਾਰੇ ਕੰਮ ਛੱਡ ਕੇ ਮਨੁੱਖਾਂ ਨੂੰ ਹਰਿਆਂ ਕਰਨ ਵਾਲੇ ਮਾਲਕ ਦਾ ਨਾਮ ਜਪਿਆ ਕਰ । ਜਦੋਂ ਮਾਲਕ ਨੇ ਇਸ ਦਾਸ ਉਤੇ ਕਿਰਪਾ ਕੀਤੀ ਤਾਂ ਗੁਰੂ ਨੂੰ ਮਿਲ ਕੇ ਸੰਸਾਰ ਸਮੁੰਦ੍ਰ ਨੂੰ ਤਰ ਲਿਆ । ਹੇ ਮਾਲਕ ! ਤੇਰੇ ਨਾਲ ਲਗ ਕੇ ਅਸੀਂ ਤਰ ਸਕਦੇ ਹਾਂ । ਨਾਮ ਜਪ ਕੇ ਖੋਟੀ ਮਤ ਦੂਰ ਹੋ ਗਈ ਤੇ ਨਾਮ ਜਪ ਕੇ ਉਹ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਨ ॥੪॥੩॥

**ਬਿਲਾਵਲੁ ਮਹਲਾ ੪ ॥ (ਪੰਨਾ ੮੦੦)**

**ਮੇਰੇ ਮਨ ਹਰਿ ਗੁਣ ਹਰਿ ਉਚਰਹੁ ॥**

**ਮਸਤਕਿ ਲਿਖਤ ਲਿਖੇ ਗੁਨ ਗਾਏ ਮਿਲਿ ਸੰਗਤਿ ਪਾਰਿ ਪਰਹੁ ॥੧॥ਰਹਾਉ॥**

ਹੇ ਮੇਰੇ ਮਨ ! ਮਾਲਕ ਦੇ ਗੁਣਾਂ ਨੂੰ ਉਚਾਰਨ ਕਰੋ । ਜਿਨ੍ਹਾਂ ਦੇ ਮੱਥੇ ਉਤੇ ਚੰਗੇ ਲੇਖ ਲਿਖੇ ਹੋਏ ਹਨ ਉਹ ਮਾਲਕ ਦੇ ਗੁਣ ਗਾਂਦੇ ਹਨ । ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਤੁਸੀਂ ਵੀ ਸੰਸਾਰ ਸਮੁੰਦ੍ਰ ਤੋਂ ਤਰ ਸਕਦੇ ਹੋ । ਸੰਤਾਂ ਦੇ ਉਪਦੇਸ਼ ਰਾਹੀਂ ਨਾਮ ਮਿਲਦਾ ਹੈ । ਗੁਰਮਤ ਧਾਰਨ ਕਰਕੇ ਨਾਮ ਜਪਣ ਨਾਲ ਚਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ ॥੪॥੪॥

**ਬਿਲਾਵਲੁ ਮਹਲਾ ੪ ॥ (ਪੰਨਾ ੮੦੧)**

**ਹਰਿ ਜਨ ਦੇਖਹੁ ਸਤਿਗੁਰੁ ਨੈਨੀ ॥**

**ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ ॥੧॥ਰਹਾਉ॥**

ਹੇ ਸੰਤ ਜਨੋ (ਪ੍ਰਮੇਸ਼ਰ ਦੇ ਦਾਸ) ! ਗੁਰੂ ਦੇ ਦਰਸ਼ਨ ਨੇਤ੍ਰਾਂ ਨਾਲ ਦੇਖੋ । ਗੁਰੂ ਦੀ ਸਿਖਿਆ ਦੁਆਰਾ ਬਾਣੀ ਕਰਕੇ ਪ੍ਰਮੇਸ਼ਰ ਦੇ ਨਾਮ ਦਾ ਉਚਾਰਨ ਕਰੋ, ਫਿਰ ਜੋ ਵੀ ਚਾਹੁਗੇ ਸੋ ਫਲ ਪਾ ਲਵੋਗੇ । ਹਰ ਕੋਈ ਆਪਣਾ ਹੀ ਭਲਾ ਚਾਹੁੰਦਾ ਹੈ ਪਰ ਪ੍ਰਭੂ ਉਹ ਗਲ ਕਰ ਦਿੰਦਾ ਹੈ ਜੋ ਚਿਤ ਵਿਚ ਵੀ ਨਹੀਂ ਹੁੰਦੀ । ਅਸੀਂ ਤਾਂ ਮਾਲਕ ਦੇ ਵਸ ਵਾਜੇ ਹਾਂ ਜਿਵੇਂ ਉਹ ਵਜਾਏ, ਅਸੀਂ ਵਜਦੇ ਹਾਂ ॥੪॥੫॥

**ਬਿਲਾਵਲੁ ਮਹਲਾ ੪ ॥ (ਪੰਨਾ ੮੦੧)**

**ਜਪਿ ਮਨ ਹਰਿ ਹਰਿ ਨਾਮੁ ਗੋਬਿੰਦੇ ॥**

**ਵਡਭਾਗੀ ਗੁਰੁ ਸਤਿਗੁਰੁ ਪਾਇਆ ਗੁਣ ਗਾਏ ਪਰਮਾਨੰਦੇ ॥੧॥ਰਹਾਉ॥**

ਹੇ ਮਨ ! ਮਾਲਕ ਦੇ ਹਰੀ ਨਾਮ ਦਾ ਜਾਪ ਕਰ । ਵਡੇ ਭਾਗਾਂ ਨਾਲ ਗੁਰੂ ਦਾ ਮੇਲ ਹੋਇਆ ਹੈ ਸੋ ਹੁਣ ਗੁਰੂ ਦੀ ਕਿਰਪਾ ਨਾਲ ਪਰਮ ਅਨੰਦ ਮਾਲਕ ਦੇ ਗੁਣ ਗਾਏ ਹਨ । ਮਾਇਆ ਦੇ ਉਪਾਸ਼ਕ ਮੂਰਖ ਇਨਸਾਨ ਤਾਂ ਭੈੜੇ ਕਰਮਾਂ ਕਰਕੇ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਹਨ । ਪਰ ਜਿਨ੍ਹਾਂ ਨੇ ਨਾਮ ਜਪਿਆ ਹੈ ਉਨ੍ਹਾਂ ਦੇ ਮਾਇਆ ਦੇ ਬੰਧਨ ਕਟੇ ਜਾਂਦੇ ਹਨ । ਉਹ ਮਾਲਕ ਆਪ ਹੀ ਸਭ ਵਿਚ ਵਰਤ ਰਿਹਾ ਹੈ ਤੇ ਜੀਵ ਉਸਦੇ ਹੁਕਮ ਵਿਚ ਰਹਿੰਦੇ ਹਨ ॥੪॥੬॥

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੦੧)**

**ਰਾਗੁ ਬਿਲਾਵਲੁ ਮਹਲਾ ੪ ਪੜਤਾਲ ਘਰੁ ੧੩॥**

**ਬੋਲਹੁ ਭਈਆ ਰਾਮ ਨਾਮੁ ਪਤਿਤ ਪਾਵਨੋ ਹਰਿ ਸੰਤ ਭਗਤ ਤਾਰਨੋ ॥**

**ਹਰਿ ਭਰਿਪੁਰੇ ਰਹਿਆ ॥ ਜਲਿ ਥਲੇ ਰਾਮ ਨਾਮੁ ਨਿਤ ਗਾਈਐ ਹਰਿ ਦੂਖ ਬਿਸਾਰਨੋ ॥੧॥ਰਹਾਉ॥**

ਹੇ ਭਾਈ ! ਪਾਪੀਆਂ ਦੇ ਪਵਿਤ੍ਰ ਕਰਨ ਵਾਲੇ ਪ੍ਰਮੇਸ਼ਰ ਦਾ ਨਾਮ ਉਚਾਰਨ ਕਰੋ ਕਿਉਂਕਿ ਸੰਤਾਂ ਭਗਤਾਂ ਨੂੰ ਮਾਲਕ ਦਾ ਨਾਮ ਹੀ ਤਾਰਨ ਵਾਲਾ ਹੈ । ਉਹ ਹਰੀ ਤਾਂ ਸਾਰੀਆਂ ਥਾਵਾਂ ਵਿਚ ਭਰਪੂਰ ਹੋ ਕੇ ਵਿਚਰ ਰਿਹਾ

ਹੈ । ਉਸ ਮਾਲਕ ਦਾ ਨਾਮ ਜਲਾਂ ਥਲਾਂ ਵਿਚ ਦੁਖਾਂ ਨੂੰ ਦੂਰ ਕਰਨ ਵਾਲਾ ਹੈ । ਇਸ ਲਈ ਉਸ ਨੂੰ ਹਮੇਸ਼ਾਂ ਗਾਈਏ । ਹੁਣ ਅਸੀਂ ਸਤਸੰਗਤ ਨਾਲ ਮਿਲ ਕੇ ਪ੍ਰਭੂ ਦਾ ਜਸ ਗਾਂਵਦੇ ਹਾਂ । ਸਾਨੂੰ ਨਾਮ ਦੀ ਆਸਾ ਵਿਚ ਤੇ ਹੋਰਨਾਂ ਪਦਾਰਥਾਂ ਤੋਂ ਨਿਰਾਸ਼ ਰਹਿਣਾ ਚਾਹੀਦਾ ਹੈ । ਜੋ ਮਾਲਕ ਦੇ ਗੁਣ ਗਾਂਵਦੇ ਹਨ ਉਹਨਾਂ ਨੂੰ ਮਾਲਕ ਚਰਨਾਂ ਵਿਚ ਲੈ ਲੈਂਦਾ ਹੈ ॥੨॥੧॥੭॥੧੭॥

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੦੧)**

**ਕਿਉ ਤਰੀਐ ਬਿਖਿਆ ਸੰਸਾਰ ॥**

**ਸਤਿਗੁਰ ਬੋਹਿਥੁ ਪਾਵੈ ਪਾਰਿ ॥੧॥ਰਹਾਉ॥**

ਹੇ ਮਾਲਕ ! ਕਿਰਪਾ ਕਰਕੇ ਮੈਨੂੰ ਰਸਤੇ ਪਾਉ । ਵਿਸ਼ਿਆਂ ਨਾਲ ਭਰੇ ਹੋਏ ਸੰਸਾਰ ਤੋਂ ਕਿਸ ਤਰ੍ਹਾਂ ਤਰਿਆ ਜਾਏ । ਜੇਕਰ ਗੁਰੂ ਗਿਆਨ ਰੂਪ ਜਹਾਜ਼ ਬਖ਼ਸ਼ ਦੇਣ ਤਾਂ ਇਸ ਸੰਸਾਰ ਤੋਂ ਪਾਰ ਹੋ ਸਕਦੇ ਹਾਂ । ਐਸੇ ਗੁਰਮੁਖ ਗ਼ਮੀ ਖ਼ੁਸ਼ੀ ਤੋਂ ਵਖਰੇ ਰਹਿੰਦੇ ਹਨ ਕਿਉਂਕਿ ਗੁਰੂ ਉਨ੍ਹਾਂ ਦੀ ਰਖਿਆ ਕਰਦਾ ਹੈ । ਉਹ ਨਾਮ ਦਾ ਨਿਰਮੋਲਕ ਹੀਰਾ ਗੁਰੂ ਦੀ ਕਿਰਪਾ ਬਿਨਾਂ ਕਿਸੇ ਹੋਰ ਜਤਨ ਨਾਲ ਨਹੀਂ ਮਿਲਦਾ । ਹੇ ਮਾਲਕ ! ਤੇਰੇ ਗੁਣਾਂ ਨੂੰ ਗਾ ਕੇ ਤੇਰੇ ਵਿਚ ਸਮਾਏ ਰਹਿਣਾ ਚਾਹੁੰਦੇ ਹਾਂ ॥੫॥੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੨)**

**ਧਰਤਿ ਪੁਨੀਤ ਭਈ ਗੁਨ ਗਾਏ ॥**

**ਦੁਰਤੁ ਗਇਆ ਹਰਿ ਨਾਮੁ ਧਿਆਏ ॥੧॥ਰਹਾਉ॥**

ਉਹ ਧਰਤੀ ਪਵਿਤ੍ਰ ਹੋ ਜਾਂਦੀ ਹੈ ਜਿਸ ਨੇ ਮਾਲਕ ਦਾ ਨਾਮ ਧਿਆਇਆ ਹੈ ਉਸ ਦੇ ਸਭ ਪਾਪ ਦੂਰ ਹੋ ਗਏ ਹਨ । ਜਿਸ ਨੂੰ ਮਾਲਕ ਆਪਣੀ ਸੇਵਾ ਵਿਚ ਲਾਂਦਾ ਹੈ ਉਸਨੂੰ ਕੋਈ ਵਿਘਨ ਨਹੀਂ ਲਗਦਾ । ਜਦੋਂ ਗੁਰੂ ਪ੍ਰਸੰਨ ਹੁੰਦਾ ਹੈ ਤਾਂ ਸਾਰੇ ਸੁਖ ਮਿਲ ਜਾਂਦੇ ਹਨ । ਹੁਣ ਮਾਲਕ ਨਾਲ (ਪਾਸ) ਹੀ ਦਿਸਦਾ ਹੈ ॥੪॥੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੨)**

**ਦਇਆ ਕਰਹੁ ਬਸਹੁ ਮਨਿ ਆਇ ॥**

**ਮੋਹਿ ਨਿਰਗੁਨ ਲੀਜੈ ਲੜਿ ਲਾਇ ॥੧॥ਰਹਾਉ॥**

ਹੇ ਮਾਲਕ ! ਐਸੀ ਕਿਰਪਾ ਮੇਰੇ ਉਤੇ ਕਰੋ ਜੋ ਤੁਸੀਂ ਮੇਰੇ ਹਿਰਦੇ ਵਿਚ ਆ ਕੇ ਵਸ ਜਾਵੋ । ਮੈਨੂੰ ਗੁਣਾਂ ਤੋਂ ਹੀਨ ਨੂੰ ਆਪਣੇ ਲੜ ਲਾ ਲਉ । ਜਿਨ੍ਹਾਂ ਨੂੰ ਮਾਲਕ ਚੇਤੇ ਆਉਂਦਾ ਹੈ, ਉਨ੍ਹਾਂ ਨੂੰ ਕੋਈ ਬਿਪਤਾ ਨਹੀਂ ਪੈਂਦੀ । ਮਾਲਕ ਦਾ ਨਾਮ ਹੀ ਸਾਡੇ ਮਨ ਤਨ ਦਾ ਆਸਰਾ ਹੈ । ਜਿਨ੍ਹਾਂ ਦੀ ਪ੍ਰੀਤੀ ਗੁਰਾਂ ਦੇ ਚਰਨਾਂ ਨਾਲ ਲਗੀ ਹੈ ਉਨ੍ਹਾਂ ਹੀ ਖੋਟੀ ਮਤ (ਮਨ ਮਤ) ਭੁਲ ਜਾਂਦੀ ਹੈ ਤੇ ਉਹ ਹਮੇਸ਼ਾਂ ਆਤਮਕ ਅਨੰਦ ਮਾਣਦੇ ਹਨ ॥੪॥੩॥

**ਰਾਗੁ ਬਿਲਾਵਲੁ ਮਹਲਾ ੫ ਘਰੁ ੨ ॥**
**ਯਾਨੜੀਏ ਕੈ ਘਰਿ ਗਾਵਣਾ ॥(੮੦੨)**
**ੴ ਸਤਿਗੁਰ ਪ੍ਰਸਾਦਿ ॥**
**ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥**
**ਅਵਰ ਸਿਆਣਪਾ ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ ॥੧॥ਰਹਾਉ॥**

ਹੇ ਮੇਰੇ ਪਿਆਰੇ ਮਾਲਕ ! ਮੇਰੇ ਮਨ ਨੂੰ ਤਾਂ ਹਰ ਵੇਲੇ ਤੇਰੀ ਹੀ ਓਟ ਹੈ । ਹੇ ਮੇਰੇ ਪਿਆਰੇ ਪ੍ਰੀਤਮ ! ਹੋਰ ਸਾਡੀਆਂ ਸਾਰੀਆਂ ਚਤੁਰਾਈਆਂ ਵਿਅਰਥ ਹਨ, ਇਕ ਤੂੰ ਹੀ ਸਾਡੀ ਰਖਿਆ ਕਰਨ ਵਾਲਾ ਹੈ । ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਹੀ ਪ੍ਰਭੂ ਦੀ ਸੇਵਾ ਕਰ ਸਕਦਾ ਹੈ । ਗੁਰੂ ਪ੍ਰਮੇਸ਼ਰ ਦਾ ਰੂਪ ਹੈ ਤੇ ਹਮੇਸ਼ਾਂ ਸਾਡੇ ਨਾਲ ਹੈ । ਭਗਤ ਜਨ ਤਾਂ ਮਾਲਕ ਦਾ ਨਾਮ ਜਪਦੇ ਹਨ ਤੇ ਨਾਮ ਵਿਚ ਹੀ ਮਨ ਰੰਗਿਆ ਰਹਿੰਦਾ ਹੈ । ਵਡੇ ਭਾਗਾਂ ਵਾਲੇ ਸਤ ਸੰਗਤ ਨਾਲ ਮਿਲ ਕੇ ਨਾਮ ਸਿਮਰਨ ਵਿਚ ਲਗਦੇ ਹਨ ਤੇ ਮਨ ਨਿਰਮਲ ਤੇ ਚਾਨਣ ਵਾਲਾ ਹੋ ਜਾਂਦਾ ਹੈ । ਅਸੀਂ ਮਾਲਕ ਦੀ ਸ਼ਰਨ ਵਿਚ ਆਏ ਹਾਂ ਤਾਂ ਜੋ ਸਾਨੂੰ ਵੀ ਨਾਮ ਦੀ ਦਾਤ ਬਖ਼ਸ਼ੇ ॥੪॥੧॥੪॥

**ਰਾਗੁ ਬਿਲਾਵਲੁ ਮਹਲਾ ੫ ਘਰੁ ੪ ॥ (ਪੰਨਾ ੮੦੩)**
**ੴ ਸਤਿਗੁਰ ਪ੍ਰਸਾਦਿ ॥**
**ਐਸੋ ਗਿਆਨੁ ਬਿਰਲੋਈ ਪਾਏ ॥**
**ਜਤ ਜਤ ਜਾਈਐ ਤਤ ਦ੍ਰਿਸਟਾਏ ॥੧॥ਰਹਾਉ॥**

ਸਾਰੇ ਸੰਸਾਰ ਦਾ ਪਸਾਰਾ ਇਕ ਮਾਲਕ ਦਾ ਰੂਪ ਹੀ ਹੈ । ਪਰ ਐਸਾ ਗਿਆਨ ਕੋਈ ਵਿਰਲਾ ਹੀ ਪਾਂਦਾ ਹੈ । ਜਿਥੇ ਕਿਥੇ ਵੀ ਜਾਈਏ, ਉਥੇ ਹੀ ਪ੍ਰਮੇਸ਼ਰ ਹੀ ਨਜ਼ਰ ਆਉਂਦਾ ਹੈ । ਆਪ ਹੀ ਮੰਦਰ, ਪੁਜਾਰੀ ਤੇ ਮੂਰਤੀ ਹੈਂ ਤੇ ਆਪ ਹੀ ਸੇਵਾ ਕਰਨ ਵਾਲਾ ਹੈ । ਦਾਸਾਂ ਦਾ ਮਾਲਕ ਤਾਂ ਸਦਾ ਮੁਕਤ ਹੈ ॥੪॥੧॥੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੩)**
**ਆਪਨ ਬਚਨ ਆਪ ਹੀ ਕਰਨਾ ॥**
**ਆਪਨ ਬਿਭਉ ਆਪ ਹੀ ਜਰਨਾ ॥੧॥ਰਹਾਉ॥**

ਆਪ ਹੀ ਮਾਲਕ ਕੰਮਾਂ ਨੂੰ ਕਰਾਉਣ ਵਾਲਾ ਹੈ ਪਰ ਆਪਣੇ ਸਿਰ ਉਤੇ ਦੋਸ਼ ਨਹੀਂ ਲੈਂਦਾ । ਆਪ ਹੀ ਬਚਨ ਰੂਪ ਹੈ ਤੇ ਆਪ ਹੀ ਬਚਨ ਕਰਨ ਵਾਲਾ ਹੈ । ਆਪਣੀ ਰਾਜ ਭਾਗ ਦੀ ਸਮੱਗਰੀ ਨੂੰ ਆਪ ਹੀ ਸਹਾਰਨ ਵਾਲਾ ਹੈ । ਆਪ ਹੀ ਛੁਪਿਆ ਹੋਇਆ ਹੈ ਤੇ ਆਪ ਹੀ ਪ੍ਰਗਟ ਹੋਇਆ ਹੋਇਆ ਹੈ । ਹੇ ਮਾਲਕ ! ਤੂੰ ਸਾਰੇ ਜੀਵਾਂ ਵਿਚ ਮਿਲਿਆ ਹੋਇਆ ਹੈ ॥੪॥੨॥੭॥

**ਬਿਲਾਵਲੁ ਮਹਲਾ ੫ ॥ (੮੦੪)**
**ਸਿਮਰਿ ਮਨਾ ਰਾਮ ਨਾਮ ਚਿਤਾਰੇ ॥**
**ਬਸਿ ਰਹੇ ਹਿਰਦੈ ਗੁਰਚਰਨ ਪਿਆਰੇ ॥੧॥ਰਹਾਉ॥**

ਹੇ ਮਨ ! ਉਸ ਹਰੀ ਨਾਮ ਨੂੰ ਹੀ ਗੁਰਾਂ ਦੁਆਰੇ ਯਾਦ ਕਰ । ਜਿਸ ਨਾਮ ਨੂੰ ਭਗਤ, ਗੁਰਾਂ ਦੇ ਪਿਆਰੇ ਚਰਨ, (ਹਿਰਦੇ) ਦਿਲ ਵਿਚ ਵਸਾ ਕੇ ਜਾਪ ਕਰਦੇ ਹਨ । ਗੁਰਾਂ ਨੇ ਵਿਕਾਰਾਂ ਦੇ ਬੰਧਨ ਕੱਟ ਕੇ ਮੁਕਤ ਕਰ ਦਿੱਤਾ ਹੈ । ਸੰਸਾਰ ਤ੍ਰਿਸ਼ਨਾ ਰੂਪ ਅੱਗ ਵਿਚ ਡੁਬ ਰਿਹਾ ਹੈ ਪਰ ਗੁਰੂ ਨੇ ਬਾਂਹ ਪਕੜ ਕੇ ਕੱਢ ਲਿਆ ਹੈ ॥੪॥੩॥੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੪)**

**ਕਰਿ ਆਸਾ ਆਇਓ ਪ੍ਰਭ ਮਾਗਨਿ ॥**

**ਤੁਮ ਪੇਖਤ ਸੋਭਾ ਮੇਰੈ ਆਗਨਿ ॥੧॥ਰਹਾਉ॥**

ਹੇ ਮਾਲਕ ! ਮੈਂ ਤੇਰੀ ਆਸ ਕਰਕੇ ਮੰਗਣ ਵਾਸਤੇ ਤੇਰੇ ਦਰ ਤੇ ਆਇਆ ਹਾਂ । ਤੇਰਾ ਰੂਪ ਦੇਖਦਿਆਂ ਹੀ ਮੇਰਾ ਵਿਹੜੇ ਵਰਗਾ ਹਿਰਦਾ, ਸੋਭਾ ਵਾਲਾ ਹੋ ਗਿਆ ਹੈ । ਸੰਤਾਂ ਦੀ ਸੰਗਤ ਕਰਕੇ ਨਾਮ ਜਪਣ ਨਾਲ ਇਸ ਮਨ ਦਾ ਉਧਾਰ ਹੋ ਗਿਆ ਹੈ । ਤੇਰੇ ਦਰਸ਼ਨ ਕਰਕੇ ਸੰਤੋਖ ਪਾਇਆ ਤੇ ਜਨਮ ਸਫਲ ਹੋ ਗਿਆ ॥੪॥੪॥੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੪)**

**ਰਵਿ ਰਹਿਆ ਪ੍ਰਭੁ ਸਭ ਮਹਿ ਆਪੇ ॥**

**ਹਰਿ ਜਪੁ ਰਸਨਾ ਦੁਖੁ ਨ ਵਿਆਪੇ ॥੧॥ਰਹਾਉ॥**

ਉਹ ਮਾਲਕ ਆਪੇ ਹੀ ਸਾਰਿਆਂ ਵਿਚ ਮਿਲਿਆ ਹੋਇਆ ਹੈ । ਮਾਲਕ ਦਾ ਨਾਮ ਰਸਨਾ ਨਾਲ ਜਪ ਕੇ ਕੋਈ ਦੁਖ ਨੇੜੇ ਨਹੀਂ ਆਉਂਦਾ । ਹਰੀ ਦਾ, ਜਸ ਗਾ ਕੇ ਤੇ ਨਾਮ ਜਪ ਕੇ, ਮਨ ਸ਼ਾਂਤ ਤੇ ਠੰਢਾ ਹੋ ਗਿਆ । ਹੇ ਦਿਲਾਂ ਦੇ ਜਾਣਨ ਵਾਲੇ ਪ੍ਰਭੂ ! ਕਿਰਪਾ ਕਰਕੇ ਮੈਨੂੰ ਆਪਣੀ ਭਗਤੀ ਦਿਉ ॥੪॥੫॥੧੦॥

**ਬਿਲਾਵਲੁ ਮਹਲਾ ੫॥ (ਪੰਨਾ ੮੦੪)**

**ਪਾਰਬ੍ਰਹਮ ਪ੍ਰਭ ਤੇਰੀ ਸਰਨਾ ॥**

**ਕਿਲਵਿਖ ਕਾਟੈ ਭਜੁ ਗੁਰ ਕੇ ਚਰਨਾ ॥੧॥ਰਹਾਉ॥**

ਹੇ ਮਾਲਕ ! ਅਸੀਂ ਤੇਰੀ ਸ਼ਰਨ ਆਏ ਹਾਂ । ਗੁਰਾਂ ਦੇ ਚਰਨਾਂ ਦੀ ਸੇਵਾ ਕਰਨ ਨਾਲ ਸਾਰੇ ਪਾਪ ਕੱਟੇ ਜਾਂਦੇ ਹਨ । ਨਾਮ ਤੋਂ ਬਿਨਾਂ ਹੋਰ ਕਰਮ ਕਾਂਡ ਲੋਕ ਨੂੰ ਦਿਖਾਵਾ ਹੀ ਹੈ । ਪ੍ਰੰਤੂ ਸਤਸੰਗਤ ਨਾਲ ਮਿਲ ਕੇ ਨਾਮ ਜਪਣ ਨਾਲ ਉਧਾਰ ਹੁੰਦਾ ਹੈ । ਗੁਰੂ ਕਿਰਪਾ ਕਰੇ ਤੇ ਸੰਤਾਂ ਦੀ ਧੂੜ ਲੈ ਕੇ ਸੰਸਾਰ ਤੋਂ ਤਰੀ ਦਾ ਹੈ ॥੪॥੬॥੧੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੪)**

**ਸੰਤ ਜਨਾ ਕਾ ਮੁਖ ਊਜਲੁ ਕੀਨਾ ॥**

**ਕਰਿ ਕਿਰਪਾ ਅਪੁਨਾ ਨਾਮੁ ਦੀਨਾ ॥੧॥ਰਹਾਉ॥**

ਮਾਲਕ ਨੇ ਆਪਣੇ ਭਗਤਾਂ ਦਾ ਮੁਖ ਉਜਲ ਕੀਤਾ ਹੈ ਕਿਉਂਕਿ ਆਪਣੀ ਕਿਰਪਾ ਕਰਕੇ ਉਨ੍ਹਾਂ ਨੂੰ ਨਾਮ ਦੀ ਦਾਤ ਬਖ਼ਸ਼ੀ ਹੈ । ਐਸੇ ਮਨੁੱਖ ਨੀਚਾਂ ਤੋਂ ਉਚ ਬਣ ਕੇ ਤਾਂ ਨਾਮ ਅੰਮ੍ਰਿਤ ਵਿਚ ਲੀਨ ਰਹਿੰਦੇ ਹਨ । ਪ੍ਰਭੂ ਪ੍ਰਸੰਨ ਹੋਏ ਤਾਂ ਮਨ ਨਿਰਮਲ ਕਰਕੇ ਪਾਪਾਂ ਤੋਂ ਮੁਕਤ ਕਰ ਦਿੱਤਾ ॥੪॥੭॥੧੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੫)**

**ਹਉ ਬਲਿਹਾਰੀ ਜੋ ਪ੍ਰਭੂ ਧਿਆਵਤ ॥**

**ਜਲਨਿ ਬੁਝੈ ਹਰਿ ਹਰਿ ਗੁਨ ਗਾਵਤ ॥੧॥ਰਹਾਉ॥**

ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ ਜੋ ਮਾਲਕ ਦੇ ਨਾਮ ਨੂੰ ਯਾਦ ਕਰਦੇ ਹਨ । ਮਾਲਕ ਦੇ ਗੁਣ ਗਾਂਦਿਆਂ

ਸਾਰੀ ਜਲਨਿ (ਤਪਤ) ਬੁਝ ਜਾਂਦੀ ਹੈ। ਸਾਧ ਸੰਗਤ ਨਾਲ ਮਿਲ ਕੇ ਜੋ ਰਾਮ ਨਾਲ ਲਿਵ ਲਾਂਦੇ ਹਨ ਉਹ ਵਡਭਾਗੀ ਹਨ। ਹੇ ਮਾਲਕ ! ਅਸੀਂ ਤੇਰੀ ਸ਼ਰਨ ਆਏ ਹਾਂ ਸੋ ਆਪਣੇ ਨਾਲ ਮਿਲਾ ਲਉ ॥੪॥੮॥੧੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੫)**

**ਮੇਰਾ ਮਨੁ ਤਨੁ ਹਰਿ ਗੋਪਾਲਿ ਸੋਹਾਇਆ ॥**

**ਕਰਿ ਕਿਰਪਾ ਪ੍ਰਭੁ ਘਰ ਮਹਿ ਆਇਆ ॥੧॥ਰਹਾਉ॥**

ਮੇਰਾ ਮਨ ਤਨ ਦੁਨੀਆਂ ਦੀ ਪਾਲਣਾ ਕਰਨ ਵਾਲੇ ਮਾਲਕ ਦੇ ਚਰਨਾਂ ਉਤੇ ਸੋਭਦਾ ਰਹਿੰਦਾ ਹੈ। ਫਿਰ ਗੁਰਾਂ ਦੀ ਕਿਰਪਾ ਹੋਈ ਤਾਂ ਪ੍ਰਭੂ ਮੇਰੇ ਹਿਰਦੇ ਵਿਚ ਵਸ ਗਿਆ ਹੈ। ਅਸੀਂ ਨਾਮ ਜਪ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਗਏ ਹਾਂ। ਸਾਧ ਸੰਗਤ ਦੀ ਕਿਰਪਾ ਨਾਲ ਜਿਸ ਦੇ ਹਿਰਦੇ ਵਿਚ ਮਾਲਕ ਪ੍ਰਗਟ ਹੋਇਆ ਹੈ, ਉਨ੍ਹਾਂ ਦੇ ਮਿਲਣ ਨਾਲ ਸਭ ਦੁੱਖ ਦੂਰ ਹੋ ਗਏ ਹਨ ॥੮॥੯॥੧੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੫)**

**ਗੁਨ ਬੇਅੰਤ ਪ੍ਰਭ ਗਹਿਰ ਗੰਭੀਰੇ ॥**

**ਊਚ ਮਹਲ ਸੁਆਮੀ ਪ੍ਰਭ ਮੇਰੇ ॥**

**ਤੂ ਅਪਰੰਪਰ ਠਾਕੁਰ ਮੇਰੇ ॥੧॥ਰਹਾਉ॥**

ਹੇ ਡੂੰਘੇ ਤੇ ਬੇਅੰਤ ਪ੍ਰਭੂ ! ਤੇਰੇ ਗੁਣ ਵੀ ਬੇਅੰਤ ਹਨ। ਹੇ ਸੁਆਮੀ ! ਤੇਰੇ ਸਤ ਸੰਗਤ ਰੂਪ ਮਹਿਲ ਵੀ ਬਹੁਤ ਉੱਚੇ ਹਨ। ਤੂੰ ਸੰਸਾਰ ਤੋਂ ਪਰੇ ਰਹਿਣ ਵਾਲਾ ਹੈਂ। ਜਿਸ ਉਤੇ ਮਾਲਕ ਬਖ਼ਸ਼ਸ਼ ਕਰਦਾ ਹੈ ਉਹ ਹੀ ਨਾਮ ਪ੍ਰਾਪਤ ਕਰਦਾ ਹੈ। ਜਿਸ ਉਤੇ ਮਾਲਕ ਖ਼ੁਸ਼ ਹੋ ਜਾਂਦਾ ਹੈ ਉਹ ਫਿਰ ਮਾਲਕ ਨੂੰ ਪਾ ਲੈਂਦਾ ਹੈ ॥੪॥੧੦॥੧੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੫)**

**ਭਜੁ ਗੋਬਿੰਦ ਸਭ ਛੋਡਿ ਜੰਜਾਲ ॥**

**ਜਬ ਜਮੁ ਆਇ ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ ॥੧॥ਰਹਾਉ॥**

ਹੇ ਭਾਈ ! ਹੋਰ ਸਾਰੇ ਜੰਜਾਲਾਂ ਨੂੰ ਛਡ ਦੇਹ ਤੇ ਪ੍ਰਭੂ ਦੇ ਨਾਮ ਨੂੰ ਯਾਦ ਕਰ। ਹੇ ਮੂਰਖ ! ਜਦੋਂ ਜਮ ਆ ਕੇ ਤੇਰੇ ਸਰੀਰ ਨੂੰ ਪਟਕਣਗੇ ਤਾਂ ਇਹ ਨਾਸ ਹੋ ਜਾਏਗਾ। ਉਸ ਮਾਲਕ ਨੂੰ ਕਦੀ ਨਿਮਖ ਵਾਸਤੇ ਵੀ ਯਾਦ ਨਹੀਂ ਕੀਤਾ। ਵਡੇ ਭਾਗਾਂ ਕਰਕੇ ਜਿਨ੍ਹਾਂ ਜਸ ਗਾਇਆ ਹੈ ਉਨ੍ਹਾਂ ਮਾਲਕ ਨੂੰ ਪਾ ਲਿਆ ਹੈ ॥੪॥੧੧॥੧੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੬)**

**ਸੂਖ ਸਹਜ ਆਨੰਦ ਘਣੇ ॥**

**ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ ॥੧॥ਰਹਾਉ॥**

ਗੁਰਾਂ ਦੀ ਕਿਰਪਾ ਨਾਲ ਅਨੇਕ ਤਰ੍ਹਾਂ ਦੇ ਸੁਖ ਤੇ ਸਹਜ ਤੇ ਆਤਮਕ ਅਨੰਦ ਆ ਮਿਲੇ ਹਨ। ਗੁਰੂ ਵੀ ਪੂਰੇ ਹਨ ਤੇ ਉਨ੍ਹਾਂ ਦੀ ਬਾਣੀ ਵੀ ਸਚੀ ਹੈ ਅਤੇ ਉਨ੍ਹਾਂ ਵਿਚ ਅਨੇਕਾਂ ਗੁਣ ਹਨ ਜੋ ਗਿਣੇ ਨਹੀਂ ਜਾਂਦੇ। ਮਾਲਕ ਦਾ ਨਾਮ ਜਪਣ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਸਾਧ ਸੰਗਤ ਵਿਚ ਮਿਲ ਕੇ ਨਾਮ ਦਾ ਅਨੰਦ ਮਾਣਿਆ ਹੈ ਤੇ ਮਨ ਟਿਕਾਉ ਵਿਚ ਗੁਰਾਂ ਦੇ ਉਪਦੇਸ਼ ਨਾਲ ਆ ਗਿਆ ਹੈ ॥੪॥੧੨॥੧੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੬)**
**ਸੂਬ ਨਿਧਾ ਪੂਰਨ ਗੁਰਦੇਵ ॥੧॥ਰਹਾਉ॥**

ਪੂਰਾ ਗੁਰੂ ਸਾਰੇ ਖਜ਼ਾਨਿਆਂ ਦਾ ਮਾਲਕ ਹੈ। ਗੁਰਮੁਖਾਂ ਦਾ ਰਾਖਾ ਮਾਲਕ ਦਾ ਨਾਮ ਹੁੰਦਾ ਹੈ। ਨਿੰਦਾ ਕਰਨ ਵਾਲੇ ਤਾਂ ਸੜ ਸੜ ਮਰਦੇ ਹਨ। ਜਿਹੜੇ ਨਾਮ ਜਪਦੇ ਹਨ ਉਨ੍ਹਾਂ ਦੇ ਨੇੜੇ ਜਮ ਭੀ ਨਹੀਂ ਆਉਂਦਾ ਹੈ॥੪॥੧੩॥੧੮॥

**ਰਾਗੁ ਬਿਲਾਵਲੁ ਮਹਲਾ ੫ ਘਰੁ ੪ ਦੁਪਦੇ**
**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੦੬)**
**ਚਰਨ ਕਮਲ ਪ੍ਰਭ ਕੇ ਚਿਤ ਧਿਆਵਉ ॥**
**ਕਵਨ ਸੁਮਤਿ ਜਿਤੁ ਪ੍ਰੀਤਮੁ ਪਾਵਉ ॥੧॥ਰਹਾਉ॥**

ਹੇ ਭਾਈ ! ਮਾਲਕ ਦੇ ਚਰਨ ਕਮਲਾਂ ਨੂੰ ਰੋਜ਼ ਹੀ ਧਿਆਉ। ਉਹ ਕਿਹੜੀ ਚੰਗੀ ਮੱਤ ਹੈ ਜਿਸ ਨਾਲ ਪਿਆਰਾ ਪ੍ਰੀਤਮ ਮਿਲਦਾ ਹੈ ? ਹੇ ਮਾਲਕ ! ਮੇਰੇ ਉਤੇ ਵੀ ਐਸੀ ਕਿਰਪਾ ਕਰੋ ਕਿ ਮਾਲਕ ਦਾ ਨਾਮ ਮੈਨੂੰ ਕਦੀ ਵੀ ਨਾ ਭੁੱਲੇ ॥੨॥੧॥੧੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੬)**
**ਗੁਰਿ ਦੁਖੁ ਕਾਟਿਆ ਦੀਨੋ ਦਾਨੁ ॥**
**ਸਫਲ ਜਨਮੁ ਜੀਵਨ ਪਰਵਾਨੁ ॥੧॥ਰਹਾਉ॥**

ਗੁਰਾਂ ਨੇ ਮੈਨੂੰ ਨਾਮ ਦਾਨ ਦੇ ਕੇ ਮੇਰੇ ਮਨ ਵਿਚੋਂ ਜਨਮ ਮਰਨ ਦਾ ਦੁਖ ਕੱਟ ਦਿਤਾ ਹੈ। ਇਸ ਲਈ ਮੇਰਾ ਮਨੁਖਾ ਜਨਮ ਸਫ਼ਲ ਹੋ ਗਿਆ ਹੈ ਅਤੇ ਇਹ ਜੀਵਨ ਲੇਖੇ ਲਗ ਗਿਆ ਹੈ। ਹੇ ਮਾਲਕ ! ਤੇਰੀ ਅਕਥ ਕਥਾ ਹੈ ਤੇ ਮਿਠੀ ਬਾਣੀ ਹੈ ਜਿਸ ਨੂੰ ਜਪ ਕੇ ਇਨਸਾਨ ਜੀਂਵਦਾ ਹੈ ॥੨॥੨॥੨੦॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੬)**
**ਸਾਂਤਿ ਪਾਹੀ ਗੁਰਿ ਸਤਿਗੁਰਿ ਪੂਰੇ ॥**
**ਸੁਖ ਉਪਜੇ ਬਾਜੇ ਅਨਹਦ ਤੂਰੇ ॥੧॥ਰਹਾਉ॥**

ਪੂਰੇ ਗੁਰਾਂ ਨੇ ਕਿਰਪਾ ਕਰਕੇ (ਨਾਮ ਦਾਨ ਦੇ ਕੇ) ਸਾਡੇ ਮਨ ਵਿਚ ਸ਼ਾਂਤੀ ਪਾਈ ਹੈ ਜਿਸ ਕਰਕੇ ਸੁਖ ਪੈਦਾ ਹੋਇਆ ਹੈ ਤੇ ਲਗਾਤਾਰ ਅਨੰਦ ਦੇ ਵਾਜੇ ਵਜਦੇ ਹਨ। ਪ੍ਰਭੂ ਦੇ ਸਿਮਰਨ ਨਾਲ ਸਾਰੇ ਦੁਖ ਕਲੇਸ਼ ਤੇ ਪਾਪ ਨਾਸ ਹੋ ਗਏ ਹਨ। ਪ੍ਰਭੂ ਨਾਲ ਮਿਲ ਕੇ ਅਸੀਂ ਅਨੰਦ ਮਾਣਦੇ ਹਾਂ ਕਿਉਂਕਿ ਗੁਰੂ ਨੇ ਸਾਡੀ ਰਖਿਆ ਕੀਤੀ ਹੈ ॥੨॥੩॥੨੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੬)**
**ਤੇਰੀ ਸਰਣਿ ਪ੍ਰਭ ਦੀਨ ਦਇਆਲਾ ॥**
**ਮਹਾ ਬਿਖਮ ਸਾਗਰੁ ਅਤਿ ਭਾਰੀ ਉਧਰਹੁ ਸਾਧੂ ਸੰਗਿ ਰਵਾਲਾ ॥੧॥ਰਹਾਉ॥**

ਹੇ ਮੇਰੇ ਦਿਆਲੂ ਮਾਲਕ ! ਅਸੀਂ ਤੇਰੀ ਸ਼ਰਨ ਆਏ ਹਾਂ। ਜਿਹੜਾ ਸੰਸਾਰ ਸਮੁੰਦ੍ਰ ਤਰਨਾ ਬਹੁਤ ਹੀ ਔਖਾ ਸੀ, ਤੁਸਾਂ ਸਾਧ ਸੰਗਤ ਦੀ ਚਰਨ ਧੂੜ ਦੇ ਕੇ ਇਸ ਤੋਂ ਤਾਰ ਲਿਆ ਹੈ। ਹੇ ਪ੍ਰਮੇਸ਼ਰ ! ਸਾਡੇ ਭਰਮ ਦੇ ਬੰਧਨ ਕੱਟ ਦਿਉ, ਐਸੀ ਕਿਰਪਾ ਕਰੋ ॥੨॥੪॥੨੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੭)**

**ਕਾਰਜੁ ਸਤਿਗੁਰਿ ਆਪਿ ਸਵਾਰਿਆ ॥**

**ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥੧॥ਰਹਾਉ॥**

ਸਾਡਾ ਸਾਰਾ ਕਾਰਜ ਗੁਰਾਂ ਨੇ ਆਪ ਸਵਾਰ ਦਿੱਤਾ ਹੈ । ਜੋ ਗੁਰਾਂ ਨੇ ਕਿਰਪਾ ਕਰਕੇ ਹਰ ਗੋਬਿੰਦ ਦੀ ਵਡੀ ਉਮਰ ਕੀਤੀ ਹੈ ਤੇ ਸਾਰੇ ਸੁਖਾਂ ਦਾ ਦੇਣ ਵਾਲਾ ਨਾਮ ਅਸਾਂ ਵਿਚਾਰਿਆ ਹੈ । ਗੁਰਾਂ ਦੀ ਕਿਰਪਾ ਹੋਈ ਤਾਂ ਮਨ ਭਾਂਦੇ ਫਲ ਪਾ ਲਏ ਹਨ ॥੨॥੫॥੨੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੭)**

**ਜਿਸੁ ਊਪਰਿ ਹੋਵਤ ਦਇਆਲੁ ॥**

**ਹਰਿ ਸਿਮਰਤ ਕਾਟੈ ਸੋ ਕਾਲੁ ॥੧॥ਰਹਾਉ॥**

ਜਿਸ ਉਤੇ ਮਾਲਕ ਦਿਆਲ ਹੁੰਦਾ ਹੈ ਉਹ ਮਾਲਕ ਨੂੰ ਯਾਦ ਕਰਦਾ ਹੈ ਤੇ ਮੌਤ ਨੂੰ ਵੀ ਜਿੱਤ ਲੈਂਦਾ ਹੈ । ਸਾਧ ਸੰਗਤ ਨਾਲ ਮਿਲ ਕੇ ਗੋਪਾਲ ਨੂੰ ਯਾਦ ਕਰੀਏ ਤਾਂ ਜਸ ਗਾਂਦਿਆਂ ਜਮਾਂ ਦਾ ਡਰ ਖ਼ਤਮ ਹੋ ਜਾਂਦਾ ਹੈ । ਸੋ ਅਸੀਂ ਸੰਤਾਂ ਦੇ ਚਰਨਾਂ ਦੀ ਧੂੜ ਮੰਗਦੇ ਹਾਂ ॥੨॥੬॥੨੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੭)**

**ਐਸੀ ਪ੍ਰੀਤਿ ਕਰਹੁ ਮਨ ਮੇਰੇ ॥**

**ਆਠ ਪਹਰ ਪ੍ਰਭ ਜਾਨਹੁ ਨੇਰੇ ॥੧॥ਰਹਾਉ॥**

ਹੇ ਮੇਰੇ ਮਨ ! ਮਾਲਕ ਦੇ ਚਰਨਾਂ ਨਾਲ ਐਸੀ ਪ੍ਰੀਤ ਕਰੋ ਕਿ ਮਾਲਕ ਨੂੰ (ਅਠੇ ਪਹਰ) ਹਮੇਸ਼ਾਂ ਨੇੜੇ ਹੀ ਜਾਣੋ । ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਮਾਲਕ ਦੇ ਚਰਨਾਂ ਨਾਲ ਲਗੇ ਰਹਿੰਦੇ ਹਨ ॥੨॥੭॥੨੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੭)**

**ਰੋਗੁ ਗਇਆ ਪ੍ਰਭਿ ਆਪਿ ਗਵਾਇਆ ॥**

**ਨੀਦ ਪਈ ਸੁਖ ਸਹਜ ਘਰੁ ਆਇਆ ॥੧॥ਰਹਾਉ॥**

ਤਾਪ ਰੋਗ ਚਲਾ ਗਿਆ ਹੈ (ਹਰ ਗੋਬਿੰਦ ਦਾ) ਕਿਉਂਕਿ ਮਾਲਕ ਨੇ ਆਪ ਹੀ ਤਾਪ ਤੋਂ ਮੁਕਤ ਕਰ ਦਿੱਤਾ ਹੈ ਤੇ ਹੁਣ ਸੁਖ ਵਰਤ ਗਿਆ ਹੈ । ਇਸ ਲਈ ਚੰਗੀ ਨੀਂਦ ਆ ਗਈ ਹੈ ਤੇ ਅੰਦਰ ਹਿਰਦੇ ਵਿਚ ਸ਼ਾਂਤੀ ਆ ਗਈ ਹੈ । ਹੇ ਭਾਈ ! ਹੁਣ ਹਰੀ ਨਾਮ ਦਾ ਅੰਮ੍ਰਿਤ ਰੂਪੀ ਭੋਜਨ ਖਾ ਕੇ ਮਾਲਕ ਨੂੰ ਯਾਦ ਕਰੋ । ਮਾਲਕ ਆਪਣੇ ਨਾਮ ਦੀ ਪੈਜ ਰਖਦਾ ਹੈ ॥੨॥੮॥੨੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੭)**

**ਸਤਿਗੁਰ ਕਰਿ ਦੀਨੇ ਅਸਥਿਰ ਘਰ ਬਾਰ ॥ਰਹਾਉ॥**

ਗੁਰਾਂ ਦੀ ਕਿਰਪਾ ਹੋਈ ਹੈ ਜਿਸ ਨੇ ਸਤ ਸੰਗ ਨਾਲ ਮਿਲਾ ਕੇ ਸਾਡਾ ਮਨ ਵਾਹਿਗੁਰੂ ਵਿਚ ਟਿਕਾ ਦਿਤਾ ਹੈ ਤੇ ਪ੍ਰਭੂ ਨੂੰ ਹਰ ਜਗਾ ਦਿਖਾ ਦਿੱਤਾ ਹੈ । ਜੋ ਨਿੰਦਿਆ ਕਰਦਾ ਹੈ ਉਹ ਦੁਖ ਪਾਂਦਾ ਹੈ । ਅਸੀਂ ਉਨ੍ਹਾਂ ਦੀ ਸ਼ਰਨ ਲੈਂਦੇ ਹਾਂ ਜੋ ਸ਼ਬਦ ਰਾਹੀਂ ਪ੍ਰਭੂ ਦੇ ਹੁਕਮ ਵਿਚ ਚਲਦੇ ਹਨ ॥੨॥੯॥੨੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੭)**

**ਤਾਪ ਸੰਤਾਪ ਸਗਲੇ ਗਏ ਬਿਨਸੇ ਤੇ ਰੋਗ ॥**

**ਪਾਰਬ੍ਰਹਮ ਤੂ ਬਖਸਿਆ ਸੰਤਨ ਰਸ ਭੋਗ ॥੧॥ਰਹਾਉ॥**

ਮਾਲਕ ਨੇ ਨਾਮ ਦਾਨ ਦਿਤਾ ਹੈ ਤੇ ਗੁਰਾਂ ਦੀ ਕਿਰਪਾ ਨਾਲ ਸਾਰੀਆਂ ਆਧੀਆਂ ਬਿਆਧੀਆਂ ਤੇ ਤਾਪ ਦਾ ਰੋਗ ਦੂਰ ਹੋ ਗਿਆ ਹੈ । ਸੋ ਹੁਣ ਸੰਤਾਂ ਨਾਲ ਮਿਲ ਕੇ ਨਾਮ ਰਸ ਨੂੰ ਭੁੰਚਦੇ ਹਾਂ । ਇਕੋ ਹੀ ਦਵਾਈ ਹਮੇਸ਼ਾਂ ਕੰਮ ਆਉਂਦੀ ਹੈ ਕਿ ਮਾਲਕ ਦੇ ਗੁਣ ਗਾਈਏ । ਜਦੋਂ ਮਾਲਕ ਪ੍ਰਸੰਨ ਹੋਇਆ ਤਾਂ ਸਾਰੇ ਵਿਛੋੜੇ ਵਰਗੇ ਰੋਗ ਦੂਰ ਹੋ ਗਏ ॥੨॥੧੦॥੨੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੮)**

**ਕਾਹੂ ਸੰਗਿ ਨ ਚਾਲਹੀ ਪਾਇਆ ਜੰਜਾਲ ॥**

**ਊਠਿ ਸਿਧਾਰੇ ਛਤ੍ਰ ਪਤਿ ਸੰਤਨ ਕੈ ਖਿਆਲ ॥੧॥ਰਹਾਉ॥**

ਇਹ ਬੰਧਨਾਂ ਵਿਚ ਪਾਣ ਵਾਲੀ ਮਾਇਆ ਕਿਸੇ ਦੇ ਨਾਲ ਨਹੀਂ ਚਲਦੀ । ਸੰਤਾਂ ਨੂੰ ਤਾਂ ਪਤਾ ਹੈ ਕਿ ਚੱਕਰ ਵਰਤੀ ਰਾਜੇ ਵੀ ਦੁਨੀਆਂ ਤੋਂ ਖ਼ਾਲੀ ਹੱਥ ਹੀ ਚਲੇ ਜਾਂਦੇ ਹਨ । ਇਹ ਤਾਂ ਹਮੇਸ਼ਾਂ ਤੋਂ ਹੀ ਮਰਯਾਦਾ ਬਣੀ ਹੈ ਕਿ ਅਹੰਕਾਰੀ ਦਾ ਨਾਸ ਹੁੰਦਾ ਹੈ । ਸਿਰਫ਼ ਸਤਸੰਗ ਨਾਲ ਮਿਲ ਕੇ ਪ੍ਰਭੂ ਦਾ ਨਾਮ ਸਿਮਰ ਕੇ ਅਸੀਂ ਤਰ ਸਕਦੇ ਹਾਂ ॥੨॥੧॥੨੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੮)**

**ਸਹਜ ਸਮਾਧਿ ਅਨੰਦ ਸੂਖ ਪੂਰੇ ਗੁਰਿ ਦੀਨ ॥**

**ਸਦਾ ਸਹਾਈ ਸੰਗਿ ਪ੍ਰਭ ਅੰਮ੍ਰਿਤ ਗੁਣ ਚੀਨ ॥ਰਹਾਉ॥**

ਪੂਰੇ ਗੁਰਾਂ ਨੇ ਇਹ ਸੁਖ ਬਖ਼ਸ਼ਿਆ ਹੈ ਕਿ ਸ਼ਾਂਤੀ ਵਿਚ ਸਮਾਧੀ ਲਗਾ ਕੇ ਅਸੀਂ ਅਨੰਦ ਮਾਣਦੇ ਹਾਂ । ਜੋ ਮਾਲਕ ਸਦਾ ਅੰਗ ਸੰਗ ਰਹਿੰਦਾ ਹੈ ਉਸ ਦੇ ਅੰਮ੍ਰਿਤ ਵਰਗੇ ਗੁਣਾਂ ਨੂੰ ਗ੍ਰਹਿਣ ਕਰ ਲਿਆ ਹੈ ਤੇ ਉਸ ਦਾ ਜਸ ਗਾਂਦੇ ਹਾਂ । ਗੁਰਾਂ ਦੀ ਪ੍ਰਸੰਨਤਾ ਹੋਣ ਕਰਕੇ ਸੰਸਾਰ ਵਿਚ ਵੀ ਜੈ ਜੈਕਾਰ ਹੁੰਦੀ ਹੈ ਤੇ ਕੋਈ ਵਿਘਨ (ਦੁਖ) ਨਹੀਂ ਲਗਦਾ । ਗੁਰੂ ਤਾਂ ਹਮੇਸ਼ਾਂ ਵਡਿਆਈਆਂ ਬਖ਼ਸ਼ਦਾ ਹੈ ॥੨॥੧੨॥੩੦॥

**ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੦੮)**

**ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥**

**ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥੧॥ਰਹਾਉ॥**

ਹੇ ਭਾਈ ! ਸਾਡੀ ਸਿਖਿਆ ਨੂੰ ਸੁਣ ਤੇ ਮਨ ਵਿਚ ਵਿਚਾਰ ਕੇ ਸੱਚ ਨੂੰ ਦੁਖ ਅਤੇ ਝੂਠ ਨੂੰ ਛੱਡ ਦੇ । ਕਈ ਸਿਧ, ਸਾਧਨਾ ਕਰਨ ਵਾਲੇ, ਜੋਗੀ ਤੇ ਗ੍ਰਿਹਸਤੀ ਜੋ ਵੀ ਦੇਹਧਾਰੀ ਇਨਸਾਨ ਹਨ, ਸਾਰੇ ਹੀ ਸੰਸਾਰ ਨੂੰ ਛੱਡ ਕੇ ਚਲੇ ਗਏ ਹਨ । ਮਾਲਕ ਨੇ ਇਹ ਸੰਸਾਰ ਤਾਂ ਰੇਤ ਦੇ ਘਰ ਵਾਂਗੂ ਨਾਸਵੰਤ ਬਣਾਇਆ ਹੈ । ਜੋ ਕੁਝ ਵੀ ਨਜ਼ਰ ਆਉਂਦਾ ਹੈ ਨਾਸ ਹੋ ਜਾਏਗਾ । ਜੋ ਪੂਰੇ ਗੁਰੂ ਦੀ ਸੇਵਾ ਕਰਦੇ ਹਨ ਉਹ ਟਿਕ ਗਏ ਹਨ ॥੪॥੧॥੩੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੯)**

**ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ ॥**

**ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ ॥੧॥ਰਹਾਉ॥**

ਜੇ ਮਾਲਕ ਸਾਡੇ ਉਤੇ ਦਇਆ ਕਰੇ ਤਾਂ ਮੈਂ ਪ੍ਰਭੂ ਦੀ ਭਗਤੀ ਵਿਚ ਲਗ ਸਕਦਾ ਹਾਂ। ਜਿਹੜਾ ਮਨ ਵਾਸ਼ਨਾ ਤੇ ਵਿਸ਼ਿਆਂ ਵਿਚ ਚੰਬੜਿਆ ਹੋਇਆ ਹੈ ਉਹ ਮੈਂ ਗੁਰਾਂ ਨਾਲ ਮਿਲ ਕੇ ਛੱਡ ਦਿਆਂਗਾ। ਮਾਲਕ ਨੂੰ ਮਿਲਣ ਦੇ ਸੁਖ ਤੋਂ ਹੋਰ ਸਾਰੇ ਦੁਨੀਆਵੀ ਸੁਖ ਤਿਆਗ ਦਿਆਂ, ਕਿਉਂਕਿ ਮਾਲਕ ਦਾ ਗਿਆਨ ਚਾਨਣਾ ਹਿਰਦੇ ਵਿਚ ਹੋ ਗਿਆ ਹੈ ਤੇ ਹੁਣ ਦਿਨ ਰਾਤ ਮਾਲਕ ਨੂੰ ਯਾਦ ਕਰਦੇ ਹਾਂ। ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਮਾਲਕ ਨੂੰ ਪ੍ਰਾਪਤ ਕਰਕੇ ਸ਼ਾਂਤੀ ਪਾਂਦੇ ਹਨ ॥੪॥੨॥੩੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੮)**

**ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥**

**ਸਹਜਿ ਸਮਾਨਾ ਭੀਤਰੈ ਛੋਡਿਆ ਨਹ ਜਾਇ ॥੧॥ਰਹਾਉ॥**

ਹੇ ਸੁਖਦਾਈ ਮਾਲਕ ! ਜਿਨ੍ਹਾਂ ਨੂੰ ਪ੍ਰਭੂ ਦਾ ਪਿਆਰ ਤੇ ਸੁਖ ਮਿਲਿਆ ਹੈ ਉਨ੍ਹਾਂ ਦਾ ਮਨ ਸਹਜੇ ਹੀ ਤੇਰੇ ਨਾਲ ਮਿਲ ਗਿਆ ਹੈ। ਹੁਣ ਉਹ ਤੇਰਾ ਮਿਲਾਪ ਇਕ ਪਲ ਵਾਸਤੇ ਵੀ ਛੱਡ ਨਹੀਂ ਸਕਦੇ। ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਹੀ ਪ੍ਰਭੂ ਦਾ ਪਿਆਰ ਪਾਂਦੇ ਹਨ ਤੇ ਫਿਰ ਮਨ ਮੈਲਾ ਨਹੀਂ ਹੁੰਦਾ। ਜਿਨ੍ਹਾਂ ਨੇ ਅੰਮ੍ਰਿਤ ਰੂਪੀ ਨਾਮ ਚਖਿਆ ਹੈ ਉਹ ਹੀ ਇਸਦੀ ਕੀਮਤ ਜਾਣਦੇ ਹਨ। ਅਸੀਂ ਤਾਂ ਤੇਰੇ ਦਾਸਾਂ ਦੀ ਧੂੜ ਪਾ ਕੇ ਧੰਨ ਹੋ ਗਏ ਹਾਂ ॥੪॥੩॥੩੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੯)**

**ਮਾਨ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥**

**ਹਮ ਅਪਰਾਧੀ ਸਦ ਭੂਲਤੇ ਤੁਮ ਬਖ਼ਸ਼ਨਹਾਰੇ ॥੧॥ਰਹਾਉ॥**

ਹੇ ਪਿਆਰੇ ਪ੍ਰੀਤਮ ! ਮੈਨੂੰ ਤਾਂ ਤੇਰੇ ਉਤੇ ਹੀ ਮਾਨ ਹੈ। ਅਸੀਂ ਤਾਂ ਪਾਪੀ ਹਮੇਸ਼ਾਂ ਤੈਨੂੰ ਭੁਲ ਜਾਂਦੇ ਹਾਂ ਪਰ ਤੁਸੀਂ ਬਖ਼ਸ਼ ਲੈਂਦੇ ਹੋ। ਅਸੀਂ ਤਾ ਮਾਇਆ ਦਾਸੀ ਦੀ ਹੀ ਸੰਗਤ ਕਰਦੇ ਹਾਂ ਤੇ ਮਾਲਕ ਨੂੰ ਭੁਲ ਗਏ ਹਾਂ। ਅਸੀਂ ਮੂਰਖ ਤੇਰੀ ਸ਼ਰਨ ਆਏ ਹਾਂ ਸੋ ਹੁਣ ਸਾਡਾ ਵੀ ਉਧਾਰ ਕਰ ਦਿਉ ॥੪॥੪॥੩੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੦੯)**

**ਕਰੀਐ ਕਾਇ ਪਿਆਰੇ ਤੁਝੁ ਬਿਨਾ ॥**

**ਤੁਮ ਦਇਆਲ ਸੁਆਮੀ ਸਭ ਅਵਗਨ ਹਮਾ ॥੧॥ਰਹਾਉ॥**

ਹੇ ਮਾਲਕ ! ਤੇਰੇ ਬਿਨਾਂ ਹੋਰ ਕਿਸ ਨੂੰ ਆਪਣਾ ਹਾਲ ਦੱਸੀਏ। ਹੇ ਮਾਲਕ ! ਤੁਸੀਂ ਸਾਡੇ ਉਤੇ ਦਇਆ ਕਰਨ ਵਾਲੇ ਦਿਆਲੂ ਹੋ ਅਤੇ ਸਾਡੇ ਵਿਚ ਸਾਰੇ ਔਗੁਣ ਹਨ। ਹੇ ਮਾਲਕ ! ਅਸੀਂ ਤੇਰੀ ਸ਼ਰਨ ਆਏ ਹਾਂ ਕਿਉਂਕਿ ਨਾਮ ਦਾ ਹੀ ਸਹਾਰਾ ਹੈ। ਜੇ ਤੇਰੀ ਕਿਰਪਾ ਹੋਵੇ ਤਾਂ ਅਸੀਂ ਤੇਰੇ ਗੁਣ ਗਾਂਦੇ ਰਹੀਏ ॥੪॥੫॥੩੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੦)**

**ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ ॥**

**ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ ॥੧॥ਰਹਾਉ॥**

ਹੇ ਅਭਾਗੇ ਮਨੁੱਖ ! ਆਪਣੇ ਗੁਰੂ ਦੀ ਸੇਵਾ ਕਰੋ, ਕਿਉਂ ਜਨਮਾਂ ਵਿਚ ਦੁੱਖ ਪਾਂਦੇ ਫਿਰਦੇ ਹੋ ? ਕਸੁੰਭੇ ਦੇ ਰੰਗ ਨੂੰ ਸੁੰਦਰ ਵੇਖ ਕੇ ਕਿਉਂ ਭੁਲ ਕੇ ਉਸ ਰੰਗ ਦੇ ਮੋਹ ਵਿਚ ਲਗੇ ਹੋ ? ਹੇ ਮੂਰਖੋ ! ਅੰਤ ਸਮੇਂ ਦੁਖੀ ਦੇਖ ਕੇ ਸਭ ਦੌੜ ਜਾਂਦੇ ਹਨ, ਤੁਸੀਂ ਕਿਉਂ ਸੜਦੇ ਹੋ ? ਜੋ ਭਾਗਾਂ ਵਾਲੇ ਹਨ, ਉਹਨਾਂ ਦੇ ਬੰਧਨ ਗੁਰੂ ਦੀ ਸ਼ਰਨ ਵਿਚ ਕਟੇ ਜਾਂਦੇ ਹਨ ॥੪॥੬॥੩੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੦)**

**ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥**

**ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ਰਹਾਉ॥**

ਹੇ ਮੇਰੇ ਮਿਤਰ ! ਸੰਤਾਂ ਦੀ ਸੰਗਤ ਦੀ ਮਹਿਮਾ ਸੁਣੋ । ਸਾਡੀ ਸਾਰੀ ਮੈਲ ਨਾਸ ਹੋ ਗਈ ਹੈ ਤੇ ਕ੍ਰੋੜਾਂ ਪਾਪ ਦੂਰ ਹੋ ਗਏ ਹਨ ਤੇ ਸਾਰੇ ਸਾਥੀਆਂ ਦੇ ਚਿਤ ਵੀ ਨਿਰਮਲ ਹੋ ਗਏ ਹਨ । ਹੰਕਾਰ ਦੂਰ ਹੋ ਗਿਆ ਤੇ ਆਦਮੀ ਧਨੀ ਹੋ ਗਏ । ਹੇ ਮਾਲਕ ! ਕਿਰਪਾ ਕਰਕੇ ਨਾਮ ਦਾ ਦਾਨ ਦਿਉ ਕਿਉਂਕਿ ਅਸੀਂ ਤੇਰੇ ਦਰ ਦੇ ਗੋਲੇ ਹਾਂ ॥੪॥੭॥੩੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੦)**

**ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ ॥**

**ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ ॥੧॥ਰਹਾਉ॥**

ਮੈਂ ਪੂਰੇ ਗੁਰਾਂ ਦੀ ਕਿਰਪਾ ਨਾਲ ਇਸ ਤਰ੍ਹਾਂ ਦੀ ਦੁਨੀਆਂ ਅੱਖਾਂ ਨਾਲ ਦੇਖੀ ਹੈ । ਰਾਜ, ਸਰੀਰ, ਜੁਆਨੀ, ਧਨ ਦਾ ਜੋ ਸੁਖ ਹੈ, ਉਹ ਵੀ ਨਾਮ ਤੋਂ ਬਿਨਾਂ ਸਭ ਵਿਅਰਥ ਹੈ । ਚੁਰਾਸੀ ਦੇ ਗੇੜ ਵਿਚ ਘੁੰਮਦੇ ਇਹ ਮਨੁਖਾ ਜਨਮ ਅਮੋਲਕ ਮਿਲਿਆ ਹੈ, ਪਰ ਇਹ ਸਾਰੇ ਪਦਾਰਥ ਇਕ ਦਿਨ ਨਾਸ ਹੋ ਜਾਣਗੇ । ਪ੍ਰਭੂ ਦੀ ਕਿਰਪਾ ਨਾਲ ਗੁਰਾਂ ਦਾ ਮੇਲ ਹੋਇਆ ਹੈ ਤੇ ਹਰੀ ਦਾ ਨਾਮ ਜਪ ਕੇ ਅਸੀਂ ਆਤਮਕ ਅਨੰਦ ਮਾਣਦੇ ਹਾਂ ॥੪॥੮॥੩੮॥

**ਬਿਲਾਵਲੁ ਮਹਲਾ ੫ ॥**

**ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥**

**ਊਠਤ ਬੈਠਤ ਸੋਵੇਤ ਹਰਿ ਹਰਿ ਹਰਿ ਚੇਤ ॥੧॥ਰਹਾਉ॥**

ਜਿਨ੍ਹਾਂ ਨੇ ਮਾਲਕ ਹਰੀ ਦੇ ਨਾਮ ਨਾਲ ਪਿਆਰ ਕੀਤਾ ਹੈ, ਉਨ੍ਹਾਂ ਨੇ ਉਠਦਿਆਂ ਬਹਿੰਦਿਆਂ ਸੌਂਦਿਆਂ ਮਾਲਕ ਨੂੰ ਚੇਤੇ ਰਖਿਆ ਹੈ । ਸਾਧ ਸੰਗਤ ਵਿਚ ਤਾਂ ਪੰਜੇ ਚੋਰ ਅਗੇ ਦੌੜ ਉਠੇ ਤੇ ਨਾਮ ਜਪ ਕੇ ਜਨਮ ਸਫਲ ਹੋ ਗਿਆ । ਪ੍ਰਭੂ ਨੂੰ ਅੱਖਾਂ ਨਾਲ ਵੇਖ ਕੇ ਸਭ ਭਰਮ ਭੁਲੇਖੇ ਦੂਰ ਹੋ ਗਏ । ਜਿਨ੍ਹਾਂ ਨੇ ਸਾਧ ਸੰਗਤ ਕਰਕੇ ਨਾਮ ਜਪਿਆ ਹੈ ਉਹ ਮਾਲਕ ਨੂੰ ਪਾ ਲੈਂਦੇ ਹਨ ॥੪॥੯॥੩੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੦)**
**ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ ॥**
**ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ ॥੧॥ਰਹਾਉ॥**

ਮੈਂ ਉਸ ਦਿਨ ਤੋਂ ਕੁਰਬਾਨ ਜਾਂਦਾ ਹਾਂ, ਜਿਸ ਦਿਨ ਮੈਨੂੰ ਸੰਤ ਮਿਲੇ ਹਨ। ਫਿਰ ਉਨ੍ਹਾਂ ਸੰਤਾਂ ਤੋਂ ਬਲਿਹਾਰ ਜਾਂਦਾ ਹਾਂ ਤੇ ਉਨ੍ਹਾਂ ਸੰਤਾਂ ਤੋਂ ਤਨ ਮਨ ਤੇ ਜੀਅ ਸਮੇਤ ਵਾਰਨੇ ਜਾਂਦਾ ਹਾਂ। ਕਿਰਪਾਲੂ ਮਾਲਕ ਨੂੰ ਨੇੜੇ ਵੇਖ ਕੇ ਬੰਧਨਾਂ ਤੋਂ ਛੁਟ ਗਏ ਤੇ ਹੁਣ ਉਸ ਪ੍ਰਭੂ ਦੇ ਪ੍ਰੇਮ ਵਿਚ ਲਗੇ ਹਾਂ ॥੪॥੧੦॥੪੦॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੧)**
**ਤੁਮ ਮਿਲਤੇ ਮੇਰਾ ਮਨੁ ਜੀਓ ਤੁਮ ਮਿਲਹੁ ਦਇਆਲ ॥**
**ਨਿਸਿ ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ ॥੧॥ਰਹਾਉ॥**

ਹੇ ਮਾਲਕ ! ਤੇਰੇ ਮਿਲਣ ਨਾਲ ਮੇਰਾ ਮਨ ਜੀਉਂਦਾ ਹੈ ਇਸ ਲਈ ਤੂੰ ਮੈਨੂੰ ਆ ਕੇ ਮਿਲ। ਹੇ ਕਿਰਪਾਲ ! ਤੇਰੇ ਨਾਮ ਨੂੰ ਯਾਦ ਕਰਦਿਆਂ ਹੋਇਆਂ ਮੇਰੇ ਮਨ ਵਿਚ ਦਿਨ ਰਾਤ ਸਦਾ ਹੀ ਅਨੰਦ ਰਹਿੰਦਾ ਹੈ। ਹੇ ਮਾਲਕ ! ਮੈਨੂੰ ਆਪਣੇ ਸੰਤਾਂ ਦੀ ਚਰਨ ਧੂੜ ਦਾ ਦਾਨ ਦੇਹ। ਨਾਲ ਹੀ ਭਰਮ, ਡਰ ਤੇ ਮੋਹ ਤੋਂ ਬਚਾ ਰਖੋ। ਮੈਂ ਤੇਰੇ ਸਤਸੰਗ ਵਿਚ ਬੈਠ ਕੇ ਤੇਰੇ ਗੁਣ ਗਾਂਦਾ ਰਹਾਂਗਾ ॥੪॥੧॥੪੧॥

**ਬਿਲਾਵਲੁ ਮਹਲਾ ੫ ॥ (ਪੰਨ ੮੧੧)**
**ਤੁਮਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ ॥**
**ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥੧॥ਰਹਾਉ॥**

ਹੇ ਮਾਲਕ ! ਤੇਰੀ ਕਿਰਪਾ ਨਾਲ ਮੋਹ ਆਦਿ ਬੰਧਨਾਂ ਤੋਂ ਛੁਟ ਜਾਈਦਾ ਹੈ ਅਤੇ ਝੂਠੇ ਪਦਾਰਥਾਂ ਦੀ ਮਮਤਾ ਦੂਰ ਹੋ ਜਾਂਦੀ ਹੈ। ਜੋ ਤੈਨੂੰ ਭਾਂਵਦਾ ਹੈ ਉਹ ਹੀ ਹੁੰਦਾ ਹੈ। ਬਹੁਤ ਖੋਜ ਕਰਨ ਬਾਦ ਇਹ ਸਮਝ ਲਗੀ ਹੈ ਕਿ ਨਾਮ ਤੋਂ ਬਿਨਾਂ ਸਾਰਾ ਸੰਸਾਰ ਝੂਠਾ ਹੈ। ਤੂੰ ਹਰ ਥਾਂ ਭਰਪੂਰ ਹੋ ਕੇ ਰਵ ਰਿਹਾ ਹੈ। ਹੇ ਮਾਲਕ ! ਵਡੇ ਭਾਗਾਂ ਵਾਲੇ ਸਭ ਕੁਝ ਤੇਰੇ ਤੋਂ ਪਾਂਦੇ ਹਨ ਤੇ ਤੇਰਾ ਜਸ ਗਾ ਕੇ ਜੀਂਵਦੇ ਹਨ ॥੪॥੧੨॥੪੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੧)**
**ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥**
**ਮਨ ਤਨ ਨਿਰਮਲ ਹੋਈ ਹੈ ਗੁਰ ਕਾ ਜਪੁ ਜਪਨਾ ॥੧॥ਰਹਾਉ॥**

ਹੇ ਭਾਈ ! ਮਾਲਕ ਦਾ ਨਾਮ ਆਖਣ ਨਾਲ ਰਸਨਾ ਪਵਿਤ੍ਰ ਹੋ ਜਾਂਦੀ ਹੈ। ਗੁਰਾਂ ਦਾ ਜਾਪ ਜਪਣ ਨਾਲ, ਉਪਦੇਸ਼ ਸੁਣਨ ਨਾਲ ਮਨ ਤਨ ਨਿਰਮਲ ਹੋ ਜਾਂਦਾ ਹੈ। ਮਾਲਕ ਨੇ ਸੰਸਾਰ ਦੇ ਦੁਖਾਂ ਤੋਂ ਰਖ ਲਿਆ ਹੈ ਤੇ ਕਿਰਪਾ ਨਾਲ ਨਾਮ ਦਾ ਖ਼ਜ਼ਾਨਾ ਬਖਸ਼ਿਆ ਹੈ ॥੪॥੧੩॥੪੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੨)**
**ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ ॥**
**ਮਾਇਆ ਧਾਰੀ ਛਤ੍ਰ ਪਤਿ ਤਿਨ੍ਹ ਛੋਡਉ ਤਿਆਗਿ ॥੧॥ਰਹਾਉ॥**

ਹੇ ਭਾਈ ! ਜਿਹੜਾ ਸੰਤ ਜਨਾਂ ਦਾ ਛੋਟਾ ਜਿਹਾ ਦਾਸ ਵੀ ਹੈ, ਮੈਂ ਉਸਦੀ ਚਰਨੀ ਲਗਦਾ ਹਾਂ। ਮੈਂ ਬੜੇ

ਬੜੇ ਮਾਇਆਧਾਰੀ, ਪਾਤਸ਼ਾਹ ਨੂੰ ਵੀ ਛਡ ਦਿੰਦਾ ਹਾਂ । ਸੰਤਾਂ ਦੀ ਰੁਖੀ ਰੋਟੀ ਵੀ ਸੁਖਦਾਈ ਤੇ ਮਿਠੀ ਲਗਦੀ ਹੈ ਜਦ ਕਿ ਮਨਮੁਖ ਦਾ ਅੰਨ ਜ਼ਹਿਰ ਵਰਗਾ ਹੈ । ਜੋ ਹਰੀ ਜਨਾਂ ਦੀ ਸੇਵਾ ਕਰਦਾ ਹੈ ਉਹ ਮੁਕਤ ਹੋ ਜਾਂਦਾ ਹੈ । ਹੇ ਮਾਲਕ ! ਤੇਰੇ ਸੰਤਾਂ ਦਾ ਦਰਸ਼ਨ ਕਰਕੇ ਸਦਾ ਤੇਰੇ ਗੁਣ ਗਾਂਦੇ ਰਹੀਏ ॥੫॥੧੪॥੪੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੨)**

**ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ ॥**

**ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ ॥੧॥ਰਹਾਉ॥**

ਹੇ ਦਿਆਲੂ ਮਾਲਕ ! ਮੇਰੇ ਉਤੇ ਆਪਣੀ ਕਿਰਪਾ ਕਰੋ ਜੋ ਮੇਰੇ ਵਾਸਤੇ ਨਿਧੀਆਂ ਸਿਧੀਆਂ ਦੇ ਪਾਣ ਬਰਾਬਰ ਹੋਵੇਗਾ ਤਾਂ ਜੋ ਮੈਂ ਤੇਰੇ ਸੰਤਾਂ ਦੀ ਚਰਨ ਧੂੜ ਲੈ ਕੇ ਆਪਣੇ ਮਥੇ ਉਤੇ ਲਾ ਸਕਾਂ । ਕੰਨਾਂ ਨਾਲ ਤੇਰਾ ਨਾਮ ਸੁਣਾਂ ਤੇ ਰਸਨਾ ਦੁਆਰਾ ਤੇਰਾ ਜਸ ਗਾਵਾਂ । ਹੇ ਮਾਲਕ ! ਤੇਰਾ ਨਾਮ ਸ੍ਵਾਸ ਸ੍ਵਾਸ ਜਪ ਕੇ ਮਾਨ ਮੋਹ ਆਦਿ ਵਿਕਾਰਾਂ ਨੂੰ ਦੂਰ ਕਰਾਂ । ਤਾਂ ਜੋ ਜੀਵਨ ਸਫਲ ਹੋ ਜਾਏ ॥੪॥੧੫॥੪੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੨)**

**ਇਹ ਪਰਤੀਤਿ ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ ॥**

**ਅਨਿਕ ਬਾਤਾ ਸਭਿ ਕਰਿ ਰਹੇ ਗੁਰੁ ਘਰਿ ਲੈ ਆਇਆ ॥੧॥ਰਹਾਉ॥**

ਗੋਬਿੰਦ ਦੀ ਪ੍ਰਤੀਤ ਸੰਤਾਂ ਰਾਹੀਂ ਐਸੀ ਹੋ ਜਾਵੇ ਕਿ ਨਾਮ ਜਪ ਕੇ ਸੁਖ ਪ੍ਰਾਪਤ ਹੋ ਜਾਵੇ । ਅਸੀਂ ਜੋ ਅਨੇਕ ਗਲਾਂ ਕਰਦੇ ਸਾਂ ਪਰ ਗੁਰਾਂ ਬਿਨਾਂ ਘਰ ਵਿਚ ਨਹੀਂ ਆਏ ਸਾਂ, ਹੁਣ ਗੁਰਾਂ ਰਾਹੀਂ ਮਨ ਟਿਕ ਗਿਆ ਹੈ । ਪ੍ਰਭੂ ਅੰਤਰਜਾਮੀ ਹੈ ਤੇ ਸਭ ਕੁਝ ਜਾਣਦਾ ਹੈ ਤੇ ਪਾਪੀਆਂ ਨੂੰ ਪਵਿਤ੍ਰ ਕਰ ਦਿੰਦਾ ਹੈ । ਜਿਨ੍ਹਾਂ ਨੂੰ ਮਾਲਕ ਨੇ ਮਾਇਆ ਤੋਂ ਬਚਾ ਲਿਆ ਹੈ ਉਹਨਾਂ ਦੀ ਇਜ਼ਤ ਰਖੀ ਹੈ ॥੪॥੧੬॥੪੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੨)**

**ਕਿਉ ਬਿਸਰੈ ਪ੍ਰਭੁ ਮਨੈ ਤੇ ਜਿਸ ਕੇ ਗੁਣ ਏਹ ॥**

**ਪ੍ਰਭ ਤਜਿ ਰਚੇ ਜਿ ਆਨ ਸਿਉ ਸੋ ਰਲੀਐ ਖੇਹ ॥੧॥ਰਹਾਉ॥**

ਜਿਸ ਮਾਲਕ ਦੇ ਇੰਨੇ ਗੁਣ ਹਨ (ਜੋ ਮਨੁਖ ਨੂੰ ਦਿਤੇ ਹਨ) ਉਸ ਮਾਲਕ ਨੂੰ ਅਸੀਂ ਮਨ ਤੋਂ ਕਿਉਂ ਭੁਲਾਈਏ । ਐਸੇ ਮਾਲਕ ਨੂੰ ਛੱਡ ਕੇ ਜਿਹੜੇ ਹੋਰ ਦ੍ਵੈਤ-ਭਾਵ ਵਿਚ ਮਸਤ ਹਨ ਉਹ ਅੰਤ ਨੂੰ ਮਿੱਟੀ ਵਿਚ ਮਿਲ ਜਾਂਦੇ ਹਨ । ਉਸ ਮਾਲਕ ਨੇ ਇਹ ਮਨੁੱਖਾ ਦੇਹ ਪੰਜਾਂ ਤੱਤਾਂ ਤੋਂ ਬਣਾਈ ਹੈ । ਇਸ ਲਈ ਪ੍ਰਭੂ ਸਿਮਰਨ ਵਿਚ ਢਿਲ ਨਹੀਂ ਕਰਨੀ ਚਾਹੀਦੀ । ਹੇ ਭਾਈ ! ਗੁਰਾਂ ਦੀ ਸਿਖਿਆ ਧਾਰਨ ਕਰਕੇ ਪ੍ਰਮੇਸ਼ਰ ਦੀ ਸੇਵਾ ਕਰੋ ॥੪॥੧੭॥੪੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੩)**

**ਜਨ ਕਾ ਨਾਮੁ ਅਧਾਰੁ ਹੈ ਪ੍ਰਭ ਸਰਣੀ ਪਾਹਿ ॥**

**ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ ॥੧॥ਰਹਾਉ॥**

ਭਗਤ ਜਨਾਂ ਨੂੰ ਕੇਵਲ ਨਾਮ ਦਾ ਹੀ ਆਸਰਾ ਹੈ, ਕਿਉਂਕਿ ਉਹ ਹਮੇਸ਼ਾਂ ਮਾਲਕ ਦੀ ਸ਼ਰਨ ਵਿਚ ਪੈਂਦੇ ਹਨ । ਭਗਤਾਂ ਦੇ ਮਨ ਵਿਚ ਸਦਾ ਪ੍ਰਮੇਸ਼ਰ ਦਾ ਹੀ ਆਸਰਾ ਰਹਿੰਦਾ ਹੈ । ਉਹ ਮਾਲਕ ਕ੍ਰਿਪਾ ਕਰਕੇ ਸੰਤਾਂ ਨੂੰ

ਨਾਮ ਨਾਲ ਜੋੜੀ ਰਖਦਾ ਹੈ । ਸੰਤਾਂ ਨੇ ਸਾਰੀ ਚਿੰਤਾ ਸੰਸਾ ਛਡ ਕੇ ਪ੍ਰਭੂ ਦੇ ਹੁਕਮ ਨੂੰ ਪਛਾਣ ਲਿਆ ਹੈ । ਉਹ ਹਮੇਸ਼ਾਂ ਮਾਲਕ ਦੇ ਪ੍ਰੇਮ ਵਿਚ ਰਤੇ ਰਹਿੰਦੇ ਹਨ ॥੪॥੧੮॥੪੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੩)**

**ਓਇ ਹਮਾਰੈ ਸਾਜਨਾ ਹਮ ਉਨ ਕੀ ਰੇਨ ॥**

**ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ ॥੧॥ਰਹਾਉ॥**

ਉਹ ਸੰਤ ਜਨ ਸਾਡੇ ਮਿਤ੍ਰ ਹਨ ਤੇ ਅਸੀਂ ਉਨ੍ਹਾਂ ਦੀ ਚਰਨ ਧੂੜ ਹਾਂ । ਉਨ੍ਹਾਂ ਦੇ ਮਿਲਣ ਨਾਲ ਜੀਅ ਸੁਖੀ ਹੁੰਦਾ ਹੈ ਅਤੇ ਦੁਖਾਂ ਤੋਂ ਛੁਡਾ ਦਿੰਦੇ ਹਨ । ਸੰਤਾਂ ਨਾਲ ਵਸਦਿਆਂ ਸਭ ਡਰ ਦੂਰ ਹੋ ਜਾਂਦੇ ਹਨ ਤੇ ਪ੍ਰਭੂ ਦੀ ਕਿਰਪਾ ਨਾਲ ਨਾਮ ਮਨ ਵਿਚ ਆ ਵਸਿਆ ਹੈ । ਉਹ ਮਾਲਕ ਸਭ ਕੁਝ ਕਰਨ ਦੇ ਸਮਰਥ ਹੈ ॥੪॥੧੯॥੪੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੩)**

**ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ ॥**

**ਸੰਤ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ ॥੧॥ਰਹਾਉ॥**

ਹੇ ਮਾਲਕ ! ਜਦੋਂ ਤੂੰ ਭੁਲ ਜਾਂਦਾ ਹੈ ਤਾਂ ਬਹੁਤ ਦੁਖੀ ਹੋਈ ਦਾ ਹੈ । ਪਰ ਜਦੋਂ ਤੂੰ ਯਾਦ ਆਉਂਦਾ ਹੈ ਉਦੋਂ ਬਹੁਤ ਸੁਖ ਮਿਲਦਾ ਹੈ । ਤੇਰੇ ਸੰਤ ਇਹ ਅਨੰਦ ਸਦਾ ਹੀ ਮਾਣਦੇ ਹਨ ਤੇ ਉਹ ਹਮੇਸ਼ਾਂ ਤੇਰੇ ਗੁਣ ਗਾਂਦੇ ਰਹਿੰਦੇ ਹਨ । ਜਿਸ ਨੂੰ ਪ੍ਰਭੂ ਵਿਸਰ ਜਾਂਦਾ ਹੈ ਉਹ ਹੀ ਮੈਲਾ ਤੇ ਸੋਭਾ ਤੋਂ ਹੀਨ ਹੈ । ਜਦ ਮੌਤ ਦਾ ਵੇਲਾ ਆ ਗਿਆ ਤਾਂ ਨਾਲ ਸਿਰਫ਼ ਚੰਗੀ ਕਮਾਈ ਹੀ ਜਾਂਦੀ ਹੈ । ਸੋ ਅਸੀਂ ਤੇਰਾ ਨਾਮ ਦਿਨ ਰਾਤ ਜਪਦੇ ਹਾਂ ॥੪॥੨੦॥੫੦॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੩)**

**ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥**

**ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ ॥੧॥ਰਹਾਉ॥**

ਜਿਹੜਾ ਮੈਂ ਮਨ ਵਿਚ ਮਨੋਰਥ ਕਰਦਾ ਹਾਂ ਉਹ ਆਪਣੇ ਮਾਲਕ ਤੋਂ ਪਾ ਲੈਂਦਾ ਹਾਂ । ਮੇਰੀ ਇਕ ਹੀ ਬੇਨਤੀ ਹੈ ਕਿ ਮੈਂ ਸੰਤਾਂ ਦੇ ਬਹਿਣ ਵਾਲੀ ਥਾਂ ਤੇ ਝਾੜੂ ਦਿਆਂ ਤੇ ਉਨ੍ਹਾਂ ਨੂੰ ਪੱਖਾਂ ਝਲਾਂ । ਸੰਤਾਂ ਨਾਲ ਮਿਲ ਕੇ ਮੈਂ ਵੀ ਪ੍ਰਮੇਸ਼ਰ ਦੇ ਗੁਣ ਗਾਵਾਂ । ਫਿਰ ਉਠਦਿਆਂ ਬਹਿੰਦਿਆਂ ਨਾਮ ਜਪਦਾ ਰਹਾਂ ਤੇ ਮਾਲਕ ਦੀ ਸ਼ਰਨ ਵਿਚ ਹਮੇਸ਼ਾਂ ਰਹਾਂ ॥੪॥੨੧॥੫੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੪)**

**ਸੁਨਿ ਸੁਨਿ ਜੀਵੈ ਦਾਸੁ ਤੁਮ ਬਾਣੀ ਜਨ ਆਖੀ ॥**

**ਪ੍ਰਗਟ ਭਈ ਸਭ ਲੋਅ ਮਹਿ ਸੇਵਕ ਕੀ ਰਾਖੀ ॥੧॥ਰਹਾਉ॥**

ਹੇ ਮਾਲਕ ! ਜਿਹੜੀ ਤੇਰੇ ਭਗਤਾਂ ਨੇ ਬਾਣੀ ਉਚਾਰਨ ਕੀਤੀ ਹੈ ਉਸ ਨੂੰ ਸੁਣ ਕੇ ਅਸੀਂ ਦਾਸ ਜੀਂਵਦੇ ਹਾਂ । ਫਿਰ ਇਹ ਗਲ ਸਾਰਿਆਂ ਲੋਕਾਂ ਵਿਚ ਪ੍ਰਗਟ ਹੋ ਗਈ ਹੈ ਕਿ ਮਾਲਕ ਨੇ ਆਪਣੇ ਦਾਸਾਂ ਦੀ ਲਾਜ ਰਖੀ ਹੈ । ਗੁਰੂ ਨੇ ਨਾਮ ਅੰਮ੍ਰਿਤ ਜਲ ਦੇ ਕੇ ਸਾਡੀ ਤ੍ਰਿਸ਼ਨਾ ਦੀ ਅੱਗ ਬੁਝਾ ਦਿੱਤੀ ਹੈ । ਸਭ ਕੁਝ ਮਾਲਕ ਦੇ ਹੱਥ ਹੈ ਅਸਾਂ ਸੰਤਾਂ ਦੀ ਸੰਗਤ ਵਿਚ ਸਾਰੇ ਸੁਖ ਪਾ ਲਏ ਹਨ ॥੪॥੨੨॥੫੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੪)**

**ਗੁਰਿ ਪੂਰੈ ਕਿਰਪਾ ਕਰੀ ਕਾਟਿਆ ਦੁਖੁ ਰੋਗੁ ॥**

**ਮਨੁ ਤਨੁ ਸੀਤਲੁ ਸੁਖੀ ਭਇਆ ਪ੍ਰਭ ਧਿਆਵਨ ਜੋਗੁ ॥੧॥ਰਹਾਉ॥**

ਪੂਰੇ ਗੁਰਾਂ ਨੇ ਹੁਣ ਆਪਣੀ ਕਿਰਪਾ ਕੀਤੀ ਹੈ ਤੇ ਸਾਡਾ ਸਾਰਾ ਦੁਖ ਤੇ ਰੋਗ ਕੱਟ ਦਿੱਤਾ ਹੈ। ਫਿਰ ਧਿਆਵਣ ਜੋਗ ਮਾਲਕ ਨੂੰ ਮਨ ਵਿਚ ਧਿਆਇਆ ਹੈ ਤੇ ਸਰੀਰ ਸੁਖੀ ਹੋ ਗਿਆ ਹੈ ਜਿਸ ਕਰਕੇ ਮਨ ਵਿਚ ਸ਼ਾਂਤੀ ਆ ਗਈ ਹੈ। ਮਾਲਕ ਦਾ ਨਾਮ ਹਰ ਰੋਗ ਵਾਸਤੇ ਦਾਰੂ ਹੈ ਇਸ ਲਈ ਸਤਸੰਗਤ ਨਾਲ ਮਿਲ ਕੇ ਉਸਦਾ ਨਾਮ ਜਪਣਾ ਚਾਹੀਦਾ ਹੈ। ਗੁਰੂ ਨੇ ਮਹਾਂ ਮੰਤ੍ਰ ਨਾਮ ਦਾ ਬਖ਼ਸ਼ਸ਼ ਕੀਤਾ ਹੈ ਸੋ ਅਸੀਂ ਹਰੀ ਦਾ ਜਸ ਗਾਂਵਦੇ ਹਾਂ ॥੪॥੨੩॥੫੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੪)**

**ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ ॥**

**ਮਨ ਕੀ ਮਤ ਤਿਆਗੀਐ ਸੁਣੀਐ ਉਪਦੇਸੁ ॥੧॥ਰਹਾਉ॥**

ਜਿਨ੍ਹਾਂ ਨੂੰ ਪੂਰੇ ਗੁਰੂ ਦਾ ਮੇਲ ਪ੍ਰਾਪਤ ਹੋਇਆ ਹੈ ਉਨ੍ਹਾਂ ਦੇ ਮਨ ਵਿਚ ਸੁਖ ਆਇਆ ਹੈ। ਗੁਰਾਂ ਦਾ ਉਪਦੇਸ਼ ਸੁਣ ਕੇ ਮਨ ਦੀ ਮਤ ਤੇ ਆਪਣੀ ਚਤੁਰਾਈ ਛਡ ਦੇਈਏ। ਨਾਮ ਜਪਣ ਨਾਲ ਸਾਰੇ ਭ੍ਰਮ ਭੁਲੇਖੇ ਦੂਰ ਹੋ ਜਾਂਦੇ ਹਨ। ਅਸਚਰਜ ਗੁਰੂ ਦੀ ਕਿਰਪਾ ਨਾਲ ਸਾਨੂੰ ਮਾਲਕ ਦਾ ਪ੍ਰੇਮ ਮਿਲ ਗਿਆ ਹੈ ਜਿਸ ਕਰਕੇ ਨਾਮ ਅੰਮ੍ਰਿਤ ਪੀ ਕੇ ਆਤਮਕ ਅਨੰਦ ਹੋਇਆ ਹੈ ਸੋ ਭਗਤ ਕਦੀ ਮਾਲਕ ਨੂੰ ਨਹੀਂ ਭੁਲਦੇ ॥੪॥੨੪॥੫੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੪)**

**ਗੁਰੁ ਪੂਰਾ ਅਰਾਧਿਆ ਬਿਨਸੀ ਮੇਰੀ ਪੀਰ ॥**

**ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ ॥੧॥ਰਹਾਉ॥**

ਮੈਂ ਪੂਰਾ ਗੁਰੂ ਆਰਾਧਿਆ ਹੈ ਸੋ ਮੇਰੇ ਵਿਛੋੜੇ ਦੀ ਪੀੜ ਦੂਰ ਹੋ ਗਈ ਹੈ। ਹੇ ਬੀਰ ! ਹੁਣ ਸਾਡਾ ਮਨ ਤਨ ਠੰਢਾ ਹੋ ਗਿਆ ਹੈ ਅਤੇ ਸੁਖ ਪਾਇਆ ਹੈ। ਨਾਮ ਅੰਮ੍ਰਿਤ ਪੀ ਕੇ ਬੜਾ ਅਨੰਦ ਆਇਆ ਹੈ। ਮੈਂ ਤਾਂ ਮੂਰਖ ਗੁਣ ਹੀਨ ਸਾਂ ਪਰ ਗੁਰਾਂ ਦੀ ਕਿਰਪਾ ਨਾਲ ਮੈਨੂੰ ਦਾਸ ਬਣਾ ਲਿਆ ॥੪॥੨੫॥੫੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੫)**

**ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ ॥**

**ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਐ ॥੧॥ਰਹਾਉ॥**

ਹੇ ਮਾਲਕ ! ਤੂੰ ਆਪਣੀ ਕਿਰਪਾ ਕਰਕੇ ਆਪਣੇ ਦਾਸਾਂ ਨੂੰ ਦੁਖਾਂ ਦੁਸ਼ਮਨਾਂ ਤੋਂ ਰਖ ਲਿਆ ਹੈ। ਜਿਹੜੇ ਤੇਰੇ ਦਾਸਾਂ ਦੇ ਨਿੰਦਕ ਹਨ ਉਹ ਨਿੰਦਾ ਕਰਦੇ ਸੜ ਗਏ ਹਨ ਫਿਰ ਉਨ੍ਹਾਂ ਨੂੰ ਜਮਕਾਲ ਨੇ ਫੜ ਲਿਆ ਹੈ। ਭਗਤਾਂ ਨੂੰ ਦੁਖ ਦੇਣ ਵਾਲੇ ਦੁਸ਼ਟ ਮਾਰ ਕੇ ਭਗਤਾਂ ਦੀ ਰਖਿਆ ਕੀਤੀ ਹੈ। ਪ੍ਰਭੂ ਦੇ ਦਾਸ ਮਾਲਕ ਦੀ ਸ਼ਰਨ ਵਿਚ ਆਣ ਕਰਕੇ ਡਰ ਤੋਂ ਮੁਕਤ ਤੋਂ ਗਏ ਹਨ ॥੪॥੨੬॥੫੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੫)**

**ਤਉ ਸਰਣਾਗਤਿ ਮਾਧਵੇ ਪੂਰਨ ਦਇਆਲ ॥**

**ਛੂਟਿ ਜਾਇ ਸੰਸਾਰ ਤੇ ਰਾਖੈ ਗੋਪਾਲ ॥੧॥ਰਹਾਉ॥**

ਹੇ ਮਾਲਕ ! ਤੂੰ ਪੂਰਾ ਦਿਆਲੂ ਹੈਂ ਤੇ ਅਸੀਂ ਤੇਰੀ ਸ਼ਰਨ ਆਏ ਹਾਂ । ਜਿਸ ਨੂੰ ਤੂੰ ਰਖ ਲੈਂਦਾ ਹੈਂ ਉਹ ਇਸ ਸੰਸਾਰ ਤੋਂ ਛੁਟ ਜਾਂਦਾ ਹੈ । ਹੇ ਮਾਲਕ ! ਮੈਂ ਤੇਰੇ ਸਰੂਪ ਨੂੰ ਨਹੀਂ ਜਾਣਿਆ । ਜਿਸ ਤਰ੍ਹਾਂ ਤੂੰ ਰਖਦਾ ਹੈਂ ਅਸੀ ਉਸੇ ਤਰ੍ਹਾਂ ਰਹਿੰਦੇ ਹਾਂ । ਮੈਂ ਹਮੇਸ਼ਾਂ ਤੇਰੇ ਗੁਣ ਗਾਂਦਾ ਹਾਂ ਕਿਉਂਕਿ ਸਤ ਸੰਗਤ ਵਿਚ ਮਿਲ ਕੇ ਸੰਸਾਰ ਤੋਂ ਤਰ ਜਾਈਦਾ ਹੈ ॥੪॥੨੭॥੫੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੬)**

**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥**

**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥੧॥ਰਹਾਉ॥**

ਹੇ ਖੋਟਿਆ ਮਨਾ ! ਹੁਣ ਤੇਰਾ ਕੋਈ ਇਤਬਾਰ ਨਹੀਂ ਰਿਹਾ ਕਿਉਂ ਕਿ ਤੂੰ ਵਿਸ਼ਿਆਂ ਵਿਕਾਰਾਂ ਦੇ ਰਸ ਵਿਚ ਮਸਤ ਰਹਿੰਦਾ ਹੈ । ਜਿਸ ਤਰ੍ਹਾਂ ਖੋਤੇ ਦੇ ਪੈਰਾਂ ਦਾ ਬੰਧਨ ਤਦੋਂ ਹਟਾਈਦਾ ਹੈ ਜਦੋਂ ਉਸਦੇ ਉਤੇ ਭਾਰ ਲਦ ਲਈਦਾ ਹੈ । ਇਸੇ ਤਰ੍ਹਾਂ ਇਹ ਮਨ ਟਿਕਦਾ ਹੈ ਜਦ ਇਸ ਨੂੰ ਕੀਰਤਨ ਕਥਾ ਵਲ ਲਗਾਈਦਾ ਹੈ । ਤੂੰ ਮਾਲਕ ਮਿਤ੍ਰ ਤੋਂ ਹਮੇਸ਼ਾਂ ਦੂਰ ਰਿਹਾ ਹੈਂ । ਸੰਤਾਂ ਦੀ ਸੰਗਤ ਕਰਨੀ ਚਾਹੀਦੀ ਹੈ ਜਿਨ੍ਹਾਂ ਨੇ ਮਨ ਵਸ ਕੀਤਾ ਹੈ ॥੪॥੨੮॥੫੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੬)**

**ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥**

**ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥੧॥ਰਹਾਉ॥**

ਮੈਂ ਗੁਰਾਂ ਦੇ ਚਰਨ ਕਮਲਾਂ ਦਾ ਆਸਰਾ ਲੈ ਕੇ ਅਤੇ ਪ੍ਰਮੇਸ਼ਰ ਦਾ ਜਾਪ ਕਰਕੇ ਜੀਉਂਦਾ ਹਾਂ । ਇਸ ਤਰ੍ਹਾਂ ਮਾਲਕ ਨੂੰ ਸਿਮਰ ਕੇ (ਯਾਦ ਕਰਕੇ) ਨਾਮ ਅੰਮ੍ਰਿਤ ਨੂੰ ਮੂੰਹ ਨਾਲ ਪੀਂਦਾ ਹਾਂ । ਜਿਥੇ ਨਾਮ ਜਪਿਆ ਜਾਂਦਾ ਹੈ ਉਹ ਥਾਨ ਧੰਨ ਹੈ ਤੇ ਸੁਣਨ ਵਾਲਿਆਂ ਨੂੰ ਸ਼ਾਂਤੀ ਮਿਲਦੀ ਹੈ । ਉਸ ਮਾਲਕ ਦੀ ਸ਼ਰਨ ਲੈਣੀ ਚਾਹੀਦੀ ਹੈ ਜਿਸ ਦੇ ਹੱਥ ਸਭ ਕੁਝ ਹੈ ॥੪॥੨੯॥੫੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੬)**

**ਜੀਵਤਿਆ ਅਥਵਾ ਮੁਇਆ ਕਿਛੁ ਕਾਮਿ ਨ ਆਵੈ ॥**

**ਜਿਨਿ ਏਹੁ ਰਚਨੁ ਰਚਾਇਆ ਕੋਊ ਤਿਸ ਸਿਉ ਰੰਗੁ ਲਾਵੈ ॥੧॥ਰਹਾਉ॥**

ਜੀਂਵਦੇ ਜਾਂ ਮੋਇਆਂ ਇਹ ਸੰਸਾਰ ਕੁਝ ਕੰਮ ਨਹੀਂ ਆਉਂਦਾ ਕਿਉਂਕਿ ਸੰਸਾਰ ਦੇ ਪਦਾਰਥ ਤੇ ਸਨਬੰਧੀ ਕਿਸੇ ਕੰਮ ਨਹੀਂ ਆਉਂਦੇ । ਜਿਸ ਮਾਲਕ ਨੇ ਇਹ ਸੰਸਾਰ ਪੈਦਾ ਕੀਤਾ ਹੈ ਉਸ ਦੇ ਨਾਲ ਕੋਈ ਵਿਰਲਾ ਹੀ ਪ੍ਰੇਮ ਲਗਾਂਦਾ ਹੈ । ਚਾਰੇ ਖਾਣੀਆਂ ਵਾਲੇ ਜੀਵ ਉਸ ਮਾਲਕ ਦੇ ਬਣਾਏ ਹੋਏ ਹਨ । ਪ੍ਰਮੇਸ਼ਰ ਦਾ ਭਜਨ ਕਰਨਾ ਹੀ ਸਹੀ ਰੀਤੀ ਹੈ । ਇਸ ਸੰਸਾਰ ਰੂਪੀ ਖੂਹ ਵਿਚੋਂ ਗੁਰੂ ਹੀ ਕੱਢ ਸਕਦਾ ਹੈ ॥੪॥੩੦॥੬੦॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੬)**

**ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥**

**ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥੧॥ਰਹਾਉ॥**

ਮੈਂ ਆਪਣੇ ਮਾਲਕ ਨੂੰ ਆਪਣੇ ਹਿਰਦੇ ਵਿਚ ਪ੍ਰੇਮ ਨਾਲ ਕਦੋਂ ਵੇਖਾਂਗਾ ? ਜਾਗਣ ਨਾਲੋਂ ਤਾਂ ਸੁਪਨਾ ਹੀ ਚੰਗਾ ਹੈ ਜੋ ਮਾਲਕ ਦੇ ਨਾਲ ਵਸੀਦਾ ਹੈ । ਮੈਂ ਸਾਰਾ ਸੰਸਾਰ ਖੋਜ ਕੇ ਵੇਖ ਲਿਆ ਹੈ ਕਿ ਕੋਈ ਉਸ ਦਾ ਭੇਦ ਨਹੀਂ ਲੈ ਸਕਦਾ । ਉਸ ਮਾਲਕ ਦਾ ਨਾ ਕੋਈ ਰੂਪ ਰੰਗ ਹੈ ਤੇ ਨਾ ਹੀ ਕੋਈ ਉਸਦਾ ਭੇਦ ਲੈ ਸਕਦਾ ਹੈ । ਉਹ ਮਾਲਕ ਤਾਂ ਅਬਿਨਾਸ਼ੀ ਹੈ । ਪਰ ਉਹ ਮਾਲਕ ਮਿਲਦਾ ਉਸ ਨੂੰ ਹੈ ਜਿਸ ਦੇ ਕਰਮ ਪੂਰਨ ਹੋਣ ਜਾਂ ਭਾਗ ਚੰਗੇ ਹੋਣ ॥੪॥੩੧॥੬੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੭)**

**ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ ॥**

**ਪੂਰਨ ਭਈ ਸਮਗਰੀ ਕਬਹੂ ਨਹੀ ਤੂਟ ॥੧ ਰਹਾਉ॥**

ਸਾਨੂੰ ਗੁਰੂ ਨੇ ਸ਼ਬਦ ਦਾ ਐਸਾ ਖ਼ਜ਼ਾਨਾ ਬਖ਼ਸ਼ਿਆ ਹੈ ਜੋ ਕਦੇ ਖਾਂਦਿਆ ਮੁਕਦਾ ਨਹੀਂ ਸੋ ਨਾਮ ਜਪਦੇ ਜਪਾਦਿਆਂ ਸਾਡਾ ਨਿਰਬਾਹ ਇਸੇ ਖਰਚ ਨਾਲ ਹੁੰਦਾ ਹੈ । ਇਸ ਸ਼ਬਦ ਰਾਹੀਂ ਸਤ ਸੰਤੋਖ ਦੀ ਐਸੀ ਸਮੱਗਰੀ ਮਿਲੀ ਹੈ ਜੋ ਕਦੀ ਮੁਕਦੀ ਨਹੀਂ । ਸਾਧ ਸੰਗਤ ਨਾਲ ਮਿਲ ਕੇ ਅਸੀਂ ਮਾਲਕ ਦਾ ਨਾਮ ਜਪਦੇ ਹਾਂ ਤੇ ਚਾਰੇ ਪਦਾਰਥ (ਧਰਮ, ਅਰਥ, ਕਾਮ, ਮੋਖ) ਪਾ ਲੈਂਦੇ ਹਾਂ । ਤੇਰੀ ਮਿਹਰ ਸਦਕਾ ਅਸੀਂ ਤੇਰੀ ਸ਼ਰਨ ਆ ਗਏ ਹਾਂ । ਹੇ ਪ੍ਰਭੂ ! ਤੂੰ ਬੜਾ ਬੇਅੰਤ ਹੈ ॥੪॥੩੨॥੬੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੭)**

**ਸਿਮਰਿ ਸਿਮਰਿ ਪੂਰਨ ਪ੍ਰਭੂ ਕਾਰਜ ਭਏ ਰਾਸਿ ॥**

**ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥੧॥ਰਹਾਉ॥**

ਪੂਰੇ ਮਾਲਕ ਦਾ ਸਿਮਰਨ ਕਰਨ ਨਾਲ ਭਗਤਾਂ ਦੇ ਸਭ ਕੰਮ ਰਾਸ ਹੋ ਗਏ ਹਨ ਉਹ ਅਕਾਲ ਪੁਰਖ ਸੰਤਾਂ ਦੇ ਪਾਸ ਸਾਧ ਸੰਗਤ ਵਿਚ (ਕਰਤਾਰਪੁਰ) ਵਸਦਾ ਹੈ । ਜੋ ਗੁਰੂ ਅੱਗੇ ਬੇਨਤੀ ਕਰਦੇ ਹਨ ਉਨ੍ਹਾਂ ਨੂੰ ਕਦੀ ਦੁਖ ਨਹੀਂ ਲਗਦਾ । ਜਿਹੜੇ ਸਤਸੰਗ ਵਿਚ ਵਸਦੇ ਹਨ ਉਹ ਸੁਖੀ ਹੋ ਜਾਂਦੇ ਹਨ ਤੇ ਕੋਈ ਘਾਟਾ ਨਹੀਂ ਰਹਿੰਦਾ । ਜਿਨ੍ਹਾਂ ਨੂੰ ਪੂਰਾ ਗੁਰੂ ਮਿਲਿਆ ਹੈ ਉਹ ਨਾਮ ਦਾ ਖ਼ਜ਼ਾਨਾ ਪਾਂਦੇ ਹਨ ॥੪॥੩॥੬੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੭)**

**ਹਰਿ ਹਰਿ ਹਰਿ ਅਰਾਧੀਐ ਹੋਈਐ ਆਰੋਗ ॥**

**ਰਾਮ ਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ ॥੧॥ਰਹਾਉ॥**

ਮਾਲਕ ਦਾ ਨਾਮ ਸਿਮਰਨ ਕਰਕੇ ਅਸੀਂ ਹੰਕਾਰ ਤੋਂ ਮੁਕਤ ਹੋ ਜਾਂਦੇ ਹਾਂ । ਮਾਲਕ ਦੀ ਭਗਤੀ ਐਸੀ ਲਾਠੀ ਹੈ ਜਿਸ ਨੇ ਭਗਤਾਂ ਦੇ ਹੰਕਾਰ ਰੋਗ ਨੂੰ ਮਾਰਿਆ ਹੈ । ਸਾਧ ਸੰਗਤ ਰਾਹੀਂ ਪ੍ਰਭੂ ਦੇ ਮਿਲਣ ਦਾ ਅਉਸਰ ਬਣਿਆ ਹੈ । ਅਸੀਂ ਉਸ ਮਾਲਕ ਦੀ ਸ਼ਰਨੀ ਆਏ ਹਾਂ ਜੋ ਸਭ ਕੁਝ ਕਰਨ ਕਰਾਵਨ ਵਾਲਾ ਹੈ ॥੨॥੩੪॥੬੪॥

**ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੫ ॥**
**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੧੮)**
**ਗੁਰੁ ਪੂਰਾ ਆਰਾਧਿਆ ਸਗਲਾ ਦੁਖੁ ਗਇਆ ॥**
**ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ ॥੧॥ਰਹਾਉ॥**

ਅਸਾਂ ਗੁਰਾਂ ਦੇ ਉਪਦੇਸ਼ ਰਾਹੀਂ ਮਾਲਕ ਦੀ ਅਰਾਧਨਾ ਕੀਤੀ ਹੈ ਤੇ ਸਾਡਾ ਸਾਰਾ ਰੋਗ ਦੂਰ ਹੋ ਗਿਆ ਹੈ। ਰਖਣ ਵਾਲੇ ਮਾਲਕ ਨੇ ਆਪਣੀ ਕਿਰਪਾ ਕਰਕੇ ਸਾਨੂੰ ਦੁਖਾਂ ਤੋਂ ਬਚਾ ਲਿਆ ਹੈ। ਪ੍ਰਭੂ ਦੇ ਸਿਮਰਨ ਨਾਲ ਅਸੀਂ ਸੁਖੀ ਤੇ ਨਿਡਰ ਹੋ ਗਏ ਹਾਂ ॥੨॥੧॥੬੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੮)**
**ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ ॥**
**ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥੧॥ਰਹਾਉ॥**

ਮਾਲਕ ਆਪਣੇ ਭਗਤਾਂ ਦੀ ਇਜ਼ਤ ਜਾਂ ਪੈਜ ਆਪ ਹੀ ਰਖਦਾ ਹੈ। ਸੰਤ ਜੋ ਕੁਝ ਵੀ ਮਨ ਵਿਚ ਚਾਹੁੰਦੇ ਹਨ, ਉਹ ਮਾਲਕ ਸਭ ਮੰਨ ਲੈਂਦਾ ਹੈ। ਉਨ੍ਹਾਂ ਦੀ ਸੇਵਾ ਮਾਲਕ ਪ੍ਰਵਾਨ ਕਰਦਾ ਹੈ ਤੇ ਨਾਮ ਦਾਨ ਦਿੰਦਾ ਹੈ। ਉਹ ਫਿਰ ਸਹਜੇ ਹੀ ਮਾਲਕ ਨਾਲ ਮਿਲ ਜਾਂਦੇ ਹਨ ॥੨॥੨॥੬੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੮)**
**ਰਾਖਨਹਾਰ ਅਪਾਰ ਪ੍ਰਭ ਤਾ ਕੀ ਨਿਰਮਲ ਸੇਵ ॥**
**ਰਾਮ ਰਾਜ ਰਾਮਦਾਸ ਪੁਰਿ ਕੀਨੇ ਗੁਰਦੇਵ ॥੧॥ਰਹਾਉ॥**

ਉਸ ਮਾਲਕ ਦੀ ਸੇਵਾ ਸਫਲ ਹੈ ਜੋ ਸਾਰੇ ਦੁਖਾਂ ਤੋਂ ਬਚਾਂਦਾ ਹੈ। ਮਾਲਕ ਦੇ ਦਾਸਾਂ ਦੀ ਸਤ ਸੰਗਤ ਵਿਚ ਪ੍ਰਮੇਸ਼ਰ ਦਾ ਹੁਕਮ ਮੰਨਣ ਵਾਲੇ ਤੇ ਗਿਆਨ ਵਾਲੇ ਰਹਿੰਦੇ ਹਨ ਤੇ ਗੁਰੂ ਨੇ ਉਨ੍ਹਾਂ ਦਾ ਜੀਵਨ ਸਵਾਰ ਦਿਤਾ ਹੈ। ਇਸ ਲਈ ਮਾਲਕ ਦਾ ਨਾਮ ਸਲਾਹੁਣਾ ਚਾਹੀਦਾ ਹੈ ॥੨॥੩॥੬੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੮)**
**ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥**
**ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥੧॥ਰਹਾਉ॥**

ਜੋ ਮਨੁਖ ਮਾਲਕ ਦਾ ਨਾਮ ਜਪਦੇ ਹਨ ਉਹ ਦਿਨ ਰਾਤ ਇਸ ਨਾਮ ਵਿਚ ਜਾਗਦੇ ਹਨ। ਉਨ੍ਹਾਂ ਉਤੇ ਕੋਈ ਤੰਤ੍ਰ ਮੰਤ੍ਰ ਜਾਂ ਬੁਰਾ ਕਰਨ ਵਾਲਾ ਕੁਝ ਅਸਰ ਨਹੀਂ ਕਰਦਾ, ਨਾ ਹੀ ਬੁਰੀ ਨਜ਼ਰ ਲਗਦੀ ਹੈ। ਜੋ ਮਾਲਕ ਦੇ ਨਾਮ ਨਾਲ ਪ੍ਰੇਮ ਕਰਦੇ ਹਨ ਉਨ੍ਹਾਂ ਦੇ ਕਾਮ ਕ੍ਰੋਧ ਜਾਂ ਹੰਕਾਰ ਆਦਿ ਵਿਕਾਰ ਨਾਸ ਹੋ ਜਾਂਦੇ ਹਨ। ਸੋ ਮਾਲਕ ਦੇ ਪ੍ਰੇਮ ਵਿਚ ਅਨੰਦ ਦੀ ਪ੍ਰਾਪਤੀ ਹੈ ॥੨॥੪॥੬੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੮)**
**ਦੂਖ ਨ ਲਾਗੈ ਕਦੇ ਤੁਧੁ ਪਾਰਬ੍ਰਹਮੁ ਚਿਤਾਰੇ ॥**
**ਜਮ ਕੰਕਰੁ ਨੇੜਿ ਨ ਆਵਈ ਗੁਰਸਿਖ ਪਿਆਰੇ ॥੧॥ਰਹਾਉ॥**

ਹੇ ਭਾਈ! ਜੇ ਤੂੰ ਮਾਲਕ ਨੂੰ ਹਿਰਦੇ ਵਿਚ ਚੇਤੇ ਰਖੇਂਗਾ ਤਾਂ ਤੈਨੂੰ ਕੋਈ ਦੁਖ ਨਹੀਂ ਲਗੇਗਾ। ਹੇ ਪਿਆਰੇ

ਗੁਰਸਿਖ ! ਨਾਮ ਜਪਣ ਕਰਕੇ ਤੇਰੇ ਨੇੜੇ ਜਮ ਦੂਤ ਵੀ ਨਹੀਂ ਆਵੇਗਾ । ਉਸ ਮਾਲਕ ਦੀ ਸ਼ਰਨ ਆਇਆਂ ਉਸ ਸਚੇ ਮਾਲਕ ਦਾ ਆਸਰਾ ਹੁੰਦਾ ਹੈ ॥੨॥੫॥੬੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੮)**

**ਬਲਿਹਾਰੀ ਗੁਰ ਅਪਨੇ ਚਰਨਨ ਬਲਿ ਜਾਉ ॥**

**ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ਰਹਾਉ॥**

ਮੈਂ ਗੁਰੂ ਤੋਂ ਕੁਰਬਾਨ ਹਾਂ ਤੇ ਆਪਣੇ ਗੁਰਾਂ ਦੇ ਚਰਨ ਕਮਲਾਂ ਤੋਂ ਬਲਿਹਾਰ ਜਾਂਦਾ ਹਾਂ । ਗੁਰੂ ਨੂੰ ਵੇਖਦਿਆਂ ਹੀ ਉਸ ਮਲਕ ਦੇ ਗੁਣ ਗਾਂਦਾ ਹਾਂ ਜਿਸ ਕਰਕੇ ਅਸੀਂ ਆਤਮਕ ਅਨੰਦ, ਸੁਖ ਤੇ ਚਾਉ ਮਾਣਦੇ ਹਾਂ । ਪ੍ਰਭੂ ਦੇ ਸਿਮਰਨ ਨਾਲ ਦੁਖ ਕਲੇਸ਼ ਨਸ ਜਾਂਦੇ ਹਨ । ਜਦ ਉਹ ਮਾਲਕ ਪ੍ਰਸੰਨ ਹੁੰਦਾ ਹੈ ਤਾਂ ਅਸੀਂ ਮਨ ਭਾਉਂਦੇ ਫਲ ਪਾਂਦੇ ਹਾਂ ॥੨॥੬॥੭੦॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੮)**

**ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ ॥**

**ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥੧॥ਰਹਾਉ॥**

ਹੇ ਗੁਣਾਂ ਦੇ ਖ਼ਜ਼ਾਨੇ ਮਾਲਕ ! ਮੈਨੂੰ ਤੇਰੇ ਚਰਨਾਂ ਕਮਲਾਂ ਦਾ ਹੀ ਆਸਰਾ ਹੈ । ਮੇਰੇ ਉਤੇ ਇਹ ਹੀ ਕਿਰਪਾ ਕਰੋ ਕਿ ਜਿਨੀ ਦੇਰ ਸਰੀਰ ਵਿਚ ਸੁਾਸ ਚਲਦੇ ਹਨ, ਮੈਂ ਤੇਰਾ ਕੀਰਤਨ (ਜਸ ਗਾਉਂਦਿਆਂ) ਕਰਦਿਆਂ ਹਮੇਸ਼ਾਂ ਤੇਰਾ ਨਾਮ ਸਿਮਰਨ ਕਰਦਾ ਰਹਾਂ । ਜਿਸ ਮਾਲਕ ਦਾ ਜਸ ਨਿਰਮਲ ਹੈ ਉਸ ਦੀ ਸ਼ਰਨ ਵਿਚ ਹੀ ਹਮੇਸ਼ਾਂ ਰਹਿਣਾ ਚਾਹੀਦਾ ਹੈ ॥੨॥੭॥੭੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੮)**

**ਸੂਖ ਸਹਜ ਕਲਿਆਣ ਰਸ ਪੂਰੈ ਗੁਰਿ ਕੀਨ ॥**

**ਜੀਅ ਸਗਲ ਦਇਆਲ ਭਏ ਹਰਿ ਹਰਿ ਨਾਮੁ ਚੀਨ ॥੧॥ਰਹਾਉ॥**

ਪੂਰੇ ਗੁਰਾਂ ਨੇ ਸਾਨੂੰ ਸੁਖ, ਸਹਜ ਅਵਸਥਾ ਤੇ ਮੁਕਤੀ ਦੇ ਸਾਰੇ ਗੁਣ ਤੇ ਰਸ ਬਖ਼ਸ਼ਸ਼ ਕੀਤੇ ਹਨ । ਉਸ ਮਾਲਕ ਦਾ ਨਾਮ ਜਪਣ ਨਾਲ ਸਾਰੇ ਜੀਅ ਸਾਡੇ ਉਤੇ ਦਇਆਲੂ ਹੋ ਗਏ ਹਨ । ਨਾਮ ਜਪਣ ਨਾਲ ਸਭ ਸਿਧੀਆਂ ਮਿਲ ਜਾਂਦੀਆਂ ਹਨ । ਉਸ ਮਾਲਕ ਦੇ ਭਗਤ ਹਮੇਸ਼ਾਂ ਉਸਦਾ ਧੀਰਜ ਦੇਖ ਕੇ ਅਨੰਦ ਵਿਚ ਰਹਿੰਦੇ ਹਨ ਕਿਉਂਕਿ ਮਾਲਕ ਗੁਣਾਂ ਦਾ ਸਮੁੰਦ੍ਰ ਹੈ ॥੨॥੮॥੭੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੯)**

**ਤੁਝਹਿ ਨ ਜੋਹੈ ਕੋ ਮੀਤ ਜਨ ਤੂੰ ਗੁਰ ਕਾ ਦਾਸ ॥**

**ਪਾਰਬ੍ਰਹਮਿ ਤੂ ਰਾਖਿਆ ਦੇ ਅਪਨੇ ਹਾਥ ॥੧॥ਰਹਾਉ॥**

ਜਿਹੜਾ ਉਸ ਗੁਰੂ ਦਾ ਦਾਸ ਹੈ, ਜੋ ਸਾਰਿਆਂ ਦਾ ਮਿਤ੍ਰ ਹੈ, ਉਸ ਨੂੰ ਕੋਈ ਦੁਖ ਨਹੀਂ ਲਗਦਾ । ਹੇ ਭਾਈ ! ਮਾਲਕ ਨੇ ਆਪਣਾ ਹਥ ਦੇ ਕੇ ਤੈਨੂੰ ਬਚਾ ਲਿਆ ਹੈ । ਦਾਤੇ ਨੇ ਸਾਡੀ ਬੇਨਤੀ ਸੁਣ ਕੇ ਸਾਡੇ ਉਤੇ ਕਿਰਪਾ ਕੀਤੀ ਹੈ ਤੇ ਸਾਨੂੰ ਰਖ ਲਿਆ ਹੈ । ਸਾਨੂੰ ਤਾਂ ਉਸ ਮਾਲਕ ਦਾ ਹੀ ਆਸਰਾ ਹੈ ॥੨॥੯॥੭੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੯)**
**ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ ॥**
**ਨਿੰਦਕ ਮਿਰਤਕ ਹੋਇ ਗਏ ਤੁਮ ਹੋਹੁ ਨਿਚਿੰਦ ॥੧॥ਰਹਾਉ॥**

ਹੇ ਸਜਣ ! ਸਾਡੇ ਮਿਤ੍ਰ ਮਾਲਕ ਨੇ ਦਾਸਾਂ ਦੀ ਰਖਿਆ ਕੀਤੀ ਹੈ । ਗੁਰੂ ਦੇ ਨਿੰਦਕ ਤਾਂ ਆਪਣਾ ਅਪਜਸ ਸੁਣ ਕੇ ਸਮਝੋ ਮਰ ਗਏ ਹਨ ਇਸ ਲਈ ਤੁਸੀਂ ਕੋਈ ਚਿੰਤਾ ਨਹੀਂ ਕਰੋ । ਪ੍ਰਭੂ ਨੇ ਸਾਡੀ ਮਨੋ ਕਾਮਨਾ ਪੂਰੀ ਕਰ ਦਿਤੀ ਹੈ ਤੇ ਸਾਨੂੰ ਗੁਰੂ ਦਾ ਮੇਲ ਬਖ਼ਸ਼ਿਆ ਹੈ । ਉਹ ਮਾਲਕ ਤਾਂ ਸ਼ਰਨੀ ਆਵਣ ਵਾਲਿਆਂ ਦਾ ਹਮੇਸ਼ਾ ਸਹਾਈ ਹੁੰਦਾ ਹੈ ॥੨॥੧੦॥੭੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੯)**
**ਦੂਖ ਭੂਖ ਸੰਸਾ ਮਿਟਿਆ ਗਾਵਤ ਪ੍ਰਭ ਨਾਮ ॥**
**ਸਹਜ ਸੂਖ ਆਨੰਦ ਰਸ ਪੂਰਨ ਸਭਿ ਕਾਮ ॥੧॥ਰਹਾਉ॥**

ਹੇ ਭਾਈ ! ਮਾਲਕ ਦਾ ਨਾਮ ਜਪਣ ਨਾਲ ਸਾਡਾ ਸਾਰਾ ਦੁਖ, ਭੁਖ ਤੇ ਸੰਸਾ ਦੂਰ ਹੋ ਗਿਆ ਹੈ । ਪ੍ਰਭੂ ਪ੍ਰੇਮ ਤੇ ਅਨੰਦ ਵਿਚ ਮਸਤ ਹੋ ਕੇ ਅਸਾਂ ਸਭ ਸੁਖ ਤੇ ਸਹਜ ਅਵਸਥਾ ਪਾਈ ਹੈ ਅਤੇ ਸਾਡੇ ਸਭ ਕੰਮ ਸੰਵਰ ਗਏ ਹਨ । ਮਨ ਨੂੰ ਸ਼ਾਂਤੀ ਮਿਲੀ ਹੈ ਤੇ ਉਸ ਬੇਅੰਤ ਮਾਲਕ ਦੀ ਸ਼ਰਨ ਦਾ ਅਨੰਦ ਪਾਇਆ ਹੈ ॥੨॥੧੧॥੭੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੯)**
**ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ ॥**
**ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ ॥੧॥ਰਹਾਉ॥**

ਸਾਧ ਸੰਗਤ ਕਰਨ ਨਾਲ ਸਾਨੂੰ ਸਭ ਸੁਖ ਤੇ ਸਹਜ ਪ੍ਰਾਪਤ ਹੋ ਗਿਆ ਹੈ ਤੇ ਮਨ ਟਿਕ ਗਿਆ ਹੈ । ਉਹ ਪਲ ਤੇ ਘੜੀ ਹੀ ਚੰਗੀ ਸੁਹਾਵਣੀ ਹੈ ਜਿਸ ਵਕਤ ਮਾਲਕ ਦਾ ਨਾਮ ਚੇਤੇ ਕੀਤਾ ਹੈ । ਨਾਮ ਦੇ ਪ੍ਰਤਾਪ ਨਾਲ ਅਸੀਂ ਸੰਸਾਰ ਵਿਚ ਪ੍ਰਗਟ ਹੋ ਗਏ ਹਾਂ । ਉਹ ਮਾਲਕ ਸਾਰਿਆਂ ਦੇ ਦਿਲਾਂ ਦੀ ਜਾਣਦਾ ਹੈ ਸੋ ਉਸ ਦੀ ਸ਼ਰਨ ਲੈਣੀ ਚਾਹੀਦੀ ਹੈ ॥੨॥੧੨॥੭੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੯)**
**ਗੁਰਿ ਗੋਵਿੰਦਿ ਕ੍ਰਿਪਾ ਕਰੀ ਰਾਖਿਆ ਮੇਰਾ ਭਾਈ ॥**
**ਹਮ ਤਿਸ ਕੀ ਸਰਣਾਗਤੀ ਜੋ ਸਦਾ ਸਹਾਈ ॥੧॥ਰਹਾਉ॥**

ਗੁਰੂ ਪ੍ਰਮੇਸ਼ਰ ਨੇ ਕਿਰਪਾ ਕਰਕੇ ਪ੍ਰੇਮ ਨਾਲ ਦਾਸ ਦੀ ਰਖਿਆ ਕੀਤੀ ਹੈ । ਅਸੀਂ ਉਸ ਮਾਲਕ ਦੀ ਸ਼ਰਨੀ ਆਏ ਹਾਂ ਜੋ ਸਾਡੀ ਹਮੇਸ਼ਾਂ ਸਹਾਇਤਾ ਕਰਦਾ ਹੈ । ਸਾਡੀ ਅਰਦਾਸ ਬੇਨਤੀ ਕਦੀ ਖਾਲੀ ਨਹੀਂ ਜਾਂਦੀ ਕਿਉਂਕਿ ਸਾਨੂੰ ਆਪਣੇ ਮਾਲਕ ਤੇ ਮਾਣ ਹੈ ॥੨॥੧੩॥੭੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੯)**
**ਸਾਂਤਿ ਸਹਜੁ ਆਨਦੁ ਘਨਾ ਪੂਰਨ ਭਈ ਆਸ ॥**
**ਸੁਖੁ ਪਾਇਆ ਹਰਿ ਸਾਧ ਸੰਗਿ ਸਿਮਰਤ ਗੁਣਤਾਸ ॥੧॥ਰਹਾਉ॥**

ਹੁਣ ਸਾਧ ਸੰਗਤ ਵਿਚ ਮਿਲ ਕੇ ਗੁਣਾਂ ਦੇ ਸਮੁੰਦ੍ਰ ਮਾਲਕ ਦੇ ਨਾਮ ਨੂੰ ਸਿਮਰਦਿਆਂ ਹੋਇਆਂ ਸਾਨੂੰ ਸ਼ਾਂਤੀ

ਦੇਣ ਵਾਲਾ ਅਨੰਦ ਸੁਭਾਵਕ ਹੀ ਮਿਲ ਗਿਆ ਹੈ ਤੇ ਸਾਡੀ ਸਾਰੀ ਆਸ ਪੂਰੀ ਹੋ ਗਈ ਹੈ, ਇਸ ਲਈ ਅਸਾਂ ਸੁਖ ਪ੍ਰਾਪਤ ਕਰ ਲਿਆ ਹੈ। ਜੋ ਪ੍ਰਭੂ ਨੂੰ ਵਿਸਾਰ ਦਿੰਦੇ ਹਨ ਉਹ ਚੁਰਾਸੀ ਦੇ ਗੇੜ ਵਿਚ ਭੌਂਦੇ ਹਨ। ਸਾਡਾ ਮਾਲਕ ਤਾਂ ਹਰ ਥਾਂ ਮੌਜੂਦ ਹੈ ਸੋ ਉਸ ਨੇ ਸਾਡੀ ਅਰਦਾਸ ਸੁਣ ਲਈ ਹੈ ॥੨॥੧੪॥੭੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੯)**

**ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥**

**ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ਰਹਾਉ॥**

ਸਾਨੂੰ ਪੂਰਾ ਗੁਰੂ ਮਿਲ ਗਿਆ ਹੈ ਜਿਸ ਨੇ ਦੁਨੀਆ ਦੀ ਜਾਂ ਸਾਡੀ ਬਣਤ ਬਣਾਈ ਹੈ। ਉਸ ਮਾਲਕ ਨੇ ਨਾਮ ਦਾਰੂ ਦਿਤਾ ਹੈ। ਉਸ ਇਕ ਮਾਲਕ ਵਿਚ ਹੀ ਸਾਡੀ ਪ੍ਰੀਤੀ ਲਗੀ ਹੋਈ ਹੈ। ਮਾਲਕ ਦੀ ਕਿਰਪਾ ਹੋਈ ਹੈ ਜਿਸ ਨੇ ਸਾਡੀ ਸਹਾਇਤਾ ਕੀਤੀ ਹੈ ॥੨॥੧੫॥੭੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੧੯)**

**ਆਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ ॥**

**ਸੁਖ ਸਾਂਤਿ ਸਹਜ ਆਨਦ ਭਏ ਪੂਰਨ ਭਈ ਸੇਵ ॥੧॥ਰਹਾਉ॥**

ਪੂਰੇ ਗੁਰੂ ਪ੍ਰਮੇਸ਼ਰ ਨੇ ਆਪਣੇ ਦਾਸਾਂ ਬਾਲਕਾਂ ਨੂੰ ਆਪ ਹੀ ਰੱਖ ਲਿਆ ਹੈ। ਜਿਸ ਕਰਕੇ ਸੁਭਾਵਕ ਹੀ ਸੁਖ ਤੇ ਸ਼ਾਂਤੀ ਦਾ ਅਨੰਦ ਮਿਲਿਆ ਹੈ ਤੇ ਸਾਡੀ ਸੇਵਾ ਵੀ ਸਫਲ ਹੋ ਗਈ ਹੈ। ਮਾਲਕ ਨੇ ਆਪਣੇ ਭਗਤਾਂ ਦੀ ਬੇਨਤੀ ਆਪ ਹੀ ਸੁਣੀ ਹੈ ਤੇ ਸਾਡੇ ਦੋਖ ਬਖ਼ਸ਼ ਦਿਤੇ ਹਨ। ਉਸ ਮਾਲਕ ਤੋਂ ਅਸੀਂ ਕੁਰਬਾਨ ਹਾਂ ਜਿਸ ਨੇ ਮਨ ਭਾਉਂਦੇ ਫਲ ਦਿਤੇ ਹਨ ॥੨॥੧੬॥੮੦॥

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ੧ ੬ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੮੨੦)**

**ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥**

**ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥੧॥ਰਹਾਉ॥**

ਹੇ ਮੇਰੇ ਮਾਲਕ! ਮੇਰੇ ਕੰਨਾਂ ਵਿਚ ਐਸੀ ਗਲ ਨ ਸੁਣਾਈ ਜਾਏ। ਜਿਹੜੇ ਮਾੜੇ ਤੇ ਮੁਨਕਰ ਲੋਗ ਵਾਜੇ ਵਜਾ ਕੇ ਉਚੀ ਧੁਨੀ ਵਾਲੇ ਗੀਤ ਤੇ ਗੌਣ ਗਾਂਦੇ ਹਨ ਉਹ ਸਾਰੇ ਬੋਲ ਵਿਅਰਥ ਹਨ। ਸਾਧ ਸੰਗਤ ਨਾਲ ਮਿਲ ਕੇ ਪ੍ਰਭੂ ਦੇ ਗੁਣ ਗਾਈਏ। ਗੁਰਾਂ ਨੇ ਉਪਦੇਸ਼ ਦੇ ਕੇ ਹਉਮੈ ਦਾ ਨਾਸ ਕਰ ਦਿਤਾ ਹੈ ਤੇ ਸੁਖ ਪਾਇਆ ਹੈ ॥੪॥੧॥੮੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੦)**

**ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥**

**ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੇ ॥੧॥ਰਹਾਉ॥**

ਹੇ ਪ੍ਰਭੂ! ਤੂੰ ਹੀ ਮੇਰੇ ਪ੍ਰਾਣਾਂ ਦਾ ਆਸਰਾ ਹੈਂ। ਮੈਂ ਤੈਨੂੰ ਡੰਡਉਤ ਕਰਕੇ ਨਮਸਕਾਰ ਕਰਦਾ ਹਾਂ ਅਤੇ

ਅਨੇਕ ਵਾਰੀ ਤੇਰੇ ਉਤੋਂ ਕੁਰਬਾਨ ਜਾਂਦਾ ਹਾਂ । ਹਰ ਵਕਤ ਉਠਦਿਆਂ, ਬਹਿੰਦਿਆਂ, ਸੌਂਦਿਆਂ ਜਾਗਦਿਆਂ ਤੇਰਾ ਨਾਮ ਉਚਾਰਨ ਕਰਦਾ ਰਹਿੰਦਾ ਹਾਂ । ਤੂੰ ਹੀ ਮੇਰੀ ਓਟ ਹੈਂ ਤੇ ਮੇਰਾ ਬਲ ਹੈ । ਹੇ ਪ੍ਰਭੂ ! ਜੋ ਤੂੰ ਕਰਦਾ ਹੈਂ ਉਸੇ ਵਿਚ ਸਾਡਾ ਭਲਾ ਹੈ ਤੇ ਅਸੀਂ ਸੁਖ ਮਾਣਦੇ ਹਾਂ ॥੨॥੨॥੮੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੦)**

**ਸੁਨੀਅਤ ਪ੍ਰਭ ਤਉ ਸਗਲ ਉਧਾਰਨ ॥**

**ਮੋਹ ਮਗਨ ਪਤਿਤ ਸੰਗਿ ਪ੍ਰਾਨੀ ਐਸੇ ਮਨਹਿ ਬਿਸਾਰਨ ॥੧॥ਰਹਾਉ॥**

ਹੇ ਮਾਲਕ ! ਅਸਾਂ ਸੁਣਿਆ ਹੈ ਕਿ ਤੂੰ ਸਾਰਿਆਂ ਦਾ ਉਧਾਰ ਕਰਨ ਵਾਲਾ ਹੈਂ । ਪਰ ਇਸ ਇਨਸਾਨ ਨੇ ਤਾਂ ਮਨ ਤੋਂ ਮਾਲਕ ਨੂੰ ਭੁਲਾ ਦਿਤਾ ਹੈ ਕਿਉਂਕਿ ਇਹ ਪਾਪੀ ਆਦਮੀ ਤਾਂ ਮੋਹ ਵਿਚ ਫਸਿਆ ਹੋਇਆ ਵਿਸ਼ਿਆਂ ਨਾਲ ਮਿਲ ਕੇ ਮਸਤ ਹੋਇਆ ਹੋਇਆ ਹੈ । ਨਾਮ ਅੰਮ੍ਰਿਤ ਨੂੰ ਵਿਸਾਰ ਕੇ ਇਹ ਮਨੁੱਖ ਕਾਮ ਕ੍ਰੋਧ ਨਿੰਦਿਆ ਆਦਿ ਵਿਸ਼ਿਆਂ ਨਾਲ ਪ੍ਰੀਤੀ ਪਾਈ ਬੈਠਾ ਹੈ । ਜਿਸ ਨੇ ਇਸ ਦੀ ਸ਼ਾਂਤੀ ਨਾਸ ਕਰ ਦਿਤੀ ਹੈ । ਮੈਂ ਗਰੀਬ ਨੂੰ ਸਾਧ ਸੰਗਤ ਨਾਲ ਤਾਰ ਦਿਉ ॥੨॥੩॥੮੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੧)**

**ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥**

**ਕਥਾ ਕੀਰਤਨ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰ ਰਾਤ ॥੧॥ਰਹਾਉ॥**

ਸੰਤਾਂ ਦੀ ਸੰਗਤ ਵਿਚ ਜੁੜਨ ਨਾਲ ਮਾਲਕ ਦੇ ਜਸ ਦੀ ਗਲ ਸੁਣੀਦੀ ਹੈ । ਸਤ ਸੰਗ ਵਿਚ ਅਨੰਦ ਮੰਗਲ ਵਾਲੀ ਕਥਾ ਕੀਰਤਨ ਦੀ ਅਵਾਜ਼ ਦਿਨ ਰਾਤ ਸੁਣਨ ਨੂੰ ਮਿਲਦੀ ਹੈ । ਪ੍ਰਭੂ ਨੇ ਕਿਰਪਾ ਕਰਕੇ ਨਾਮ ਦੀ ਦਾਤ ਬਖਸ਼ੀ ਹੈ । ਹੁਣ ਹਰ ਸਮੇਂ ਨਾਮ ਅੰਮ੍ਰਿਤ ਦਾ ਭੋਜਨ ਖਾ ਕੇ ਮਾਲਕ ਦੀ ਸ਼ਰਨੀ ਆਏ ਹਾਂ ਤੇ ਸਤ ਸੰਗਤ ਹੀ ਮੰਗਦੇ ਹਾਂ ॥੨॥੪॥੮੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੧)**

**ਰਾਖਿ ਲੀਏ ਅਪਨੇ ਜਨ ਆਪ ॥**

**ਕਰਿ ਕਰਪਾ ਹਰਿ ਹਰਿ ਨਾਮੁ ਦੀਨੋ ਬਿਨਸਿ ਗਏ ਸਭ ਸੋਗ ਸੰਤਾਪ ॥੧॥ਰਹਾਉ॥**

ਮਾਲਕ ਨੇ ਆਪਣੇ ਦਾਸਾਂ ਦੀ ਰਖਿਆ ਆਪ ਹੀ ਕੀਤੀ ਹੈ । ਕਿਉਂਕਿ ਉਨ੍ਹਾਂ ਨੂੰ ਕਿਰਪਾ ਕਰਕੇ ਆਪਣਾ ਨਾਮ ਬਖ਼ਸ਼ਿਆ ਹੈ ਤੇ ਉਨ੍ਹਾਂ ਦੇ ਸੰਗ ਸਾਡੇ ਸਾਰੇ ਸੋਗ ਸੰਤਾਪ ਨਾਸ ਹੋ ਗਏ ਹਨ । ਪ੍ਰਭੂ ਦੇ ਗੁਣ ਗਾ ਕੇ ਕ੍ਰੋੜਾਂ ਜਨਮਾਂ ਦੀ ਤ੍ਰਿਸ਼ਨਾ ਦੂਰ ਹੋ ਗਈ ਹੈ । ਗੁਰਾਂ ਦੇ ਬਚਨਾਂ ਸੁਣ ਕੇ ਮਾਲਕ ਦਾ ਨਾਮ ਜਪਿਆ ਹੈ ਤੇ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਾਂ ॥੨॥੫॥੮੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੧)**

**ਤਾਪੁ ਲਾਹਿਆ ਗੁਰ ਸਿਰਜਨ ਹਾਰਿ ॥**

**ਸਤਿਗੁਰ ਅਪਨੇ ਕਉ ਬਲਿ ਜਾਈ ਜਿਨਿ ਪੈਜ ਰਾਖੀ ਸਾਰੈ ਸੰਸਾਰਿ ॥੧॥ਰਹਾਉ॥**

ਪੈਦਾ ਕਰਨ ਵਾਲੇ ਮਾਲਕ ਨੇ ਭਗਤ ਜਨਾਂ ਦੇ ਤਿੰਨੋਂ ਤਾਪ ਦੂਰ ਕਰ ਦਿੱਤੇ ਹਨ । ਅਸੀਂ ਆਪਣੇ ਗੁਰਾਂ ਤੋਂ ਕੁਰਬਾਨ ਜਾਂਦੇ ਹਾਂ ਜਿਸ ਨੇ ਸਾਰੇ ਸੰਸਾਰ ਵਿਚ ਇਜ਼ਤ ਰਖ ਲਈ ਹੈ । ਮਾਲਕ ਨੇ ਨਾਮ ਰੂਪ ਅੰਮ੍ਰਿਤ ਦੀ ਵਡੀ

ਦਾਤ ਬਖ਼ਸ਼ੀ ਹੈ । ਜਿਹੜੇ ਸਤਸੰਗ ਵਿਚ ਮਾਲਕ ਦਾ ਜਸ ਗਾਂਦੇ ਹਨ ਉਹ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਹੁੰਦੇ ਹਨ ॥੨॥੬॥੮੬॥

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੨੧)**

**ਸਤਿਗੁਰ ਸਬਦਿ ਉਜਾਰੋ ਦੀਪਾ ॥**

**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ ॥੧॥ਰਹਾਉ॥**

ਗੁਰਾਂ ਦੇ ਉਪਦੇਸ਼ ਦਾ ਦੀਵਾ ਹਿਰਦੇ ਵਿਚ ਐਸਾ ਚਾਨਣਾ ਕਰਦਾ ਹੈ ਕਿ ਅੰਦਰੋਂ ਅਗਿਆਨਤਾ ਦਾ ਅੰਧੇਰਾ ਨਾਸ ਹੋ ਗਿਆ ਹੈ ਤੇ ਗੁਰੂ ਦੀ ਸਿਖਿਆ ਤੇ ਗੁਣਾਂ ਦੀ ਕੋਠੜੀ ਖੁਲ੍ਹ ਗਈ ਹੈ ਤੇ ਗੁਣ ਧਾਰਨ ਕਰ ਲਏ ਹਨ । ਮਾਲਕ ਦੇ ਮਿਲਣ ਨਾਲ ਅਨੰਦ ਹੋ ਗਿਆ ਹੈ ਕਿਉਂਕਿ ਹੰਕਾਰ ਦੂਰ ਹੋ ਗਿਆ ਹੈ ਤੇ ਧੰਧਿਆਂ ਦਾ ਜੰਜਾਲ ਕਟਿਆ ਗਿਆ ਹੈ । ਹੁਣ ਇਕ ਮਾਲਕ ਦਾ ਹੀ ਆਸਰਾ ਹੈ ਜੋ ਬੇਅੰਤ ਤੇ ਸਭ ਤੋਂ ਉੱਚਾ ਹੈ ॥੪॥੧॥੮੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੨)**

**ਬਿਨੁ ਹਰਿ ਕਾਮਿ ਨ ਆਵਤ ਹੇ ॥**

**ਜਾ ਸਿਉ ਰਾਚਿ ਮਾਚਿ ਤੁਮ ਲਾਗੇ ਓਹ ਮੋਹਨੀ ਮੋਹਾਵਤ ਹੇ ॥੧॥ਰਹਾਉ॥**

ਹੇ ਭਾਈ ! ਨਾਮ ਤੋਂ ਬਿਨਾਂ ਹੋਰ ਕੋਈ ਪਦਾਰਥ ਕੰਮ ਨਹੀਂ ਆਉਂਦਾ । ਜਿਸ ਮਾਇਆ ਦੇ ਨਾਲ ਬਹੁਤ ਪ੍ਰੀਤੀ ਕਰਕੇ ਪ੍ਰਸੰਨ ਹੁੰਦੇ ਹੋ ਉਹ ਮੋਹਣੀ ਮਾਇਆ ਸਾਰਿਆਂ ਜੀਆਂ ਨੂੰ ਠਗਦੀ ਜਾਂ ਲੁਟਦੀ ਹੈ । ਇਹ ਮਾਇਆ, ਸੋਨਾ ਇਸਤ੍ਰੀ ਤੇ ਸੁੰਦਰ ਸੇਜ ਇਕ ਛਿਨ ਵਿਚ ਆਦਮੀ ਛੱਡ ਜਾਂਦਾ ਹੈ । ਸੋ ਇਸ ਦੇਹੀ ਦਾ ਕੀ ਮਾਣ ? ਇਸ ਬੇਸਮਝ ਆਦਮੀ ਨੂੰ ਹੰਕਾਰ ਕਰਕੇ ਕੁਝ ਨਜ਼ਰ ਨਹੀਂ ਆਉਂਦਾ ਸੋ ਬੰਧਨਾਂ ਤੋਂ ਮੁਕਤ ਹੋਣ ਲਈ ਮਾਲਕ ਨੂੰ ਧਿਆਵਣਾ ਚਾਹੀਦਾ ਹੈ ॥੪॥੨॥੮੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੨)**

**ਹਰਿ ਹਰਿ ਨਾਮੁ ਅਪਾਰ ਅਮੋਲੀ ॥**

**ਪ੍ਰਾਨ ਪਿਆਰੋ ਮਨਹਿ ਅਧਾਰੋ ਚੀਤਿ ਚਿਤਵਉ ਜੈਸੇ ਪਾਨ ਤੰਬੋਲੀ ॥੧॥ਰਹਾਉ॥**

ਹਰੀ ਦਾ ਨਾਮ ਹੀ ਬੇਅੰਤ ਤੇ ਅਮੋਲਕ ਹੈ । ਉਸ ਨਾਮ ਨੂੰ ਮੈਂ ਹਿਰਦੇ ਵਿਚ ਇਸ ਤਰ੍ਹਾਂ ਚੇਤੇ ਕਰਦਾ ਹਾਂ ਜਿਵੇਂ ਪਾਨਾਂ ਨੂੰ (ਤੰਬੋਲੀ) ਗਲ ਜਾਣ ਤੋਂ ਡਰਦਾ ਰਹਿੰਦਾ ਹੈ । ਇਸੇ ਤਰ੍ਹਾਂ ਨਾਮ ਦਾ ਯਾਦ ਰਖਣਾ ਮੈਨੂੰ ਪ੍ਰਾਣਾਂ ਵਰਗਾ ਪਿਆਰਾ ਹੈ ਤੇ ਮਨ ਦਾ ਆਸਰਾ ਹੈ । ਜੋ ਵਡੇ ਭਾਗਾਂ ਵਾਲੇ ਹਨ ਉਹ ਪ੍ਰਭੂ ਪ੍ਰਤੀ ਤੋਂ ਵਿਛੜਦੇ ਨਹੀਂ । ਮੇਰੇ ਵਿਚ ਕੋਈ ਗੁਣ ਨਹੀਂ ਪਰ ਗੁਰੂ ਦੀ ਕਿਰਪਾ ਕਰਕੇ ਮਾਲਕ ਨਾਲ ਮੇਲ ਹੋ ਗਿਆ ਹੈ ॥੨॥੩॥੮੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੨)**

**ਗੋਬਿੰਦ ਗੋਬਿੰਦ ਗੋਬਿੰਦ ਮਈ ॥**

**ਜਬ ਤੇ ਭੇਟੇ ਸਾਧ ਦਇਆਰਾ ਤਬ ਤੇ ਦੁਰਮਤਿ ਦੂਰਿ ਭਈ ॥੧॥ਰਹਾਉ॥**

ਹੁਣ ਗੋਬਿੰਦ ਦਾ ਸਿਮਰਨ ਕਰਦਿਆਂ (ਗੋਬਿੰਦ) ਮਾਲਕ ਦਾ ਸਰੂਪ ਹੀ ਹੋ ਗਏ ਹਾਂ । ਜਦੋਂ ਤੋਂ ਦਿਆਲੂ ਸੰਤ ਮਿਲੇ ਹਨ ਉਦੋਂ ਤੋਂ ਖੋਟੀ ਮਤ (ਮਨਮਤਿ) ਚਲੀ ਗਈ ਹੈ । ਦਿਆਲੂ ਮਾਲਕ ਨੇ ਸ਼ਾਂਤੀ ਬਖ਼ਸ਼ੀ ਹੈ ਤੇ ਸਤ

ਸੰਤੋਖ ਆਦਿ ਗੁਣਾਂ ਦੀ ਸਿਖਿਆ ਦਿਤੀ ਹੈ। ਜਿਨ੍ਹਾਂ ਨੇ ਮਾਲਕ ਨੂੰ ਪਛਾਣਿਆ ਹੈ ਉਨ੍ਹਾਂ ਨੂੰ ਸਭ ਸੋਝੀ ਆਈ ਹੈ ॥੨॥੪॥੯੦॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੨)**

**ਕਿਆ ਕਥੀਐ ਕਿਛੁ ਕਥਨੁ ਨ ਜਾਈ ॥**

**ਜਹ ਜਹ ਦੇਖਾ ਤਹ ਰਹਿਆ ਸਮਾਈ ॥੧॥ਰਹਾਉ॥**

ਹੇ ਮਾਲਕ ! ਤੇਰਾ ਰੂਪ ਕੁਝ ਕਥਨ ਨਹੀਂ ਕੀਤਾ ਜਾਂਦਾ ਸੋ ਅਸੀਂ ਕੀ ਕਹਿ ਸਕਦੇ ਹਾਂ ? ਮੈਂ ਜਿਧਰ ਵੀ ਦੇਖਦਾ ਹਾਂ ਤੂੰ ਹਰ ਥਾਂ ਮਿਲਿਆ ਨਜ਼ਰ ਆਂਵਦਾ ਹੈ। ਜਿਹੜਾ ਥਾਂ ਜਮਾਂ ਕਰਕੇ ਬੜਾ ਡਰਾਉਣਾ ਹੈ ਉਥੇ ਵੀ ਤੂੰ ਸਹਾਈ ਹੁੰਦਾ ਹੈਂ ਸੋ ਮੈਂ ਤੇਰੀ ਸ਼ਰਨ ਫੜੀ ਹੈ ॥੨॥੫॥੯੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੨)**

**ਕਿਤੁ ਬਿਧੀਐ ਕਿਤੁ ਸੰਜਮਿ ਪਾਈਐ ॥**

**ਕਹੁ ਸੁਰ ਜਨ ਕਿਤੁ ਜੁਗਤੀ ਧਿਆਈਐ ॥੧॥ਰਹਾਉ॥**

ਕਿਸ ਰੀਤੀ ਜਾਂ ਕਿਸ ਜਤਨ ਨਾਲ ਮਾਲਕ ਨੂੰ ਲਭੀਏ। ਹੇ ਦੇਵਤਾ ਸਰੂਪ ਸੰਤ ਜਨੋ ! ਉਸ ਮਾਲਕ ਨੂੰ ਕਿਸ ਜੁਗਤੀ ਨਾਲ ਯਾਦ ਕੀਤਾ ਜਾਵੇ ? ਹੇ ਮਾਲਕ ! ਅਸੀਂ ਸੁਣਿਆ ਹੈ ਤੂੰ ਸੰਤਾਂ ਦੇ ਨਾਲ ਮਿਲਣ ਕਰਕੇ ਦਰਸ਼ਨ ਦਿੰਦਾ ਹੈ। ਹੇ ਸੁਖਾਂ ਦੇ ਸਮੁੰਦ੍ਰ ਮਾਲਕ ! ਸਾਨੂੰ ਤਾਂ ਤੇਰੇ ਨਾਮ ਦੀ ਓਟ ਹੀ ਹੈ ॥੨॥੬॥੯੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੩)**

**ਸੰਤ ਸਰਣਿ ਸੰਤ ਟਹਲ ਕਰੀ ॥**

**ਧੰਧੁ ਬੰਧੁ ਅਰੁ ਸਗਲ ਜੰਜਾਰੋ ਅਵਰ ਕਾਜ ਤੇ ਛੂਟਿ ਪਰੀ ॥੧॥ਰਹਾਉ॥**

ਮੈਂ ਸੰਤਾਂ ਦੀ ਸ਼ਰਨ ਵਿਚ ਸੰਤਾਂ ਦੀ ਸੇਵਾ ਕੀਤੀ ਹੈ। ਧੰਦਿਆਂ ਦੇ ਬੰਧਨ ਤੇ ਸਾਰੇ ਜੰਜਾਲਾਂ ਤੋਂ ਜਾਂ ਫ਼ਾਲਤੂ ਕੰਮਾਂ ਤੋਂ ਛੁਟਕਾਰਾ ਮਿਲ ਗਿਆ ਹੈ। ਗੁਰਾਂ ਦੀ ਕਿਰਪਾ ਨਾਲ ਸਾਨੂੰ ਸੁਖ ਤੇ ਅਨੰਦ ਦੀ ਪ੍ਰਾਪਤੀ ਹੋਈ ਹੈ। ਹੁਣ ਮੈਂ ਮਾਲਕ ਨੂੰ ਜਾਣ ਲਿਆ ਹੈ ਜੋ ਸਾਰਿਆਂ ਵਿਚ ਮਿਲਿਆ ਹੋਇਆ ਹੈ ॥੨॥੭॥੯੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੩)**

**ਮਨ ਕਿਆ ਕਹਤਾ ਹਉ ਕਿਆ ਕਹਤਾ ॥**

**ਜਾਨ ਪ੍ਰਬੀਨ ਠਾਕੁਰ ਪ੍ਰਭ ਮੇਰੇ ਤਿਸੁ ਆਗੈ ਕਿਆ ਕਹਤਾ ॥੧॥ਰਹਾਉ॥**

ਹੇ ਮਾਲਕ ! ਮਨ ਮੈਨੂੰ ਕੀ ਆਖਦਾ ਹੈ ਕਿ ਵਿਸ਼ਿਆਂ ਦਾ ਅਨੰਦ ਲੈ ਅਤੇ ਮੈਂ ਮਨ ਨੂੰ ਕੀ ਆਖਦਾ ਹਾਂ ਕਿ ਭਜਨ ਵਿਚ ਲਗ। ਹੇ ਮੇਰੇ ਮਾਲਕ ! ਦਿਲ ਦੀਆਂ ਬੁਝਣ ਵਾਲੇ। ਮੈਂ ਤੇਰੇ ਅਗੇ ਇਸ ਦਾ ਕੀ ਹਾਲ ਆਖਾਂ (ਬਾਹਰੋਂ ਆਖਦਾ ਹਾਂ ਕਿ ਮੈਂ ਤੇਰਾ ਹਾਂ ਪਰ ਅੰਦਰੋਂ ਜਗਤ (ਮਾਇਆ) ਵਲ ਲਗਾ ਹਾਂ। ਹੇ ਮਾਲਕ ! ਜਦੋਂ ਗੁਰੂ ਦਿਆਲੂ ਹੋ ਜਾਣ ਤਾਂ ਤੇਰਾ ਪ੍ਰੇਮ ਕਦੀ ਨਹੀਂ ਘਟਦਾ ॥੨॥੮॥੯੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੩)**

**ਨਿੰਦਕੁ ਐਸੇ ਹੀ ਝਰਿ ਪਰੀਐ ॥**

**ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ ॥੧॥ਰਹਾਉ॥**

ਹੇ ਭਾਈ ! ਨਿੰਦਕ ਤਾਂ ਇਸੇ ਤਰ੍ਹਾਂ ਹੀ ਨਾਸ ਹੋ ਜਾਂਦੇ ਹਨ । ਤੁਸੀਂ ਇਹ ਪ੍ਰਮਾਣ ਪ੍ਰਗਟ ਹੀ ਸੁਣੋ ਕਿ ਕਲਰ ਲਗਣ ਨਾਲ ਕੰਧ ਡਿਗ ਪੈਂਦੀ ਹੈ । ਨਿੰਦਕ ਤਾਂ ਬੁਰਾ ਹੀ ਸੋਚਦਾ ਮਰ ਜਾਂਦਾ ਹੈ । ਪਰ ਦਾਸਾਂ ਦਾ ਰਾਖਾ ਤਾਂ ਮਾਲਕ ਆਪ ਹੈ, ਇਸ ਮਨੁੱਖ ਦੇ ਹਥ ਕੁਝ ਨਹੀਂ ਹੈ ॥੨॥੯॥੯੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੩)**

**ਐਸੇ ਕਾਹੇ ਭੂਲਿ ਪਰੇ ॥**

**ਕਰਹਿ ਕਰਾਵਹਿ ਮੂਕਰਿ ਪਾਵਹਿ ਪੇਖਤ ਸੁਨਤ ਸਦਾ ਸੰਗਿ ਹਰੇ ॥੧॥ਰਹਾਉ॥**

ਹੇ ਭਾਈ ! ਤੁਸੀਂ ਇਸ ਤਰ੍ਹਾਂ ਕਿਉਂ ਭੁਲ ਗਏ ਹੋ? ਖੋਟੇ ਕਰਮਾਂ ਨੂੰ ਆਪ ਕਰਦੇ ਤੇ ਕਰਾਉਂਦੇ ਹੋਏ ਫੇਰ ਤੁਸੀਂ ਮੁਕਰ ਪੈਂਦੇ ਹੋ (ਕਿ ਤੁਸਾਂ ਨਹੀਂ ਕੀਤੇ) । ਤੁਹਾਡੇ ਕਰਮਾਂ ਨੂੰ ਤਾਂ ਉਹ ਇਕ ਮਾਲਕ ਸਦਾ ਹੀ ਤੁਹਾਡੇ ਨਾਲ ਹੋ ਕੇ ਵੇਖਦਾ ਹੈ । ਤੁਸਾਂ ਨਾਮ ਵਰਗੇ ਸੋਨੇ ਨੂੰ ਤਾਂ ਛੱਡ ਦਿਤਾ ਹੈ ਪਰ ਇਸਤ੍ਰੀ, ਪੁਤ੍ਰ ਆਦਿ ਨਾਲ ਪਿਆਰ ਪਾਇਆ ਹੋਇਆ ਹੈ । ਇਹ ਮੂਰਖ ਇਨਸਾਨ ਤਾਂ ਅੰਨ੍ਹੇ ਖੂਹ ਵਿਚ ਡਿਗ ਕੇ ਬੰਧਨਾਂ ਵਿਚ ਪਿਆ ਹੋਇਆ ਹੈ ਪਰ ਜਦੋਂ ਮਾਲਕ ਦੀ ਕਿਰਪਾ ਹੁੰਦੀ ਹੈ ਤਾਂ ਉਹ ਉਥੋਂ ਕੱਢ ਲੈਂਦਾ ਹੈ ॥੨॥੧੦॥੯੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੩)**

**ਮਨ ਤਨ ਰਸਨਾ ਹਰਿ ਚੀਨਾ ॥**

**ਭਏ ਅਨੰਦਾ ਮਿਟੇ ਅੰਦੇਸੇ ਸਰਬ ਸੂਖ ਮੋਕਉ ਗੁਰਿ ਦੀਨਾ ॥੧॥ਰਹਾਉ॥**

ਹੁਣ ਅਸਾਂ ਗੁਰਾਂ ਦੀ ਕਿਰਪਾ ਨਾਲ ਮਾਲਕ ਨੂੰ ਮਨ, ਤਨ ਤੇ ਰਸਨਾ ਕਰਕੇ ਜਾਣਿਆ ਹੈ । ਇਸ ਲਈ ਸਾਨੂੰ ਆਤਮਕ ਅਨੰਦ ਦੀ ਪ੍ਰਾਪਤੀ ਹੋ ਗਈ ਹੈ ਅਤੇ ਸਾਡੇ ਸਾਰੇ ਸੰਸੇ ਮਿਟ ਗਏ ਹਨ ਕਿਉਂ ਕਿ ਗੁਰੂ ਨੇ ਸਾਰਿਆਂ ਸੁਖਾਂ ਦਾ ਦਾਤਾ ਨਾਮ ਮੈਨੂੰ ਬਖ਼ਸ਼ਸ਼ ਕੀਤਾ ਹੈ । ਮੂਰਖਤਾ ਤੋਂ ਹੁਣ ਹਰ ਤਰ੍ਹਾਂ ਦੀ ਸੋਝੀ ਹੋ ਗਈ ਹੈ । ਉਹ ਮਾਲਕ ਹੱਥ ਦੇ ਕੇ ਰਖ ਲੈਂਦਾ ਹੈ ਕਿਉਂਕਿ ਅਸਾਂ ਮਾਲਕ ਨਾਲ ਹੀ ਪ੍ਰੀਤੀ ਕੀਤੀ ਹੈ ॥੨॥੨੧॥੯੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੩)**

**ਗੁਰਿ ਪੂਰੈ ਮੇਰੀ ਰਾਖਿ ਲਈ ॥**

**ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ ॥੧॥ਰਹਾਉ॥**

ਪੂਰੇ ਗੁਰੂ ਨੇ ਮੇਰੀ ਇਜ਼ਤ (ਲਜਿਆ) ਰਖ ਲਈ ਹੈ । ਉਸ ਪ੍ਰਭੂ ਨੇ ਨਾਮ ਅੰਮ੍ਰਿਤ ਦੀ ਦਾਤ ਬਖ਼ਸ਼ੀ ਹੈ ਜਿਸ ਕਰਕੇ ਮੇਰੀ ਜਨਮਾਂ ਦੇ ਪਾਪਾਂ ਦੀ ਮੈਲ ਦੂਰ ਹੋ ਗਈ ਹੈ । ਮੇਰੇ ਮਾਲਕ ਦਾ ਵਡਾ ਪਰਤਾਪ ਹੈ ਤੇ ਅਸਾਂ ਉਸ ਮਾਲਕ ਦੀ ਸ਼ਰਨ ਲਈ ਹੈ ॥੨॥੧੨॥੯੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੪)**

**ਸਦਾ ਸਦਾ ਜਪੀਐ ਪ੍ਰਭ ਨਾਮ ॥**

**ਜਰਾ ਮਰਾ ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ ॥੧॥ਰਹਾਉ॥**

ਹੇ ਭਾਈ ! ਹਮੇਸ਼ਾਂ ਤੇ ਹਰ ਵਕਤ ਉਸ ਮਾਲਕ ਦੇ ਨਾਮ ਨੂੰ ਜਪਣਾ ਚਾਹੀਦਾ ਹੈ । ਉਸ ਪ੍ਰਭੂ ਦਾ ਨਾਮ ਸਿਮਰਨ ਕਰਨ ਨਾਲ ਇਸ ਲੋਕ ਵਿਚ ਬੁਢੇਪੇ ਦਾ ਜਾਂ ਮੌਤ ਦਾ ਰਤਾ ਵੀ ਡਰ ਤੇ ਦੁਖ ਨਹੀਂ ਲਗਦਾ ਅਤੇ ਦਰਗਾਹ ਵਿਚ ਵੀ ਸਾਰੇ ਕੰਮ ਪੂਰੇ ਹੋਣਗੇ । ਆਪਣਾ ਹੰਕਾਰ ਤਿਆਗ ਕੇ ਗੁਰੂ ਤੋਂ ਇਹ ਨਾਮ ਦਾ ਖ਼ਜ਼ਾਨਾ ਪਾਈਦਾ ਹੈ । ਫਿਰ ਉਸ ਮਾਲਕ ਦੀ ਸ਼ਰਨ ਪਈਏ ਜੋ ਸਾਰੇ ਜਹਾਨ ਦਾ ਬਣਾਨ ਵਾਲਾ ਹੈ ॥੨॥੧੩॥੯੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੪)**

**ਮਨ ਤਨ ਅੰਤਰਿ ਪ੍ਰਭੁ ਆਹੀ ॥**

**ਹਰਿ ਗੁਨ ਗਾਵਤ ਪਰਉਪਕਾਰ ਨਿਤ ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ ॥੧॥ਰਹਾਉ॥**

ਜਿਨ੍ਹਾਂ ਸੰਤਾਂ ਦੇ ਮਨ ਤਨ ਅੰਦਰ ਮਾਲਕ ਦਾ ਨਾਮ ਵਸਦਾ ਹੈ । ਉਹ ਰੋਜ਼ ਹੀ ਮਾਲਕ ਦੇ ਗੁਣ ਗਾਂਦੇ ਹਨ ਤੇ ਪਰਉਪਕਾਰ ਕਰਦੇ ਹਨ । ਇਸ ਲਈ ਉਨ੍ਹਾਂ ਦੀ ਰਸਨਾ ਦਾ ਮੁਲ ਅਸੀਂ ਨਹੀਂ ਪਾ ਸਕਦੇ ਕਿਉਂਕਿ ਉਨ੍ਹਾਂ ਦਾ ਉਪਦੇਸ਼ ਮੁਕਤ ਦਾਤਾ ਹੈ । ਉਨ੍ਹਾਂ ਦੀ ਸਾਰੀ ਕੁਲ ਇਕ ਪਲ ਵਿਚ ਤਰ ਜਾਂਦੀ ਹੈ । ਉਨ੍ਹਾਂ ਨੇ ਵਿਸ਼ੇ ਵਿਕਾਰਾਂ ਤੇ ਕਾਬੂ ਪਾ ਲਿਆ ਹੈ । ਐਸੇ ਭਗਤ ਮਾਲਕ ਦੇ ਦਾਸ ਹਨ ॥੨॥੧੪॥੧੦੦॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੪)**

**ਧੀਰਉ ਦੇਖਿ ਤੁਮਾਰੇ ਰੰਗਾ ॥**

**ਤੂ ਹੀ ਸੁਆਮੀ ਅੰਤਰਜਾਮੀ ਤੂ ਹੀ ਵਸਹਿ ਸਾਧ ਕੈ ਸੰਗਾ ॥੧॥ਰਹਾਉ॥**

ਹੇ ਮਾਲਕ ! ਮੈਂ ਤੇਰੇ ਅਚਰਜ ਤਮਾਸ਼ਿਆਂ ਨੂੰ ਦੇਖ ਕੇ ਧੀਰਜ ਵਾਲਾ ਹੋ ਗਿਆ ਹਾਂ । ਤੂੰ ਤਾਂ ਅੰਤਰਜਾਮੀ ਮਾਲਕ ਹੈਂ ਤੇ ਸੰਤਾਂ ਦੇ ਨਾਲ ਵਸਦਾ ਹੈ । ਤੂੰ ਇਕ ਛਿਨ ਵਿਚ ਗਰੀਬ ਨੂੰ ਵਡਿਆਈ ਦਿੰਦਾ ਹੈ ਤੇ ਕੀੜੇ ਨੂੰ ਰਾਜ ਬਖ਼ਸ਼ ਦਿੰਦਾ ਹੈ । ਮੈਂ ਤਾਂ ਇਹ ਹੀ ਦਾਨ ਮੰਗਦਾ ਹਾਂ ਕਿ ਤੂੰ ਮੈਨੂੰ ਕਦੀ ਵੀ ਨਾ ਭੁਲੇਂ ॥੨॥੧॥੧੦੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੪)**

**ਅਚੁਤ ਪੂਜਾ ਜੋਗ ਗੋਪਾਲ ॥**

**ਮਨੁ ਤਨੁ ਅਰਪਿ ਰਖਉ ਹਰਿ ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ ॥੧॥ਰਹਾਉ॥**

ਹੇ ਨਾ ਡਿਗਣ ਵਾਲੇ (ਅਟੱਲ) ਗੁਪਾਲ ਮਾਲਕ ! ਤੂੰ ਹੀ ਹਮੇਸ਼ਾਂ ਪੂਜਾ ਕਰਾਉਣ ਜੋਗ ਹੈ । ਹੇ ਮਾਲਕ ! ਮੈਂ ਆਪਣਾ ਮਨ ਤੇ ਤਨ ਤੇਰੇ ਅਗੇ ਅਰਪਨ ਕਰਦਾ ਹਾਂ । ਤੂੰ ਸਾਰਿਆਂ ਜੀਆਂ ਦੇ ਪਾਲਣ ਵਾਲਾ ਹੈ । ਆਪਣੇ ਦਾਸ ਨੂੰ ਤਾਂ ਗਲ ਨਾਲ ਲਾ ਕੇ ਰਖਦਾ ਹੈਂ ਤੇ ਸਾਰੇ ਸੰਤਾਂ ਦਾ ਧਨ ਮਾਲ ਵੀ ਤੂੰ ਆਪ ਹੈਂ । ਮੈਂ ਤਾਂ ਸੰਤਾਂ ਦੀ ਚਰਨ ਧੂੜ ਦਾ ਹੀ ਜਾਚਕ ਹਾਂ ॥੨॥੧੬॥੧੦੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੫)**

**ਸਿਮਰਤ ਨਾਮੁ ਕੋਟਿ ਜਤਨ ਭਏ ॥**

**ਸਾਧ ਸੰਗਿ ਮਿਲਿ ਹਰਿ ਗੁਨ ਗਾਏ ਜਮ ਦੂਤਨ ਕਉ ਤ੍ਰਾਸ ਹਏ ॥੧॥ਰਹਾਉ॥**

ਪ੍ਰਭੂ ਦਾ ਨਾਮ ਸਿਮਰਨ ਕਰਨ ਨਾਲ ਸਾਰੇ (ਕ੍ਰੋੜਾਂ) ਜਤਨ ਹੋ ਜਾਂਦੇ ਹਨ ਤੇ ਸਾਰੇ ਕੰਮ ਸੰਵਰ ਜਾਂਦੇ ਹਨ। ਸੰਤਾਂ ਦੀ ਸੰਗਤ ਵਿਚ ਮਿਲ ਕੇ ਅਸੀਂ ਮਾਲਕ ਦੇ ਗੁਣ ਗਾਂਦੇ ਹਾਂ। ਇਸ ਲਈ ਜਮਾਂ ਦਾ ਡਰ (ਮੌਤ ਦਾ ਡਰ) ਨਾਸ ਹੋ ਗਿਆ ਹੈ। ਜਨਮਾਂ ਦੇ ਪਾਪ ਕਟੇ ਗਏ ਹਨ ਤੇ ਜਨਮ ਮਰਨ ਦਾ ਡਰ ਦੂਰ ਹੋ ਗਿਆ ਹੈ। ਹੇ ਦਾਤੇ ! ਸਾਡੇ ਤੇ ਕਿਰਪਾ ਕਰੋ ਜੋ ਅਸੀਂ ਤੇਰਾ ਜਸ ਗਾਂਦੇ ਰਹੀਏ ॥੧॥੧੭॥੧੦੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੫)**

**ਸੁਲਹੀ ਤੇ ਨਾਰਾਇਣ ਰਾਖੁ ।**

**ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇਆ ਮੂਆ ਨਾ ਪਾਕ ॥੧॥ਰਹਾਉ॥**

ਹੇ ਭਾਈ (ਸਿਖੋ) ! ਸਾਨੂੰ ਸੁਲਹੀ ਤੋਂ ਮਾਲਕ ਨੇ ਬਚਾ ਲਿਆ ਹੈ। ਉਸ ਸੁਲਹੀ ਦਾ ਹਥ (ਮਾਰ ਕਰਨ ਵਾਲਾ) ਸਾਡੇ ਨੇੜੇ ਵੀ ਨਹੀਂ ਪਹੁੰਚਿਆ ਤੇ ਉਹ ਸੜ ਕੇ ਅਪਵਿਤ੍ਰ ਹੋ ਕੇ ਮਰ ਗਿਆ ਹੈ। ਜਿਸ ਨੇ ਪੈਦਾ ਕੀਤਾ ਉਸ ਮਾਲਕ ਨੇ ਨਰਕ ਵਿਚ ਧੱਕ ਦਿੱਤਾ ਹੈ। ਅਸੀਂ ਉਸ ਮਾਲਕ ਤੋਂ ਕੁਰਬਾਨ ਹਾਂ ॥੨॥੧੮॥੧੦੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੫)**

**ਪੂਰੇ ਗੁਰ ਕੀ ਪੂਰੀ ਸੇਵ ॥**

**ਆਪੇ ਆਪਿ ਵਰਤੈ ਸੁਆਮੀ ਕਾਰਜੁ ਰਾਸਿ ਕੀਆ ਗੁਰਦੇਵ ॥੧॥ਰਹਾਉ॥**

ਪੂਰੇ ਗੁਰਾਂ ਦੀ ਸੇਵਾ ਵੀ ਸਫਲ ਹੀ ਹੁੰਦੀ ਹੈ। ਉਸ ਸੇਵਾ ਤੋਂ ਇਸ ਤਰ੍ਹਾਂ ਦੀ ਸੋਝੀ ਹੋ ਗਈ ਹੈ ਕਿ ਸਾਰੇ ਥਾਂ ਉਹ ਮਾਲਕ ਹੀ ਵਰਤ ਰਿਹਾ ਹੈ। ਇਸੇ ਲਈ ਸਾਡਾ ਸਾਰਾ ਕੰਮ (ਮੁਕਤੀ ਵਾਲਾ) ਵੀ ਮਾਲਕ ਨੇ ਸਿਰੇ ਚਾੜ੍ਹਿਆ ਹੈ। ਮੇਰੇ ਮਾਲਕ ਦੀ ਇਹ ਹੀ ਵਡਿਆਈ ਹੈ ਕਿ ਆਪਣੇ ਸੇਵਕ ਦੀ ਆਪ ਹੀ ਰਖਿਆ ਕਰਦਾ ਹੈ। ਸੋ ਮਾਲਕ ਦਾ ਨਾਮ ਮੰਤ੍ਰ ਜਪ ਕੇ ਅਸੀਂ ਵੀ ਨਿਰਮਲ ਹੋ ਗਏ ਹਾਂ ॥੨॥੧੯॥੧੦੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੫)**

**ਤਾਪ ਪਾਪ ਤੇ ਰਾਖੇ ਆਪ ॥**

**ਸੀਤਲ ਭਏ ਗੁਰਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ ॥੧॥ਰਹਾਉ॥**

ਮਾਲਕ ਨੇ ਆਪ ਹੀ ਸਾਨੂੰ ਦੁਖਾਂ ਤੇ ਪਾਪਾਂ ਤੋਂ ਬਚਾ ਲਿਆ ਹੈ। ਗੁਰਾਂ ਦੀ ਚਰਨੀ ਲਗ ਕੇ ਸਾਡਾ ਮਨ ਸ਼ਾਂਤ ਹੋ ਗਿਆ ਹੈ ਤੇ ਟਿਕ ਗਿਆ ਅਤੇ ਹਰੀ ਦਾ ਨਾਮ ਹਿਰਦੇ ਵਿਚ ਵਸ ਗਿਆ ਹੈ। ਹੁਣ ਤ੍ਰਿਸ਼ਨਾ ਬੁਝ ਗਈ ਹੈ ਤੇ ਮਨ ਤਨ ਸਚ ਨੂੰ ਪਾ ਕੇ ਤ੍ਰਿਪਤ ਹੋ ਗਿਆ ਹੈ। ਅਸੀਂ ਭਗਤਾਂ ਦੇ ਪਿਆਰੇ ਮਾਲਕ ਦਾ ਪ੍ਰੇਮ ਨਾਲ ਨਾਮ ਜਪਦੇ ਹਾਂ ॥੨॥੨੦॥੧੦੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੬)**

**ਜਿਸ ਤੇ ਉਪਜਿਆ ਤਿਸਹਿ ਪਛਾਨੁ ॥**

**ਪਾਰਬ੍ਰਹਮੁ ਪਰਮੇਸਰੁ ਧਿਆਇਆ ਕੁਸਲ ਖੇਮ ਹੋਏ ਕਲਿਆਨ ॥੧॥ਰਹਾਉ॥**

ਜਿਸ ਮਾਲਕ ਤੋਂ ਅਸੀਂ ਪੈਦਾ ਹੋਏ ਸਾਂ, ਉਸ ਪ੍ਰਭੂ ਨੂੰ ਗੁਰਾਂ ਦੁਆਰੇ ਪਛਾਣ ਲਿਆ ਹੈ। ਹੁਣ ਉਸ ਪ੍ਰਮੇਸ਼ਰ ਨੂੰ ਧਿਆ ਕੇ ਅਸੀਂ ਆਤਮਕ ਅਨੰਦ ਮਾਣਦੇ ਹਾਂ ਤੇ ਸਾਨੂੰ ਮੁਕਤੀ (ਬੰਧਨਾਂ ਤੋਂ) ਪ੍ਰਾਪਤ ਹੋ ਗਈ ਹੈ। ਵਡੇ ਭਾਗਾਂ ਵਾਲੇ ਹੀ ਪ੍ਰਭੂ ਦਾ ਮੇਲ ਪਾਂਦੇ ਹਨ। ਹੁਣ ਹਨੇਰਾ ਦੂਰ ਹੋ ਗਿਆ ਹੈ ਤੇ ਗਿਆਨ ਦਾ ਚਾਨਣਾ ਹੋ ਗਿਆ ਹੈ ॥੨॥੨੧॥੧੦੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੬)**

**ਦੋਵੈ ਥਾਵ ਰਖੇ ਗੁਰ ਸੂਰੇ ॥**

**ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲ ਪੂਰੇ ॥੧॥ਰਹਾਉ॥**

ਗੁਰੂ ਸੂਰਮੇ ਨੇ ਸਾਡਾ ਲੋਕ ਪ੍ਰਲੋਕ ਸਵਾਰ ਦਿਤਾ ਹੈ ਤੇ ਸਾਰੇ ਦੁਖ ਕਲੇਸ਼ ਨਾਸ ਕਰ ਦਿੱਤੇ ਹਨ। ਉਸ ਮਾਲਕ ਨੇ ਦੋਵੇਂ ਲੋਕ ਸਵਾਰ ਦਿਤੇ ਹਨ ਤੇ ਸਾਡੇ ਸਾਰੇ ਕੰਮ ਵੀ ਸਵਰ ਗਏ ਹਨ। ਸੰਤਾਂ ਦੀ ਚਰਨ ਧੂੜ ਵਿਚ ਇਸ਼ਨਾਨ ਕਰਕੇ ਸਾਡੇ ਜਨਮ ਮਰਨ ਦੇ ਦੁਖ ਵੀ ਦੂਰ ਕਰ ਦਿੱਤੇ ਹਨ। ਹੁਣ ਮਾਲਕ ਦੀ ਸ਼ਰਨ ਵਿਚ ਮਾਲਕ ਨੂੰ ਅੰਦਰ ਬਾਹਰ ਹਰ ਥਾਂ ਵੇਖ ਲਿਆ ਹੈ ॥੨॥੨੨॥੧੦੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੬)**

**ਦਰਸਨ ਦੇਖਤ ਦੋਖ ਨਸੇ ॥**

**ਕਬਹੁ ਨ ਹੋਵਹੁ ਦ੍ਰਿਸਟਿ ਅਗੋਚਰ ਜੀਅ ਕੈ ਸੰਗਿ ਬਸੇ ॥੧॥ਰਹਾਉ॥**

ਹੇ ਮਾਲਕ ! ਤੇਰਾ ਦਰਸ਼ਨ ਕਰਕੇ ਸਾਡੇ ਸਾਰੇ ਦੋਖ (ਦੁਖ ਦਰਦ ਪਾਪ) ਦੂਰ ਹੋ ਗਏ ਹਨ। ਹੁਣ ਤੁਸੀਂ ਸਾਡੇ ਜੀਅ ਨਾਲ ਹੀ ਵਸਦੇ ਨਜ਼ਰ ਆਉਂਦੇ ਹੋ ਤੇ ਸਾਡੀ ਅੱਖਾਂ ਤੋਂ ਕਦੀ ਵੀ ਦੂਰ ਨਹੀਂ ਹੁੰਦੇ। ਤੂੰ ਹੀ ਸਾਡੇ ਪ੍ਰਾਣਾਂ ਦਾ ਆਸਰਾ ਹੈਂ। ਹੇ ਪ੍ਰਭੂ ! ਤੂੰ ਆਪ ਹੀ ਸਾਡੇ ਹਿਰਦੇ ਵਿਚ ਆਪਣੀ ਪ੍ਰੀਤ ਲਗਾਈ ਹੈ ਸੋ ਅਠੇ ਪਹਰ ਤੇਰਾ ਨਾਮ ਜਪਦੇ ਹਾਂ ॥੨॥੨੩॥੧੦੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੬)**

**ਤਨੁ ਧਨੁ ਜੋਬਨੁ ਚਲਤ ਗਇਆ ॥**

**ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰ ਭਇਆ ॥੧॥ਰਹਾਉ॥**

ਨਾਮ ਤੋਂ ਬਿਨਾਂ ਤਨ, ਧਨ ਤੇ ਜੁਆਨੀ ਦਾ, ਜੋ ਪਦਾਰਥਾਂ ਦੀ ਦੌਲਤ ਇਕਠੀ ਕੀਤੀ ਸੀ, ਉਹ ਸਾਰੀ ਅਜਾਂਈ ਹੀ ਚਲੀ ਗਈ। ਪਰ ਮਾਲਕ ਦੇ ਨਾਮ ਦਾ ਸਿਮਰਨ ਜਾਂ ਭਜਨ ਨਹੀਂ ਕੀਤਾ ਤੇ ਵਿਕਾਰਾਂ ਵਿਚ ਖਚਤ ਇਹ ਉਮਰ ਰੂਪੀ ਰਾਤ ਗੁਜ਼ਰ ਗਈ ਤੇ ਕਾਲ ਰੂਪ ਸੂਰਜ ਦਾ ਦਿਨ ਚੜ੍ਹ ਪਿਆ ਹੈ। ਪਾਪ ਕਰਦਿਆਂ ਕਦੀ ਸੰਕੋਚ ਨਹੀਂ ਕੀਤਾ। ਜਦੋਂ ਮਾਲਕ ਦੀ ਸ਼ਰਨ ਆਏ ਤਾਂ ਮਾਲਕ ਨੇ ਬਾਂਹ ਪਕੜ ਕੇ ਬਚਾ ਲਿਆ ॥੨॥੨੪॥੧੧੦॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੬)**

**ਅਪਨਾ ਪ੍ਰਭੁ ਆਇਆ ਚੀਤਿ ॥**

**ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ ॥੧॥ਰਹਾਉ॥**

ਜਦੋਂ ਮੇਰੇ ਆਪਣੇ ਮਾਲਕ ਦਾ ਨਾਮ ਮੇਰੇ ਚੇਤੇ ਆਇਆ (ਹਿਰਦੇ ਵਿਚ ਵਸ ਗਿਆ) ਤਾਂ ਦੁਸ਼ਮਣ ਵੈਰੀ ਜੋ ਅਨੇਕ ਤਰ੍ਹਾਂ ਦੇ ਵੈਰ ਕਮਾਂਵਦੇ ਸਨ ਉਹ ਝੱਖ ਮਾਰਦੇ ਥਕ ਗਏ ਤੇ ਮਾਲਕ ਸਾਡਾ ਮਿਤ੍ਰ ਹੋਣ ਕਰਕੇ ਸਾਨੂੰ ਹਰ ਤਰ੍ਹਾਂ ਦਾ ਅਨੰਦ ਪ੍ਰਾਪਤ ਹੋਇਆ । ਮਾਲਕ ਨੇ ਆਪਣੇ ਗਲ ਲਾ ਕੇ ਸਾਡੇ ਰੋਗ ਤੇ ਪੀੜਾ ਨਾਸ ਕਰ ਦਿੱਤੇ ਹਨ । ਹੇ ਮਾਲਕ ! ਤੂੰ ਆਪਣੇ ਦਾਸਾਂ ਨੂੰ ਦੁਖਾਂ ਤੋਂ ਰਖਣ ਵਾਲਾ ਹੈ ॥੨॥੨੫॥੧੧੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੭)**

**ਗੋਬਿੰਦ ਸਿਮਰਿ ਹੋਆ ਕਲਿਆਨ ॥**

**ਮਿਟੀ ਉਪਾਧਿ ਭਇਆ ਸੁਖੁ ਸਾਚਾ ਅੰਤਰਜਾਮੀ ਸਿਮਰਿਆ ਜਾਣੁ ॥੧॥ਰਹਾਉ॥**

ਮਾਲਕ ਗੋਬਿੰਦ ਨੂੰ ਚੇਤੇ ਕਰਨ ਨਾਲ ਸਾਨੂੰ ਸੁਖ ਮਿਲਿਆ ਹੈ । ਹੁਣ ਸਾਰੀ ਉਪਾਧੀ ਮਿਟ ਗਈ ਹੈ ਤੇ ਅਸਲੀ ਸਚਾ ਸੁੱਖ ਮਹਿਸੂਸ ਕੀਤਾ ਹੈ । ਕਿਉਂਕਿ ਮਾਲਕ ਨੂੰ ਅੰਤਰਜਾਮੀ ਜਾਣ ਕੇ ਸਿਮਰਿਆ ਜਾਂ ਯਾਦ ਕੀਤਾ ਹੈ । ਅਸੀਂ ਉਸ ਮਾਲਕ ਤੇ ਮਾਣ ਕਰਦੇ ਹਾਂ ਜਿਸ ਨੇ ਸਾਨੂੰ ਬਚਾ ਲਿਆ ਹੈ । ਸੋ ਮਾਲਕ ਦੇ ਗੁਣ ਗਾ ਕੇ ਅਸੀਂ ਹੁਣ ਜੀਂਵਦੇ ਹਾਂ ॥੨॥੨੬॥੧੧੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੭)**

**ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ ॥**

**ਕਾਰਜ ਸਗਲ ਸਵਾਰੇ ਸਤਿ ਗੁਰ ਜਪਿ ਜਪਿ ਸਾਧੂ ਭਏ ਨਿਹਾਲ ॥੧॥ਰਹਾਉ॥**

ਪ੍ਰਭੂ ਮਾਲਕ ਸਾਡੇ ਉਤੇ ਕਿਰਪਾਲੂ ਹੋਇਆ ਹੈ । ਅਸੀਂ ਸੰਤਾਂ ਨਾਲ (ਸਾਧ ਸੰਗਤ) ਮਿਲ ਕੇ ਅਤੇ ਨਾਮ ਜਪ ਕੇ ਨਿਹਾਲ ਹੋ ਗਏ ਹਾਂ ਕਿਉਂਕਿ ਸਤਗੁਰਾਂ ਨੇ ਸਾਡੇ ਸਾਰੇ ਕਾਰਜ ਸਵਾਰ ਦਿੱਤੇ ਹਨ । ਉਸ ਮਾਲਕ ਨੇ ਦਾਸਾਂ ਦੀ ਰਖਿਆ ਕੀਤੀ ਹੈ ਤੇ ਆਪਣੇ ਆਸਰੇ ਲਗਾ ਕੇ ਤਾਰ ਦਿਤਾ ਹੈ । ਗੁਰੂ ਦੀ ਕਿਰਪਾ ਨਾਲ ਮਾਲਕ ਨੂੰ ਜਾਣ ਕੇ ਅਸੀਂ ਤ੍ਰਿਪਤ ਹੋ ਗਏ ਹਾਂ ॥੨॥੨੭॥੧੧੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੭)**

**ਮੂ ਲਾਲਨ ਸਿਉ ਪ੍ਰੀਤਿ ਬਨੀ ॥ਰਹਾਉ॥**

ਹੇ ਮੇਰੇ ਪਿਆਰੇ ਪ੍ਰੀਤਮ ! ਮੇਰੀ ਤੇਰੇ ਨਾਲ ਇਸ ਤਰ੍ਹਾਂ ਦੀ ਪ੍ਰੀਤੀ ਬਣੀ ਹੈ । ਹੇ ਮਾਲਕ ! ਤੂੰ ਆਪਣੀ ਕਿਰਪਾ ਕਰਕੇ ਦਿਨ ਰਾਤ ਮੇਰੇ ਮਨ ਵਿਚ ਵਸਦਾ ਹੈ । ਆਪਣੇ ਦਾਸਾਂ ਉਤੇ ਕਿਰਪਾ ਕੀਤੀ ਹੈ ਤੇ ਅਸੀਂ ਉਸ ਤੋਂ ਕੁਰਬਾਨ ਜਾਂਦੇ ਹਾਂ ॥੪॥੨੮॥੧੧੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੭)**

**ਹਰਿ ਕੇ ਚਰਨ ਜਪਿ ਜਾਉ ਕੁਰਬਾਨੁ ॥**

**ਗੁਰੁ ਮੇਰਾ ਪਾਰਬ੍ਰਹਮ ਪਰਮੇਸਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ ॥੧॥ਰਹਾਉ॥**

ਮੈਂ ਮਾਲਕ ਪ੍ਰਭੂ ਦੇ ਨਾਮ ਨੂੰ ਜਪ ਕੇ ਉਸ ਦੇ ਚਰਨਾਂ ਕਮਲਾਂ ਤੋਂ ਬਲਿਹਾਰ ਜਾਂਦਾ ਹਾਂ । ਮੇਰੇ ਗੁਰੂ ਨੇ ਮੈਨੂੰ

ਪ੍ਰਮੇਸ਼ਰ ਬਾਰੇ ਦਸਿਆ ਹੈ (ਮੇਰਾ ਗੁਰੂ ਹੀ ਮੇਰਾ ਪ੍ਰਮੇਸ਼ਰ ਹੈ) ਸੋ ਮੈਂ ਹਿਰਦੇ ਵਿਚ ਉਸ ਦਾ ਹੀ ਧਿਆਨ ਧਰਦਾ ਹਾਂ । ਹੇ ਭਾਈ ! ਰਸਨਾ ਨਾਲ ਉਸ ਮਾਲਕ ਦਾ ਨਾਮ ਸਿਮਰਨ ਕਰੋ ਪਰ ਇਹ ਖ਼ਜ਼ਾਨਾ ਸਾਧ ਸੰਗਤ ਦੁਆਰਾ ਹੀ ਮਿਲਦਾ ਹੈ । ਮਾਲਕ ਨੇ ਕਿਰਪਾ ਕੀਤੀ ਹੈ ਤੇ ਇਹ ਦਾਨ ਬਖ਼ਸ਼ਿਆ ਹੈ ॥੨॥੨੯॥੧੧੫॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੭)**

**ਰਾਖਿ ਲੀਏ ਸਤਿਗੁਰ ਕੀ ਸਰਣ ॥**

**ਜੈ ਜੈ ਕਾਰੁ ਹੋਆ ਜਗ ਅੰਤਰਿ ਪਾਰਬ੍ਰਹਮੁ ਮੇਰੋ ਤਾਰਣ ਤਰਣ ॥੧॥ਰਹਾਉ॥**

ਗੁਰੂ ਦੀ ਸ਼ਰਨ ਜਾਣ ਨਾਲ ਸਾਨੂੰ ਗੁਰੂ ਨੇ ਰਖ ਲਿਆ ਹੈ । ਜਿਹੜਾ ਮਾਲਕ ਸੰਸਾਰ ਤੋਂ ਤਾਰਣ ਲਈ ਜਹਾਜ਼ ਵਰਗਾ ਹੈ ਉਹ ਮੈਨੂੰ ਮਿਲਿਆ ਹੈ ਜਿਸ ਲਈ ਮੇਰੀ ਜਗਤ ਵਿਚ ਜੈ ਜੈ ਕਾਰ ਹੋਈ ਹੈ । ਉਹ ਮਾਲਕ ਹਰ ਜਗ੍ਹਾ ਇਕੋ ਜਿਹਾ ਵਿਚਰ ਰਿਹਾ ਹੈ ਤੇ ਮੈਂ ਉਸ ਤੋਂ ਕੁਰਬਾਨ ਜਾਂਦਾ ਹੈ । ਹੇ ਮਾਲਕ ! ਤੇਰਾ ਨਾਮ ਜਪਣ ਨਾਲ ਸਾਡਾ ਡਰ (ਮੌਤ ਦਾ) ਨਾਸ ਹੋ ਗਿਆ ਹੈ ॥੨॥੩੦॥੧੧੬॥

**ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੮ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੨੮)**

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥**

**ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ਰਹਾਉ॥**

ਹੇ ਮਾਲਕ ! ਮੇਰੀ ਕੋਈ ਹਸਤੀ ਨਹੀਂ (ਕਿਉਂਕਿ ਹੰਕਾਰ ਦੂਰ ਹੋ ਗਿਆ ਹੈ) ਜੋ ਕੁਝ ਮਨ ਤਨ ਧਨ ਮੇਰਾ ਹੈ ਉਹ ਸਭ ਕੁਝ ਤੇਰਾ ਹੀ ਦਿਤਾ ਹੋਇਆ ਹੈ । ਉਹ ਮਾਲਕ ਨਿਰਗੁਨ ਸਰੂਪ ਤੇ ਸਰਗੁਨ ਸਰੂਪ ਵਿਚ ਹਰ ਜਗ੍ਹਾ ਮਿਲਿਆ ਹੋਇਆ ਤੇ ਦੋਵਾਂ ਲੋਕਾਂ ਵਿਚ ਉਹ ਮਾਲਕ ਹੀ ਖੇਲ ਕਰਦਾ ਹੈ । ਉਹ ਮਾਲਕ ਆਪ ਹੀ ਰਾਜਾ ਹੈ ਤੇ ਆਪ ਹੀ ਰਈਅਤ, ਆਪ ਹੀ ਗੁਰੂ ਤੇ ਆਪ ਹੀ ਚੇਲਾ ਹੈ । ਸਾਧ ਸੰਗਤ ਕਰਕੇ ਤੇਰੀ ਹੋਂਦ ਦੀ ਸੋਝੀ ਹੁੰਦੀ ਹੈ ॥੨॥੧॥੧੧੭॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੮)**

**ਤੁਮ ਸਮਰਥਾ ਕਾਰਨ ਕਰਨ ॥**

**ਢਾਕਨ ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ ॥੧॥ਰਹਾਉ॥**

ਹੇ ਮਾਲਕੱ ! ਤੂੰ ਹੀ ਸਭ ਕੁਝ ਕਰਨ ਵਾਲਾ ਹੈ ਤੇ ਆਪ ਹੀ ਕਾਰਨ ਪੈਦਾ ਕਰਦਾ ਹੈਂ । (Cause and effect) ਹੇ ਗੁਰੂ ਜੀ ! ਮੇਰੇ ਸਾਰੇ ਪਰਦੇ ਢਕ ਲਉ ਕਿਉਂਕਿ ਮੈਂ ਪਾਪੀ ਤਾਂ ਤੇਰੇ ਚਰਨਾਂ ਦੀ ਸ਼ਰਨ ਵਿਚ ਆਇਆ ਹਾਂ । ਇਹ ਜੀਵ ਪਾਪ ਕਰਕੇ ਮੁਕਰ ਜਾਂਦਾ ਹੈ ਪਰ ਤੇਰਾ ਨਾਮ ਪਾਪਾਂ ਨੂੰ ਨਾਸ ਕਰ ਦਿੰਦਾ ਹੈ । ਤੂੰ ਸਾਡੇ ਉਤੇ ਕਿਰਪਾ ਕਰਦਾ ਹੈਂ ਤੇ ਦਰਸ਼ਨ ਦੇ ਕੇ ਜੀਵਨ ਬਖ਼ਸ਼ਦਾ ਹੈਂ ॥੨॥੨॥੧੧੮॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੮)**

**ਐਸੀ ਕਿਰਪਾ ਮੋਹਿ ਕਰਹੁ ॥**

**ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥੧॥ਰਹਾਉ॥**

ਹੇ ਮਾਲਕ ! ਹੁਣ ਸਾਡੇ ਉਤੇ ਐਸੀ ਕਿਰਪਾ ਕਰੋ ਕਿ ਸੰਤਾਂ ਦੇ ਚਰਨਾਂ ਉਤੇ ਸਾਡਾ ਮਸਤਕ (ਮਥਾ) ਹੋਵੇ

ਅਖਾਂ ਨਾਲ ਤੇਰੇ ਦਰਸ਼ਨ ਹੋਣ, ਅਤੇ ਸਰੀਰ ਉਤੇ ਉਨ੍ਹਾਂ ਦੇ ਚਰਨਾਂ ਦੀ ਧੂੜ ਆ ਕੇ ਪਵੇ । ਗੁਰਾਂ ਦਾ ਸ਼ਬਦ ਹਿਰਦੇ ਵਿਚ ਵਸ ਜਾਏ ਤੇ ਨਾਮ ਮਨ ਵਿਚ ਟਿਕ ਜਾਏ । ਫਿਰ ਪੰਜੇ ਵਿਕਾਰ ਵਸ ਵਿਚ ਹੋਣ ਤੇ ਦ੍ਵੈਤ-ਭਾਵਨਾ ਦੂਰ ਹੋ ਜਾਏ । ਫਿਰ ਸੰਤਾਂ ਦੀ ਸੰਗਤ ਬਖ਼ਸ਼ ਕੇ ਸਾਡਾ ਉਧਾਰ ਕਰੋ ॥੨॥੩॥੧੧੯॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੮)**

**ਐਸੀ ਦੀਖਿਆ ਜਨ ਸਿਉ ਮੰਗਾ ॥**

**ਤਮਰੋ ਧਿਆਨੁ ਤਮਾਰੋ ਰੰਗਾ ॥**

**ਤੁਮਰੀ ਸੇਵਾ ਤੁਮਾਰੇ ਅੰਗਾ ॥੧॥ਰਹਾਉ॥**

ਹੇ ਮਾਲਕ ! ਜਿਹੜੇ ਤੇਰੇ ਸੰਤ ਹਨ, ਉਨ੍ਹਾਂ ਤੋਂ ਮੈਂ ਇਸ ਤਰ੍ਹਾਂ ਦੀ ਸਿਖਿਆ ਮੰਗਦਾ ਹਾਂ । ਜਿਸ ਕਰਕੇ ਤੇਰੇ ਹੀ ਸਰੂਪ ਦਾ ਧਿਆਨ ਹੋਵੇ ਅਤੇ ਮਨ ਵਿਚ ਤੇਰਾ ਹੀ ਪ੍ਰੇਮ ਹੋਵੇ । ਤੁਹਾਡੀ ਹੀ ਸੇਵਾ ਵਿਚ ਲਗਾ ਰਹਾਂ ਤੇ ਤੈਨੂੰ ਅੰਗ ਸੰਗ ਦੇਖਦਾ ਰਹਾਂ । ਦਾਸਾਂ ਦੀ ਚਰਨ ਧੂੜ ਮਥੇ ਤੇ ਲਗਾ ਕੇ ਕ੍ਰੋੜਾਂ ਤੀਰਥਾਂ ਦਾ ਇਸ਼ਨਾਨ ਹੋ ਜਾਵੇ ਤੇ ਜਨਮਾਂ ਦੇ ਪਾਪ ਕਟੇ ਜਾਣ ॥੨॥੪॥੧੨੦॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੯)**

**ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ ॥**

**ਪਾਰਬ੍ਰਹਮ ਪਰਮੇਸਰ ਸਤਿਗੁਰ ਹਮ ਬਾਰਿਕ ਤੁਮ ਪਿਤਾ ਕ੍ਰਿਪਾਲ ॥੧॥ਰਹਾਉ॥**

ਹੇ ਮਾਲਕ ! ਜਿਵੇਂ ਤੈਨੂੰ ਚੰਗਾ ਲਗਦਾ ਹੈ ਉਸੇ ਤਰ੍ਹਾਂ ਹੀ ਮੇਰੀ ਪਾਲਣਾ ਕਰੋ । ਹੇ ਪ੍ਰਮੇਸ਼ਰ ਰੂਪ ਗੁਰੂ ! ਅਸੀਂ ਤੇਰੇ ਬਾਲਕ ਹਾਂ ਤੁਸੀਂ ਵਡੇ ਕਿਰਪਾਲੂ ਮਾਤਾ ਪਿਤਾ ਵਾਂਗ ਹੋ । ਸਾਡੇ ਵਿਚ ਕੋਈ ਗੁਣ ਹੈ ਹੀ ਨਹੀਂ । ਇਹ ਸਰੀਰ ਤੇ ਜੀਵ ਆਤਮਾ ਸਭ ਤੇਰਾ ਹੀ ਦਿਤਾ ਹੋਇਆ ਹੈ । ਜੇ ਤੇਰੀ ਨਦਰਿ ਸਵਲੀ ਹੋਵੇ ਤਾਂ ਸਾਡਾ ਮਨ ਤਨ ਸੀਤਲ ਤੇ ਸ਼ਾਂਤ ਹੋ ਜਾਏ ॥੨॥੫॥੧੨੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੯)**

**ਰਾਖੁ ਸਦਾ ਪ੍ਰਭ ਅਪਨੈ ਸਾਥ॥**

**ਤੂ ਹਮਰੋ ਪ੍ਰੀਤਮੁ ਮਨਮੋਹਨੁ ਤੁਝ ਬਿਨੁ ਜੀਵਨੁ ਸਗਲ ਅਕਾਥ ॥੧॥ਰਹਾਉ॥**

ਹੇ ਪ੍ਰਭੂ ! ਤੂੰ ਹਰ ਵੇਲੇ ਸਾਨੂੰ ਆਪਣੇ ਨਾਲ ਰਖ ਕਿਉਂਕਿ ਤੂੰ ਸਾਡਾ ਪਿਆਰਾ ਤੇ ਮਨ ਮੋਹਨ ਵਾਲਾ ਮਾਲਕ ਹੈ । ਤੇਰੇ ਨਾਮ ਸਿਮਰਨ ਤੋਂ ਬਿਨਾਂ ਤਾਂ ਇਹ ਜੀਵਨ ਵੀ ਵਿਅਰਥ ਹੀ ਜਾਂਦਾ ਹੈ । ਹੇ ਮਾਲਕ ! ਤੂੰ ਇਕ ਪਲ ਵਿਚ ਗ਼ਰੀਬ ਤੋਂ ਰਾਜਾ ਬਣਾ ਦਿੰਦਾ ਹੈ । ਤੇਰੇ ਨਾਮ ਸਿਮਰਨ ਵਿਚ ਹੀ ਸੁਖ ਦੀ ਪ੍ਰਾਪਤੀ ਹੈ ਤੇ ਤੇਰੀ ਸੇਵਾ ਵਿਚ ਸੰਸਾਰ ਦੇ ਸਾਰੇ ਖ਼ਜ਼ਾਨੇ ਪਾ ਲਈਦਾ ਹੈ ॥੨॥੬॥੧੨੨॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੯)**

**ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥**

**ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥੧॥ਰਹਾਉ॥**

ਹੇ ਮਾਲਕ ! ਇਸ ਦਾਸ ਨੂੰ ਆਪਣੇ ਦਿਲ ਤੋਂ ਕਦੀ ਵੀ ਨਾ ਭੁਲਾਉ । ਮੇਰੇ ਹਿਰਦੇ ਵਿਚ ਵਸ ਜਾਉ । ਜਿਸ ਤਰ੍ਹਾਂ ਆਪਣੇ ਦਾਸਾਂ ਨਾਲ ਪਹਿਲੇ ਪ੍ਰੀਤ ਕਰਦਾ ਸੈਂ, ਉਸੇ ਤਰ੍ਹਾਂ ਹੁਣ ਵੀ ਸਾਡੇ ਨਾਲ ਪ੍ਰੀਤ ਕਰ । ਸਾਡੇ ਔਗੁਣਾਂ ਨੂੰ ਭੁਲਾ ਕੇ ਸਾਡੇ ਵਰਗੇ ਪਾਪੀਆਂ ਨੂੰ ਵੀ ਪਵਿਤ੍ਰ ਕਰ ਲਵੋ । ਹੇ ਮਾਲਕ ! ਤੇਰੇ ਦਰਸ਼ਨ ਕਰਕੇ ਸਾਨੂੰ ਸਭ ਸੁਖ ਮਿਲ ਜਾਂਦੇ ਹਨ ॥੨॥੭॥੧੨੩॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੯)**

**ਆਗੈ ਪਾਛੈ ਕੁਸਲੁ ਭਇਆ ॥**

**ਗੁਰਿ ਪੂਰੈ ਪੂਰੀ ਸਭ ਰਾਖੀ ਪਾਰਬ੍ਰਹਮਿ ਪ੍ਰਭਿ ਕੀਨੀ ਮਇਆ ॥੧॥ਰਹਾਉ॥**

ਹੇ ਭਾਈ ! ਹੁਣ ਸਾਨੂੰ ਹਰ ਵੇਲੇ (ਅਗੇ ਪਿਛੇ) ਅਨੰਦ ਦੀ ਪ੍ਰਾਪਤੀ ਹੋ ਗਈ ਹੈ । ਪੂਰੇ ਗੁਰਾਂ ਨੇ ਹਰ ਤਰ੍ਹਾਂ ਨਾਲ ਸਾਡੀ ਰਖਿਆ ਕੀਤੀ ਹੈ । ਮਾਲਕ ਨੇ ਸਾਡੇ ਉਤੇ ਆਪ ਹੀ ਕਿਰਪਾ ਕੀਤੀ ਹੈ । ਪ੍ਰਭੂ ਨੇ ਸਾਡੇ ਗੁਣ ਔਗੁਣਾਂ ਦਾ ਕੋਈ ਖਿਆਲ ਨਹੀਂ ਕੀਤਾ ਤੇ ਆਪਣਾ ਦਾਸ ਬਣਾ ਲਿਆ ਹੈ । ਅਸੀਂ ਉਸ ਮਾਲਕ ਦੀ ਹਮੇਸ਼ਾਂ ਜੈ ਜੈਕਾਰ ਕਰਦੇ ਹਾਂ ॥੨॥੮॥੧੨੪॥

**ਬਿਲਾਵਲੁ ਮਹਲਾ ੫ ॥ (ਪੰਨਾ ੮੨੯)**

**ਬਿਨੁ ਭੈ ਭਗਤੀ ਤਰਨੁ ਕੈਸੇ ॥**

**ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ ॥੧॥ਰਹਾਉ॥**

ਹੇ ਮਾਲਕ ! ਤੇਰੇ ਡਰ ਤੇ ਭਗਤੀ ਤੋਂ ਬਿਨਾਂ ਇਸ ਸੰਸਾਰ ਤੋਂ ਕੋਈ ਕਿਸ ਤਰ੍ਹਾਂ ਤਰ ਸਕਦਾ ਹੈ ? ਹੇ ਪਾਪੀਆਂ ਦੇ ਪਵਿਤ੍ਰ ਕਰਨ ਵਾਲੇ ਮਾਲਕ ! ਤੁਸੀਂ ਆਪ ਹੀ ਸਾਡੇ ਉਤੇ ਕਿਰਪਾ ਕਰੋ ਅਤੇ ਆਪਣੇ ਭਰੋਸੇ ਉਤੇ ਕਾਇਮ ਰਖੋ । ਇਹ ਇਨਸਾਨ ਵਿਸ਼ੇ ਵਿਕਾਰਾਂ ਵਿਚ ਲਗ ਕੇ ਤੇ ਪਾਪਾਂ ਨੂੰ ਕਮਾ ਕੇ ਜੀਵਨ ਲੁਟਾਈ ਜਾ ਰਿਹਾ ਹੈ । ਜੇ ਤੇਰੇ ਦਰਸ਼ਨ ਹੋ ਜਾਣ ਤਾਂ ਇਹ ਜੀਵਨ ਸਫ਼ਲ ਹੋ ਸਕਦਾ ਹੈ ॥੨॥੯॥੧੨੫॥

**ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੯ ॥ (ਪੰਨਾ ੮੩੦)**

**ੴ ਸਤਿਗੁਰ ਪ੍ਰਸਾਦਿ ॥**

**ਆਪਹਿ ਮੇਲਿ ਲਏ ॥**

**ਜਬ ਤੇ ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ ॥੧॥ਰਹਾਉ॥**

ਆਪਣੇ ਦਾਸਾਂ ਨੂੰ ਪ੍ਰਭੂ ਨੇ ਆਪ ਹੀ ਆਪਣੇ ਨਾਲ ਮਿਲਾ ਲਿਆ ਹੈ । ਜਦੋਂ ਤੋਂ ਅਸੀਂ ਮਾਲਕ ਦੀ ਸ਼ਰਨੀ ਆਏ ਹਾਂ ਉਦੋਂ ਤੋਂ ਸਾਡੇ ਸਾਰੇ ਦੁਖ ਕਲੇਸ਼ ਦੂਰ ਹੋ ਗਏ ਹਨ । ਅਸੀਂ ਲੋਕਾਂ ਦੀ ਚਿੰਤਾ ਛਡ ਕੇ ਗੁਰੂ ਦੀ ਸ਼ਰਨ ਆਏ ਹਾਂ ਤਾਂ ਨਾਮ ਜਪ ਕੇ ਸੁਖੀ ਹੋ ਗਏ ਹਾਂ । ਜਦੋਂ ਸਾਨੂੰ ਪੂਰਾ ਗੁਰੂ ਮਿਲ ਗਿਆ ਤਾਂ ਸਾਡਾ ਜਨਮ ਮਰਨ ਦਾ ਗੇੜ ਖ਼ਤਮ ਹੋ ਗਿਆ ਹੈ ॥੨॥੧॥੧੨੬॥

**ਬਿਲਾਵਲੁ ਮਹਲਾ ੫ ॥ (ਪੰਨਾ ੮੩੦)**

**ਜੀਵਉ ਨਾਮੁ ਸੁਨੀ ॥**

**ਜਉ ਸੁ ਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ ॥੧॥ਰਹਾਉ॥**

ਹੇ ਮਾਲਕ ! ਅਸੀਂ ਤੇਰਾ ਨਾਮ ਸੁਣ ਕੇ ਹੀ ਜੀਂਵਦੇ ਹਾਂ । ਜਦੋਂ ਪੂਰਾ ਗੁਰੂ ਸਾਡੇ ਉਤੇ ਪ੍ਰਸੰਨ ਹੋ ਗਿਆ ਤਾਂ ਸਾਡੀ ਆਸਾਂ ਪੂਰੀ ਹੋ ਗਈ । ਹੁਣ ਅਸੀਂ ਪ੍ਰਭੂ ਦੀ ਸਿਫ਼ਤ ਸਾਲਾਹ ਦੇ ਗੀਤ ਸੁਣ ਕੇ ਮਨ ਵਿਚ ਅਨੰਦ ਪ੍ਰਤੀਤ ਕਰਦੇ ਹਾਂ ਤੇ ਪ੍ਰਭੂ ਦੇ ਮਿਲਣ ਲਈ ਉਮੰਗ ਪੈਦਾ ਹੋਈ ਹੈ । ਅਸਾਂ ਉਹ ਮਾਲਕ ਪਾ ਲਿਆ ਹੈ ਜੋ ਸਭ ਦਾ ਆਸਰਾ ਹੈ ॥੨॥੨॥੧੨੭॥

ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ ॥ (ਪੰ੮੦)
ੴ ਸਤਿਗੁਰ ਪ੍ਰਸਾਦਿ ॥
ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥
ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥੧॥ਰਹਾਉ॥

- - - - - - - - - - - - - - - - - - - - - - - - -

ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥
ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥
ਮੀਠੀ ਪਿਰਹਿ ਕਹਾਨੀ ॥ ਮੋਹਨ ਲਾਲਨ ਪਾਇਓ ਰੀ ॥ਰਹਾਉ ਦੂਜਾ॥੧॥੧੨੮॥

ਹੇ ਮਾਲਕ ! ਮੈਨੂੰ ਤੇਰੇ ਵਿਛੋੜੇ ਵਿਚ ਨੀਂਦ ਨਹੀਂ ਆਉਂਦੀ ਜਿਸ ਕਰਕੇ ਮੈਂ ਹਉਕੇ ਲੈਂਦੀ ਹਾਂ । ਸੋ ਮਾਲਕ ਨੂੰ ਮਿਲਣ ਲਈ ਨਾਮ ਸਿਮਰਨ ਦਾ ਹਾਰ, ਸਮਾਧੀ ਦਾ ਸੁਰਮਾ, ਪ੍ਰੇਮ ਦਾ ਕਪੜਾ ਤੇ ਚੰਗੇ ਗੁਣਾਂ ਦੇ ਗਹਿਣੇ ਪਾਏ ਹਨ । ਫਿਰ ਵੀ ਮੈਂ ਉਦਾਸ ਰਹਿੰਦੀ ਹੈ, ਕਿ ਮਾਲਕ ਦੇ ਦਰਸ਼ਨ ਕਦੋਂ ਹੋਣਗੇ ? ਹੇ ਸਖੀ ! ਜਦੋਂ ਸਾਰਾ ਹੰਕਾਰ ਦੂਰ ਕਰੇਂਗੀ ਤਾਂ ਪ੍ਰਭੂ ਪਤੀ ਦਾ ਮੇਲ ਹੋਵੇਗਾ ਤੇ ਮਾਲਕ ਆਪ ਹੀ ਹਿਰਦੇ ਵਿਚ ਆ ਵਸੇਗਾ । ਸਾਧ ਸੰਗਤ ਨਾਲ ਮਿਲ ਕੇ ਪਿਆਰੇ ਪ੍ਰੀਤਮ ਨੂੰ ਪਾ ਲਵੇਂਗੀ । ਹੁਣ ਮੋਹਨ ਨੂੰ ਪਾ ਲਿਆ ਹੈ ਤੇ ਮੇਰੀ ਪਿਆਸ ਬੁਝ ਗਈ ਹੈ ॥ਰਹਾਉ ਦੂਜਾ ॥੧॥੧੨੮॥

ਬਿਲਾਵਲੁ ਮਹਲਾ ੫ ॥ (ਪੰਨਾ ੮੩੦)
ਮੋਰੀ ਅਹੰ ਜਾਇ ਦਰਸਨ ਪਾਵਤ ਹੇ ॥
ਰਾਚਹੁ ਨਾਥ ਹੀ ਸਹਾਈ ਸੰਤਨਾ ॥
ਅਬ ਚਰਨ ਗਹੇ ॥੧॥ਰਹਾਉ॥

ਮਾਲਕ ਦਾ ਦਰਸ਼ਨ ਕੀਤਿਆਂ ਹੀ ਮੇਰੀ ਹਉਮੈਂ ਤੇ ਹੰਗਤਾ ਦੂਰ ਹੋ ਜਾਂਦੀ ਹੈ । ਮੈਂ ਉਸ ਮਾਲਕ ਨਾਲ ਹੀ ਰੰਗਿਆ ਹੋਇਆ ਹਾਂ ਜੋ ਸੰਤਾਂ ਦਾ ਸਹਾਈ ਹੈ । ਅਸਾਂ ਹੁਣ ਮਾਲਕ ਦੇ ਚਰਨ ਫੜ ਲਏ ਹਨ । ਸਾਡਾ ਮਨ ਤਾਂ ਮਾਲਕ ਦੇ ਚਰਨਾਂ ਵਿਚ ਹਮੇਸ਼ਾਂ ਜੁੜਿਆ ਰਹਿੰਦਾ ਹੈ । ਸਾਧ ਸੰਗਤ ਵਿਚ ਮਿਲ ਕੇ ਅਸੀਂ ਮਾਲਕ ਵਾਲੇ ਪਾਸੇ ਜੁੜ ਸਕਦੇ ਹਾਂ । ਸੋ ਮਾਲਕ ਦੇ ਚਰਨਾਂ ਵਿਚ ਲਗੇ ਰਹੀਏ ॥੨॥੨॥੧੨੯॥

ਰਾਗੁ ਬਿਲਾਵਲੁ ਮਹਲਾ ੯ ਦੁਪਦੇ ॥ (ਪੰਨਾ ੮੩੦)
ੴ ਸਤਿਗੁਰ ਪ੍ਰਸਾਦਿ ॥
ਦੁਖ ਹਰਤਾ ਹਰਿ ਨਾਮੁ ਪਛਾਨੋ ॥
ਅਜਾਮਲੁ ਗਨਕਾ ਜਿਹ ਸਿਮਰਤ ਮੁਕਤਿ ਭਏ ਜੀਅ ਜਾਨੌ ॥੧॥ਰਹਾਉ॥

ਹੇ ਭਾਈ ! ਮਾਲਕ ਦਾ ਨਾਮ ਹੀ ਸਾਰੇ ਦੁਖਾਂ ਨੂੰ ਨਾਸ ਕਰਨ ਵਾਲਾ ਹੈ, ਇਸ ਤਰ੍ਹਾਂ ਦਾ ਨਿਸਚਾ ਕਰੀਏ । ਅਜਾਮਲ ਤੇ ਗਨਕਾ ਵਰਗੇ ਪਾਪੀ ਵੀ, ਜਿਸ ਨਾਮ ਨੂੰ ਜਪ ਕੇ, ਮੁਕਤ ਹੋ ਗਏ ਹਨ ਉਸ ਨਾਮ ਨੂੰ ਹਿਰਦੇ ਵਿਚ ਵਸਾਉ । ਸੋ ਜੋ ਮਾਲਕ ਭਗਤਾਂ ਦੀ ਰਖਿਆ ਕਰਦਾ ਹੈ ਉਸਨੂੰ ਨੇੜੇ ਹੀ ਸਮਝੋ ॥੨॥੧॥

**ਬਿਲਾਵਲੁ ਮਹਲਾ ੯ ॥ (ਪੰਨਾ ੮੩੧)**

**ਹਰਿ ਕੇ ਨਾਮ ਬਿਨਾਂ ਦੁਖੁ ਪਾਵੈ ॥**

**ਭਗਤਿ ਬਿਨਾ ਸਹਸਾ ਨਹ ਚੂਕੈ ਗੁਰ ਇਹ ਭੇਦੁ ਬਤਾਵੈ ॥੧॥ਰਹਾਉ॥**

ਹੇ ਭਾਈ! ਇਹ ਮਨੁੱਖ ਮਾਲਕ ਦੇ ਨਾਮ ਸਿਮਰਨ ਬਿਨਾਂ ਹਮੇਸ਼ਾਂ ਦੁਖ ਹੀ ਝਲਦਾ ਹੈ । ਗੁਰਾਂ ਨੇ ਇਹ ਭੇਦ ਸਾਫ਼ ਦਸ ਦਿਤਾ ਹੈ ਕਿ ਭਗਤੀ ਬਿਨਾਂ ਸਾਡਾ ਸੰਸਾ ਤੇ ਸ਼ੱਕ ਦੂਰ ਨਹੀਂ ਹੁੰਦਾ । ਪ੍ਰਭੂ ਨੂੰ ਵਿਸਾਰ ਕੇ ਤੀਰਥਾਂ ਤੇ ਜਾਣਾ ਜਾਂ ਵਰਤ ਰਖਣੇ ਸਭ ਫ਼ਜ਼ੂਲ ਹੀ ਹਨ । ਪ੍ਰੰਤੂ ਆਪਣਾ ਹੰਕਾਰ ਤੇ ਮੋਹ ਨੂੰ ਤਿਆਗ ਕੇ ਹੀ ਮਨੁੱਖ ਜੀਵਨ ਮੁਕਤ ਹੋ ਜ਼ਾਂਦਾ ਹੈ ॥੨॥੨॥

**ਬਿਲਾਵਲੁ ਮਹਲਾ ੯ ॥**

**ਜਾ ਮੈ ਭਜਨੁ ਰਾਮ ਕੋ ਨਾ ਹੀ ॥**

**ਤਿਹ ਨਰ ਜਨਮੁ ਅਕਾਰਥ ਖੋਇਆ ਯਹ ਰਾਖਹੁ ਮਨ ਮਾਹੀ ॥੧॥ਰਹਾਉ॥**

ਜਿਸ ਇਨਸਾਨ ਦੇ ਮਨ ਵਿਚ ਮਾਲਕ ਦੀ ਬੰਦਗੀ ਜਾਂ ਭਜਨ ਨਹੀਂ ਹੈ, ਸਮਝੋ ਉਸ ਨੇ ਇਹ ਮਨੁਖਾ ਜਨਮ ਵਿਅਰਥ ਹੀ ਗੁਆ ਲਿਆ ਹੈ । ਇਸ ਗਲ ਨੂੰ ਮਨ ਵਿਚ ਪਕੀ ਤਰ੍ਹਾਂ ਯਾਦ ਰਖੋ, ਕਿ ਉਹ ਬੁਰਾ ਹੈ । ਜਿਤਨੇ ਵੀ ਕਰਮ ਕਾਂਡ ਬ੍ਰਤ ਰਖਣੇ ਜਾਂ ਤੀਰਥਾਂ ਤੇ ਜਾਣਾ ਆਦਿ ਹਨ, ਉਹ ਸਭ ਫ਼ਜ਼ੂਲ ਹਨ । ਕਲਜੁਗ ਵਿਚ ਤਾਂ ਮੁਕਤੀ ਨਾਮ ਸਿਮਰਨ ਨਾਲ ਹੀ ਮਿਲ ਸਕਦੀ ਹੈ ॥੩॥੩॥

**ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦ ॥ (ਪੰਨਾ ੮੩੧)**

**੧ੴ ਸਤਿਗੁਰ ਪ੍ਰਸਾਦਿ ॥**

**ਐਸਾ ਗਿਆਨੁ ਪਦਾਰਥੁ ਨਾਮੁ ॥**

**ਗੁਰਮੁਖਿ ਪਾਵਸਿ ਰਸਿ ਰਸਿ ਮਾਨੁ ॥੧॥ਰਹਾਉ॥**

ਹੇ ਭਾਈ ! ਜੋ ਨਾਮ ਪਦਾਰਥ ਹੈ, ਉਸਨੂੰ ਇਸ ਤਰ੍ਹਾਂ ਦਾ ਗਿਆਨ ਸਮਝੋ । ਗੁਰਮੁਖ ਹੀ ਐਸੇ ਨਾਮ ਵਿਚ ਪ੍ਰੇਮ ਕਰਕੇ ਤੇ ਰਸ ਮਾਣਨ ਵਾਲੇ ਹੋ ਕੇ ਆਦਰ ਪਾਂਦੇ ਹਨ । ਗਲਾਂ ਤਾਂ ਸਾਰੇ ਹੀ ਕਰਦੇ ਹਨ ਪਰ ਪ੍ਰਭੂ ਪ੍ਰੇਮ ਬਿਨਾਂ ਮੁਕਤੀ ਨਹੀਂ ਮਿਲਦੀ । ਸਾਰਾ ਸੰਸਾਰ ਤਾਂ ਵਿਕਾਰਾਂ ਵਿਚ ਲਗਾ ਹੋਇਆ ਹੈ ਪਰ ਮਾਲਕ ਦਾ ਨਾਮ ਹਿਰਦੇ (ਦਿਲ) ਵਿਚ ਧਾਰਨ ਕਰਨ ਨਾਲ ਹੀ ਵਡਿਆਈ ਮਿਲਦੀ ਹੈ । ਸਿਰਫ਼ ਇਕ ਨਾਮ ਸਿਮਰਨ ਕਰਨ ਨਾਲ ਮਾਇਆ ਦੇ ਬੰਧਨ ਕਟੇ ਜਾਂਦੇ ਹਨ । ਉਸ ਮਾਲਕ ਤੋਂ ਬਿਨਾਂ ਤਾਂ ਹੋਰ ਕੋਈ ਦੂਜਾ ਨਹੀਂ, ਜੋ ਮੇਰੇ ਮਨ ਨੂੰ ਭਾਵੇ ॥੮॥੧॥

**ਬਿਲਾਵਲੁ ਮਹਲਾ ੧ ॥ (ਪੰਨਾ ੮੩੨)**

**ਤਨੁ ਧਨੁ ਕਲਤੁ ਸਭੁ ਦੇਖਿ ਅਭਿਮਾਨਾ ॥**

**ਬਿਨੁ ਨਾਵੈ ਕਿਛੁ ਸੰਗਿ ਨ ਜਾਨਾ ॥੧॥ਰਹਾਉ॥**

ਤਨ, ਧਨ, ਇਸਤ੍ਰੀ ਆਦਿ ਪਦਾਰਥਾਂ ਨੂੰ ਵੇਖ ਕੇ ਇਹ ਮਨੁੱਖ ਹੰਕਾਰ ਕਰਦਾ ਹੈ । ਨਾਮ ਤੋਂ ਬਿਨਾਂ ਇਨ੍ਹਾਂ ਪਦਾਰਥਾਂ ਵਿਚੋਂ ਕਿਸੇ ਨੇ ਵੀ ਨਾਲ ਨਹੀਂ ਜਾਣਾਂ । ਗੁਰ ਉਪਦੇਸ਼ ਬਿਨਾਂ ਮਨ ਦੀ ਮੈਲ ਨਹੀਂ ਉਤਰਦੀ । ਗੁਰਮੁਖ

ਮਾਲਕ ਦੇ ਗੁਣ ਗਾ ਕੇ ਦ੍ਵੈਤ-ਭਾਵਨਾ ਤੇ ਮਾਇਆ ਦੇ ਬੰਧਨਾਂ ਤੋਂ ਛੁਟ ਜਾਂਦੇ ਹਨ। ਇਨਸਾਨ ਗੁਰਾਂ ਦੀ ਸੇਵਾ ਕਰਕੇ ਤੇ ਪ੍ਰਭੂ ਦਾ ਹੁਕਮ ਮੰਨ ਕੇ ਦਰਗਾਹ ਵਿਚ ਸੋਭਾ ਪਾਂਦਾ ਹੈ। ਫਿਰ ਗੁਰਮੁਖ ਸਾਚੇ ਮਾਲਕ ਵਿਚ ਅਭੇਦ ਹੋ ਜਾਂਦਾ ਹੈ ॥੮॥੨॥

ਬਿਲਾਵਲੁ ਮਹਲਾ ੩ ਅਸਟਪਦੀ ਘਰੁ ੧੦ ॥ (ਪੰਨਾ ੮੩੨)

ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ ॥

ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰੁ ਝੂਠੁ ਪਰੀਤਿ ॥੧॥ਰਹਾਉ॥

ਇਹ ਮਨੁੱਖ ਤਾਂ ਕਾਂ ਵਰਗਾ ਹੈ ਜੋ ਪਾਪਾਂ ਨਾਲ ਕਾਲਾ ਹੋਇਆ ਹੈ ਤੇ ਜੋ ਗਿਆਨ ਮੂੰਹੋਂ ਕਰਦਾ ਹੈ ਉਹ ਧਾਰਨਾ ਤੋਂ ਬਿਨਾ ਹੈ। ਹੇ ਭਾਈ! ਚਿਤ ਲਾ ਕੇ ਗੁਰਾਂ ਦੇ ਚਰਨਾਂ ਦੀ ਸੇਵਾ ਕਰਨ ਨਾਲ ਮਾਲਕ ਦਾ ਨਾਮ ਤੇਰੇ ਮਨ ਵਿਚ ਆ ਵਸੇਗਾ। ਗੁਰੂ ਦੇ ਮਿਲਣ ਨਾਲ ਮਾਲਕ ਦਾ ਨਾਮ ਹਿਰਦੇ ਵਿਚ ਵਸਦਾ ਹੈ। ਨਾਮ ਤੋਂ ਬਿਨਾਂ ਹੋਰ ਪਦਾਰਥਾਂ ਦੀ ਪ੍ਰੀਤੀ ਝੂਠੀ ਹੈ। ਸਚੇ ਨਾਮ ਨਾਲ ਵਡਿਆਈ ਪਾਈਦੀ ਹੈ। ਗੁਰੂ ਦੀ ਸਿਖਿਆ ਮੰਨ ਕੇ ਪਰਵਾਰ ਸਮੇਤ ਤਰ ਜਾਈਦਾ ਹੈ ॥੮॥੧॥੩॥

ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੩੩)

ਮੈ ਹਰਿ ਹਰਿ ਨਾਮੁ ਅਧਾਰੁ ਰਮਈਆ ॥

ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ

ਗੁਰਮੁਖਿ ਹਰਿ ਹਰਿ ਪਾਠ ਪੜਈਆ ॥੧॥ਰਹਾਉ॥

ਹੇ ਭਾਈ! ਮੈਂ ਮਾਲਕ ਪ੍ਰਭੂ ਦੇ ਨਾਮ ਦਾ ਹੀ ਆਸਰਾ ਲਿਆ ਹੈ। ਉਸ ਨਾਮ ਤੋਂ ਬਿਨਾਂ ਹੁਣ ਮੈਂ ਇਕ ਛਿਨ ਪਲ ਵੀ ਨਹੀਂ ਰਹਿ ਸਕਦਾ ਕਿਉਂ ਜੋ ਗੁਰੂ ਨਾਲ ਮਿਲ ਕੇ ਇਕ ਨਾਮ ਦਾ ਪਾਠ ਪੜ੍ਹਿਆ ਹੈ। ਇਸ ਮਨਮੁਖ ਨੂੰ ਕੁਝ ਪਤਾ ਨਹੀਂ ਕਿ ਪੰਜੇ ਚੋਰ ਉਸ ਨੂੰ ਅੰਦਰੋਂ ਲੁਟੀ ਜਾ ਰਹੇ ਹਨ। ਮਾਲਕ ਦਾ ਨਾਮ ਹੀ ਸੁਖਾਂ ਦਾ ਖ਼ਜ਼ਾਨਾ ਹੈ ਜਿਸ ਕਰਕੇ ਜਮ ਵੀ ਨੇੜੇ ਨਹੀਂ ਆਂਦੇ। ਸਾਰਾ ਸੰਸਾਰ ਤਾਂ ਤ੍ਰੈ-ਗੁਣੀ ਮਾਇਆ ਵਿਚ ਜਕੜਿਆ ਹੈ ਪ੍ਰੰਤੂ ਗੁਰਮੁਖਾਂ ਨੇ ਚੌਥਾ ਪਦ, ਆਤਮਕ ਅਨੰਦ ਵਾਲਾ ਮਾਣਿਆ ਹੈ। ਮਾਲਕ ਤਾਂ ਭਗਤਾਂ ਤੇ ਦਿਆਲੂ ਹੋ ਕੇ ਨਾਮ ਦੀ ਦਾਤ ਬਖ਼ਸ਼ਦਾ ਹੈ ॥੮॥੧॥

ਬਿਲਾਵਲੁ ਮਹਲਾ ੪ ॥ (ਪੰਨਾ ੮੩੪)

ਜਪਿ ਜਗੰਨਾਥ ਜਗਦੀਸ ਗੁਸਈਆ ॥

ਸਰਣਿ ਪਰੇ ਸੇਈ ਜਨ ਉਬਰੇ ਜਿਉ ਪ੍ਰਹਿਲਾਦ ਉਧਾਰਿ ਸਮਈਆ ॥੧॥ਰਹਾਉ॥

ਹੇ ਭਾਈ! ਜੋ ਦੁਨੀਆ ਦਾ ਮਾਲਕ ਹੈ ਉਸ ਧਰਤੀ ਦੇ ਈਸ਼ਵਰ ਦੇ ਨਾਮ ਦਾ ਜਾਪ ਕਰਿਆ ਕਰ। ਜਿਹੜੇ ਮਨੁੱਖ ਪ੍ਰਭੂ ਦੀ ਸ਼ਰਨ ਵਿਚ ਆਏ ਹਨ ਉਹ ਇਸ ਸਮੁੰਦ੍ਰ ਤੋਂ ਪਾਰ ਹੋ ਗਏ ਹਨ ਜਿਸ ਤਰ੍ਹਾਂ ਪ੍ਰਹਿਲਾਦ ਭਗਤ

ਨੂੰ ਦੁਖਾਂ ਵਿਚੋਂ ਕਢ ਕੇ ਮਾਲਕ ਨੇ ਆਪਣੇ ਨਾਲ ਮਿਲਾ ਲਿਆ ਹੈ। ਸਤ ਸੰਗਤ ਤਾਂ ਭਗਤੀ ਦਾ ਖ਼ਜ਼ਾਨਾ ਹੈ ਤੇ ਵੈਰਾਗ ਰੂਪੀ ਰਤਨ ਗੁਰੂ ਦੀ ਸਿਖਿਆ ਨਾਲ ਮਿਲਦੇ ਹਨ। ਜਿਨ੍ਹਾਂ ਤੇ ਮਾਲਕ ਦੀ ਕਿਰਪਾ ਹੁੰਦੀ ਹੈ ਉਹ ਹਉਮੈ ਤਿਆਗ ਕੇ ਪਰਮ ਪਦਵੀ ਪਾਂਦੇ ਹਨ ॥੮॥੨॥

**ਬਿਲਾਵਲੁ ਮਹਲਾ ੪ ॥ (ਪੰਨਾ ੮੩੪)**

**ਜਨ ਕੀ ਟੇਕ ਹਰਿ ਨਾਮੁ ਟਿਕਈਆ ॥**

**ਸਤਿਗੁਰ ਕੀ ਧਰ ਲਾਗਾ ਜਾਵਾ ਗੁਰ ਕਿਰਪਾ ਤੇ ਹਰਿ ਦਰ ਲਹੀਆ ॥੧॥ਰਹਾਉ॥**

ਮੈਂ ਦਾਸ ਨੇ ਨਾਮ ਦੀ ਹੀ ਟੇਕ (ਆਸਰਾ) ਮਨ ਵਿਚ ਟਿਕਾਈ ਹੈ। ਹੁਣ ਮੈਂ ਗੁਰੂ ਦੀ ਸ਼ਰਨ ਵਿਚ ਹੀ ਲਗਾ ਰਹਿੰਦਾ ਹਾਂ ਤੇ ਗੁਰੂ ਦੀ ਕਿਰਪਾ ਨਾਲ ਮਾਲਕ ਦਾ ਦਰ ਲਭ ਲਿਆ ਹੈ। ਮਾਲਕ ਦਾ ਨਾਮ ਰਤਨ ਜਵਾਰਾਤ ਵਰਗਾ ਕਿਸੇ ਵਿਰਲੇ ਗੁਰਮੁਖ ਦੇ ਹਿਰਦੇ ਵਿਚ ਵਸਦਾ ਹੈ। ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨੂੰ ਸਮਝਿਆ ਹੈ ਉਹ ਨਾਮ ਰੂਪੀ ਅੰਮ੍ਰਿਤ ਪੀ ਕੇ ਤ੍ਰਿਸ਼ਨਾ ਨੂੰ ਦੂਰ ਕਰਦੇ ਹਨ। ਇਹ ਜਗ ਪ੍ਰਭੂ ਦਾ ਖੇਲ ਹੈ ਤੇ ਜਦ ਨਾਸ ਹੁੰਦਾ ਹੈ ਫਿਰ ਉਸ ਮਾਲਕ ਦਾ ਰੂਪ ਹੋ ਜਾਂਦਾ ਹੈ ॥੮॥੩॥

**ਬਿਲਾਵਲੁ ਮਹਲਾ ੪ ॥ (ਪੰਨਾ ੮੩੫)**

**ਮੇਰੇ ਮਨ ਸਾਧ ਸੰਗਤਿ ਮਿਲ ਰਹੀਆ ॥**

**ਕ੍ਰਿਪਾ ਕਰਹੁ ਮਧਸੂਦਨ ਮਾਧਉ ਮੈਂ ਖਿਨੁ ਖਿਨੁ ਸਾਧੂ ਚਰਣ ਪਖਈਆ ॥੧॥ਰਹਾਉ॥**

ਹੇ ਮੇਰੇ ਮਨ ! ਸੰਤਾਂ ਦੀ ਸੰਗਤ ਵਿਚ ਮਿਲ ਕੇ ਰਿਹਾ ਕਰ। ਹੇ ਮੇਰੇ ਮਾਲਕ, ਦੈਂਤਾਂ ਨੂੰ ਮਾਰਨ ਵਾਲੇ ! ਮੇਰੇ ਉਤੇ ਵੀ ਐਸੀ ਕਿਰਪਾ ਕਰੋ, ਤਾਂ ਜੋ ਮੈਂ ਸੰਤ ਜਨਾ ਦੇ ਚਰਨਾਂ ਨੂੰ ਧੋ ਧੋ ਕੇ ਪੀਵਾਂ। ਦੁਨੀਆਂ ਦਾ ਤਿਆਗ ਕਰ ਕੇ ਵੀ ਮਨ ਟਿਕਦਾ ਨਹੀਂ। ਨਾਮ ਦੀ ਪ੍ਰਾਪਤੀ ਹੋਣ ਤੇ ਹੀ ਮਨ ਨੂੰ ਸ਼ਾਂਤੀ ਮਿਲਦੀ ਹੈ। ਸਾਰੇ ਭਗਤ ਕਬੀਰ, ਜੈਦੇਉ, ਤ੍ਰਿਲੋਚਨ, ਰਵਿਦਾਸ ਵਰਗੇ ਮੁਕਤ ਹੋ ਗਏ ਹਨ। ਸੋ ਮਾਲਕ ਨੇ ਨਾਮ ਦੀ ਬਖ਼ਸ਼ਸ਼ ਆਪਣੀ ਕਿਰਪਾ ਦੁਆਰਾ ਕਰਕੇ ਭਗਤਾਂ ਨੂੰ ਸੰਸਾਰ ਤੋਂ ਰਖ ਲਿਆ ਹੈ॥੮॥੪॥

**ਬਿਲਾਵਲੁ ਮਹਲਾ ੪ ॥ (ਪੰਨਾ ੮੩੬)**

**ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥**

**ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥੧॥ਰਹਾਉ॥**

ਹੇ ਰਾਮ (ਹੇ ਭਾਈ) ! ਮਨ ਮੋਹਨ ਵਾਲੇ ਗੁਰੂ ਨੇ ਮੇਰਾ ਮਨ ਮੋਹ ਲਿਆ ਹੈ। ਗੁਰਾਂ ਦੇ ਦਰਸ਼ਨ ਕਰਨ ਨਾਲ ਮੇਰੀ ਅਕਲ ਬੇਸੁਧ ਹੋ ਗਈ ਹੈ ਤੇ ਮੈਂ ਸੰਸਾਰ ਵਲੋਂ ਹੱਟ ਕੇ ਪ੍ਰਭੂ ਪ੍ਰੇਮ ਕਰਕੇ ਬਿਸੁਧ ਹੋ ਗਈ ਹਾਂ। ਜਿਸ ਨੇ ਮਾਲਕ ਦੇ ਮਿਲਣ ਦਾ ਰਸਤਾ ਦਿਖਾਇਆ ਹੈ ਮੈਂ ਉਸ ਗੁਰੂ ਨੂੰ ਮਨ ਤਨ ਕਟ ਕੇ ਭੇਟ ਕਰਦਾ ਹਾਂ। ਹੁਣ ਤਾਂ ਪ੍ਰਭੂ ਦੇ ਵਸ ਹੋ ਕੇ ਮੈਨੂੰ ਮਾਲਕ ਨੇ ਕਿਰਪਾ ਕਰਕੇ ਦੁਖਾਂ ਤੋਂ ਬਚਾ ਲਿਆ ਹੈ ॥੮॥੫॥

**ਬਿਲਾਵਲੁ ਮਹਲਾ ੪ ॥ (ਪੰਨਾ ੮੩੭)**

**ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥**

**ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥੧॥ਰਹਾਉ॥**

ਹੇ ਭਾਈ ! ਸੰਤਾਂ ਸਖੀਆਂ ਨੂੰ ਮਿਲ ਕੇ (ਸਾਧ ਸੰਗਤ ਵਿਚ) ਉਸ ਮਾਲਕ ਦੀ ਕਥਾ ਸੁਣੀਏ। ਜਦੋਂ ਮੈਂ ਉਨ੍ਹਾਂ

ਸਖੀਆਂ ਅਗੇ ਆਪਣਾ ਸਿਰ ਕਟ ਕੇ ਪਾ ਦਿਆਂਗੀ ਤਾਂ ਉਹ ਗੁਰੂ ਕਿਰਪਾ ਕਰਕੇ ਮੈਨੂੰ ਪ੍ਰਭੂ ਮਾਲਕ ਨਾਲ ਮਿਲਾ ਦੇਵੇਗਾ। ਮੇਰੇ ਹਿਰਦੇ ਵਿਚ ਉਸ ਮਾਲਕ ਦੇ ਪ੍ਰੇਮ ਦੀ ਪੀੜਾ ਲਗੀ ਹੈ ਤੇ ਪ੍ਰੀਤਮ ਪਿਆਰੇ ਤੋਂ ਬਿਨਾਂ, ਜਿਵੇਂ ਅਮਲੀ ਅਮਲ ਬਿਨਾਂ ਮਰਨ ਲਗਦਾ ਹੈ, ਮੈਂ ਵੀ ਮਰ ਜਾਂਦੀ ਹਾਂ। ਜਿਨ੍ਹਾਂ ਉਤੇ ਮਾਲਕ ਕਿਰਪਾ ਕਰਦਾ ਹੈ ਉਨ੍ਹਾਂ ਨੂੰ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ ॥੮॥੬॥੯॥

**ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰੁ ੧੨ ॥ (ਪੰਨਾ ੮੩੭)**

**ੴ ਸਤਿਗੁਰ ਪ੍ਰਸਾਦਿ ॥**

**ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥**

**ਤਜਿ ਆਨ ਸਰਣਿ ਗਹੀ ॥੧॥ਰਹਾਉ॥**

ਹੇ ਭਾਈ ! ਮੇਰੇ ਮਾਲਕ ਦੀ ਸਿਫ਼ਤ ਸਾਲਾਹ ਤੇ ਉਪਮਾ ਕਿਸੇ ਤਰ੍ਹਾਂ ਵੀ ਨਹੀਂ ਕੀਤੀ ਜਾਂਦੀ। ਇਸੇ ਲਈ ਹੋਰ ਸਾਰੇ ਆਸਰੇ ਛੱਡ ਕੇ ਅਸਾਂ ਮਾਲਕ ਦੀ ਸ਼ਰਨ ਹੀ ਫੜੀ ਹੈ। ਜਿਹੜੇ ਸਤਸੰਗ ਕਰਦੇ ਹਨ ਉਹ ਸੰਸਾਰ ਸਮੁੰਦ੍ਰ ਤੋਂ ਤਰ ਕੇ ਪਾਰ ਹੋ ਜਾਂਦੇ ਹਨ। ਜੋ ਮਾਲਕ ਨੂੰ ਯਾਦ ਕਰਦੇ ਹਨ ਉਹ ਮਾਲਕ ਦੀ ਸ਼ਰਨ ਲੈਂਦੇ ਹਨ। ਹੇ ਮਾਲਕ ! ਸਾਨੂੰ ਸੰਤਾਂ ਦੇ ਚਰਨਾਂ ਦੀ ਧੂੜ ਕਰ ਦਿਉਂ ॥੮॥੧॥

**ਬਿਲਾਵਲੁ ਮਹਲਾ ੫ ॥ (ਪੰਨਾ ੮੩੮)**

**ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ ॥**

**ਜਾਚਉ ਸੰਤ ਰਵਾਲ ॥੧॥ਰਹਾਉ॥**

ਹੇ ਗ਼ਰੀਬਾਂ ਦੇ ਮਾਲਕ ! ਦਿਆਲੂ ਮਾਲਕ ! ਮੈਂ ਤੇਰੇ ਸੰਤਾਂ ਦੀ ਧੂੜੀ ਮੰਗਦਾ ਹਾਂ। ਮੈਨੂੰ ਤੇਰੇ ਨਾਮ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ। ਇਹ ਸਰੀਰ, ਜੋ ਲੋਭ ਮੋਹ ਵਿਚ ਫਸਿਆ ਹੈ, ਭਜਨ ਤੋਂ ਬਿਨਾਂ ਸੁਆਹ ਹੋ ਜਾਂਦਾ ਹੈ। ਮੇਰੇ ਦੋਖ ਤਾਂ ਗਿਣੇ ਨਹੀਂ ਜਾਂਦੇ ਤੇ ਮਾਲਕ ਤੋਂ ਬਿਨਾਂ ਸਾਡੀ ਕਿਥੇ ਸੁਣਾਈ ਹੋਵੇਗੀ। ਵਡਭਾਗੀ ਹੀ ਪ੍ਰਭੂ ਨੂੰ ਪਾਂਦੇ ਹਨ। ਜਿਵੇਂ ਦੁੱਧ ਤੇ ਪਾਣੀ ਦੀ ਪ੍ਰੀਤ ਹੈ, ਜਾਂ ਮਾਤਾ ਦੀ ਪੁਤ ਨਾਲ, ਇਸੇ ਤਰ੍ਹਾਂ ਮੇਰੀ ਮਾਲਕ ਦੀ ਪ੍ਰੀਤ ਹੈ। ਦਾਸਾਂ ਦਾ ਜੀਵਣਾ ਸਤ ਸੰਗ ਕਰਕੇ ਹੈ ਤੇ ਫਿਰ ਮਾਲਕ ਦੀ ਸਿਫ਼ਤ ਸਾਲਾਹ ਵਿਚ ਲਗ ਕੇ ਪ੍ਰਭੂ ਦੀ ਸ਼ਰਨ ਲਈ ਹੈ ॥੧੦॥੨॥

**ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ ॥ (ਪੰਨਾ ੮੩੯)**

**ੴ ਸਤਿਗੁਰ ਪ੍ਰਸਾਦਿ ॥**

**ਕਿਆ ਜਪੁ ਜਾਪਉ ਬਿਨੁ ਜਗਦੀਸੈ ॥**

**ਗੁਰ ਕੈ ਸਬਦਿ ਮਹਲੁ ਘਰੁ ਦੀਸੈ ॥੧॥ਰਹਾਉ॥**

ਹੇ ਭਾਈ ! ਇਕ ਮਾਲਕ ਦੇ ਨਾਮ ਜਾਪ ਤੋਂ ਬਿਨਾਂ ਹੋਰ ਕਿਸੇ ਜਪ ਨੂੰ ਕੀ ਜਪੀਏ। ਗੁਰਾਂ ਦੇ ਉਪਦੇਸ਼ ਨਾਲ ਦਿਲ ਦੇ ਅੰਦਰ ਹੀ ਮਾਲਕ ਦੇ ਦਰਸ਼ਨ ਹੋ ਜਾਂਦੇ ਹਨ। ਪਖੰਡ ਤੇ ਕਰਮ ਕਾਂਡ ਕਰਕੇ ਕੋਈ ਮੁਕਤੀ ਨਹੀਂ ਪਾਂਦਾ ਕਿਉਂਕਿ ਗੁਰੂ ਦੇ ਸ਼ਬਦ ਰਾਹੀਂ ਹੀ ਬੰਧਨਾਂ ਤੋਂ ਛੁਟਕਾਰਾ ਹੁੰਦਾ ਹੈ। ਜਿਸ ਮਾਲਕ ਨੇ ਸੰਸਾਰ ਪੈਦਾ ਕੀਤਾ ਹੈ ਉਹ

ਮਾਲਕ ਸਾਰਿਆਂ ਤੋਂ ਵਖਰਾ ਪ੍ਰਗਟ ਹੈ । ਜਦੋਂ ਅਸੀਂ ਗੁਰ ਸ਼ਬਦ ਨੂੰ ਮਨ ਕਰਕੇ ਮਿਲਦੇ ਹਾਂ ਤਾਂ ਮਾਲਕ ਨੂੰ ਪਾਈਦਾ ਹੈ । ਜੋ ਸਚੇ ਮਾਲਕ ਨੂੰ ਜਾਣ ਲੈਂਦੇ ਹਨ ਉਨ੍ਹਾਂ ਨੂੰ ਅਵਿਦਯਾ ਮੈਲ ਨਹੀਂ ਲਗਦੀ । ਗੁਰੂ ਦੀ ਸਿਖਿਆ ਲੈ ਕੇ ਵਿਸ਼ੇ ਤੇ ਵਿਕਾਰਾਂ ਤੋਂ ਛੁਟਕਾਰਾ ਹੋ ਜਾਂਦਾ ਹੈ । ਉਹ ਮਾਲਕ ਸਭ ਨੂੰ ਬਣਾ ਕੇ ਆਪ ਹੀ ਵੇਖਦਾ ਹੈ ਪਰ ਮਨਮੁਖ ਤਾਂ ਭੁਲੇ ਹੋਏ ਜੰਮਦੇ ਮਰਦੇ ਹਨ । ਅਸੀਂ ਤਾਂ ਉਨ੍ਹਾਂ ਦੇ ਦਾਸ ਹਾਂ ਜੋ ਸੰਤ ਜਨ ਮਮਤਾ ਜਾਲ ਤੋਂ ਉਦਾਸ ਰਹਿੰਦੇ ਹਨ ॥੨੦॥੧॥

**ਬਿਲਾਵਲੁ ਮਹਲਾ ੩ ॥ (ਪੰਨਾ ੮੪੧)**

**ਵਾਰ ਸਤ ਘਰੁ ੧੦ ॥**

**ੴ ਸਤਿਗੁਰ ਪ੍ਰਸਾਦਿ ॥**

**ਹਿਰਦੈ ਜਪਨੀ ਜਪਉ ਗੁਣਤਾਸਾ ॥**

**ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ ॥੧॥ਰਹਾਉ॥**

ਹੇ ਭਾਈ ! ਉਸ ਮਾਲਕ ਦੀ ਗੁਣਾਂ ਰੂਪ ਮਾਲਾ ਲੈ ਕੇ ਸਦਾ ਹੀ ਉਸ ਮਾਲਕ ਨੂੰ ਹਿਰਦੇ ਵਿਚ ਜਪੋ । ਜਿਹੜਾ ਮਾਲਕ ਅਪੁਜ ਹੈ, ਛੁਪਿਆ ਹੋਇਆ ਹੈ, ਤੇ ਸੰਸਾਰ ਤੋਂ ਪਰੇ ਬੇਅੰਤ ਹੈ, ਉਸ ਮਾਲਕ ਦੇ ਚਰਨੀ ਲਗ ਕੇ ਦਾਸਾਂ ਦੇ ਦਾਸ ਹੋ ਕੇ ਉਸ ਦੇ ਨਾਮ ਨੂੰ ਧਿਆਉ । ਗੁਰ ਉਪਦੇਸ਼ ਰਾਹੀਂ ਉਸ ਮਾਲਕ ਨੂੰ ਸਾਰਿਆਂ ਵਿਚ ਮਿਲਿਆ ਹੋਇਆ ਸਮਝੀਏ । ਫਿਰ ਮਾਇਆ ਦੇ ਮੋਹ ਵਿਚ ਸਾਰਾ ਸੰਸਾਰ ਫਸਿਆ ਹੋਇਆ ਹੈ । ਗੁਰਾਂ ਦਾ ਸ਼ਬਦ ਹੀ ਹਉਮੈਂ ਤੇ ਮਮਤਾ ਨੂੰ ਦੂਰ ਕਰ ਸਕਦਾ ਹੈ । ਜੋ ਨਾਮ ਵਿਚ ਰੰਗੇ ਹੋਏ ਹਨ ਉਹ ਗੁਰੂ ਸ਼ਬਦ ਦੁਆਰਾ ਹੀ ਸੋਹਣੇ ਲਗਦੇ ਹਨ । ਕਰਮਕਾਂਡ ਜਿਤਨੇ ਵੀ ਹਨ ਉਹ ਮਾਲਕ ਦੇ ਸਮਝੇ ਬਿਨਾਂ ਸਭ ਵਿਅਰਥ ਹਨ । ਜੋ ਗੁਰੂ ਦੀ ਸੇਵਾ ਵਿਚ ਲਗੇ ਹਨ ਉਹ ਵਡੇ ਭਾਗਾਂ ਵਾਲੇ ਹਨ । ਪਰ ਇਹ ਸਮਝ ਗੁਰਾਂ ਦੀ ਸਿਖਿਆ ਦੁਆਰਾ ਹੀ ਹੁੰਦੀ ਹੈ ॥੧੦॥੧॥

**ਬਿਲਾਵਲੁ ਮਹਲਾ ੩ ॥ (ਪੰਨਾ ੮੪੨)**

**ਜਾ ਕੈ ਮਸਤਕਿ ਲਿਖਿਆ ਲੇਖੁ ॥**

**ਤਾ ਕੈ ਮਨਿ ਵਸਿਆ ਪ੍ਰਭੁ ਏਕੁ ॥੧॥ਰਹਾਉ॥**

ਜਿਨ੍ਹਾਂ ਦੇ ਮੱਥੇ ਉਤੇ ਮਾਲਕ ਨੇ ਚੰਗਾ ਲੇਖ ਲਿਖਿਆ ਹੈ, ਉਨ੍ਹਾਂ ਦੇ ਹਿਰਦੇ ਵਿਚ (ਮਨ ਵਿਚ) ਮਾਲਕ ਪ੍ਰਭੂ, ਜੋ ਇਕ ਹੀ ਹੈ, ਆ ਵਸਦਾ ਹੈ । ਪਰ ਇਹ ਸਮਝ ਉਸ ਇਨਸਾਨ ਨੂੰ ਆਉਂਦੀ ਹੈ ਜੋ ਗੁਰਾਂ ਦੀ ਸੇਵਾ ਵਿਚ ਲਗਦਾ ਹੈ । ਉਹ ਹੰਕਾਰ ਨੂੰ ਮਾਰ ਕੇ ਮਾਲਕ ਨੂੰ ਆਪਣੇ ਦਿਲ ਅੰਦਰ ਹੀ ਵੇਖਦਾ ਹੈ । ਗੁਰੂ ਦੀ ਮਤ ਧਾਰਨ ਕਰਨ ਨਾਲ ਮਨ ਸ਼ਾਂਤੀ ਤੇ ਟਿਕਾਉ ਵਿਚ ਆਉਂਦਾ ਹੈ । ਉਸ ਮਾਲਕ ਨੂੰ ਗੁਰਮੁਖ ਪਾਸ ਹੀ ਵੇਖਦਾ ਹੈ । ਥਿਤੀ ਵਾਰ ਤਾਂ ਗੁਰੂ ਦੇ ਸ਼ਬਦ ਰਾਹੀਂ ਹੀ ਸੋਹਣੇ ਲਗਦੇ ਹਨ । ਨਾਮ ਤੋਂ ਬਿਨਾਂ ਤਾਂ ਬਾਕੀ ਸਭ ਝੂਠ ਤੇ ਨਾਸਵੰਤ ਹੈ । ਮਨਮੁਖ ਤਾਂ ਨਾਮ ਤੋਂ ਸਖਣਾ ਜਨਮ ਗਵਾ ਕੇ ਜਾਂਦਾ ਹੈ । ਪ੍ਰੰਤੂ ਗੁਰਮੁਖ ਤਾਂ ਹਿਰਦੇ ਰੂਪ ਘਰ ਵਿਚ ਹੀ ਸਚੇ ਮਾਲਕ ਨੂੰ ਪਾ ਲੈਂਦਾ ਹੈ ॥੧੦॥੨॥

**ਬਿਲਾਵਲੁ ਬਾਣੀ ਭਗਤਾ ਕੀ ॥**

**ਕਬੀਰ ਜੀਉ ਕੀ ॥**

**੧ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ (ਪੰਨਾ ੮੫੫)**

**ਐਸੋ ਇਹੁ ਸੰਸਾਰ ਪੇਖਨਾ ਰਹਨੁ ਨ ਕੋਊ ਪਈ ਹੈ ਰੇ ॥**

**ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈ ਹੈ ਰੇ ॥੧॥ਰਹਾਉ॥**

ਇਹ ਸੰਸਾਰ ਇਸ ਤਰ੍ਹਾਂ ਦਾ ਝੂਠਾ ਤੇ ਨਾਸਵੰਤ ਦੇਖਿਆ ਹੈ ਕਿ ਇਥੇ ਕੋਈ ਵੀ ਹਮੇਸ਼ਾਂ ਨਹੀਂ ਰਹਿੰਦਾ। ਇਸ ਲਈ ਹੇ ਭਾਈ! ਤੁਸੀਂ ਸਿਧੇ ਸਿਧੇ ਵਾਹਿਗੁਰੂ ਦੇ ਰਸਤੇ ਤੁਰੋ ਨਹੀਂ ਤਾਂ ਵਾਹਿਗੁਰੂ ਤੁਹਾਨੂੰ (ਧਰਮ ਰਾਜੇ ਪਾਸੋਂ) ਨਰਕਾਂ ਵਿਚ ਧੱਕਾ ਦਿਵਾਵੇਗਾ। ਮਨੁੱਖ ਤਾਂ ਚੂਹੇ ਦੀ ਤਰ੍ਹਾਂ ਹੈ ਤੇ ਮੌਤ ਬਿਲੀ ਇਸ ਦੇ ਮਗਰ ਲਗੀ ਹੋਈ ਹੈ। ਸਿਰਫ਼ ਪ੍ਰਭੂ ਦੇ ਦਾਸ ਬਚਦੇ ਹਨ। ਜੋ ਮਾਇਆ ਨੂੰ ਛਡੀਏ ਤਾਂ ਪ੍ਰਭੂ ਨਾਲ ਅਭੇਦ ਹੋ ਸਕੀਦਾ ਹੈ ॥੪॥੧॥

**ਬਿਲਾਵਲੁ ॥ (ਪੰਨਾ ੮੫੫)**

**ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥**

**ਮੈ ਬਿਗਰਿਓ ਬਿਗਰੈ ਮਤਿ ਅਉਰਾ ॥੧॥ਰਹਾਉ॥**

ਹੇ ਮੇਰੇ ਬਾਬਾ! ਮੈਂ ਤਾਂ (ਪ੍ਰਭੂ ਨਾਮ ਵਿਚ) ਬੌਰਾ ਹਾਂ ਅਤੇ ਸਾਰਾ ਸੰਸਾਰ ਸਿਆਣਾ ਹੈ ਜਦ ਕਿ ਮੈਂ ਤਾਂ (ਪ੍ਰਭੂ ਦੇ ਜਾਪ ਵਿਚ) ਕਮਲਾ ਹੋਇਆ ਫਿਰਦਾ ਹਾਂ। ਮੈਂ ਤਾਂ ਬਿਗੜ ਗਿਆ ਹਾਂ ਪਰ ਮੇਰੇ ਨਾਲ ਹੋਰ ਕੋਈ ਨਾ ਵਿਗੜੇ। ਮੈਨੂੰ ਤਾਂ ਪ੍ਰਭੂ ਨੇ ਆਪ ਹੀ ਬਉਰਾ (ਕਮਲਾ) ਕੀਤਾ ਹੋਇਆ ਹੈ ਤੇ ਗੁਰਾਂ ਨੇ ਮੇਰਾ ਭਰਮ ਕਟ ਦਿਤਾ ਹੈ। ਜੋ ਆਪਣੇ ਅਸਲੇ ਨੂੰ ਪਛਾਣ ਲੈਂਦਾ ਹੈ, ਉਹ ਪ੍ਰਭੂ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ ॥੫॥੨॥

**ਬਿਲਾਵਲੁ ॥ (ਪੰਨਾ ੮੫੬)**

**ਕਿਉ ਛੂਟਉ ਕੈਸੇ ਤਰਉ ਭਵ ਜਲ ਨਿਧਿ ਭਾਰੀ ॥**

**ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਹਾਰੀ ॥੧॥ਰਹਾਉ॥**

ਹੇ ਭਾਈ! ਇਹ ਸਮੁੰਦ੍ਰ ਤਾਂ ਬਹੁਤ ਭਾਰੀ ਤੇ ਵਡਾ ਹੈ ਇਸ ਸਮੁੰਦ੍ਰ ਤੋਂ ਕਿਸ ਤਰ੍ਹਾਂ ਮੈਂ ਤਰ ਸਕਦਾ ਹਾਂ। ਮੇਰੇ ਪਿਆਰੇ ਪ੍ਰਭੂ! ਮੈਨੂੰ ਰਖ ਲਉ। ਇਹ ਨਿਰਮੋਲਕ ਜਨਮ ਕੌਡੀ ਬਦਲੇ ਗਵਾ ਲਿਆ ਹੈ। ਮੇਰੇ ਵਰਗਾ ਪਾਪੀ ਹੋਰ ਕੋਈ ਨਹੀਂ ਤੇ ਤੇਰੇ ਵਰਗਾ ਦਿਆਲੂ ਕੋਈ ਨਹੀਂ ॥੪॥੩॥

**ਬਿਲਾਵਲੁ ॥ (ਪੰਨਾ ੮੫੬)**

**ਹਮਾਰੈ ਕੁਲ ਕਉਨੈ ਰਾਮੁ ਕਹਿਓ ॥**

**ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥੧॥ਰਹਾਉ॥**

ਸਾਡੀ ਸਾਰੀ ਕੁਲ ਵਿਚ ਕਿਸੇ ਨੇ ਰਾਮ ਨਾਮ ਨਹੀਂ ਯਾਦ ਕੀਤਾ (ਜਾਪ ਕੀਤਾ)। ਜਦੋਂ ਤੋਂ ਇਸ ਨਿਪੂਤੇ ਨੇ (ਰਾਮਾਨੰਦ ਪਾਸੋਂ) ਮਾਲਾ ਫੜ ਲਈ ਹੈ ਉਦੋਂ ਤੋਂ ਸਾਨੂੰ ਸੁਖ ਨਹੀਂ ਮਿਲਿਆ। ਸਾਰੇ ਸੁਖਾਂ ਦਾ ਮਾਲਕ ਇਕ ਪ੍ਰਭੂ ਹੀ ਹੈ, ਜਿਸ ਨੇ ਪ੍ਰਹਿਲਾਦ ਭਗਤ ਦੀ ਲਾਜ ਰਖੀ ਸੀ। ਪ੍ਰਭੂ ਸਾਰੇ ਪਾਪਾਂ ਨੂੰ ਨਾਸ ਕਰਦਾ ਹੈ ਤੇ ਭਗਤਾਂ ਨੂੰ ਬਚਾ ਲੈਂਦਾ ਹੈ ॥੪॥੪॥

**ਬਿਲਾਵਲੁ ॥ (ਪੰਨਾ ੮੫੬)**
**ਕੋਊ ਹਰਿ ਸਮਾਨਿ ਨਹੀ ਰਾਜਾ ॥**
**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥**

ਪ੍ਰਮੇਸ਼ਰ ਦੇ ਸਮਾਨ (ਬਰਾਬਰ) ਕੋਈ ਵੀ ਰਾਜਾ ਨਹੀਂ ਹੈ । ਇਹ ਸੰਸਾਰੀ ਰਾਜੇ ਸਭ ਚਾਰ ਦਿਨ ਦੇ ਹੁੰਦੇ ਹਨ ਜੋ ਝੂਠੇ ਦਾਵ੍ਹੇ ਕਰਦੇ ਹਨ । ਹੇ ਮੂਰਖ ਮਨ ! ਤੂੰ ਐਸੇ ਵਾਹਿਗੁਰੂ ਨੂੰ ਯਾਦ ਕਰਿਆ ਕਰ ਤਾਂ ਜੋ ਤੇਰੀ ਸੋਭਾ ਤਿੰਨਾ ਲੋਕਾਂ ਵਿਚ ਹੋਵੇਗੀ । ਸਾਨੂੰ ਤਾਂ ਪ੍ਰਮੇਸ਼ਰ ਨੇ ਧ੍ਰੂ ਪ੍ਰਹਿਲਾਦ ਵਾਂਗ ਇਸਥਿਤ ਕਰ ਦਿਤਾ ਹੈ ॥੨॥੫॥

**ਬਿਲਾਵਲੁ ॥ (ਪੰਨਾ ੮੫੬)**
**ਰਾਖਿ ਲੇਹੁ ਹਮ ਤੇ ਬਿਗਰੀ ॥**
**ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ ॥੧॥ਰਹਾਉ॥**

ਹੇ ਵਾਹਿਗੁਰੂ ! ਸਾਡੇ ਪਾਸੋਂ ਬਹੁਤ ਅਵਗਯਾ ਹੋਈ ਹੈ, ਪਰ ਫਿਰ ਵੀ ਤੂੰ ਸਾਨੂੰ ਬਚਾ ਲੈ । ਅਸਾਂ ਸ਼ੀਲ ਸੁਭਾਵ ਧਰਮ, ਜਪ ਆਦਿ ਨੌ ਤਰਾਂ ਦੀ ਭਗਤੀ ਨਹੀਂ ਕੀਤੀ ਤੇ ਹੰਕਾਰ ਵਾਲੀ ਵਿੰਗੀ ਮਤ ਫੜੀ ਹੋਈ ਹੈ । ਅਸਾਂ ਤਾਂ ਜਿਸ ਮਾਲਕ ਨੇ ਪੈਦਾ ਕਰਕੇ ਸਾਨੂੰ ਨਿਵਾਜਿਆ ਹੈ, ਉਸ ਨੂੰ ਵੀ ਭੁਲਾ ਦਿਤਾ ਹੈ । ਹੇ ਪ੍ਰਭੂ ! ਸਾਡੀ ਇਕ ਬੇਨਤੀ ਸੁਣੋ ਤੇ ਸਾਨੂੰ ਜਮਾਂ ਦੀ ਫਾਹੀ ਤੋਂ ਬਚਾ ਲਵੋ ॥੨॥੬॥

**ਬਿਲਾਵਲੁ ॥ (ਪੰਨਾ ੮੫੭)**
**ਦਰ ਮਾਦੇ ਠਾਢੇ ਦਰਬਾਰਿ ॥**
**ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲਿ ਕਿਵਾਰ ॥੧॥ਰਹਾਉ॥**

ਹੇ ਵਾਹਿਗੁਰੂ ! ਅਸੀਂ ਬੁਰੀ ਹਾਲਤ (ਮਾਂਦਗੀ) ਵਿਚ ਗ੍ਰਸੇ ਹੋਏ ਤੇਰੇ ਦਰਬਾਰ ਦੇ ਬੂਹੇ ਅਗੇ ਖੜੋਤੇ ਹਾਂ । ਤੇਰੇ ਬਿਨਾਂ ਮੇਰੀ ਕੌਣ ਸੁਰਤ ਲਵੇ । ਹੁਣ ਬੂਹੇ ਖੋਲ੍ਹ ਕੇ ਮੈਨੂੰ ਆਪਣਾ ਦਰਸ਼ਨ ਦਿਉ । ਤੇਰੇ ਪਾਸੋਂ ਹੀ ਮੇਰਾ ਨਿਸਤਾਰਾ ਹੈ ਕਿਉਂਕਿ ਬਾਕੀ ਤਾਂ ਕੰਗਾਲ ਹਨ । ਹੇ ਮਾਲਕ ! ਤੈਨੂੰ ਤਾਂ ਚਾਰੇ ਪਦਾਰਥ ਦੇਂਦਿਆਂ ਵੀ ਢਿਲ ਨਹੀਂ ਲਗਦੀ ॥੨॥੭॥

**ਬਿਲਾਵਲੁ ॥ (ਪੰਨਾ ੮੫੭)**
**ਆਸਨੁ ਪਵਨ ਦੂਰਿ ਕਰਿ ਬਵਰੇ ॥**
**ਛੋਡਿ ਕਪਟੁ ਨਿਤ ਹਰਿ ਭਜੁ ਬਵਰੇ ॥੧॥ਰਹਾਉ॥**

ਹੇ ਬਵਰੇ (ਮੂਰਖ) ! ਆਸਨ ਲਾਵਣੇ, ਸਵਾਸ ਰੋਕਣੇ ਆਦਿ ਛਡ ਦੇਹ । ਹੇ ਵਿਆਕੁਲ ਮਨੁੱਖ ! ਕਪਟ ਛੱਡ ਕੇ ਰੋਜ਼ ਹੀ ਵਾਹਿਗੁਰੂ ਨੂੰ ਯਾਦ ਕਰਿਆ ਕਰ । ਹੇ ਜੋਗੀ ! ਤੂੰ ਮਾਇਆ ਮੰਗਦਾ ਫਿਰਦਾ ਹੈਂ, ਪਰ ਐਸੇ ਮਾਲਕ ਨੂੰ ਯਾਦ ਕਰ ਜੋ ਸਾਰੇ ਸੰਸਾਰ ਵਿਚ ਰੰਗਿਆ ਹੋਇਆ ਹੈ ॥੨॥੮॥

**ਬਿਲਾਵਲੁ ॥ (ਪੰਨਾ ੮੫੮)**
**ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ ॥**
**ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥੧॥ਰਹਾਉ॥**

ਹੇ ਗੁਸਾਂਈ, ਜਗਦੀਸ਼ ਵਾਹਿਗੁਰੂ ! ਇਸ ਮਾਇਆ ਨੇ ਤਾਂ ਸਾਨੂੰ ਤੇਰੇ ਚਰਨਾਂ ਤੋਂ ਵੀ ਭੁਲਾ ਦਿਤਾ ਹੈ ।

ਅਸੀਂ ਤੇਰੇ ਦਾਸ ਵਿਚਾਰੇ ਕੀ ਕਰੀਏ ਕਿਉਂਕਿ ਦਾਸਾਂ ਨੂੰ ਥੋੜੀ ਜਿਹੀ ਵੀ ਪ੍ਰੀਤ ਨਹੀਂ ਉਪਜਦੀ। ਹੇ ਮਾਲਕ! ਇਸ ਮਾਇਆ ਨੂੰ ਕਾਬੂ ਕਰ ਰਖੋ ਕਿਉਂਕਿ ਇਹ ਤੇਰੇ ਹੁਕਮ ਵਿਚ ਇਨਸਾਨ ਨੂੰ ਬੰਨ੍ਹਦੀ ਹੈ। ਜਦ ਮੂਰਖ ਦਾ ਅੰਤ ਸਮਾਂ ਆ ਗਿਆ ਤਾਂ ਇਹ ਬਹੁਤ ਦੁਖੀ ਹੋਏਗਾ ॥੨॥੯॥

**ਬਿਲਾਵਲੁ ॥ (ਪੰਨਾ ੮੫੭)**

**ਰੇ ਮਨ ਹਰਿ ਭਜੁ ਭ੍ਰਮੁ ਤਜਹੁ ਜਗਜੀਵਨ ਰਾਮ ॥੧॥ਰਹਾਉ॥**

ਹੇ ਮੇਰੇ ਮਨ! ਵਾਹਿਗੁਰੂ ਨੂੰ ਯਾਦ ਕਰ ਅਤੇ ਭਰਮ ਭੁਲੇਖੇ ਛਡ ਦੇਹ। ਫਿਰ ਤੈਨੂੰ ਜਗਜੀਵਨ ਪ੍ਰਭੂ ਦੀ ਪ੍ਰਾਪਤੀ ਹੋ ਜਾਵੇਗੀ। ਇਹ ਜੀਵ ਜਿਸ ਵਾਹਿਗੁਰੂ ਤੋਂ ਉਪਜਦਾ ਹੈ, ਨਾਸ ਹੋ ਕੇ ਉਸੇ ਵਿਚ ਲੀਨ ਹੋ ਜਾਂਦਾ ਹੈ। ਹੇ ਭਾਈ! ਮਾਇਆ ਛੱਡਣ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਸੋ ਮਨ ਵਿਚ ਵਾਹਿਗੁਰੂ ਦੀ ਸੇਵਾ ਕਰੋ ॥੩॥੧੦॥

**ਬਿਲਾਵਲੁ ॥ (ਪੰਨਾ ੮੫੭)**

**ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ ॥**

**ਜੀਵਤ ਸੁੰਨਿ ਸਮਾਨਿਆ ਗੁਰ ਸਾਖੀ ਜਾਗੀ ॥੧॥ਰਹਾਉ॥**

ਹੁਣ ਜਨਮ ਮਰਨ ਦਾ ਭਰਮ ਸਾਰਾ ਦੂਰ ਹੋ ਗਿਆ ਹੈ ਕਿਉਂਕਿ ਵਾਹਿਗੁਰੂ ਵਿਚ ਸਾਡੀ ਬਿਰਤੀ ਲਗੀ ਹੋਈ ਹੈ। ਜਿਉਂਦੇ ਹੀ ਅਸੀਂ ਉਸ ਅਫੁਰ ਵਾਹਿਗੁਰੂ ਵਿਚ ਸਮਾ ਗਏ ਹਾਂ ਕਿਉਂਕਿ ਗੁਰਾਂ ਦੀ ਸਿਖਿਆ ਦੁਆਰਾ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ। ਜਿਸ ਮਾਲਕ ਦੀ ਜੋਤ ਘਟਾਂ ਘਟਾਂ ਵਿਚ ਪ੍ਰਕਾਸ਼ ਹੋ ਰਹੀ ਹੈ ਉਸ ਨੂੰ ਦਸਵੇਂ ਦੁਆਰ ਦੀ ਤ੍ਰਿਕੁਟੀ ਵਿਚ ਵੇਖਿਆ ਹੈ। ਹੁਣ ਆਪਾ ਪਛਾਣ ਕੇ ਵਾਹਿਗੁਰੂ ਦੀ ਸ਼ਰਨ ਲਈ ਹੈ ॥੩॥੧੧॥

**ਬਿਲਾਵਲੁ ॥ (ਪੰਨਾ ੮੫੮)**

**ਚਰਨ ਕਮਲ ਜਾ ਕੈ ਰਿਦੈ ਬਸਹਿ ਸੋ ਜਨੁ ਕਿਉ ਡੋਲੈ ਦੇਵ ॥**

**ਮਾਨੌ ਸਭ ਸੁਖ ਨਉ ਨਿਧਿ ਤਾ ਕੈ ਸਹਜਿ ਸਹਜਿ ਜਸੁ ਬੋਲੈ ਦੇਵ ॥੧॥ਰਹਾਉ॥**

ਉਹ ਮਨੁੱਖ, ਜਿਸ ਦੇ ਹਿਰਦੇ ਵਿਚ ਵਾਹਿਗੁਰੂ ਦੇ ਚਰਨ ਕਮਲ ਵਸੇ ਹਨ ਕਦ ਡੋਲ ਸਕਦਾ ਹੈ। (ਉਹ ਪਦਾਰਥਾਂ ਵਿਚ ਨਹੀਂ ਭਰਮਦਾ)। ਇਹ ਸਮਝੋ ਕਿ ਸਾਰੇ ਸੁਖ ਤੇ ਨੌਂ ਨਿਧੀਆਂ ਉਸਦੇ ਬੂਹੇ ਉਤੇ ਸਹਿਜੇ ਹੀ ਉਸ ਦਾ ਜਸ ਕਰ ਰਹੀਆਂ ਹਨ। (ਉਸ ਨੂੰ ਰਿਧੀਆਂ ਸਿਧੀਆਂ ਪ੍ਰਾਪਤ ਹੋ ਗਈਆਂ ਹਨ)। ਐਸੇ ਮਨੁੱਖ ਨੂੰ ਮਾਇਆ ਦੁਖ ਨਹੀਂ ਦਿੰਦੀ ਤੇ ਸਾਡਾ ਮਨ ਵੀ ਪ੍ਰਭੂ ਪ੍ਰੀਤ ਵਿਚ ਹੀ ਲਗ ਗਿਆ ਹੈ ॥੨॥੧੨॥

**ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੫੮)**

**ਗਿਆਨ ਅੰਜਨੁ ਮੋਕਉ ਗੁਰਿ ਦੀਨਾ ॥**

**ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ਰਹਾਉ॥**

ਗਿਆਨ ਰੂਪ ਸੁਰਮਾਂ ਮੈਨੂੰ ਗੁਰਾਂ ਨੇ ਦਿਤਾ ਹੈ। ਤਦ ਤੋਂ ਮੈਂ ਮਨ ਵਿਚ ਜਾਣ ਲਿਆ ਹੈ ਕਿ ਵਾਹਿਗੁਰੂ

ਦੇ ਨਾਮ ਤੋਂ ਬਿਨਾਂ ਮੇਰਾ ਜੀਵਨ ਬਿਅਰਥ ਹੀ ਜਾ ਰਿਹਾ ਹੈ। ਅਸੀਂ ਸਿਮਰਨ ਕਰਕੇ ਪ੍ਰਭੂ ਵਿਚ ਅਭੇਦ ਹੋ ਸਕਦੇ ਹਾਂ ॥੨॥੧॥

**ਬਿਲਾਵਲੁ ਬਾਣੀ ਰਵਿਦਾਸ ਭਗਤ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੫੮)**

**ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ ॥**

**ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ ॥੧॥ਰਹਾਉ॥**

ਹੇ ਸੰਸਾਰ ਦੇ ਡਰ ਦੂਰ ਕਰਨ ਵਾਲੇ ਪ੍ਰਮੇਸ਼ਰ ! ਤੂੰ ਮੇਰੀ ਹਾਲਤ ਸਭ ਕੁਝ ਜਾਣਦਾ ਹੈ, ਪ੍ਰੰਤੂ ਮੈਂ ਤਾਂ ਕੁਝ ਨਹੀਂ ਜਾਣਦਾ (ਤੇਰੇ ਤੋਂ ਬਿਨਾਂ)। ਹੇ ਪ੍ਰਭੂ ! ਸਾਰੇ ਜੀਵ ਤੇਰੀ ਸ਼ਰਨ ਆਏ ਹਨ। ਤੂੰ ਸਭ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈ। ਇਹ ਸਾਰਾ ਸੰਸਾਰ ਤੇਰੇ ਹੀ ਆਸਰੇ ਚਲ ਰਿਹਾ ਹੈ। ਤੂੰ ਬੇਅੰਤ ਤੇ ਸਭ ਤੋਂ ਉਚਾ ਹੈ ਅਸੀਂ ਤੇਰੀ ਉਪਮਾ ਕੀ ਕਰ ਸਕਦੇ ਹਾਂ ॥੩॥੧॥

**ਬਿਲਾਵਲੁ ॥ (ਪੰਨਾ ੮੫੮)**

**ਜਿਹ ਕੁਲ ਸਾਧੁ ਬੈਸਨੋ ਹੋਇ ॥**

**ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗ ਸੋਇ ॥੧॥ਰਹਾਉ॥**

ਜਿਸ ਕੁਲ ਵਿਚ ਕੋਈ ਸ੍ਰਸ਼ਟ ਵਾਹਿਗੁਰੂ ਦਾ ਭਗਤ ਹੋਵੇ, ਭਾਵੇਂ ਉਹ ਉਚੇ ਵਰਨਾਂ ਵਿਚੋਂ ਹੋਵੇ ਭਾਵੇਂ ਨੀਚੇ, ਉਹ ਕੰਗਾਲ ਨਹੀਂ ਹੈ ਭਾਵ ਈਸ਼ਰ ਹੈ, ਇਸ ਤਰ੍ਹਾਂ ਦਾ ਨਿਰਮਲ ਕੀਰਤੀ ਵਾਲਾ (ਭਗਤੀ ਵਾਲਾ) ਜਗਤ ਵਿਚ ਜਾਣਿਆ ਜਾਂਦਾ ਹੈ। ਭਾਵੇਂ ਬ੍ਰਾਹਮਣ, ਵੈਸ਼, ਸ਼ੂਦਰ ਜਾਂ ਖਤਰੀ ਜਾਂ ਚੰਡਾਲ ਹੋਵੇ, ਉਹ ਵਾਹਿਗੁਰੂ ਦੇ ਭਜਨ ਕਰਕੇ ਪਵਿਤ੍ਰ ਹੁੰਦਾ ਹੈ ਜੋ ਆਪ ਵੀ ਤਰ ਜਾਂਦਾ ਹੈ ਤੇ ਕੁਲ ਨੂੰ ਵੀ ਤਾਰ ਦਿੰਦਾ ਹੈ। ਉਹ ਪ੍ਰਭੂ ਦਾ ਅੰਮ੍ਰਿਤ ਰਸ ਪੀ ਕੇ ਮਸਤ ਹੁੰਦਾ ਹੈ ਤੇ ਵਿਸ਼ਿਆਂ ਵਿਕਾਰਾਂ ਤੋਂ ਦੂਰ ਰਹਿੰਦਾ ਹੈ। ਇਸ ਲਈ ਭਗਤ ਦੇ ਬਰਾਬਰ ਕੋਈ ਵੀ ਨਹੀਂ ॥੩॥੨॥

**ਬਾਣੀ ਸਧਨੇ ਕੀ ਰਾਗੁ ਬਿਲਾਵਲੁ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੫੮)**

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**

**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ਰਹਾਉ॥**

ਹੇ ਜਗਤ ਗੁਰਾ ! ਜੇ ਸਾਰੇ ਪਿਛਲੇ ਲਿਖੇ ਹੋਏ ਕਰਮ (ਲੇਖ) ਮਿਟ ਨ ਸਕਣ ਤਾਂ ਤੇਰੀ ਵਡਿਆਈ ਕੀ ਹੋਈ ? ਸ਼ੇਰ ਦੀ ਸ਼ਰਨ ਵਿਚ ਕਿਸ ਵਾਸਤੇ ਜਾਈਏ ਜੇ ਫਿਰ ਗਿੱਦੜ ਵੀ ਆ ਕੇ ਬੁਰਕੀ ਮਾਰ ਲਵੇ ? (ਗਿਦੜ ਦਾ ਡਰ ਫਿਰ ਵੀ ਰਹੇ ?) ਜੇ ਕੋਈ ਮਨੁੱਖ ਡੁਬ ਜਾਏ ਤਾਂ ਫਿਰ ਬੇੜੀ ਮਿਲੇ ਤਾਂ ਕੀ ਲਾਭ ? ਨਾ ਕੋਈ ਮੇਰਾ, ਨਾ ਕੋਈ ਮੇਰਾ ਸਹਾਈ ਹੈ ਸਿਰਫ਼ ਪ੍ਰਮੇਸ਼ਰ ਦੇ ਸਿਵਾ, ਸੋ ਉਸ ਦੀ ਸ਼ਰਨ ਲਈਏ ॥੪॥੧॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**
**ਅਜੂਨੀ ਸੈਭੰ ਗੁਰ ਪ੍ਰਸਾਦਿ ॥ (ਪੰਨਾ ੮੫੯)**
**ਰਾਗੁ ਗੋਡ ਚਉਪਦੇ ਮਹਲਾ ੧ ਘਰੁ ੧ ॥**
**ਮੇਰੇ ਮਨ ਆਸਾ ਕਰਿ ਜਗਦੀਸ ਗੁਸਾਈ ॥**
**ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ ਸਾ ਨਿਹਫਲ ਆਸ ਸਭ ਬਿਰਥੀ ਜਾਈ ॥੧॥ਰਹਾਉ॥**

ਹੇ ਮੇਰੇ ਮਨ ! ਉਸ ਮਾਲਕ ਦੀ ਆਸਾ ਕਰ ਜੋ ਦੁਨੀਆਂ ਦਾ ਈਸ਼ਵਰ ਹੈ । ਜੇ ਤੂੰ ਮਾਲਕ ਤੋਂ ਬਿਨਾਂ ਹੋਰ ਕਿਸੇ ਦੀ ਆਸ ਕਰੇਂਗਾ ਤਾਂ ਉਹ ਨਿਸਫ਼ਲ ਹੋਵੇਗੀ ਤੇ ਉਮਰ ਵਿਅਰਥ ਜਾਵੇਗੀ । ਮਾਇਆ ਦਾ ਆਸਰਾ ਲੈਣਾ ਫ਼ਜ਼ੂਲ ਹੈ ਸਿਰਫ਼ ਪ੍ਰਭੂ ਪ੍ਰੀਤਮ ਦਾ ਹੀ ਆਸਰਾ ਲਵੋ । ਗੁਰਾਂ ਨੇ ਤਾਂ ਇਹ ਸਮਝਾਇਆ ਹੈ ਕਿ ਕਿਸੇ ਦੇ ਵੀ ਹੱਥ ਵਿਚ ਕੁਝ ਨਹੀਂ ਹੈ, ਇਸ ਲਈ ਸਿਰਫ਼ ਮਾਲਕ ਪ੍ਰਭੂ ਦੀ ਓਟ ਲੈਣੀ ਚਾਹੀਦੀ ਹੈ ॥੪॥੧॥

**ਗੋਂਡ ਮਹਲਾ ੪ ॥ (ਪੰਨਾ ੮੬੦)**
**ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ॥**
**ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ਰਹਾਉ॥**

ਹੇ ਮੇਰੇ ਮਨ ! ਮਾਲਕ ਦੇ ਉਪਰ ਪੂਰਾ ਭਰਵਾਸਾ ਕਰੋ । ਇਸ ਤਰ੍ਹਾਂ ਸਮਝੋ ਕਿ ਮਾਲਕ ਸਾਡੇ ਨਾਲ ਹਰ ਜਗ੍ਹਾ ਤੇ ਹਰ ਥਾਂ ਮੌਜੂਦ ਹੈ, ਉਹ ਆਪਣੇ ਦਾਸਾਂ ਦੀ ਇਜ਼ਤ ਆਪਣੀ ਜਾਣ ਕੇ ਹਮੇਸ਼ਾਂ ਰਖਦਾ ਹੈ । ਮਾਲਕ ਨੂੰ ਛੋੜ ਕੇ ਕਿਸੇ ਹੋਰ ਉਤੇ ਭਰਵਾਸਾ ਕਰਨਾ ਫ਼ਜ਼ੂਲ ਹੈ । ਸਿਰਫ਼ ਹਰੀ ਦੀ ਸੇਵਾ ਕਰਨੀ ਚਾਹੀਦੀ ਹੈ ਕਿਉਂਕਿ ਬਾਕੀ ਸਨਬੰਧੀ ਸਭ ਮਤਲਬ ਦੇ ਹਨ । ਅਸਲ ਵਿਚ ਇਸ ਸੰਸਾਰ ਦੇ ਬੰਧਨਾਂ ਤੋਂ ਮੁਕਤੀ ਪਾਣੀ ਹੋਵੇ ਤਾਂ ਮਾਲਕ ਦੀ ਟੇਕ, ਗੁਰੂ ਦੇ ਉਪਦੇਸ਼ ਰਾਹੀਂ ਲੈਣੀ ਪਵੇਗੀ ॥੪॥੨॥

**ਗੋਡ ਮਹਲਾ ੪ ॥ (ਪੰਨਾ ੮੬੧)**
**ਮੇਰੇ ਮਨ ਅਨਦਿਨੁ ਧਿਆਇ ਨਾਮੁ ਹਰਿ ਜਪਨਾ ॥**
**ਜਹਾ ਕਹਾ ਤੁਝੁ ਰਾਖੈ ਸਭ ਠਾਈ ਸੋ ਐਸਾ ਪ੍ਰਭੁ ਸੇਵਿ ਸਦਾ ਤੂ ਅਪਨਾ ॥੧॥ਰਹਾਉ॥**

ਹੇ ਮੇਰੇ ਮਨ ! ਰਾਤ ਦਿਨ ਹੀ ਧਿਆਨ ਨਾਲ ਮਾਲਕ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ । ਤੂੰ ਆਪਣਾ ਮਾਲਕ ਜਾਣ ਕੇ ਉਸ ਦੀ ਸੇਵਾ ਕਰ ਜੋ ਜਿਥੇ ਕਿਥੇ, ਹਰ ਥਾਂ ਤੇਰੀ ਰਖਿਆ ਕਰੇਗਾ । ਗੁਰੂ ਦੇ ਸ਼ਬਦ ਦੀ ਵੀਚਾਰ ਕਰਕੇ ਪ੍ਰਭੂ ਦਾ ਨਾਮ ਰਸ ਪਾਉ ਤੇ ਸਾਧ ਸੰਗਤ ਕਰਕੇ ਉਸ ਨੂੰ ਯਾਦ ਕਰੋ । ਸੋ ਉਸ ਮਾਲਕ ਅਗੇ ਇਹੀ ਬੇਨਤੀ ਕਰੋ ਕਿ ਉਸ ਪ੍ਰਭੂ ਦੇ ਚਰਨ ਹਿਰਦੇ ਵਿਚ ਵਸਦੇ ਰਹਿਣ ॥੪॥੩॥

**ਗੋਡ ਮਹਲਾ ੪ ॥ (ਪੰਨਾ ੮੬੧)**
**ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ ॥**
**ਜੋ ਹਰਿ ਮਹਲੁ ਪਾਵੈ ਗੁਰਬਚਨੀ ਤਿਸੁ ਜੇਵਡੁ ਅਵਰੁ ਨਾ ਹੀ ਕਿਸੈ ਦਾ ਤਾਣੁ ॥੧॥ਰਹਾਉ॥**

ਹੇ ਮੇਰੇ ਮਨ ! ਉਸ ਮਾਲਕ ਦਾ ਨਾਮ ਸਦਾ ਯਾਦ ਕਰੋ ਜਿਹੜਾ ਸਦਾ ਹੀ ਆਸਰਾ ਦੇਣ ਵਾਲਾ ਹੈ । ਜੋ

ਮਨੁਖ ਗੁਰੂ ਉਪਦੇਸ਼ ਨਾਲ ਮਾਲਕ ਦੇ ਸਰੂਪ ਨੂੰ ਪਾ ਲੈਂਦਾ ਹੈ, ਉਸ ਦੇ ਬਰਾਬਰ ਦਾ ਹੋਰ ਕਿਸੇ ਦਾ ਵੀ ਜ਼ੋਰ ਨਹੀਂ ਹੈ (ਉਸ ਜਿੰਨਾ ਵਡਾ ਹੋਰ ਕੋਈ ਨਹੀ) । ਜਿਨੇ ਵੀ ਵਡੇ ਧਨ ਵਾਲੇ ਜਾਂ ਕੁੱਲ ਵਾਲੇ ਨਜ਼ਰ ਆਉਂਦੇ ਹਨ ਉਹ ਸਭ ਨਾਸ ਹੋ ਜਾਂਦੇ ਹਨ, ਇਸ ਲਈ ਉਸ ਮਾਲਕ ਨੂੰ ਯਾਦ ਕਰ ਜੋ ਹਮੇਸ਼ਾਂ ਕਾਇਮ ਰਹਿੰਦਾ ਹੈ । ਜਿਹੜੇ ਪ੍ਰਮੇਸ਼ਰ ਦੇ ਦਾਸ ਨੀਵੀਂ ਜਾਤ ਦੇ ਹਨ, ਤੂੰ ਉਨ੍ਹਾਂ ਦਾ ਸੇਵਕ ਹੋ ਕੇ ਉਨ੍ਹਾਂ ਦੇ ਚਰਨ ਧੋਇਆ ਕਰ ॥੪॥੪॥

**ਗੋਂਡ ਮਹਲਾ ੪ ॥ (ਪੰਨਾ ੮੬੨)**

**ਮੇਰੇ ਮਨ ਹਰਿ ਜਪਿ ਹਰਿ ਨਿਤ ਪੜਈਐ ॥**

**ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ ਤਾਂ ਮੇਰੇ ਮਨ ਕਾਇਤੁ ਕੜਈਐ ॥੧॥ਰਹਾਉ॥**

ਹੇ ਮੇਰੇ ਮਨ ! ਹਰ ਰੋਜ਼ ਉਸ ਮਾਲਕ ਦੇ ਨਾਮ ਦਾ ਜਾਪ ਕਰੀਏ ਤੇ ਉਸ ਦਾ ਪਾਠ ਪੜੀਏ ਜਾਂ ਯਾਦ ਕਰੀਏ, ਕਿਉਂ ਕਿ ਉਸ ਮਾਲਕ ਤੋਂ ਬਿਨਾਂ ਕੋਈ ਹੋਰ ਮਾਰ ਜਾਂ ਜਿਵਾਲ ਨਹੀਂ ਸਕਦਾ । ਫਿਰ ਅਸੀਂ ਕਿਸ ਲਈ ਝੂਰਦੇ ਹਾਂ ? ਪ੍ਰਮੇਸ਼ਰ ਨੇ ਆਪ ਹੀ ਸਾਰਾ ਸੰਸਾਰ ਪੈਦਾ ਕਰਕੇ ਇਸ ਵਿਚ ਆਪਣੀ ਜੋਤ (ਸ਼ਕਤੀ) ਰਖੀ ਹੈ । ਉਸ ਮਾਲਕ ਦੀ ਸੇਵਾ ਕਰਕੇ ਸਾਰੇ ਸੁਖ ਮਿਲ ਜਾਂਦੇ ਹਨ । ਸੋ ਉਸ ਪ੍ਰਭੂ ਦਾ ਨਾਮ ਸਿਮਰਨ ਹਮੇਸ਼ਾਂ ਕਰਨਾ ਚਾਹੀਦਾ ਹੈ ॥੪॥੫॥

**ਗੋਂਡ ਮਹਲਾ ੪ ॥ (ਪੰਨਾ ੮੬੨)**

**ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥**

**ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ਰਹਾਉ॥**

ਹੇ ਭਾਈ ! ਮੇਰੇ ਮਨ ਨੂੰ ਤਾਂ ਪ੍ਰਮੇਸ਼ਰ ਦੇ ਪ੍ਰੇਮ ਦਾ ਤੀਰ ਲਗਾ ਹੈ (ਤੇ ਵਿੰਨ੍ਹਿਆ ਗਿਆ ਹੈ) । ਸਾਡੀ ਪੀੜ ਨੂੰ ਤਾਂ ਮਾਲਕ ਆਪ ਹੀ ਜਾਣਦਾ ਹੈ ਜੋ ਮੇਰੇ ਮਨ ਦੇ ਅੰਦਰ ਪ੍ਰਭੂ ਵਿਛੋੜੇ ਦੀ ਪੀੜ ਲਗੀ ਹੋਈ ਹੈ । ਇਸ ਲਈ ਸਤ ਸੰਗਤ ਵਿਚ ਮਿਲ ਕੇ ਪ੍ਰਭੂ ਦੇ ਗੁਣ ਗਾਈਏ ਤੇ ਮਾਲਕ ਦੇ ਦਰਸ਼ਨ ਕਰਕੇ ਮਨ ਨੂੰ ਸ਼ਾਂਤੀ ਹੋਵੇਗੀ ॥੪॥੬॥ਛਕਾ੧॥

**ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੬੨)**

**ਸਭੁ ਕਰਤਾ ਸਭੁ ਭੁਗਤਾ ॥੧॥ਰਹਾਉ॥**

ਉਹ ਪ੍ਰਮੇਸ਼ਰ ਆਪ ਹੀ ਸਾਰੇ ਸੰਸਾਰ ਨੂੰ ਪੈਦਾ ਕਰਨ ਵਾਲਾ ਹੈ । ਫਿਰ ਆਪ ਹੀ ਸਭ ਦੁਨੀਆਂ ਦੇ ਰਸਾਂ ਨੂੰ ਭੋਗਣ ਵਾਲਾ ਹੈ । ਆਪ ਹੀ ਸੁਣਦਾ ਤੇ ਵੇਖਦਾ ਹੈ ਤੇ ਦੁਨੀਆਂ ਦੀ ਉਤਪਤੀ ਕਰਦਾ ਹੈ ਫਿਰ ਇਸ ਨੂੰ ਨਾਸ ਵੀ ਆਪ ਹੀ ਕਰਦਾ ਹੈ । ਜੇ ਗੁਰੂ ਦੀ ਕਿਰਪਾ ਹੋਵੇ ਤਾਂ ਇਸ ਗਲ ਦੀ ਸੋਝੀ ਹੁੰਦੀ ਹੈ ਕਿ ਮਾਲਕ ਹਰ ਪਾਸੇ ਰੰਮਿਆ ਹੋਇਆ ਹੈ ॥੨॥੧॥

**ਗੋਂਡ ਮਹਲਾ ੫ ॥ (ਪੰਨਾ ੮੬੨)**

**ਮਨ ਸਮਝੁ ਛੋਡਿ ਆਵਾਇਲੇ ॥**

**ਅਪਨੇ ਰਹਨ ਕਉ ਠਉਰੁ ਨ ਪਾਵਹਿ ਕਾਏ ਪਰ ਕੈ ਜਾਇਲੇ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਆਪਣੇ ਆਪ ਦੀ ਪਛਾਣ ਕਰਕੇ ਸਚਾਈ ਨੂੰ ਸਮਝ ਲੈ ਤੇ ਅਵੇਸਲਾਪਨ ਛਡ ਦੇਹ ।

ਤੂੰ ਪ੍ਰਮੇਸ਼ਰ ਨੂੰ, ਜੋ ਤੇਰੀ ਟਿਕਣ ਦੀ ਥਾਂ ਹੈ, ਉਸ ਨੂੰ ਤਾਂ ਪਾਂਦਾ ਨਹੀਂ ਫਿਰ ਪਰਾਇਆਂ ਵਲ ਕਿਸ ਲਈ ਜਾਂਦਾ ਹੈ ? ਜਿਸ ਤਰ੍ਹਾ ਹਸਤੀ ਕਾਮ ਦੇ ਵਸ ਹੋ ਕੇ ਫਸ ਜਾਂਦਾ ਹੈ ਤੂੰ ਵੀ ਮਾਇਆ ਦੇ ਮੋਹ ਵਿਚ ਬੰਨਿਆ ਹੈ। ਤੂੰ ਵੀ ਪੰਜੇ ਵਿਕਾਰਾਂ ਦੇ ਵਸ ਹੈ। ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਤੂੰ ਨਿਮਾਣਾ ਹੋ ਕੇ ਮਾਲਕ ਦੇ ਦਰਸ਼ਨ ਕਰ ਸਕਦਾ ਹੈਂ ॥੪॥੨॥

ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੬੩)

ਪਾਰਬ੍ਰਹਮ ਕੀ ਲਾਗਉ ਸੇਵ ॥

ਗੁਰ ਤੇ ਸੁਝੈ ਨਿਰੰਜਨ ਦੇਵ ॥੧॥ਰਹਾਉ॥

ਹੇ ਭਾਈ ! ਮਾਲਕ ਪ੍ਰਭੂ ਦੀ ਸੇਵਾ ਵਿਚ ਲਗੋ। ਜੋ ਮਾਇਆ ਤੋਂ ਰਹਿਤ ਪ੍ਰਮੇਸ਼ਰ ਹੈ ਉਸ ਦੀ ਸੋਝੀ ਗੁਰੂ ਦੇ ਉਪਦੇਸ਼ ਰਾਹੀਂ ਹੀ ਹੋ ਸਕਦੀ ਹੈ। ਉਸ ਮਾਲਕ ਦਾ ਹਮੇਸ਼ਾਂ ਨਾਮ ਸਿਮਰਨ ਕਰੋ, ਜਿਸ ਦੀ ਵਡਿਆਈ ਸਾਡੀ ਸਮਝ ਤੋਂ ਪਰੇ ਹੈ। ਉਸ ਮਾਲਕ ਦੇ ਗੁਣ ਗਾਈਏ ਤਾਂ ਸਾਰੇ ਦੁਖ ਕਲੇਸ਼ ਕਟੇ ਜਾਂਦੇ ਹਨ। ਉਹ ਮਾਲਕ ਤਾਂ ਸਾਡੇ ਪ੍ਰਾਣਾਂ ਦਾ ਆਸਰਾ ਹੈ ॥੪॥੧॥੩॥

ਗੋਂਡ ਮਹਲਾ ੫ ॥ (ਪੰਨਾ ੮੬੩)

ਰਾਸਿ ਦੀਈ ਹਰਿ ਏਕੋ ਨਾਮੁ ॥

ਮਨ ਕਾ ਇਸਟੁ ਗੁਰ ਸੰਗਿ ਧਿਆਨੁ ॥੧॥ਰਹਾਉ॥

ਮਾਲਕ ਨੇ ਸਾਨੂੰ ਇਕ ਨਾਮ ਦੀ ਹੀ ਰਾਸ ਪੂੰਜੀ ਦਿਤੀ ਹੈ। ਅਸੀਂ ਵੀ ਨਾਮ ਨੂੰ ਮਨ ਦਾ ਪੂਜਨ ਯੋਗ ਜਾਣਦੇ ਹਾਂ ਤੇ ਗੁਰ ਉਪਦੇਸ਼ ਨੂੰ ਧਾਰਨ ਕਰਕੇ ਮਾਲਕ ਦੇ ਨਾਮ ਦਾ ਹੀ ਧਿਆਨ ਧਰਦੇ ਹਾਂ। ਪ੍ਰਭੂ ਦਾ ਨਾਮ ਹੀ ਸਾਨੂੰ ਮਿਠਾ ਲਗਦਾ ਹੈ ਤੇ ਸਾਡੇ ਸਾਰੇ ਕਾਰਜ ਸਿੱਧ ਕਰਦਾ ਹੈ। ਗੁਰਾਂ ਨੇ ਨਾਮ ਦੇ ਰਾਹੀਂ ਪ੍ਰਮੇਸ਼ਰ ਨਾਲ ਸਾਨੂੰ ਮਿਲਾ ਦਿਤਾ ਹੈ ਅਤੇ ਅਸੀਂ ਸੁਖ ਮਾਣਦੇ ਹਾਂ ॥੪॥੨॥੪॥

ਗੋਂਡ ਮਹਲਾ ੫ ॥ (ਪੰਨਾ ੮੬੩)

ਐਸੋ ਪ੍ਰਭੁ ਮਨ ਮਾਹਿ ਧਿਆਇ ॥

ਘਟਿ ਅਵ ਘਟਿ ਜਤ ਕਤਹਿ ਸਹਾਇ ॥੧॥ਰਹਾਉ॥

ਹੇ ਇਨਸਾਨ ! ਉਸ ਮਾਲਕ ਨੂੰ, ਜੋ ਇਤਨਾ ਦਿਆਲੂ ਹੈ, ਮਨ ਵਿਚ ਯਾਦ ਕਰ। ਉਹ ਮਾਲਕ ਸੁਖ ਦੁਖ ਵਿਚ, ਹਰ ਥਾਂ ਤੇਰਾ ਸਹਾਈ ਹੁੰਦਾ ਹੈ। ਉਹ ਆਪ ਹੀ ਸਭ ਕੁਝ ਕਰਦਾ ਹੈ। ਉਹ ਮਾਲਕ ਬੇਅੰਤ ਹੈ ਜੋ ਆਪ ਹੀ ਪ੍ਰਗਟ ਤੇ ਗੁਪਤ ਨਿਰ ਆਕਾਰ ਹੈ। ਅਸੀਂ ਉਨ੍ਹਾਂ ਸੰਤਾਂ ਦੀ ਚਰਨੀ ਲਗਦੇ ਹਾਂ ਜੋ ਨਾਮ ਦੇ ਪ੍ਰੇਮ ਵਿਚ ਰੰਗੇ ਗਏ ਹਨ ॥੪॥੩॥੫॥

ਗੋਂਡ ਮਹਲਾ ੫ ॥ (ਪੰਨਾ ੮੬੪)

ਸੋ ਸੰਤਨ ਹਰਿ ਕੇ ਮੇਰੇ ਮੀਤ ॥

ਕੇਵਲ ਨਾਮੁ ਗਾਈਐ ਜਾ ਕੈ ਨੀਤ ॥੧॥ਰਹਾਉ॥

ਉਹ ਸੰਤ, ਮਾਲਕ ਦੇ ਪਿਆਰੇ, ਸਾਡੇ ਮਿੱਤਰ ਹਨ ਜੋ ਹਮੇਸ਼ਾਂ ਇਕ ਪ੍ਰਭੂ ਦਾ ਨਾਮ ਹੀ ਗਾਉਂਦੇ ਹਨ। ਜਿਨ੍ਹਾਂ ਦੇ ਮਨ ਵਿਚ ਸਿਰਫ਼ ਪ੍ਰਭੂ ਦਾ ਹੀ ਆਸਰਾ ਹੈ ਤੇ ਨਾਮ ਦਾ ਖ਼ਜ਼ਾਨਾ ਪਾਇਆ ਹੈ। ਪ੍ਰਭੂ ਦੀ ਕਿਰਪਾ ਦੁਆਰਾ

ਸਾਧ ਸੰਗਤ ਪ੍ਰਾਪਤ ਹੁੰਦੀ ਹੈ ਜਿਸ ਕਰਕੇ ਅਸੀਂ ਦਿਨ ਰਾਤ ਨਾਮ ਸਿਮਰਨ ਵਿਚ ਲਗਦੇ ਹਾਂ ਤੇ ਅਨੰਦ ਮਾਣਦੇ ਹਾਂ ॥੪॥੪॥੬॥

**ਗੋਂਡ ਮਹਲਾ ੫ ॥ (ਪੰਨਾ ੮੬੪)**

**ਮਤ ਕੋ ਭਰਮਿ ਭੁਲੈ ਸੰਸਾਰਿ ॥**

**ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ਰਹਾਉ॥**

ਹੇ ਸੰਸਾਰੀ ਲੋਕੋ ! ਭਰਮ ਕਰਕੇ ਕੋਈ ਮਤ ਭੁਲੇਖਾ ਖਾਉ (ਪ੍ਰਭੂ ਨੂੰ ਪਾਣ ਲਈ) ਕਿਉਂਕਿ ਗੁਰੂ ਦੀ ਸਿਖਿਆ ਬਿਨਾਂ ਤਾਂ ਕੋਈ ਵੀ ਸੰਸਾਰ ਤੋਂ ਪਾਰ ਨਹੀਂ ਉਤਰ ਸਕਦਾ। ਅਸਲ ਵਿਚ ਭੁਲੇ ਹੋਏ ਮਨ ਨੂੰ ਗੁਰੂ ਹੀ ਸਿੱਧੇ ਰਸਤੇ ਪਾਂਦਾ ਹੈ। ਸਾਡਾ ਕੌਲ ਰੂਪ ਹਿਰਦੇ ਪੁਠਾ ਹੋਇਆ ਹੋਇਆ ਹੈ ਜੋ ਗੁਰੂ ਦੇ ਉਪਦੇਸ਼ ਨਾਲ ਸਿਧਾ ਹੋ ਕੇ ਖਿੜ ਪੈਂਦਾ ਹੈ ਕਿਉਂਕਿ ਗੁਰੂ ਹੀ ਪ੍ਰਮੇਸ਼ਰ ਦਾ ਰੂਪ ਹੈ, ਜਿਸ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ ॥੪॥੫॥੭॥

**ਗੋਂਡ ਮਹਲਾ ੫ ॥ (ਪੰਨਾ ੮੬੪)**

**ਗੁਰ ਪਰਮੇਸਰੁ ਏਕੋ ਜਾਣੁ ॥**

**ਜੋ ਤਿਸੁ ਭਾਵੈ ਸੋ ਪਰਵਾਣੁ ॥੧॥ਰਹਾਉ॥**

ਹੇ ਭਾਈ ! ਗੁਰੂ ਤੇ ਪ੍ਰਮੇਸ਼ਰ ਦੋਵਾਂ ਨੂੰ ਇਕੋ ਰੂਪ ਕਰਕੇ ਜਾਣੋ (ਦੋਵੇਂ ਬਰਾਬਰ ਹਨ)। ਜੋ ਉਸ ਗੁਰੂ ਨੂੰ ਭਾਂਵਦਾ ਹੈ, ਉਸ ਮਾਲਕ ਨੂੰ ਵੀ ਉਹੀ ਪਰਵਾਨ ਹੁੰਦਾ ਹੈ। ਗੁਰਾਂ ਦੀ ਸੇਵਾ ਕਰਕੇ ਵਡਿਆਈ ਤੇ ਇਜ਼ਤ ਪ੍ਰਾਪਤ ਹੁੰਦੀ ਹੈ ਤੇ ਦੁਖ ਕਲੇਸ਼ ਨੇੜੇ ਨਹੀਂ ਲਗਦੇ। ਗੁਰੂ ਤਾਂ ਪ੍ਰਮੇਸ਼ਰ ਨਾਲ ਹੀ ਮਿਲਿਆ ਹੋਇਆ ਹੈ ਸੋ ਜਿਸ ਦੇ ਚੰਗੇ ਭਾਗ ਹੋਣ ਉਹ ਗੁਰੂ ਦੀ ਚਰਨੀ ਲਗਦਾ ਹੈ ॥੪॥੬॥੮॥

**ਗੋਂਡ ਮਹਲਾ ੫ ॥ (ਪੰਨਾ ੮੬੪)**

**ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥**

**ਅਨਦਿਨੁ ਜਪਉ ਗੁਰੂ ਗੁਰ ਨਾਉ ॥੧॥ਰਹਾਉ॥**

ਗੁਰੂ ਤੋਂ ਬਿਨਾਂ ਮੇਰਾ ਹੋਰ ਕੋਈ ਠਿਕਾਨਾ ਨਹੀਂ ਹੈ। ਇਸ ਲਈ ਮੈਂ ਦਿਨ ਰਾਤ ਗੁਰੂ ਗੁਰੂ ਨਾਮ ਜਪਦਾ ਹਾਂ। ਗੁਰੂ ਹੀ ਧਰਤੀ ਨੂੰ ਪਾਲਣ ਵਾਲਾ ਪ੍ਰਭੂ ਹੈ ਸੋ ਮੈਂ ਗੁਰੂ ਦੀ ਸ਼ਰਨ ਹੀ ਰਹਿੰਦਾ ਹਾਂ। ਇਸ ਅਗਿਆਨਤਾ ਦੇ ਅੰਧੇਰੇ ਵਿਚ ਗੁਰੂ ਦਾ ਉਪਦੇਸ਼ ਹੀ ਚਾਨਣਾ ਹੈ, ਜਿਸ ਦੀ ਸੰਗਤ ਕਰਕੇ ਨਿਸਤਾਰਾ ਹੁੰਦਾ ਹੈ। ਗੁਰੂ ਦਾ ਹੁਕਮ ਕੋਈ ਨਹੀਂ ਮੇਟ ਸਕਦਾ ਕਿਉਂਕਿ ਗੁਰੂ ਹੀ ਪ੍ਰਮੇਸ਼ਰ ਦਾ ਰੂਪ ਹੈ ॥੪॥੭॥੯॥

**ਗੋਂਡ ਮਹਲਾ ੫ ॥ (ਪੰਨਾ ੮੬੫)**

**ਸੰਤ ਜਨਾ ਮਿਲਿ ਬੋਲਹੁ ਰਾਮ ॥**

**ਸਭ ਤੇ ਨਿਰਮਲੁ ਪੂਰਨ ਕਾਮ ॥੧॥ਰਹਾਉ॥**

ਹੇ ਭਾਈ ! ਸੰਤ ਜਨਾਂ ਨਾਲ ਮਿਲ ਕੇ ਪ੍ਰਮੇਸ਼ਰ ਦਾ ਨਾਮ ਜਪੋ। ਸਾਰਿਆਂ ਕੰਮਾਂ ਤੋਂ ਸੁਧ ਤੇ ਪੂਰਾ ਇਹੋ ਹੀ ਕੰਮ ਹੈ। ਗੁਰਾਂ ਦੀ ਕਿਰਪਾ ਹੋਵੇ ਤਾਂ ਨਾਮ ਦੀ ਪ੍ਰਾਪਤੀ ਹੁੰਦੀ ਹੈ ਤੇ ਮਨ ਨਿਰਮਲ ਹੋ ਜਾਂਦਾ ਹੈ। ਜੋ

ਪ੍ਰਮੇਸ਼ਰ ਨੂੰ ਜਪਦੇ ਹਨ ਉਨ੍ਹਾਂ ਨੂੰ ਸੰਸਾਰ ਤੋਂ ਪਾਰ ਉਤਾਰ ਲੈਂਦਾ ਹੈ ਇਸ ਲਈ ਰਾਤ ਦਿਨ ਨਾਮ ਜਪਣਾ ਚਾਹੀਦਾ ਹੈ ॥੪॥੮॥੧੦॥

**ਗੋਂਡ ਮਹਲਾ ੪ ॥ (ਪੰਨਾ ੮੬੫)**

**ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥**

**ਰਾਮ ਭਗਤ ਕੇ ਪਾਨੀਹਾਰ ॥੧॥ਰਹਾਉ॥**

ਸਾਰੀ ਦੁਨੀਆਂ ਦੇ ਪੰਜ ਵਿਕਾਰ ਕਾਮ ਆਦਿ ਠਾਣੇਦਾਰ ਦਾ ਕੰਮ ਕਰਦੇ ਹਨ। ਭਾਵੇਂ ਪ੍ਰਮੇਸ਼ਰ ਦੇ ਭਗਤਾਂ ਦੇ ਤਾਂ ਉਹ ਪੰਜੇ ਪਾਣੀ ਭਰਨ ਵਾਲੇ ਨੌਕਰ ਹਨ। ਸੰਤਾਂ ਦੇ ਪੈਰ ਇਹ ਪੰਜੇ ਮਲ ਮਲ ਕੇ ਧੋਂਦੇ ਹਨ। ਚਾਰੇ ਖਾਣੀਆਂ ਰਾਹੀਂ ਜਗਤ ਪ੍ਰਗਟ ਹੋਇਆ ਤੇ ਤਿੰਨਾਂ ਗੁਣਾਂ (ਮਾਇਆ ਦੇ) ਵਿਚ ਗ੍ਰਸਤ ਰਹਿੰਦਾ ਹੈ। ਪ੍ਰਮੇਸ਼ਰ ਦੀ ਭਗਤੀ ਕਰਨ ਨਾਲ ਮਾਲਕ ਤਿੰਨਾਂ ਗੁਣਾਂ ਤੋਂ ਮੁਕਤ ਕਰਾ ਦਿੰਦਾ ਹੈ ॥੪॥੯॥੧੧॥

**ਗੋਂਡ ਮਹਲਾ ੫ ॥ (ਪੰਨਾ ੮੬੬)**

**ਰਾਮ ਜਪਤ ਜਨ ਪਾਰਿ ਪਰੇ ॥**

**ਜਨਮ ਜਨਮ ਕੇ ਪਾਪ ਹਰੇ ॥੧॥ਰਹਾਉ॥**

ਗੁਰਮੁਖ ਮਾਲਕ ਨੂੰ ਜਪ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਗਏ ਹਨ। ਉਨ੍ਹਾਂ ਦੇ ਜਨਮਾਂ ਦੇ ਪਾਪ ਕਟੇ ਗਏ ਹਨ ਨਾਮ ਦੇ ਰਾਹੀਂ। ਉਨ੍ਹਾਂ ਦੀ ਪ੍ਰੀਤੀ ਸਹਜੇ ਹੀ ਪ੍ਰਭੂ ਵਿਚ ਲਗੀ ਹੈ, ਤੇ ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ ਉਹ ਅਠੇ ਪਹਰ ਨਾਮ ਜਾਪ ਵਿਚ ਲਗਾ ਰਹਿੰਦਾ ਹੈ। ਇਸ ਤਰ੍ਹਾਂ ਨਾਮ ਜਪ ਕੇ ਉਹ ਤਰ ਜਾਂਦੇ ਹਨ ॥੪॥੧੦॥੧੨॥

**ਗੋਂਡ ਮਹਲਾ ੫ ॥ (ਪੰਨਾ ੮੬੬)**

**ਇਨ ਬਿਧਿ ਰਮਹੁ ਗੋਪਾਲ ਗੋਬਿੰਦੁ ॥**

**ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ਰਹਾਉ॥**

ਹੇ ਭਾਈ ! ਇਸ ਤਰੀਕੇ ਨਾਲ ਪ੍ਰਮੇਸ਼ਰ ਦਾ ਨਾਮ ਜਪੋ। ਕਿਉਂਕਿ ਸਾਰਾ ਸਰੀਰ ਤੇ ਧਨ ਵੀ ਮਾਲਕ ਦਾ ਦਿਤਾ ਹੋਇਆ ਹੈ ਅਤੇ ਇਹ ਜਿੰਦ ਵੀ (ਜੀਵਨ) ਮਾਲਕ ਦੀ ਦਿਤੀ ਹੋਈ ਹੈ। ਸੰਤਾਂ ਦੀ ਕਿਰਪਾ ਨਾਲ ਮਨ ਨੂੰ ਪ੍ਰਭੂ ਪ੍ਰੇਮ ਵਿਚ ਰੰਗ ਦੇਹ। ਪ੍ਰਮੇਸ਼ਰ ਦਾ ਨਾਮ ਰਸਨਾ ਨਾਲ ਜਪੋ ਤੇ ਨਾਮ ਜਪ ਕੇ ਹੀ ਜੀਵਨ ਬਤੀਤ ਕਰੀਏ ॥੪॥੧੧॥੧੩॥

**ਗੋਂਡ ਮਹਲਾ ੫ ॥ (ਪੰਨਾ ੮੬੬)**

**ਆਠ ਪਹਰ ਗਾਈਐ ਗੋਬਿੰਦੁ ॥**

**ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ਰਹਾਉ॥**

ਹੇ ਭਾਈ ! ਇਹ ਤਨ ਤੇ ਧਨ ਪ੍ਰਭੂ ਦਾ ਦਿਤਾ ਹੋਇਆ ਹੈ ਤੇ ਜੀਵ ਆਤਮਾ ਵੀ ਮਾਲਕ ਦੀ ਹੀ ਦਿਤੀ ਹੋਈ ਹੈ ਇਸ ਲਈ ਸਾਨੂੰ ਅਠੇ ਪਹਰ ਹੀ ਮਾਲਕ ਦੇ ਗੁਣ ਗਾਵਣੇ ਚਾਹੀਦੇ ਹਨ। ਮਾਲਕ ਦੀ ਕਿਰਪਾ ਹੋਵੇ ਤਾਂ

ਉਸ ਦੀ ਸੇਵਾ ਕਰਕੇ ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ । ਜੇ ਪ੍ਰਭੂ ਆਪਣਾ ਸੰਗ ਦੇ ਕੇ ਸਾਨੂੰ ਰਖ ਲਵੇ ਤਾਂ ਇਹ ਜੀਵਨ ਹਾਰ ਕੇ ਨਹੀਂ ਜਾਵਾਂਗੇ ॥੧॥੧੨॥੧੪॥

**ਗੋਂਡ ਮਹਲਾ ੫ ॥ (ਪੰਨਾ ੮੬੭)**

**ਤੇਰੀ ਸਰਣਿ ਪ੍ਰਭ ਦੀਨ ਦਇਆਲ ॥**

**ਪਾਰਬ੍ਰਹਮ ਜਪਿ ਸਦਾ ਨਿਹਾਲ ॥੧॥ਰਹਾਉ॥**

ਹੇ ਦੀਨ ਦਇਆਲ ਮਾਲਕ ! ਅਸੀਂ ਤੇਰੀ ਸ਼ਰਨ ਵਿਚ ਆਏ ਹਾਂ । ਹੇ ਮਾਲਕ ! ਤੈਨੂੰ ਜਪ ਕੇ ਅਸੀਂ ਹਮੇਸ਼ਾਂ ਸੁਖ ਭੋਗਦੇ ਹਾਂ । ਤੇਰਾ ਤਾਂ ਬਿਰਦ ਹੀ ਹੈ ਕਿ ਪਾਪੀਆਂ ਨੂੰ ਪਵਿਤ੍ਰ ਕਰਕੇ ਬਖ਼ਸ਼ ਲੈਣਾ । ਤੈਨੂੰ ਚੇਤੇ ਕਰਕੇ ਸਾਡੇ ਦੁਖ ਕਲੇਸ਼ ਮਿਟ ਜਾਂਦੇ ਹਨ । ਹੇ ਮਾਲਕ ! ਤੂੰ ਆਪ ਹੀ ਸਾਨੂੰ ਬਖ਼ਸ਼ ਲੈਂਦਾ ਹੈ ਇਸ ਲਈ ਅਸੀਂ ਤੇਰਾ ਹੀ ਜਾਪ ਹਮੇਸ਼ਾਂ ਕਰਦੇ ਹਾਂ ॥੪॥੧੩॥੧੫।

**ਗੋਂਡ ਮਹਲਾ ੫ ॥ (ਪੰਨਾ ੮੬੭)**

**ਹਰਿ ਗੁਣ ਗਾਵਤ ਤਰੀਐ ਸੰਸਾਰੁ ॥**

**ਵਡਭਾਗੀ ਪਾਈਐ ਪੁਰਖੁ ਅਪਾਰੁ ॥੧॥ਰਹਾਉ॥**

ਹੇ ਭਾਈ ! ਮਾਲਕ ਦੇ ਗੁਣ ਗਾ ਕੇ ਤੇ ਸਿਫ਼ਤ ਸਾਲਾਹ ਕਰਕੇ ਸੰਸਾਰ ਤੋਂ ਤਰ ਜਾਈਦਾ ਹੈ । ਉਹ ਬੇਅੰਤ ਪ੍ਰਭੂ ਵਡੇ ਭਾਗਾਂ ਜਾਂ ਵਡੇ ਪੁੰਨਾਂ ਨਾਲ ਹੀ ਪਾਈਦਾ ਹੈ । ਇਸ ਜਗਤ ਵਿਚ ਆਇਆ ਉਸਦਾ ਸਫਲ ਹੁੰਦਾ ਹੈ ਜੋ ਮਾਲਕ ਨੂੰ ਪਛਾਣ ਲੈਂਦਾ ਹੈ । ਜਿਸ ਮਨੁਖ ਨੂੰ ਗੁਰੂ ਨਾਲ ਮਿਲ ਕੇ ਨਾਮ ਦਾ ਰੰਗ ਲਗ ਜਾਂਦਾ ਹੈ ਉਹ ਮਾਲਕ ਦੇ ਚਰਨਾਂ ਨਾਲ ਜੁੜਦਾ ਹੈ ॥੪॥੧੪॥੧੬॥

**ਗੋਂਡ ਮਹਲਾ ੫ ॥ (ਪੰਨਾ ੮੬੭)**

**ਤਉ ਸਰਣਾਈ ਪੂਰਨ ਨਾਥ ॥**

**ਜੰਤ ਅਪਨੇ ਕਉ ਦੀਜਹਿ ਹਾਥ ॥੧॥ਰਹਾਉ॥**

ਹੇ ਪੂਰਨ ਮਾਲਕ ! ਅਸੀਂ ਤੇਰੀ ਸ਼ਰਨ ਵਿਚ ਆਏ ਹਾਂ । ਸਾਨੂੰ ਆਪਣਿਆਂ ਦਾਸਾਂ ਨੂੰ ਹਥ ਦੇ ਕੇ ਰਖ ਲਵੋ । ਹੇ ਅਬਿਨਾਸੀ ਮਾਲਕ ! ਤੇਰੀ ਮਰਯਾਦਾ ਜਾਂ ਰੀਤੀ ਨੂੰ ਜੋਗੀ ਜਤੀ ਤੇ ਵੇਦਾਂ ਸ਼ਾਸਤ੍ਰਾਂ ਦੇ ਜਾਣਨ ਵਾਲੇ ਨਹੀਂ ਪਾ ਸਕਦੇ । ਐਸੇ ਥੋੜੇ ਹੀ ਲੋਕ ਹਨ ਜਿਨ੍ਹਾਂ ਨੂੰ ਤੇਰੀ ਪ੍ਰੇਮਾ ਭਗਤੀ ਦਾ ਅਨੰਦ ਮਿਲਦਾ ਹੈ । ਹੇ ਮਾਲਕ ! ਸਾਡੇ ਤੇ ਵੀ ਕਿਰਪਾ ਕਰੋ ਤੇ ਆਪਣੀ ਸੇਵਾ ਬਖਸ਼ੋ ॥੪॥੧੫॥੧੭॥

**ਗੋਂਡ ਮਹਲਾ ੫ ॥ (ਪੰਨਾ ੮੬੮)**

**ਸੋਈ ਸੰਤੁ ਜਿ ਭਾਵੈ ਰਾਮ ॥**

**ਸੰਤ ਗੋਬਿੰਦ ਕੈ ਏਕੈ ਕਾਮ ॥੧॥ਰਹਾਉ॥**

ਅਸਲ ਸੰਤ ਉਹੀ ਹੈ ਜੋ ਮਾਲਕ ਨੂੰ ਭਾ ਜਾਂਦਾ ਹੈ । (ਪ੍ਰਭੂ ਦਾ ਹੁਕਮ ਮੰਨ ਕੇ) ਸੰਤ (ਗੁਰੂ) ਤੇ ਮਾਲਕ ਦਾ ਇਕੋ ਹੀ ਕੰਮ ਹੈ ਕਿ ਲੋਕਾਂ ਨੂੰ ਭਜਨ ਬੰਦਗੀ ਵਲ ਪ੍ਰੇਰਨਾ । ਮਾਲਕ ਸੰਤਾਂ ਦੀ ਪਾਲਣਾ ਦਿਨ ਰਾਤ ਕਰਦਾ

ਹੈ । ਜੋ ਸੰਤਾਂ ਦੀ ਨਿੰਦਾ ਕਰਦਾ ਹੈ, ਉਸ ਦਾ ਨਾਸ ਹੋ ਜਾਂਦਾ ਹੈ । ਜਿਸ ਮਾਲਕ ਦਾ ਭਰੋਸਾ ਕਰਕੇ ਤਾਂ ਗੁਰਮੁਖ ਤਰ ਜਾਂਦੇ ਹਨ ਤੇ ਮਨਮੁਖ ਭਰੋਸੇ ਬਿਨਾਂ ਹਾਰ ਕੇ ਜਾਂਦੇ ਹਨ ॥੪॥੧੬॥੧੮॥

**ਗੋਂਡ ਮਹਲਾ ੫ ॥ (ਪੰਨਾ ੮੬੮)**

**ਨਾਮੁ ਨਿਰੰਜਨੁ ਨੀਰਿ ਨਰਾਇਣ ॥**

**ਰਸਨਾ ਸਿਮਰਤ ਪਾਪ ਬਿਲਾਇਣ ॥੧॥ਰਹਾਉ॥**

ਉਸ ਮਾਲਕ ਦਾ ਨਾਮ, ਜੋ ਮਾਇਆ ਤੋਂ ਰਹਿਤ ਪ੍ਰਮੇਸ਼ਰ ਹੈ, ਪਾਣੀ ਵਰਗਾ ਨਿਰਮਲ ਹੈ । ਉਸਦਾ ਨਾਮ ਰਸਨਾ ਨਾਲ ਚੇਤੇ ਕਰਦਿਆਂ ਹੀ ਪਾਪ ਦੂਰ ਹੋ ਜਾਂਦੇ ਹਨ । ਨਾਰਾਇਣ ਨੂੰ ਜਪ ਕੇ ਤੇ ਉਸ ਮਾਲਕ ਦੀ ਸੇਵਾ ਕਰਕੇ ਅਸੀਂ ਸਭ ਫਲ ਪਾ ਲੈਂਦੇ ਹਾਂ । ਮਾਲਕ ਹੀ ਸਾਰੇ ਸੁਖ ਪਰਦਾਨ ਕਰਦਾ ਹੈ, ਇਸ ਲਈ ਅਸਾਂ ਮਾਲਕ ਦੀ ਓਟ ਫੜੀ ਹੈ ॥੪॥੧੭॥੧੯॥

**ਗੋਂਡ ਮਹਲਾ ੫ ॥ (ਪੰਨਾ ੮੩੮)**

**ਜਾ ਕਉ ਰਾਖੈ ਰਾਖਣ ਹਾਰੁ ॥**

**ਤਿਸ ਕਾ ਅੰਗੁ ਕਰੇ ਨਿਰੰਕਾਰੁ ॥੧॥ਰਹਾਉ॥**

ਜਿਸ ਨੂੰ ਮਾਲਕ ਰੱਖਣ ਵਾਲਾ ਬਚਾ ਕੇ ਰਖਦਾ ਹੈ । ਉਸ ਭਗਤ ਦਾ ਪੱਖ ਪ੍ਰਮੇਸ਼ਰ ਆਪ ਹੀ ਕਰਦਾ ਹੈ । ਸਾਧ ਸੰਗਤ ਨਾਲ ਮਿਲ ਕੇ ਜੋ ਆਦਮੀ ਕਾਮ ਕ੍ਰੋਧ ਵਿਕਾਰ ਦੂਰ ਕਰਦੇ ਹਨ ਉਹ ਹਮੇਸ਼ਾਂ ਨਿਰੰਕਾਰ ਦਾ ਜਾਪ ਕਰਦੇ ਹਨ । ਜੋ ਮਾਲਕ ਦੇ ਦਾਸ ਬਣਦੇ ਹਨ, ਪ੍ਰਭੂ ਉਨ੍ਹਾਂ ਦੀ ਰਖਿਆ ਕਰਦਾ ਹੈ । ਮਾਲਕ ਆਪਣੀ ਕਿਰਪਾ ਕਰਕੇ ਦਾਸਾਂ ਦਾ ਆਸਰਾ ਬਣਦਾ ਹੈ ॥੪॥੧੮॥੨੦॥

**ਗੋਂਡ ਮਹਲਾ ੫ ॥ (ਪੰਨਾ ੮੩੮)**

**ਅਚਰਜ ਕਥਾ ਮਹਾ ਅਨੂਪ ॥**

**ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥੧॥ਰਹਾਉ॥**

ਇਹ ਮਾਲਕ ਦੀ ਕਥਾ ਬੜੀ ਅਸਚਰਜ ਤੇ ਬੜੀ ਸੁੰਦਰ ਹੈ । ਇਹ ਜੀਵ ਆਤਮਾ ਜਾਂ ਪ੍ਰਮੇਸ਼ਰ ਦਾ ਬਣਾਇਆ ਹੋਇਆ ਮਨੁੱਖ ਪ੍ਰਭੂ ਦਾ ਹੀ ਰੂਪ ਹੈ । ਇਸ ਆਤਮਾ ਨੂੰ ਨਾ ਕੋਈ ਦੁਖ ਹੈ, ਨਾ ਇਹ ਜੰਮਦੀ ਮਰਦੀ ਹੈ । ਨਾ ਕੋਈ ਦੁਸ਼ਮਨ ਜਾਂ ਮਿਤਰ ਹੈ ਤਾਂ ਨਾਂ ਹੀ ਖ਼ੁਸ਼ੀ ਜਾਂ ਗ਼ਮੀ ਹੈ । ਇਸ ਨੂੰ ਪਾਪ ਪੁੰਨ ਵੀ ਨਹੀਂ ਲਗਦੇ । ਤਿੰਨਾਂ ਗੁਣਾਂ ਵਾਲੀ ਮਾਇਆ ਇਕ ਸ਼ਕਤੀ ਹੈ । ਉਹ ਮਾਲਕ ਤਾਂ ਦਿਆਲੂ ਤੇ ਕਿਰਪਾਲੂ ਹੈ, ਜਿਸ ਦੀ ਰੀਤੀ ਪਾਈ ਨਹੀਂ ਜਾਂਦੀ ॥੪॥੧੯॥੨੧॥

**ਗੋਂਡ ਮਹਲਾ ੫ ॥ (ਪੰਨਾ ੮੬੯)**

**ਰਾਮੁ ਜਪਤ ਕਛੁ ਬਿਘਨੁ ਨ ਵਿਆਪੈ ॥**

**ਗੁਰ ਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥੧॥ਰਹਾਉ॥**

ਪ੍ਰਮੇਸ਼ਰ ਦਾ ਨਾਮ ਜਾਪ ਕਰਦਿਆਂ ਕੋਈ ਵਿਘਨ ਜਾਂ ਦੁਖ ਨਹੀਂ ਲਗਦਾ । ਪ੍ਰੰਤੂ ਗੁਰਾਂ ਦੀ ਕਿਰਪਾ ਹੋਵੇ

ਤਾਂ ਮਾਲਕ ਦਾ ਨਾਮ ਜਪਿਆ ਜਾਂਦਾ ਹੈ। ਨਾਮ ਜਪਣ ਨਾਲ ਵਿਕਾਰਾਂ ਤੋਂ ਮੁਕਤੀ ਮਿਲਦੀ ਹੈ। ਜੋ ਆਦਮੀ ਪ੍ਰਭੂ ਦੀ ਇਸ ਸਿਫ਼ਤ ਸਾਲਾਹ ਵਿਚ ਲਗਦੇ ਹਨ ਉਹ ਮਾਲਕ ਨੂੰ ਆਪਣੇ ਪਾਸ ਹੀ ਜਾਣਦੇ ਹਨ। ਜੇ ਸੰਤਾਂ ਦੀ ਚਰਨ ਧੂੜ ਮਿਲੇ ਤਾਂ ਸੁਖ ਪਾਈਦਾ ਹੈ॥੪॥੨੦॥੨੨॥੬॥੨੮॥

**ਰਾਗੁ ਗੋਂਡ ਅਸਟਪਦੀਆ ਮਹਲਾ ੫ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੬੯)**

**ਗੁਰੁ ਗੋਬਿੰਦ ਗੁਰੂ ਗੋਪਾਲ ॥**

**ਅਪਨੇ ਦਾਸ ਕਉ ਰਾਖਨ ਹਾਰ ॥੧॥ਰਹਾਉ॥**

ਗੁਰੂ ਹੀ ਗੋਬਿੰਦ ਰੂਪ ਹੈ ਅਤੇ ਗੁਰੂ ਹੀ ਦੁਨੀਆਂ ਦਾ ਪਾਲਣਹਾਰ ਹੈ। ਗੁਰੂ ਹੀ ਆਪਣੇ ਦਾਸ ਨੂੰ ਵਿਘਨਾਂ ਤੇ ਦੁਖਾਂ ਤੋਂ ਬਚਾ ਕੇ ਰਖਦਾ ਹੈ। ਸਾਰਾ ਸੰਸਾਰ ਗੁਰਾਂ ਦੀ ਜੈ ਜੈਕਾਰ ਕਰਦਾ ਹੈ। ਜੋ ਗੁਰਾਂ ਦੀ ਨਿੰਦਾ ਕਰਦਾ ਹੈ ਉਹ ਦੁਖੀ ਹੁੰਦਾ ਹੈ। ਜੋ ਵੀ ਮਨੁਖ ਕਰਦਾ ਹੈ ਉਸ ਨੂੰ ਉਸਦਾ ਫਲ ਮਿਲਦਾ ਹੈ। ਹੇ ਮਾਲਕ ! ਕਿਰਪਾ ਕਰਕੇ ਦਾਸ ਦੀ ਰਖਿਆ ਕਰੋ। ਗੁਰਾਂ ਦੇ ਭਜਨ ਨੇ ਸਾਡੀ ਲਾਜ ਰਖੀ ਹੈ ॥੮॥੧॥੨੯॥

**ਰਾਗੁ ਗੋਂਡ ਬਾਣੀ ਭਗਤਾਂ ਕੀ ॥**

**ਕਬੀਰ ਜੀ ਘਰੁ ੧ ॥ (ਪੰਨਾ ੮੭੦)**

**ੴ ਸਤਿਗੁਰ ਪ੍ਰਸਾਦਿ ॥**

**ਬਾਬਾ ਬੋਲਨਾ ਕਿਆ ਕਹੀਐ ॥**

**ਜੈਸੇ ਰਾਮ ਨਾਮ ਰਵਿ ਰਹੀਐ ॥੧॥ਰਹਾਉ॥**

ਹੇ ਭਾਈ ! ਦਸੋ ਅਸੀਂ ਕਿਹੋ ਜਿਹੇ ਬੋਲ ਕਹੀਏ ? ਐਸੇ ਬੋਲ ਬੋਲਣੇ ਚਾਹੀਦੇ ਹਨ ਜਿਨ੍ਹਾਂ ਕਰਕੇ ਵਾਹਿਗੁਰੂ ਦੇ ਨਾਮ ਵਿਚ ਹੀ ਮਿਲ ਰਹੀਏ। ਸੰਤਾਂ ਨਾਲ ਬੋਲਣ ਦਾ ਸਭ ਨੂੰ ਫ਼ਾਇਦਾ ਹੁੰਦਾ ਹੈ। ਜਦ ਕਿ ਮੂਰਖ ਨਾਲ ਬੋਲ ਕੇ ਸਿਰ ਖਪਦਾ ਹੈ। ਅਸਲ ਵਿਚ ਮੂਰਖ ਨਿਰਗੁਣ ਅੰਦਰੋਂ ਬੋਲਦਾ ਹੈ ਪਰ ਜੋ ਭਰਿਆ ਹੁੰਦਾ ਹੈ (ਗੁਣਾਂ ਦਾ) ਉਹ ਕਦੀ ਨਹੀਂ ਡੋਲਦਾ ॥੪॥੧॥

**ਗੋਂਡ ॥ (ਪੰਨਾ ੮੭੦)**

**ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥**

**ਮੈ ਕਿਆ ਜਾਨਉ ਬਾਬਾ ਰੇ ॥੧॥ਰਹਾਉ॥**

ਹੇ ਭਾਈ ! ਆਪਣੇ ਕਰਮਾਂ ਦੀ ਗਤੀ ਮੈਂ ਕੀ ਜਾਣਾ ? ਹੇ ਬਾਬਾ ! ਇਹ ਕਰਮਾਂ ਦੀ ਗਤੀ ਨੂੰ ਮੈਂ ਕੀ ਜਾਣਾ ? ਸਰੀਰ ਤਾਂ ਲਕੜੀ ਦੀ ਪੰਡ ਵਾਂਗ ਜਲ ਜਾਂਦਾ ਹੈ। ਪਰ ਇਹ ਇਨਸਾਨ ਸੁਤਾ ਹੋਇਆ ਹੈ ਅਤੇ ਇਸ ਨੂੰ ਹੋਸ਼ ਤਦ ਆਉਂਦੀ ਹੈ ਜਦ ਜਮਾਂ ਦਾ ਡੰਡਾ ਸਿਰ ਵਿਚ ਲਗਦਾ ਹੈ ॥੩॥੨॥

ਗੋਂਡ ॥ (ਪੰਨਾ ੮੭੦)

ਮੋਹਿ ਬੈਰਾਗੁ ਭਇਓ ॥

ਇਹੁ ਜੀਉ ਆਇ ਕਹਾ ਗਇਓ ॥੧॥ਰਹਾਉ॥

ਹੇ ਗੁਰੂ ਜੀ ! ਮੈਨੂੰ ਬਹੁਤ ਵੈਰਾਗ ਲਗਾ ਹੋਇਆ ਹੈ (ਪ੍ਰਭੂ ਮਿਲਣ ਦਾ) । ਇਹ ਜੀਵ (ਆਤਮਾ) ਕਿਥੋਂ ਆਉਂਦਾ ਹੈ ਤੇ ਕਿਥੇ ਚਲਿਆ ਜਾਂਦਾ ਹੈ? ਇਹ ਸਰੀਰ ਤਾਂ ਪੰਜਾਂ ਤੱਤਾਂ ਦੇ ਬਣੇ ਹਨ ਪਰ ਫਿਰ ਇਹ ਤੱਤ ਕਿਥੋਂ ਬਣੇ ਹਨ ? ਜੇ ਕਰਮਾਂ ਕਰਕੇ ਇਹ ਸਭ ਕੁਝ ਹੁੰਦਾ ਹੈ ਤਾਂ ਉਹ ਕਰਮ ਕਿਸ ਨੇ ਪੈਦਾ ਕੀਤੇ ਹਨ ? ਹੇ ਭਾਈ ! ਉਹ ਵਾਹਿਗੁਰੂ ਸਾਰਿਆਂ ਜੀਵਾਂ ਵਿਚ ਇਕ ਰਸ ਵਿਆਪਕ ਹੈ । ਮੈਂ ਰਾਮ ਦਾ ਨਾਮ ਜਾਪ ਨਹੀਂ ਛਡਾਂਗਾ, ਜੋ ਕੁਝ ਹੁੰਦਾ ਹੈ ਉਹ ਸਹਜੇ ਪਿਆ ਹੋਵੇ ॥੩॥੩॥

ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੭੦)

ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥

ਕਾਜੀ ਬਕਿਬੋ ਹਸਤੀ ਤੋਰੁ ॥੧॥ਰਹਾਉ॥

(ਜਦ ਕਬੀਰ ਜੀ ਨੂੰ ਪੋਟਲੀ ਬੰਨ੍ਹ ਕੇ ਹਾਥੀ ਅਗੇ ਸੁਟ ਦਿਤਾ ਤਾਂ ਹਾਥੀ ਚੀਕਦਾ ਹੈ ਕਿਉਂਕਿ ਉਹ ਤਾਂ ਸੰਤ ਤੋਂ ਕੁਰਬਾਨ ਜਾਂਦਾ ਹੈ) ਹੇ ਮੇਰੇ ਮਾਲਕ ! ਮੈਨੂੰ ਤਾਂ ਤੇਰਾ ਹੀ ਤਾਣ ਜਾਂ ਆਸਰਾ ਹੈ । ਕਾਜੀ ਮਹਾਵਤ ਨੂੰ ਬਕਦਾ ਹੈ (ਕਹਿੰਦਾ ਹੈ) ਕਿ ਹਾਥੀ ਨੂੰ ਤੋਰ ਤੇ ਇਸ ਕਬੀਰ ਨੂੰ ਕੁਚਲ ਦੇਹ । ਪਰ ਹਾਥੀ ਦੇ ਹਿਰਦੇ ਵਿਚ ਪ੍ਰਭੂ ਵਸਦਾ ਹੈ ਸੋ ਉਹ ਤਾਂ ਤੁਰਦਾ ਹੀ ਨਹੀਂ । ਕਿ ਸੰਤ ਦਾ ਕੀ ਕਸੂਰ ਹੈ ? ਸਗੋਂ ਹਾਥੀ ਤਾਂ ਪੋਟਲੀ ਨੂੰ ਉਠਾ ਕੇ ਨਮਸਕਾਰ ਕਰਦਾ ਹੈ ਪਰ ਅੰਨ੍ਹੇ ਕਾਜੀ ਨੂੰ ਕੀ ਸਮਝ ? ਜਿਸ ਦਾ ਵਾਹਿਗੁਰੂ ਹੁੰਦਾ ਹੈ ਉਸ ਦੀ ਜਿੰਦ ਤੁਰੀਆ ਪਦ ਵਿਚ ਹੁੰਦੀ ਹੈ ॥੪॥੧॥੪॥

ਗੋਂਡ ॥ (ਪੰਨਾ ੮੭੧)

ਇਆ ਮੰਦਰ ਮਹਿ ਕੌਨ ਬਸਾਈ ॥

ਤਾ ਕਾ ਅੰਤੁ ਨ ਕੋਊ ਪਾਈ ॥੧॥ਰਹਾਉ॥

ਇਸ ਮਨੁੱਖੀ ਸਰੀਰ (ਘਰ) ਵਿਚ ਕੌਣ ਰਹਿੰਦਾ ਹੈ ? ਉਸ ਦਾ ਅੰਤ ਕਿਸੇ ਨੇ ਵੀ ਨਹੀਂ ਪਾਇਆ । ਨਾ ਤਾਂ ਇਸ ਜੀਵ ਆਤਮਾ ਦਾ ਕੋਈ ਸਰੀਰ ਹੈ ਨਾ ਕੋਈ ਰਤ ਹੈ । ਨਾ ਇਹ ਬ੍ਰਾਹਮਣ ਜਾਂ ਖਤ੍ਰੀ, ਜੋਗੀ ਅਰ ਜਤੀ ਹੈ । ਜੇ ਕੋਈ ਇਸ ਦੇ ਮਰਨ ਤੇ ਰੋਂਦਾ ਹੈ ਤਾਂ ਉਹ ਇਜ਼ਤ ਗਵਾਂਦਾ ਹੈ । ਪਰ ਗੁਰਾਂ ਦੀ ਕਿਰਪਾ ਨਾਲ ਮੈਨੂੰ ਸੋਝੀ ਹੋ ਗਈ ਹੈ ਤੇ ਰਸਤਾ ਮਿਲ ਗਿਆ ਹੈ ਕਿ ਇਹ ਆਤਮਾ ਤਾਂ ਪਰਮ ਆਤਮਾ ਦੀ ਅੰਸ ਹੈ (ਜਿਵੇਂ ਕਾਗਜ਼ ਤੇ ਸਿਆਹੀ ਨਹੀਂ ਮਿਟਦੀ) ॥੪॥੨॥੫॥

ਗੋਂਡ ॥ (ਪੰਨਾ ੮੭੨)

ਇਹੁ ਮੁੰਡੀਆ ਸਗਲੋ ਦ੍ਰਬੁ ਖੋਈ ॥

ਆਵਤ ਜਾਤ ਨਾਕ ਸਰ ਹੋਈ ॥੧॥ਰਹਾਉ॥

(ਇਹ ਕਬੀਰ ਕੁਝ ਵੀ ਕੰਮ ਨਹੀਂ ਕਰਦਾ) । ਇਨ੍ਹਾਂ ਮੁੰਡਿਆਂ ਨੇ ਸਾਡਾ ਸਾਰਾ ਧਨ ਨਾਸ ਕਰ ਦਿਤਾ

ਹੈ । ਇਸ ਕਬੀਰ ਪਾਸ ਰਾਤ ਦਿਨ ਇਹ ਮੁੰਡੇ ਆਂਦੇ ਜਾਂਦੇ ਰਹਿੰਦੇ ਹਨ ਤੇ ਸਾਡੀ ਜਾਨ ਨਕ ਤੇ ਆ ਗਈ ਹੈ । (ਬਹੁਤ ਤੰਗ ਕਰ ਦਿਤਾ ਹੈ) ਇਸ ਦਾ ਮਨ ਤਾਂ ਰਾਮ ਨਾਮ ਵਿਚ ਲਗਾ ਹੈ ਤੇ ਕਪੜਾ ਬੁਣਨਾ ਛੱਡ ਦਿਤਾ ਹੈ । ਇਹ ਸਾਰੇ ਸਾਧ ਜਨ ਇਕ ਮਿਕ ਹੋਏ ਹੋਏ ਹਨ । ਇਸ ਲਈ ਅਸੀਂ ਸਾਰੇ ਇਨ੍ਹਾਂ ਦੀ ਸੇਵਾ ਕਰੀਏ । (ਤਾਂ ਸਾਡਾ ਉਧਾਰ ਹੋਵੇਗਾ) ॥੪॥੩॥੬॥

ਗੋਂਡ ॥ (ਪੰਨਾ ੮੭੨)

ਏਕ ਸੁਹਾਗਨਿ ਜਗਤ ਪਿਆਰੀ ॥

ਸਗਲੇ ਜੀਅ ਜੰਤ ਕੀ ਨਾਰੀ ॥੧॥ਰਹਾਉ॥

ਇਕ ਮਾਇਆ ਹੀ ਸਾਰੇ ਸੰਸਾਰ ਨੂੰ ਪਿਆਰੀ ਲਗਦੀ ਹੈ । ਇਹ ਤਾਂ ਸਾਰਿਆਂ ਜੀਆਂ ਜੰਤਾਂ ਦੀ ਨਾਰੀ ਹੈ । ਸੰਸਾਰ ਤਾਂ ਮਾਇਆ ਨੂੰ ਦੇਖ ਕੇ ਖੁਸ਼ ਹੁੰਦਾ ਹੈ ਪਰ ਸੰਤਾਂ ਲਈ ਇਹ ਬਿਖ (ਜ਼ਹਿਰ) ਹੈ । ਸੰਤਾਂ ਨੇ ਇਸ ਨੂੰ ਫਿਟਕਾਰ ਦਿਤਾ ਹੈ । ਗੁਰਾਂ ਦੀ ਕਿਰਪਾ ਕਰਕੇ ਸਾਡੇ ਹਿਰਦੇ ਤੋਂ ਇਹ ਬਾਹਰ ਹੋ ਗਈ ਹੈ ਪਰ ਸੰਸਾਰ ਨੂੰ ਚੰਬੜੀ ਹੋਈ ਹੈ ॥੪॥੪॥੭॥

ਗੋਂਡ ॥ (ਪੰਨਾ ੮੭੨)

ਧਨੁ ਸੋਹਾਗਨਿ ਮਹਾ ਪਵੀਤ ॥

ਤਪੇ ਤਪੀਸਰ ਡੋਲੈ ਚੀਤ ॥੧॥ਰਹਾਉ॥

ਉਹ ਸੁਹਾਗਨ ਧੰਨ ਹੈ ਜੋ ਮਹਾਂ ਪਵਿਤ੍ਰ ਹੈ । ਜਿਸ ਦੇ ਬਦਲੇ ਤਪ ਕਰਦਿਆਂ ਤਪੀਸਰਾਂ ਦੇ ਚਿਤ ਵੀ ਡੋਲ ਜਾਂਦੇ ਹਨੇ ਬਿਨਾਂ ਸੁਹਾਗਣ (ਮਾਇਆ) ਦੇ ਦੋਖ ਲਗਦਾ ਹੈ । ਸੁਹਾਗਣ ਸ਼ੂਮ ਦੀ ਪੁਤ੍ਰੀ ਹੈ ਜਿਸ ਨੇ ਵਾਹਿਗੁਰੂ ਦੇ ਦਾਸਾਂ ਨੂੰ ਛੱਡ ਕੇ, ਜਗਤ ਨੂੰ ਵਸ ਵਿਚ ਕੀਤਾ ਹੈ । ਜਿਨ੍ਹਾਂ ਚਿਰ ਪ੍ਰਾਣ ਜੀਵਾਂ ਦੇ ਨਾਲ ਹਨ, ਇਹ ਮਾਇਆ ਵੀ ਨਾਲ ਹੈ, ਜਦ ਪ੍ਰਾਨ ਗਏ ਤਾਂ ਮਾਇਆ ਵੀ ਚਲੀ ਜਾਂਦੀ ਹੈ । ਪੰਜ ਇੰਦ੍ਰੀਆਂ ਤੇ ਛੇਵੇਂ ਮਨ ਦੇ ਵਿਸ਼ੇ ਦੂਰ ਹੋ ਗਏ ਹਨ, ਕਿਉਂਕਿ ਗੁਰਾਂ ਦੀ ਕਿਰਪਾ ਦੁਆਰਾ ਅਸੀਂ ਛੁਟ ਗਏ ਹਾਂ ॥੫॥੫॥੮॥

ਗੋਂਡ ॥ (ਪੰਨਾ ੮੭੨)

ਜਾਰਉ ਤਿਸੈ ਜੁ ਰਾਮੁ ਨੇ ਚੇਤੈ ॥

ਤਨ ਮਨ ਰਮਤ ਰਹੈ ਮਹਿ ਖੇਤੈ ॥੧॥ਰਹਾਉ॥

ਜੋ ਇਨਸਾਨ ਵਾਹਿਗੁਰੂ ਦਾ ਨਾਮ ਯਾਦ ਨਹੀਂ ਕਰਦਾ ਉਸ ਨੂੰ ਸਾੜ ਦਿਉ । ਕਿਉਂਕਿ ਐਸੇ ਆਦਮੀ ਦਾ ਸਰੀਰ ਰੂਪ ਖੇਤ ਵਿਚ ਹੀ ਮਨ ਲਗਾ ਰਹਿੰਦਾ ਹੈ । ਅਸਲ ਵਿਚ ਨਾਮ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ ਹਲ ਚਲਾਣ ਵਾਲੇ ਬਿਨਾਂ ਜ਼ਿਮੀਂ ਨਹੀਂ ਬੀਜੀ ਜਾਂਦੀ । ਘੋੜੇ ਤੋਂ ਬਿਨਾਂ ਅਸਵਾਰ ਕਿਵੇਂ ਹੋਵੇ ਤਿਵੇਂ ਹੀ ਸਾਧੂ ਤੋਂ ਬਿਨਾਂ ਪ੍ਰਭੂ ਦੇ ਦਰਬਾਰ ਦੀ ਪ੍ਰਾਪਤੀ ਨਹੀਂ । ਗੁਰਮੁਖ ਬਣਨ ਨਾਲ ਹੀ ਜਨਮ ਮਰਨ ਕਟਿਆ ਜਾਂਦਾ ਹੈ ॥੪॥੬।

**ਗੋਂਡ ॥ (ਪੰਨਾ ੮੭੩)**

**ਕੂਟਨੁ ਕਿਸੈ ਕਹਹੁ ਸੰਸਾਰ ॥**

**ਸਗਲ ਬੋਲਨ ਕੇ ਮਾਹਿ ਬੀਚਾਰੁ ॥੧॥ਰਹਾਉ॥**

ਮਨ ਨੂੰ ਕੁਟਣ ਵਾਲਾ ਮੁਕਤੀ ਪਾ ਲੈਂਦਾ ਹੈ । ਹੇ ਲੋਕੋ ! ਤੁਸੀਂ ਕੁਟਣ ਵਾਲਾ ਕਿਸ ਨੂੰ ਕਹਿੰਦੇ ਹੋ ? ਵਿਚਾਰਵਾਨਾਂ ਦੇ ਤਾਂ ਸਾਰੇ ਬੋਲਾਂ ਵਿਚੋਂ ਚੰਗਾ ਵੀਚਾਰ ਨਿਕਲਦਾ ਹੈ । ਅਸਲ ਨਚਣਾ ਤਾਂ ਮਨ ਨਾਲ ਵਾਹਿਗੁਰੂ ਵਾਸਤੇ ਨਚਣਾ ਹੈ । ਜੋ ਕੋਸ਼ਿਸ਼ ਕਰਕੇ ਇੰਦ੍ਰੀਆਂ ਨੂੰ ਰੋਕੇ ਤਾਂ ਪ੍ਰਭੂ ਦਾ ਨਾਮ ਉਚਾਰੇ । ਸਾਡੇ ਗੁਰਦੇਵ ਧਨ ਹਨ ਜਿਨ੍ਹਾਂ ਦੀ ਕਿਰਪਾ ਕਰਕੇ ਅਸੀਂ ਸਾਰੀ ਗਲ ਸਮਝਦੇ ਹਾਂ ॥੪॥੭॥੧੦॥

**ਗੋਂਡ ॥ (ਪੰਨਾ ੮੭੩)**

**ਆਦਿ ਪੁਰਖ ਤੇ ਹੋਇ ਅਨਾਦਿ ॥**

**ਜਪੀਐ ਨਾਮੁ ਅੰਨ ਕੈ ਸਾਦਿ ॥੧॥ਰਹਾਉ॥**

ਵਾਹਿਗੁਰੂ ਤੋਂ ਹੀ ਅੰਨ ਪੈਦਾ ਹੋਇਆ ਹੈ । ਅੰਨ ਦੇ ਖਾਣ ਦੇ ਸੁਆਦ ਨਾਲ ਹੀ ਨਾਮ ਜਪਿਆ ਜਾਂਦਾ ਹੈ । ਜਿਹੜਾ ਆਦਮੀ ਅੰਨ ਤੋਂ ਬਗ਼ੈਰ ਰਹਿੰਦਾ ਹੈ ਉਹ ਤਿੰਨਾਂ ਲੋਕਾਂ ਵਿਚ ਆਪਣੀ ਇਜ਼ਤ ਗੁਆਂਦਾ ਹੈ । ਜੋ ਅੰਨ ਨੂੰ ਛਡ ਕੇ ਪਖੰਡ ਕਰਦੇ ਹਨ ਉਹ ਨਾਂਹ ਤੇ ਵਾਹਿਗੁਰੂ ਨੂੰ ਪਾਂਦੇ ਹਨ ਤੇ ਨਾ ਹੀ ਕਿਸੇ ਹੋਰ ਗਿਣਤੀ ਵਿਚ ਹਨ । ਸੋ ਇਹ ਅੰਨ ਧੰਨ ਹੈ ਜਿਸ ਕਰਕੇ ਜੀਵ ਦਾ ਮਨ ਪ੍ਰਭੂ ਵਿਚ ਲਗਦਾ ਹੈ ॥੪॥੮॥੧੧॥

**ਰਾਗੁ ਗੋਂਡ ਬਾਣੀ ਨਾਮ ਦੇਉ ਜੀ ਕੀ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੭੩)**

**ਤਉ ਨ ਪੂਜਹਿ ਹਰਿ ਕੀਰਤਿ ਨਾਮਾ ॥**

**ਅਪਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ਰਹਾਉ॥**

ਦਾਨ ਕਰਨ ਵਾਲੇ ਦਾ ਦਾਨ ਵਾਹਿਗੁਰੂ ਦੇ ਕੀਰਤਨ ਜਾਂ ਭਗਤੀ ਬਰਾਬਰ ਨਹੀਂ ਹੁੰਦਾ । ਹੇ ਆਲਸੀ ਮਨ ! ਆਪਣੇ ਵਾਹਿਗੁਰੂ ਨੂੰ ਆਲਸ ਛੱਡ ਕੇ ਯਾਦ ਕਰ । ਜੇ ਕੋਈ ਵੇਦਾਂ ਦਾ ਗਿਆਤਾ ਹੋਵੇ ਜਾਂ ਛੇ ਤਰ੍ਹਾਂ ਦੇ ਕਰਮ ਕਰੇ, ਤਾਂ ਵੀ ਨਾਮ ਦੇ ਬਰਾਬਰ ਨਹੀਂ ਪੁਜਦਾ, ਸੋ ਹੇ ਮਨ ! ਸਾਰੇ ਭੇਦਾਂ ਨੂੰ ਛੱਡ ਕੇ ਪ੍ਰਭੂ ਦਾ ਨਾਮ ਬਾਰ ਬਾਰ ਜਪ ॥੪॥੧॥

**ਗੋਂਡ ॥ (ਪੰਨਾ ੮੭੪)**

**ਐਸੇ ਰਾਮਾ ਐਸੇ ਹੇਰਉ ॥**

**ਰਾਮ ਛੋਡਿ ਚਿਤੁ ਅਨਤ ਨ ਫੇਰਉ ॥੧॥ਰਹਾਉ॥**

ਹੇ ਮਨ ! ਉਸ ਹਿਰਨ ਦੇ ਘੰਡੇ ਹੇੜੇ ਦੇ ਸ਼ਬਦ ਵਾਂਗੂ ਵਾਹਿਗੁਰੂ ਨੂੰ ਇਸ ਤਰ੍ਹਾਂ ਦੇਖੋ ਕਿ ਪ੍ਰਭੂ ਨੂੰ ਤਿਆਗ ਕੇ ਚਿਤ ਹੋਰ ਪਾਸੇ ਵਲ ਨਾ ਫੇਰਾਂ । ਜਿਸ ਤਰ੍ਹਾਂ ਬਗਲਾ ਮੱਛੀਆਂ ਨੂੰ ਦੇਖਦਾ ਹੈ ਜਾਂ ਸੁਨਿਆਰਾ ਸੋਨੇ ਨੂੰ ਦੇਖਦਾ ਹੈ । ਸਭ ਪਾਸੇ ਵਾਹਿਗੁਰੂ ਨੂੰ ਹੀ ਦੇਖੀਏ ਤਾਂ ਨਾਪ ਜਾਪ ਕਰੀਏ ॥੪॥੨॥

**ਗੋਂਡ ॥ (ਪੰਨਾ ੮੭੪)**

**ਮੋਕਉ ਤਾਰਿ ਲੇ ਰਾਮਾ ਤਾਰਿ ਲੇ ॥**

**ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ॥੧॥ਰਹਾਉ॥**

ਹੇ ਪ੍ਰਭੂ ! ਮੈਨੂੰ ਤਾਰ ਲੈ, ਜਿਵੇਂ ਭੀ ਹੋਵੇ ਤਾਰ ਲਿਉ । ਮੈਂ ਬੇਸਮਝ ਦਾਸ ਤਾਂ ਤਰਨਾ ਭੀ ਨਹੀਂ ਜਾਣਦਾ । ਹੇ ਪਿਆਰੇ ਮਾਲਕ ! ਮੈਨੂੰ ਆਪਣੀ ਬਾਂਹ ਫੜਾ ਕੇ ਬਚਾ ਲਉ । ਗੁਰੂ ਨੇ ਮੈਨੂੰ ਸੋਝੀ ਬਖ਼ਸ਼ੀ ਹੈ ਤੇ ਇਸ ਜਨਮ ਵਿਚ ਸਵਰਗ ਨੂੰ ਜਿਤ ਲਿਆ ਹੈ । ਨਾਮ ਦੇ ਆਸਰੇ ਬਹੁਤ ਲੋਕ ਤਰ ਗਏ ਹਨ ਸੋ ਸਾਨੂੰ ਵੀ ਤਾਰ ਲਵੋ ॥੨॥੩॥

**ਗੋਂਡ ॥ (ਪੰਨਾ ੮੭੪)**

**ਪਾਨੀਆ ਬਿਨੁ ਮੀਨੁ ਤਲਫੈ ॥**

**ਐਸੇ ਰਾਮ ਨਾਮਾ ਬਿਨੁ ਬਾਪਰੋ ਨਾਮਾ ॥੧॥ਰਹਾਉ॥**

ਜਿਸ ਤਰ੍ਹਾਂ ਮੱਛੀ ਪਾਣੀ ਬਿਨਾਂ ਤੜਫਦੀ ਹੈ । ਇਕਰ ਹੀ ਵਿਚਾਰਾ ਭਗਤ ਨਾਮਾ ਪ੍ਰਭੂ ਦੇ ਨਾਮ ਬਿਨਾਂ ਤੜਫਦਾ ਹੈ । ਜਿਸ ਤਰ੍ਹਾਂ ਵਿਸ਼ੇ ਵਾਲੇ ਆਦਮੀ ਦੀ ਪ੍ਰੀਤ ਪਰਾਈ ਇਸਤ੍ਰੀ ਨਾਲ ਹੁੰਦੀ ਹੈ, ਨਾਮਦੇਵ ਦੀ ਪ੍ਰੀਤ ਪ੍ਰਮੇਸ਼ਰ ਨਾਲ ਹੈ । ਇਸੇ ਤਰ੍ਹਾਂ ਨਾਮੇ ਦੀ ਪ੍ਰੀਤ ਨਾਮ ਜਪਣ ਵਿਚ ਲਗੀ ਹੋਈ ਹੈ ॥੫॥੪॥

**ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੭੪)**

**ਹਰਏ ਨਮਸਤੇ ਹਰਏ ਨਮਹ ॥**

**ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ਰਹਾਉ॥**

ਉਸ ਵਾਹਿਗੁਰੂ ਨੂੰ ਸਾਡੀ ਬਾਰ ਬਾਰ ਨਮਸਕਾਰ ਹੈ । ਪ੍ਰਮੇਸ਼ਰ ਦਾ ਨਾਮ ਜਾਪ ਕਰਦਿਆਂ ਜਮਾਂ ਦਾ ਦੁਖ ਨਹੀਂ ਲਗਦਾ । ਪ੍ਰਭੂ ਨੇ ਹਰਨਾਖ਼ਸ਼ ਦੇ ਪ੍ਰਾਣ ਨਾਸ ਕੀਤੇ ਸੀ ਅਜਾਮਲ ਨੇ ਸਵਰਗ ਵਿਚ ਥਾਂ ਪਾਈ ਸੀ ਤੇ ਤੋਤੇ ਨੂੰ ਪੜ੍ਹਾ ਕੇ ਗਨਕਾ ਵੀ ਤਰ ਗਈ ਸੀ । ਇਸੇ ਤਰ੍ਹਾਂ ਪ੍ਰਭੂ ਮੈਨੂੰ ਪਿਆਰਾ ਹੈ । ਜਿਵੇਂ ਦਰੋਪਦੀ ਸਿਮਰਨ ਕਰਕੇ ਤਰ ਗਈ ਜਾਂ ਗੌਤਮ ਰਿਸ਼ੀ ਦੀ ਇਸਤ੍ਰੀ ਸਿਲਾ ਰੂਪ ਤੋਂ ਤਰ ਗਈ । ਇਸੇ ਤਰ੍ਹਾਂ ਨਾਮਦੇਵ ਦੇ ਵੀ ਨਾਮ ਜਪ ਕੇ ਸਾਰੇ ਕਲੇਸ਼ ਨਾਸ ਹੋ ਗਏ ਹਨ ॥੪॥੧॥੫॥

**ਗੋਂਡ ॥ (ਪੰਨਾ ੮੭੪)**

**ਹਉ ਤਉ ਏਕ ਰਮਈਆ ਲੈਹਉ ॥**

**ਆਨ ਦੇਵ ਬਦਲਾਵਨਿ ਦੈਹਉ ॥੧॥ਰਹਾਉ॥**

ਮੈਂ ਤਾਂ ਇਕ ਵਾਹਿਗੁਰੂ ਦਾ ਨਾਮ ਜਪਦਾ ਹਾਂ । ਹੋਰ ਦੇਵਤਿਆਂ ਨੂੰ ਹਿਰਦੇ ਵਿਚੋਂ ਕਢ ਦੇਵਾਂਗਾ । ਜੋ ਲੋਕ ਸ਼ਿਵ ਸ਼ਿਵ ਕਰਦੇ ਹਨ ਉਹ ਮਰ ਕੇ ਬੈਲ ਦੀ ਜੂਨ ਵਿਚ ਪੈਂਦੇ ਹਨ । ਹੇ ਮਿਤਰ ! ਗੁਰਾਂ ਦੀ ਸਿਖਿਆ ਲੈ ਕੇ ਵਾਹਿਗੁਰੂ ਦਾ ਨਾਮ ਜਪੋ, ਨਾਮਾ ਇਸ ਤਰ੍ਹਾਂ ਦੇ ਗੀਤ ਗਾਂਵਦਾ ਹੈ ॥੫॥੨॥੬॥

**ਬਿਲਾਵਲੁ ਗੋਂਡ ॥ (ਪੰਨਾ ੮੭੫)**

**ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ਰਹਾਉ॥**

ਹੇ ਭਾਈ ! ਅਜ ਨਾਮੇ ਨੇ ਪਿਆਰੇ ਪ੍ਰਮੇਸ਼ਰ ਨੂੰ ਦੇਖਿਆ ਹੈ, ਸੋ ਮੂਰਖ ਨੂੰ ਸਮਝਾਂਵਦਾ ਹਾਂ । ਹੇ ਪਾਂਡੇ ! ਤੇਰੀ ਗਾਇਤ੍ਰੀ ਵੀ ਲੰਗੜੀ ਹੋ ਕੇ ਜਾਂਦੀ ਦੇਖੀ ਸੀ, ਤੇਰਾ ਮਹਾ ਦੇਉ ਵੀ ਬੈਲ ਤੇ ਚੜਿਆ ਆਂਵਦਾ ਦੇਖਿਆ ਸੀ । ਤੇਰਾ ਰਾਮਚੰਦ ਵੀ ਦੇਖਿਆ ਸੀ । ਇਸਤ੍ਰੀ ਗਵਾ ਕੇ ਰਾਵਨ ਨਾਲ ਲੜਾਈ ਵੀ ਹੋਈ । ਅਸਲ ਵਿਚ ਹਿੰਦੂ ਅੰਨ੍ਹਾ ਹੈ ਤੇ ਤੁਰਕ ਕਾਣਾ ਹੈ । ਨਾਮੇ ਨੇ ਉਸ ਪ੍ਰਭੂ ਨੂੰ ਸਿਮਰਿਆ ਹੈ ਜੋ ਸਰਬ ਵਿਆਪਕ ਹੈ ॥੪॥੩॥੭॥

**ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੭੫)**

**ਜੀਵਤ ਮੁਕੰਦੇ ਮਰਤ ਮੁਕੰਦੇ ॥**

**ਤਾ ਕੇ ਸੇਵਕ ਕਉ ਸਦਾ ਅਨੰਦੇ ॥੧॥ਰਹਾਉ॥**

ਅਸੀਂ ਜੀਂਵਦੇ ਤੇ ਮੋਇਆਂ ਵੀ ਵਾਹਿਗੁਰੂ ਨੂੰ ਹੀ ਜਪਦੇ ਹਾਂ । ਵਾਹਿਗੁਰੂ ਦੇ ਸੇਵਕਾਂ ਨੂੰ ਹਮੇਸ਼ਾਂ ਅਨੰਦ ਮਿਲਦਾ ਹੈ । ਜਦ ਇਕ ਪ੍ਰਮੇਸ਼ਰ ਸਾਡੀ ਸਹਾਇਤਾ ਕਰਦਾ ਹੈ ਸੋ ਸੰਸਾਰ ਕੀ ਕਰ ਸਕਦਾ ਹੈ ? ਜਦੋਂ ਸਾਨੂੰ ਗਿਆਨ ਹੋਇਆ ਤਾਂ ਅੰਦਰ ਚਾਨਣਾ ਹੋ ਗਿਆ ਤੇ ਪ੍ਰਭੂ ਨੇ ਕਿਰਪਾ ਕਰਕੇ ਆਪਣਾ ਦਾਸ ਬਣਾ ਲਿਆ ਹੈ । ਹੁਣ ਸਾਡੀ ਤ੍ਰਿਸ਼ਨਾ ਮੁਕ ਗਈ ਹੈ ॥੪॥੧॥

**ਗੋਂਡ ॥ (ਪੰਨਾ ੮੭੫)**

**ਸਾਧ ਕਾ ਨਿੰਦਕੁ ਕੈਸੇ ਤਰੈ ॥**

**ਸਰਪਰ ਜਾਨਹੁ ਨਰਕ ਹੀ ਪਰੈ ॥੧॥ਰਹਾਉ॥**

ਹੇ ਭਾਈ ! ਸੰਤਾਂ ਦੀ ਨਿੰਦਿਆ ਕਰਨ ਵਾਲਾ ਕਿਸ ਤਰ੍ਹਾਂ ਤਰ ਸਕਦਾ ਹੈ ? ਉਹ ਤਾਂ ਸਮਝੋ ਜ਼ਰੂਰ ਨਰਕ ਵਿਚ ਸੁਟਿਆ ਜਾਏਗਾ । ਭਾਵੇਂ ਸਿਮ੍ਰਿਤੀਆਂ ਪੜ੍ਹੇ ਜਾਂ ਸੁਣੇ, ਨਿੰਦਕ ਕਦੀ ਗੁਣ ਨਹੀਂ ਧਾਰਨ ਕਰ ਸਕਦਾ । ਨਿੰਦਿਆ ਕਰਨ ਵਾਲਾ ਜੂਨਾਂ ਵਿਚ ਫਿਰਦਾ ਹੈ । ਹੇ ਦੁਨੀਆਂ ਦੇ ਲੋਕੋ ! ਇਹ ਪਕੀ ਗੱਲ ਹੈ ਕਿ ਨਿੰਦਕ ਦੁਖ ਭੋਗਦਾ ਹੈ । ਸੰਤਾਂ ਨੇ ਤੇ ਵਿਚਾਰਿਆ ਹੈ ਕਿ ਪਾਪੀ ਨਰਕਾਂ ਨੂੰ ਜਾਂਦਾ ਹੈ ॥੪॥੨॥੧੧॥੭॥੨॥੪੯॥ਜੋੜ॥

**ਰਾਮਕਲੀ ਮਹਲਾ ੧ ਘਰੁ ੧ ਚਉਪਦੇ ॥ (ਪੰਨਾ ੮੭੬)**

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰਪ੍ਰਸਾਦਿ ॥**

**ਨਾ ਜਾਣਾ ਹਰੇ ਮੇਰੀ ਕਵਨ ਗਤੇ ॥**

**ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ ॥੧॥ਰਹਾਉ॥**

ਹੇ ਹਰੀ ਮਾਲਕ ! ਮੈਂ ਨਹੀਂ ਜਾਣਦਾ ਕਿ ਮੇਰਾ ਕੀ ਹਾਲ ਹੋਵੇਗਾ । ਅਸੀਂ ਅਗਿਆਨਤਾ ਕਰਕੇ ਮੂਰਖ ਹਾਂ ਤੇ ਹੇ ਮਾਲਕ ! ਤੇਰੀ ਹੀ ਸ਼ਰਨ ਲਈ ਹੈ, ਇਸ ਲਈ ਕਿਰਪਾ ਕਰਕੇ ਮੇਰੀ ਇਸ ਲੋਕ ਵਿਚ ਲਾਜ ਰਖੋ ਅਤੇ

ਪ੍ਰਲੋਕ ਵਿਚ ਵੀ ਇਜ਼ਤ ਰਖਣੀ। ਇਹ ਲੋਭੀ ਮਨ ਇਕ ਜਗ੍ਹਾ ਟਿਕ ਕੇ ਨਹੀਂ ਰਹਿੰਦਾ। ਇਸ ਸੰਸਾਰ ਵਿਚ ਕੋਈ ਕਿਸੇ ਦਾ ਮਿਤ੍ਰ ਜਾਂ ਭਾਈ ਜਾਂ ਮਾਂ ਬਾਪ ਨਹੀਂ ਹੈ। ਪਰ ਜਿਸ ਨੂੰ ਤੂੰ ਨਾਮ ਬਖ਼ਸ਼ਸ਼ ਕਰਦਾ ਹੈ ਓੜਕ ਨੂੰ ਉਹ ਨਾਮ ਹੀ ਉਸ ਆਦਮੀ ਦਾ ਸਹਾਈ ਹੁੰਦਾ ਹੈ ॥੪॥੧॥

**ਰਾਮਕਲੀ ਮਹਲਾ ੧ ॥ (ਪੰਨਾ ੮੭੬)**

**ਜੀਵਨ ਤਲਬ ਨਿਵਾਰਿ ਸੁਆਮੀ ॥**

**ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉ ਕਰਿ ਉਤਰਉ ਪਾਰਿ ਸੁਆਮੀ ॥੧॥ਰਹਾਉ॥**

ਹੇ ਮਾਲਕ ! ਜੀਆਂ ਦੀ ਜਾਂ ਬਹੁਤਾ ਜੀਵਣ ਦੀ ਇਛਿਆ ਦੂਰ ਕਰੋ। ਹੇ ਮਾਲਕ ! ਇਹ ਗ੍ਰਸਤ ਤਾਂ ਅੰਨ੍ਹੇ ਖੂਹ ਵਰਗਾ ਹੈ ਜਿਸ ਵਿਚ ਮੈਂ ਡਿਗ ਪਿਆ ਹਾਂ ਅਤੇ ਚਿਕੜ ਰੂਪ ਮਾਇਆ ਵਿਚ ਮੇਰਾ ਮਨ ਫਸਿਆ ਹੋਇਆ ਹੈ। ਇਸ ਲਈ ਮੈਂ ਕਿਸ ਤਰ੍ਹਾਂ ਪਾਰ ਉਤਰ ਸਕਦਾ ਹਾਂ। ਜਿਹੜੇ ਪ੍ਰਮੇਸ਼ਰ ਨੂੰ ਯਾਦ ਕਰਦੇ ਹਨ ਉਨ੍ਹਾਂ ਦੀ ਮਾਲਕ ਸੰਭਾਲ ਕਰਦਾ ਹੈ। ਜੇ ਗੁਰਾਂ ਦਾ ਮੇਲ ਹੋਵੇ ਤਾਂ ਅਗਿਆਨਤਾ ਦਾ ਅੰਧੇਰਾ ਦੂਰ ਹੋ ਸਕਦਾ ਹੈ। ਹੇ ਜੀਵ ! ਤੂੰ ਦਾਸਾਂ ਦਾ ਦਾਸ ਹੋ ਕੇ ਮਾਇਆ ਵਿਚੋਂ ਨਿਕਲ ਸਕਦਾ ਹੈ ਨਹੀਂ ਤਾਂ ਪਛਤਾਏਂਗਾ ॥੪॥੨॥

**ਰਾਮਕਲੀ ਮਹਲਾ ੧ ॥ (ਪੰਨਾ ੮੭੭)**

**ਕਿਨ ਬਿਧਿ ਸਾਗਰੁ ਤਰੀਐ ॥**

**ਜੀਵਤਿਆ ਨਹ ਮਰੀਐ ॥੧॥ਰਹਾਉ॥**

------------------------

**ਇਨ ਬਿਧਿ ਸਾਗਰੁ ਤਰੀਐ ॥**

**ਜੀਵਤਿਆ ਇਉ ਮਰੀਐ ॥੧॥ਰਹਾਉ ਦੂਜਾ॥੩॥**

ਹੇ ਭਾਈ ! ਇਸ ਸੰਸਾਰ ਸਮੁੰਦਰ ਤੋਂ ਕਿਸ ਤਰ੍ਹਾਂ ਤਰਿਆ ਜਾ ਸਕਦਾ ਹੈ ? ਜੀਵਤਿਆਂ ਮਰਿਆ ਨਹੀਂ ਜਾਂਦਾ ਭਾਵ ਹਉਮੈ ਦਾ ਤਿਆਗ ਨਹੀਂ ਹੁੰਦਾ। ਮਾਇਆ ਦੀ ਖਾਈ ਇਨਸਾਨ ਦੇ ਘਰ ਬਾਹਰ ਚਾਰ ਚੁਫੇਰੇ ਵਿਕਾਰਾਂ ਦੇ ਪਾਣੀ ਨਾਲ ਭਰੀ ਹੈ, ਸੋ ਪ੍ਰਮੇਸ਼ਰ ਨੂੰ ਪਾਣ ਵਾਸਤੇ ਇਨ੍ਹਾਂ ਵਿਕਾਰਾਂ ਨੂੰ ਜਿੱਤਣਾ ਹੋਵੇਗਾ। ਮਾਲਕ ਤਾਂ ਬੇਅੰਤ ਹੈ ਤੇ ਆਪ ਹੀ ਮਨੁੱਖ ਦੇ ਦੁਖਾਂ ਨੂੰ ਜਾਣਦਾ ਹੈ। ਜੇ ਜੀਵ ਆਸਾ ਵਿਚ ਨਿਰਾਸ਼ ਹੋ ਕੇ ਰਹੇ ਤਾਂ ਮਾਲਕ ਨੂੰ ਮਿਲ ਸਕਦਾ ਹੈ। ਇਸ ਰੀਤੀ ਨਾਲ ਸੰਸਾਰ ਸਮੁੰਦ੍ਰ ਨੂੰ ਤਰਿਆ ਜਾ ਸਕਦਾ ਹੈ ਤੇ ਜੀਵਤ ਭਾਵ ਤੋਂ ਮਰੀਦਾ ਹੈ ॥੧॥ਰਹਾਉ ਦੂਜਾ॥੩॥

**ਰਾਮਕਲੀ ਮਹਲਾ ੧ ॥ (ਪੰਨਾ ੮੭੭)**

**ਬਾਬਾ ਗੋਰਖੁ ਜਾਗੈ ॥**

**ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ ॥੧॥ਰਹਾਉ॥**

ਹੇ ਜੋਗੀ ! ਜਿਹੜਾ ਬਾਣੀ ਆਦਿ ਸਾਰੀਆਂ ਇੰਦ੍ਰੀਆਂ ਨੂੰ ਚਾਨਣ ਕਰਦਾ ਹੈ, ਉਹ ਹੀ ਗੋਰਖ ਹੈ। ਜਿਸ ਮਾਲਕ ਨੇ ਸੰਸਾਰ ਰੂਪ ਸ੍ਹਾਰੀ ਬਾਜੀ ਭਾਵ ਦੁਨੀਆ ਦੀ ਖੇਡ ਰਚੀ ਹੈ ਉਸ ਨੂੰ ਸੰਸਾਰ ਬਣਾਉਣ ਲਈ ਚਿਰ ਨਹੀਂ ਲਗਾ। ਮਾਲਕ ਨੇ ਪੰਜਾਂ ਤੱਤਾਂ ਤੋਂ ਸਰੀਰਾਂ ਨੂੰ ਬਣਾ ਕੇ ਬੜੇ ਗੁਣ ਵੀ ਪ੍ਰਦਾਨ ਕੀਤੇ ਹਨ। ਜੇ ਮੈਂ ਐਸੇ ਜੋਗੀਆਂ ਨੂੰ ਮਿਲਾਂ

ਤੇ ਉਨ੍ਹਾਂ ਦੀ ਸੇਵਾ ਕਰਾਂ ਤੇ ਤਾਂ ਮੈਂ ਪ੍ਰਮੇਸ਼ਰ ਦੀ ਸਿਫ਼ਤ ਸਾਲਾਹ ਕਰ ਸਕਦਾ ਹਾਂ। ਜੇ ਐਸੇ ਭਗਤ ਜਨਾਂ ਦਾ ਮੇਲ ਹੋ ਜਾਵੇ ਤਾਂ ਜਮ ਕੀ ਕਰੇਗਾ ? ॥੪॥੪॥

**ਰਾਮਕਲੀ ਮਹਲਾ ੧ ॥ (ਪੰਨਾ ੮੭੮)**

**ਸੋ ਅਉਧੂਤ ਐਸੀ ਮਤਿ ਪਾਵੈ ॥**

**ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥੧॥ਰਹਾਉ॥**

ਉਹ ਅਸਲ ਔਧੂਤ ਹੈ ਜੋ ਇਸ ਤਰ੍ਹਾਂ ਦੀ ਮਤ (ਅਕਲ) ਪਾਂਦਾ ਹੈ ਕਿ ਦਿਨ ਰਾਤ ਅਫੁਰ ਸਮਾਧੀ ਵਿਚ ਸਮਾਇਆ ਰਹਿੰਦਾ ਹੈ। ਫਿਰ ਭਗਤੀ ਵਿਚ ਲਗ ਕੇ ਪ੍ਰਮੇਸ਼ਰ ਦੇ ਡਰ ਵਿਚ ਚਲੇ ਤੇ ਨਾਮ ਵਿਚ ਬਿਰਤੀ ਲਗਾਵੇ। ਜੋ ਅੰਮ੍ਰਿਤ ਵਰਗੀ ਬਾਣੀ ਬੋਲੇ ਤੇ ਮਨ ਵਿਚ ਉਦਾਸ ਰਹੇ ਤਾਂ ਨਿਸਚੇ ਕਰਕੇ ਉਹ ਮਾਲਕ ਨੂੰ ਪਾ ਲੈਂਦਾ ਹੈ। ਗੁਰਾਂ ਦੀ ਸਿਖਿਆ ਲੈ ਕੇ ਉਹ ਛੇ ਸ਼ਾਸਤ੍ਰਾਂ ਦਾ ਗਿਆਨ ਪਾ ਲੈਂਦਾ ਹੈ ॥੪॥੫॥

**ਰਾਮਕਲੀ ਮਹਲਾ ੧ ॥ (ਪੰਨਾ ੮੭੯)**

**ਗੁਰ ਤਾਰਿ ਤਾਰਣ ਹਾਰਿਆ ॥**

**ਦੇਹਿ ਭਗਤਿ ਪੂਰਨ ਅਬਿਨਾਸੀ ਹਉ ਤੁਝ ਕਉ ਬਲਿਹਾਰਿਆ ॥੧॥ਰਹਾਉ॥**

ਹੇ ਗੁਰ ਪ੍ਰਮੇਸ਼ਰ ! ਤੂੰ ਤਾਰਨ ਵਾਲਾ ਹੈਂ ਸੋ ਸਾਨੂੰ ਤਾਰ ਲੈ। ਹੇ ਪੂਰਨ ਅਬਿਨਾਸ਼ੀ ਪ੍ਰਮੇਸ਼ਰ ! ਆਪਣੀ ਭਗਤੀ ਰੂਪ ਬੇੜੀ ਦੇਹ ਤਾਂ ਜੋ ਤਰ ਸਕੀਏ। ਮੈਂ ਤੇਰੇ ਉਤੋਂ ਕੁਰਬਾਨ ਜਾਂਦਾ ਹਾਂ। ਹੇ ਮਾਲਕ ! ਮੈਂ ਜਪ ਤਪ ਆਦਿ ਕੋਈ ਚੰਗਾ ਕੰਮ ਕਰਨਾ ਨਹੀਂ ਜਾਣਦਾ ਤੇ ਨਾ ਹੀ ਮੈਂ ਨਾਮ ਜਪਦਾ ਹਾਂ। ਗੁਰੂ ਨੇ ਸਾਨੂੰ ਸਚਾ ਉਪਦੇਸ਼ ਦੇ ਕੇ ਤਾਰ ਦਿਤਾ ਹੈ ॥੩॥੬॥

**ਰਾਮਕਲੀ ਮਹਲਾ ੧ ॥ (ਪੰਨਾ ੮੭੯)**

**ਐਸਾ ਦੀਵਾ ਨੀਰਿ ਤਰਾਇ ॥**

**ਜਿਤੁ ਦੀਵੈ ਸਭ ਸੋਝੀ ਪਾਇ ॥੧॥ਰਹਾਉ॥**

(ਕਤਕ ਦੀ ਪੂਰਨਮਾਸ਼ੀ ਤੇ ਦੀਵੇ ਤਰਾਨ ਦੀ ਰੀਤੀ ਬਾਰੇ ਦਸਿਆ ਹੈ)। ਗਿਆਨ ਦਾ ਦੀਵਾ ਦਿਨ ਰਾਤ ਬਲਦਾ ਰਹਿੰਦਾ ਹੈ। ਸੋ ਹੇ ਭਾਈ ! ਐਸਾ ਦੀਵਾ ਪਾਣੀ ਉਤੇ ਤਰਾਉ ਜਿਸ ਦੀਵੇ ਦੇ ਤਰਾਣ ਨਾਲ ਸਾਰੀ ਸੋਝੀ ਪਾ ਲਵੇਂਗਾ। ਜਪ ਤਪ ਰੂਪ ਚੰਗੀ ਕਰਨੀ ਦੀ ਮਿਟੀ ਦਾ ਦੀਵਾ ਬਣਾਉ ਜੋ ਹਮੇਸ਼ਾ ਸਾਥ ਦਿੰਦਾ ਹੈ। ਪਰ ਕੋਈ ਵਿਰਲਾ ਹੀ ਗੁਰੂ ਦੀ ਸਿਖਿਆ ਰਾਹੀਂ ਇਹ ਗਲ ਸਮਝਦਾ ਹੈ। ਕਿਸੇ ਵੀ ਜਾਤ ਜਾਂ ਵਰਨ ਦਾ ਹੋਵੇ ਪਰ ਜੋ ਗੁਰੂ ਦਾ ਗਿਆਨ ਪਾਂਦਾ ਹੈ ਉਹ ਸੰਸਾਰ ਸਮੁੰਦ੍ਰ ਨੂੰ ਤਰ ਲੈਂਦਾ ਹੈ ॥੪॥੭॥

**ਰਾਮਕਲੀ ਮਹਲਾ ੧ ॥ (ਪੰਨਾ ੮੭੯)**

**ਨਾਨਕ ਬਿਰਥਾ ਕੋਇ ਨ ਹੋਇ ॥**

**ਐਸੀ ਦਰਗਹ ਸਾਚਾ ਸੋਇ ॥ਰਹਾਉ॥**

ਹੇ ਮਾਲਕ ! ਜੇ ਅਸੀਂ ਸਤ ਸੰਤੋਖ ਵਾਲੇ ਗੁਣ ਧਾਰਨ ਕਰਕੇ ਅਰਦਾਸ ਕਰੀਏ ਤਾਂ ਸਾਨੂੰ ਕੋਈ ਪੀੜਾ ਨਹੀਂ

ਹੁੰਦੀ। ਜੋ ਭਗਤ ਐਸੀ ਬੇਨਤੀ ਕਰਦਾ ਹੈ ਉਹ ਤੇਰੀ ਦਰਗਾਹ ਵਿਚ ਸਚਾ ਹੁੰਦਾ ਹੈ। ਪ੍ਰੇਮ ਬਿਨਾਂ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਮਾਲਕ ਤਾਂ ਗੁਰਾਂ ਦੁਆਰੇ ਪ੍ਰਗਟ ਹੁੰਦਾ ਹੈ। ਪ੍ਰਮੇਸ਼ਰ ਨਾਲ ਮੇਲ ਤਾਂ ਹੁੰਦਾ ਹੈ ਜੇ ਨਿਮਾਣਾ ਹੋ ਕੇ ਪ੍ਰੇਮਾ ਭਗਤੀ ਵਿਚ ਲਗੀਏ ਤੇ ਇਹ ਜੀਵਨ ਨਾਮ ਤੋਂ ਬਿਨਾਂ ਅਜਾਂਈ ਨਾ ਗਵਾਈਏ ॥੪॥੮॥

**ਰਾਮਕਲੀ ਮਹਲਾ ੧ ॥ (ਪੰਨਾ ੮੭੯)**

**ਐਸਾ ਗਿਆਨੁ ਬੀਚਾਰੈ ਕੋਈ ॥**

**ਤਿਸ ਤੇ ਮੁਕਤਿ ਪਰਮਗਤਿ ਹੋਈ ॥੧॥ਰਹਾਉ॥**

ਇਹ ਮਨੁਖ ਗੁਰ ਉਪਦੇਸ਼ ਰਾਹੀਂ ਹੀ ਅਸਲੀ ਗਲ ਨੂੰ ਪਛਾਣ ਲੈਂਦਾ ਹੈ। ਜੇ ਕੋਈ ਇਨਸਾਨ ਐਸੇ ਗਿਆਨ ਨੂੰ ਵਿਚਾਰਦਾ ਹੈ ਤਾਂ ਇਸ ਗਿਆਨ ਕਰਕੇ ਹੀ ਮੁਕਤੀ ਜਾਂ ਪਰਮ ਪਦਵੀ ਪ੍ਰਾਪਤ ਹੁੰਦੀ ਹੈ। ਇਹ ਗਲ ਸਮਝਣ ਵਾਲੀ ਹੈ ਕਿ ਪੁਰਖ ਵਿਚ ਇਸਤ੍ਰੀ ਤੇ ਇਸਤ੍ਰੀ ਵਿਚ ਪੁਰਖ ਹੈ। ਗੁਰਾਂ ਦੀ ਕਿਰਪਾ ਨਾਲ ਹੀ ਸਮਝ ਆਉਂਦੀ ਹੈ ਕਿ ਮਨ ਜੋਤ ਸਰੂਪ ਹੈ ਸੋ ਮਾਲਕ ਨਾਲ ਪ੍ਰੀਤ ਕਰੋ ॥੪॥੯॥

**ਰਾਮਕਲੀ ਮਹਲਾ ੧ ॥ (ਪੰਨਾ ੮੮੦)**

**ਸੋ ਹਰਿ ਜਨੁ ਹਰਿ ਪ੍ਰਭ ਭਾਵੈ ॥**

**ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ਰਹਾਉ॥**

ਐਸਾ ਭਗਤ, ਜੋ ਗੁਰ ਉਪਦੇਸ਼ ਦਾ ਵਿਚਾਰ ਕਰਦਾ ਹੈ, ਮਾਲਕ ਨੂੰ ਭਾਂਵਦਾ ਹੈ, ਜਿਹੜਾ ਰਾਤ ਦਿਨ ਲਗਾਤਾਰ ਭਗਤੀ ਵਿਚ ਲਗਾ ਰਹਿੰਦਾ ਹੈ। ਉਹ ਕੈਸੀ ਭਗਤੀ ਹੈ ? ਉਹ ਲੋਕਾਂ ਦੀ ਲਾਜ ਸ਼ਰਮ ਦੀ ਪ੍ਰਵਾਹ ਨਹੀਂ ਕਰਦਾ ਸਗੋਂ ਹਰੀ ਦੇ ਗੁਣ ਗਾਉਂਦਾ ਹੈ। ਪੂਰੇ ਗੁਰਾਂ ਦੀ ਕਿਰਪਾ ਨਾਲ ਅਸਾਂ ਮਨ ਨੂੰ ਸਚ ਵਿਚ ਸਮਾ ਲਿਆ ਹੈ। ਗੁਰਬਾਣੀ ਵਿਚ ਤਾਂ ਸਾਰੇ ਤੀਰਥ ਵਰਤ ਤਪ ਆ ਜਾਂਦੇ ਹਨ। ਗੁਰੂ ਨੇ ਉਪਦੇਸ਼ ਦੇ ਕੇ ਭਰਮ ਦੂਰ ਕਰ ਦਿਤਾ ਹੈ ਤੇ ਪ੍ਰਮੇਸ਼ਰ ਨਾਲ ਮਿਲਾ ਦਿਤਾ ਹੈ ॥੪॥੧੦॥

**ਰਾਮਕਲੀ ਮਹਲਾ ੧ ॥ (ਪੰਨਾ ੮੮੦)**

**ਜੋਗੀ ਜੁਗਤਿ ਸਹਜਿ ਘਰਿ ਵਾਸੈ ॥**

**ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ ॥੧॥ਰਹਾਉ॥**

ਅਸਲ ਵਿਚ ਜੋਗੀ ਉਹ ਹੈ ਜੋ ਪ੍ਰਮੇਸ਼ਰ ਦੇ ਭਜਨ ਵਿਚ ਜੁੜਿਆ ਹੋਇਆ ਹੈ ਅਤੇ ਸ਼ਾਂਤੀ ਦੇ ਘਰ, ਸਹਜ ਅਵਸਥਾ ਵਿਚ ਵਸਦਾ ਹੈ। ਜਿਸ ਨੇ ਇਕ ਨਜ਼ਰ ਨਾਲ ਇਕ ਮਾਲਕ ਨੂੰ ਸਭ ਜਗ੍ਹਾ ਰੰਮਿਆ ਦੇਖਿਆ ਹੈ। ਦੁਨੀਆਂ ਰਬ ਰੂਪ ਹੈ ਅਤੇ ਪ੍ਰੇਮ ਰੂਪ ਭਿਖਿਆ ਨੂੰ ਲੈ ਕੇ ਰਜ ਜਾਂਦਾ ਹੈ। ਸਾਰਿਆਂ ਨੂੰ ਪ੍ਰਮੇਸ਼ਰ ਦਾ ਹੀ ਰੂਪ ਦੇਖਦਾ ਹੈ। ਪੰਜਾਂ ਇੰਦ੍ਰੇ ਬੈਲਾਂ ਦੀ ਤਰ੍ਹਾਂ ਦੇਹ ਨੂੰ ਚੁਕੀ ਫਿਰਦੇ ਹਨ। ਗੁਰੂ ਦੇ ਉਪਦੇਸ਼ ਰਾਹੀਂ ਦੁਖ ਸੁਖ ਨੂੰ ਬਰਾਬਰ ਸਮਝੀਏ ਤੇ ਨਾਮ ਦਾ ਵੀਚਾਰ ਕਰੀਏ। ਪ੍ਰਮੇਸ਼ਰ ਦੀ ਭਗਤੀ ਨਾਲ ਹੀ ਸੰਸਾਰ ਤੋਂ ਤਰ ਸਕੀਦਾ ਹੈ ॥੪॥੧੧॥

**ਰਾਮਕਲੀ ਮਹਲਾ ੩ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੮੦)**

**ਜੁਗ ਚਾਰੇ ਨਾਮਿ ਵਡਿਆਈ ਹੋਈ ॥**

**ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ ॥੧॥ਰਹਾਉ॥**

ਚਹੁੰਆਂ ਜੁਗਾਂ ਵਿਚ ਨਾਮ ਜਾਪ ਕਰਕੇ ਵਡਿਆਈ ਮਿਲਦੀ ਹੈ। ਜੋ ਮਨੁੱਖ ਨਾਮ ਸਿਮਰਨ ਵਿਚ ਲਗੇ ਹਨ ਉਹ ਚਹੁੰਆਂ ਜੁਗਾਂ ਵਿਚ ਮੁਕਤ ਹੋ ਜਾਂਦੇ ਹਨ ਪ੍ਰੰਤੂ ਗੁਰੂ ਦੀ ਸਿਖਿਆ ਬਿਨਾਂ ਕੋਈ ਵੀ ਨਾਮ ਦੀ ਪ੍ਰਾਪਤੀ ਨਹੀਂ ਕਰ ਸਕਦਾ। ਤ੍ਰੇਤੇ ਵਿਚ ਪਖੰਡ ਹੀ ਵਰਤਦਾ ਹੈ ਤੇ ਕੋਈ ਵਿਰਲਾ ਗੁਰਮੁਖ ਹੀ ਮਾਲਕ ਨੂੰ ਸਮਝਦਾ ਹੈ, ਦੁਆਪਰਿ ਵਿਚ ਦ੍ਵੈਤ-ਭਾਵਨਾ ਕਰਕੇ ਲੋਕ ਭਰਮਾਂ ਵਿਚ ਪਏ ਹਨ, ਕਲਜੁਗ ਵਿਚ ਮਾਇਆ ਦਾ ਮੋਹ ਵਰਤਦਾ ਹੈ ਪਰ ਕੋਈ ਵਿਰਲਾ ਗੁਰਮੁਖ ਨਾਮ ਜਪਦਾ ਹੈ, ਸਤ ਜੁਗਾਂ ਵਿਚ ਤਾਂ ਨਾਮ ਹੀ ਉਤਮ ਹੁੰਦਾ ਹੈ ਤੇ ਨਾਮ ਕਰਕੇ ਹੀ ਵਡਿਆਈ ਮਿਲਦੀ ਹੈ ॥੬॥੧॥

**ਰਾਮਕਲੀ ਮਹਲਾ ੪ ਘਰੁ ੧ ॥ (ਪੰਨਾ ੮੮੧)**

**ੴ ਸਤਿਗੁਰ ਪ੍ਰਸਾਦਿ ॥**

**ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ ॥**

**ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥੧॥ਰਹਾਉ॥**

ਹੇ ਭਾਈ! ਗੁਰਾਂ ਦੀ ਸਿਖਿਆ ਧਾਰਨ ਕਰਕੇ ਸਦਾ ਹੀ ਭਗਤੀ ਕਰੋ। ਜਦੋਂ ਮਾਲਕ ਦੇ ਨਾਮ ਵਿਚ ਪ੍ਰੀਤੀ ਲਗ ਜਾਂਦੀ ਹੈ ਅਤੇ ਨਾਮ ਵਿਚ ਚਿਤ ਲਗ ਜਾਂਦਾ ਹੈ ਤਾਂ ਹਿਰਦੇ ਵਿਚ ਗਿਆਨ ਦਾ ਚਾਨਣਾ ਹੋ ਜਾਂਦਾ ਹੈ ਪਰ ਇਹ ਸਭ ਗੁਰੂ ਦੀ ਮਤ ਧਾਰਨ ਕਰਨ ਨਾਲ ਪ੍ਰਾਪਤ ਹੁੰਦਾ ਹੈ। ਜਿਨ੍ਹਾਂ ਦੇ ਚੰਗੇ ਭਾਗ ਹੁੰਦੇ ਹਨ ਉਹ ਗੁਰਮਤ ਰਾਹੀਂ ਇਹ ਰਤਨ ਜਵਾਹਰ ਰੂਪੀ ਨਾਮ ਦੀ ਪ੍ਰਾਪਤੀ ਕਰਦੇ ਹਨ ਅਤੇ ਗੁਰਾਂ ਦੀ ਸੇਵਾ ਵਿਚ ਲਗ ਕੇ ਨਾਮ ਰਾਹੀਂ ਪ੍ਰਭੂ ਨਾਲ ਮੇਲ ਪਾਂਦੇ ਹਨ ॥੪॥੧॥

**ਰਾਮਕਲੀ ਮਹਲਾ ੪ ॥ (ਪੰਨਾ ੮੮੧)**

**ਰਾਮ ਜਨ ਗੁਰਮਤਿ ਰਾਮੁ ਬੋਲਾਇ ॥**

**ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥੧॥ਰਹਾਉ॥**

ਜੋ ਸੰਤ ਜਨ ਗੁਰੂ ਦੀ ਸਿਖਿਆ ਲੈਣ ਵਾਲੇ ਹਨ ਉਹ ਮਾਲਕ ਦਾ ਨਾਮ ਹੀ ਜਪਦੇ ਜਪਾਂਦੇ ਹਨ। ਜੋ ਕੋਈ ਵੀ ਇਹ ਨਾਮ ਸੁਣਦਾ ਹੈ ਜਾਂ ਰਸਨਾ ਨਾਲ ਜਪਦਾ ਹੈ ਉਹ ਮੁਕਤ ਹੋ ਜਾਂਦਾ ਹੈ ਤੇ ਨਾਮ ਜਪ ਕੇ ਸੋਭਾ ਪਾਂਦਾ ਹੈ। ਜਿਸ ਦੇ ਭਾਗ ਚੰਗੇ ਹਨ ਉਸ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ ਤੇ ਗੁਰਾਂ ਦਾ ਮੇਲ ਪਾ ਕੇ ਉਸ ਦੇ ਦੁਖ ਦੂਰ ਹੋ ਜਾਂਦੇ ਹਨ। ਜੋ ਮਨਮੁਖ ਜਾਂ ਨਿੰਦਕ ਹਨ ਉਹ ਮਾਲਕ ਤੋਂ ਵੇਮੁਖ ਹੋ ਕੇ ਗੁਰਾਂ ਤੋਂ ਨਾਮ ਨਹੀਂ ਪਾਂਦੇ। ਹੇ ਮਾਲਕ! ਸਾਨੂੰ ਦਾਸਾਂ ਨੂੰ ਬਖ਼ਸ਼ ਕੇ ਆਪਣੇ ਨਾਲ ਮਿਲਾ ਲਉ ॥੫॥੨॥

**ਰਾਮਕਲੀ ਮਹਲਾ ੪ ॥ (ਪੰਨਾ ੮੮੧)**

**ਰਾਮ ਮੋਕਉ ਹਰਿ ਜਨ ਮੇਲਿ ਮਨਿ ਭਾਵੈ ॥**

**ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ ॥੧॥ਰਹਾਉ॥**

ਹੇ ਹਰੀ ਮਾਲਕ ! ਮੈਨੂੰ ਸੰਤਾਂ ਦਾ ਮੇਲ ਬਖ਼ਸ਼ੋ ਕਿਉਂਕਿ ਮੇਰੇ ਮਨ ਨੂੰ ਸੰਤਾਂ ਦਾ ਮੇਲ ਹੀ ਭਾਂਵਦਾ ਹੈ । ਜਿਹੜਾ ਤੇਰਾ ਨਾਮ ਦਾ ਅੰਮ੍ਰਿਤ ਰਸ ਹੈ ਉਹ ਬੜਾ ਮਿਠਾ ਲਗਦਾ ਹੈ ਪਰ ਸੰਤਾਂ ਨੂੰ ਮਿਲ ਕੇ ਹੀ ਇਸ ਰਸ ਦੀ ਪ੍ਰਾਪਤੀ ਹੁੰਦੀ ਹੈ । ਗੁਰੂ ਦੀ ਪ੍ਰਸੰਨਤਾ ਹੋਵੇ ਤਾਂ ਪ੍ਰਭੂ ਦਾ ਮੇਲ ਹੁੰਦਾ ਹੈ । ਪ੍ਰੀਤੀ ਬਿਨਾਂ ਗਲਾਂ ਨਾਲ ਝੂਠੇ ਫਲ ਹੀ ਮਿਲਦੇ ਹਨ । ਹੇ ਮਾਲਕ ! ਸਾਨੂੰ ਸੰਤਾਂ ਦੀ ਚਰਨੀ ਲਾ ਕੇ ਆਪਣੀ ਬਖ਼ਸ਼ਸ਼ ਕਰੋ ॥੪॥੩॥

**ਰਾਮਕਲੀ ਮਹਲਾ ੪ ॥ (ਪੰਨਾ ੮੮੧)**

**ਰਾਮ ਮੋਕਉ ਹਰਿ ਜਨ ਕਾਰੈ ਲਾਈਐ ॥**

**ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥੧॥ਰਹਾਉ॥**

ਹੇ ਮਾਲਕ ! ਮੈਨੂੰ ਸੰਤਾਂ ਦੀ ਸੇਵਾ ਵਿਚ ਲਗਾ ਦਿਉ ਤਾਂ ਜੋ ਸੰਤਾਂ ਦੀ ਸੇਵਾ ਵਿਚ ਮੈਂ ਪਖਾ ਕਰਾਂਗਾ, ਪਾਣੀ ਢੋਵਾਂਗਾ ਤੇ ਚਕੀ ਪੀਸਾਂਗਾ ਤੇ ਉਨ੍ਹਾਂ ਸੰਤਾਂ ਦੇ ਚਰਨਾਂ ਦੀ ਧੂੜ ਮਸਤਕ ਤੇ ਲਗਾਵਾਂਗਾ । ਫਿਰ ਗੁਰਾਂ ਨਾਲ ਮਿਲ ਕੇ ਹੀ ਪ੍ਰਭੂ ਦਾ ਸਿਮਰਨ ਕੀਤਾ ਜਾ ਸਕਦਾ ਹੈ । ਗੁਰਾਂ ਨਾਲ ਮਿਲ ਕੇ ਹੀ ਤੇ ਸਤਸੰਗਤ ਵਿਚ ਮਿਲ ਕੇ ਸਾਨੂੰ ਪ੍ਰਭੂ ਦਾ ਮੇਲ ਪ੍ਰਾਪਤ ਹੋ ਸਕਦਾ ਹੈ ॥੪॥੪॥

**ਰਾਮਕਲੀ ਮਹਲਾ ੪ ॥ (ਪੰਨਾ ੮੮੨)**

**ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥**

**ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ ਮੇਰਾ ਪਿਤਾ ਮਾਤਾ ਹਰਿ ਸਖਾਇਆ ॥੧॥ਰਹਾਉ॥**

ਹੇ ਮਾਲਕ ! ਮੇਰੇ ਮਨ ਨੂੰ ਪ੍ਰਮੇਸ਼ਰ ਦਾ ਨਾਮ ਹੀ ਚੰਗਾ ਲਗਦਾ ਹੈ । ਪ੍ਰਮੇਸ਼ਰ ਤੋਂ ਬਿਨਾਂ ਮੇਰਾ ਹੋਰ ਕੋਈ ਮਿਤਰ ਨਹੀਂ ਹੈ, ਕਿਉਂਕਿ ਮੇਰਾ ਮਾਤਾ, ਪਿਤਾ, ਬਾਲ, ਸਖਾ ਸਭ ਕੁਝ ਪ੍ਰਮੇਸ਼ਰ ਹੀ ਹੈ । ਮੇਰੇ ਪ੍ਰਾਣ ਪ੍ਰਭੂ ਤੋਂ ਬਿਨਾਂ ਇਕ ਛਿਨ ਵੀ ਨਹੀਂ ਚਲ ਸਕਦੇ । ਜੋ ਨਾਮ ਤੋਂ ਬਿਨਾਂ ਮਨੁੱਖ ਹਨ ਉਹ ਨੱਕ ਵਢੇ ਫਿਰਦੇ ਹਨ । ਜੋ ਗੁਰੂ ਨਾਲ ਮਿਲ ਕੇ ਨਾਮ ਨੂੰ ਧਿਆਂਵਦੇ ਹਨ ਉਹ ਗੁਣਾਂ ਨਾਲ ਭਰਪੂਰ ਹਨ ॥੪॥੫॥

**ਰਾਮਕਲੀ ਮਹਲਾ ੪ ॥ (ਪੰਨਾ ੮੮੨)**

**ਰਾਮ ਗੁਰਿ ਹਰਿ ਹਰਿ ਨਾਮੁ ਕੰਠਿ ਧਾਰੇ ॥**

**ਗੁਰਮੁਖਿ ਕਥਾ ਸੁਣੀ ਮਨਿ ਭਾਈ ਧਨ ਧਨ ਵਡਭਾਗ ਹਮਾਰੇ ॥੧॥ਰਹਾਉ॥**

ਹੇ ਮਾਲਕ ! ਅਸਾਂ ਗੁਰੂ ਤੋਂ ਨਾਮ ਲੈ ਕੇ ਹਿਰਦੇ ਵਿਚ ਟਿਕਾਇਆ ਹੈ । ਜਦੋਂ ਗੁਰੂ ਤੋਂ ਨਾਮ ਦੀ ਕਥਾ ਸੁਣੀ ਤਾਂ ਉਹ ਕਥਾ ਮੇਰੇ ਮਨ ਨੂੰ ਚੰਗੀ ਲਗੀ ਸੋ ਇਸ ਕਰਕੇ ਸਾਡੇ ਭਾਗ ਬਹੁਤ ਉਤਮ ਤੇ ਸੋਹਣੇ ਹੀ (ਸਮਝੇ) ਹਨ । ਜੋ ਕੋਈ ਮਾਲਕ ਦਾ ਜਸ ਕਰਦਾ ਹੈ ਉਹ ਬਹੁਤ ਵਡਾ ਹੈ, ਇਸ ਲਈ ਤੂੰ ਗੁਰਾਂ ਦੁਆਰੇ ਨਾਮ ਨੂੰ ਹਿਰਦੇ ਵਿਚ ਰਖ ਲੈ । ਸਾਡਾ ਤਾਂ ਮਾਤਾ ਪਿਤਾ ਪ੍ਰਮੇਸ਼ਰ ਹੀ ਹੈ ॥੪॥੬॥੧੮॥

**ਰਾਗੁ ਰਾਮਕਲੀ ਮਹਲਾ ੪ ਘਰੁ ੧ ॥ (ਪੰਨਾ ੮੮੩)**

**ੴ ਸਤਿਗੁਰ ਪ੍ਰਸਾਦਿ ॥**

**ਮੇਰੇ ਮਨ ਸਤਿਗੁਰੁ ਸੇਵਿ ਸੁਖ ਹੋਈ ॥**

**ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ ਕੋਈ ॥੧॥ਰਹਾਉ॥**

ਹੇ ਮੇਰੇ ਮਨ ! ਗੁਰਾਂ ਦੀ ਸੇਵਾ ਵਿਚ ਲਗ ਜਾ ਕਿਉਂਕਿ ਇਸ ਵਿਚ ਹੀ ਸੁਖ ਹੁੰਦਾ ਹੈ । ਫਿਰ ਤੈਨੂੰ ਕੋਈ ਦੁਖ ਨਹੀਂ ਲਗੇਗਾ ਤੇ ਜੋ ਵੀ ਮਨ ਵਿਚ ਇਛਿਆ ਕਰੇਂਗਾ ਉਹ ਫਲ ਪ੍ਰਾਪਤ ਕਰੇਂਗਾ । ਅਸੀਂ ਤਾਂ ਉਹ ਹੀ ਕੰਮ ਕਰਦੇ ਹਾਂ ਸੋ ਮਥੇ ਤੇ ਲੇਖ ਕਰਤੇ ਨੇ ਲਿਖੇ ਹਨ । ਉਸ ਮਾਲਕ ਨੂੰ ਤਾਂ ਯਾਦ ਨਹੀਂ ਕਰਦੇ ਕਿਉਂਕਿ ਅਗਿਆਨਤਾ ਦੇ ਅੰਧੇਰੇ ਵਿਚ ਭਟਕ ਰਹੇ ਹਾਂ । ਹੇ ਮਾਲਕ ! ਅਸੀਂ ਤੇਰੇ ਦਾਸ ਤਾਂ ਤੇਰੇ ਹੀ ਗੁਣ ਗਾਂਦੇ ਰਹਿੰਦੇ ਹਾਂ ॥੪॥੧॥

**ਰਾਮਕਲੀ ਮਹਲਾ ੫ ॥ (ਪੰਨਾ ੮੮੩)**

**ਸੰਤਹੁ ਐਸੀ ਕਥਹੁ ਕਹਾਣੀ ॥**

**ਸੁਰ ਪਵਿਤ੍ਰ ਨਰ ਦੇਵ ਪਵਿਤ੍ਰ ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ਰਹਾਉ॥**

ਹੇ ਸੰਤ ਜਨੋ ! ਇਸ ਤਰ੍ਹਾਂ ਦੀ ਪ੍ਰਭੂ ਦੀ ਕਥਾ ਕਰੋ । ਜਿਸ ਕਥਾ ਨਾਲ ਛਿਨ ਵਿਚ ਆਦਮੀ ਤੇ ਦੇਵਤੇ ਵੀ ਪਵਿਤ੍ਰ ਹੋ ਜਾਂਦੇ ਹਨ । ਸੋ ਹੇ ਗੁਰਮੁਖੋ ! ਗੁਰਾਂ ਦੀ ਸਿਖਿਆ ਲੈ ਕੇ ਅਸੀਂ ਹੀ ਬਾਣੀ ਉਚਾਰਨ ਕਰੀਏ । ਉਹ ਮਨੁੱਖ ਧੰਨ ਹਨ ਜੋ ਹਰੀ ਨੂੰ ਪਾਂਦੇ ਹਨ, ਅਸੀਂ ਉਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ ॥੪॥੨॥

**ਰਾਮਕਲੀ ਮਹਲਾ ੫ ॥ (ਪੰਨਾ ੮੮੩)**

**ਇਹ ਬਿਧਿ ਹੈ ਮਨੁ ਜੋਗਨੀ ॥**

**ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ ਤਹ ਹਰਿ ਹਰਿ ਹਰਿ ਰਸ ਭੋਗਨੀ ॥੧॥ਰਹਾਉ॥**

ਜਿਨ੍ਹਾਂ ਨੇ ਪੂਰਾ ਗੁਰੂ ਪਾਇਆ ਹੈ ਉਨ੍ਹਾਂ ਨੂੰ ਸਦਾ ਹੀ ਅਨੰਦ ਰਹਿੰਦਾ ਹੈ । ਉਨ੍ਹਾਂ ਗੁਰਮੁਖਾਂ ਨੇ ਮਨ ਵਿਚ ਇਸ ਤਰ੍ਹਾਂ ਦੀ ਵਿਧੀ (ਜੋਗ) ਜਾਣੀ ਹੈ । ਉਨ੍ਹਾ ਲੋਕਾਂ ਨੂੰ ਮੋਹ, ਸੋਗ, ਰੋਗ ਨਹੀਂ ਲਗਦਾ । ਉਨ੍ਹਾਂ ਨੇ ਮਾਲਕ ਦੇ ਰਸ ਦੀ ਸਰੀਰ ਕਰਕੇ ਪ੍ਰਸੰਨਤਾ ਭੋਗੀ ਹੈ । ਉਹ ਸਦਾ ਹੀ ਸੁਖ ਭੋਗਦੇ ਹਨ ਤੇ ਜੋਗਧਾਰੀ ਗੁਰੂ ਦਾ ਵਾਸਾ ਵੀ ਬੇਅੰਤ ਮਾਲਕ ਦੇ ਕੋਲ ਹੀ ਹੈ । ਜਿਨ੍ਹਾਂ ਦੀ (ਹੰਮਤਾ) ਹਉਮੈਂ ਗੁਰੂ ਨੇ ਦੂਰ ਕੀਤੀ ਹੈ ਉਹ ਪ੍ਰਮੇਸ਼ਰ ਨਾਲ ਮਿਲ ਗਏ ਹਨ ॥੪॥੩॥

**ਰਾਮਕਲੀ ਮਹਲਾ ੫ ॥ (ਪੰਨਾ ੮੮੩)**

**ਅਚਰਜੁ ਕਿਛੁ ਕਹਣੁ ਨ ਜਾਈ ॥**

**ਬਸਤੁ ਅਗੋਚਰ ਭਾਈ ॥੧॥ਰਹਾਉ॥**

ਇਹ ਪ੍ਰਭੂ ਦਾ ਅਖਾੜਾ (ਅਡੰਬਰ) ਬੜਾ ਅਸਚਰਜ ਹੈ ਤੇ ਕੁਝ ਬਿਆਨ ਨਹੀਂ ਕੀਤਾ ਜਾਂਦਾ । ਹੇ ਭਾਈ ! ਇਹ ਵਸਤੂ ਛੁਪੀ ਹੋਈ ਹੈ । ਜਿਹੜਾ ਇਹ ਨਜ਼ਾਰਾ ਦੇਖਦਾ ਹੈ ਉਹ ਹੀ ਇਸਦੇ ਅਨੰਦ ਨੂੰ ਜਾਣਦਾ ਹੈ । ਉਹ ਮਾਲਕ ਆਪਣੇ ਖ਼ਜ਼ਾਨੇ (ਮਰਯਾਦਾ) ਨੂੰ ਆਪ ਹੀ ਜਾਣਦਾ ਹੈ । ਜਦੋਂ ਅਸੀਂ ਗੁਰੂ ਦੀ ਸ਼ਰਨ ਵਿਚ ਆਏ ਤਾਂ ਸਾਡੀ ਆਸਾ ਪੂਰੀ ਹੋ ਗਈ ਹੈ ॥੪॥੪॥

**ਰਾਮਕਲੀ ਮਹਲਾ ੫ ॥**

**ਸਤਿਗੁਰੁ ਪਰਮੇਸਰੁ ਮੇਰਾ ॥**

**ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ ॥੧॥ਰਹਾਉ॥**

ਗੁਰੂ ਹੀ ਮੇਰਾ ਪ੍ਰਮੇਸ਼ਰ ਹੈ। (ਪ੍ਰਮੇਸ਼ਰ ਮੇਰਾ ਸੁਖਦਾਈ ਗੁਰੂ ਹੀ ਹੈ)। ਹੇ ਪ੍ਰਭੂ ! ਗੁਰਾਂ ਦੀ ਕਿਰਪਾ ਨਾਲ ਤੇਰੇ ਨਾਮ ਨੂੰ ਜਪਿਆ ਹੈ ਅਤੇ ਤੇਰੀ ਓਟ ਲਈ ਹੈ। ਉਸ ਕਰਕੇ ਰਾਜ ਆਦਿ ਅਨੇਕਾਂ ਭੋਗਾਂ ਦਾ ਰਸ ਮਾਣੇ ਹਨ। (ਆਤਮਕ ਅਨੰਦ ਪਾਇਆ ਹੈ)। ਉਹ ਮਾਲਕ ਬੇਪਰਵਾਹ ਰਹਿੰਦਾ ਹੈ ਕਿਉਂਕਿ ਇਕ ਨਾਮ ਦਾ ਹੀ ਆਸਰਾ ਹੈ। ਹੇ ਅਲਖ ਮਾਲਕ ! ਅਸੀਂ ਤੇਰਾ ਵਰਣਨ ਨਹੀਂ ਕਰ ਸਕਦੇ ਕਿਉਂਕਿ ਸਾਡਾ ਮਾਲਕ ਬੇਅੰਤ ਤੇ ਅਡੋਲ ਹੈ ॥੪॥੫।

**ਰਾਮਕਲੀ ਮਹਲਾ ੫ ॥ (ਪੰਨਾ ੮੮੪)**

**ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ ॥**

**ਤਉ ਕਿਰਪਾ ਤੇ ਸੁਖੁ ਪਾਇਆ ॥੧॥ਰਹਾਉ॥**

ਹੇ ਮਾਲਕ ! ਸਾਰਿਆਂ ਸਮਿਆਂ ਵਿਚ ਹਰ ਵੇਲੇ ਇਕ ਤੂੰ ਹੀ ਹੈ। ਹੇ ਮਾਲਕ ! ਇਕ ਤੂੰ ਹੀ ਤਾਂ ਹੈ। ਅਸਾਂ ਤਾਂ ਤੇਰੀ ਕਿਰਪਾ ਕਰਕੇ ਹੀ ਸੁਖ ਪਾਇਆ ਹੈ। ਹੇ ਪ੍ਰਮੇਸ਼ਰ ! ਤੂੰ ਸਾਗਰ ਹੈਂ ਤੇ ਅਸੀਂ ਤੇਰੇ ਹੰਸ ਗਿਆਨ ਦੇ ਲਾਲ ਚੁਗਣ ਲਈ ਆਏ ਹਾਂ। ਤੂੰ ਗੁਣਾਂ ਦਾ ਸਮੁੰਦ੍ਰ ਹੈ। ਹੇ ਮਾਲਕ ! ਅਸੀਂ ਤੇਰੇ ਨਾਲ ਮਿਲੇ ਹੋਏ ਹਾਂ ਤੇ ਵਖਰੇ ਨਹੀਂ ਹੋ ਸਕਦੇ ॥੪॥੬॥

**ਰਾਮਕਲੀ ਮਹਲਾ ੫ ॥ (ਪੰਨਾ ੮੮੪)**

**ਰਾਮ ਕੋ ਨਿਰਤਿਕਾਰੀ ॥**

**ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥੧॥ਰਹਾਉ॥**

ਹੇ ਭਾਈ ! ਜੋ ਮਾਲਕ ਦਾ ਰਚਿਆ ਹੋਇਆ ਸੰਸਾਰ ਹੈ। ਇਹੋ ਹੀ ਅਸਲੀ ਨਿਰਤਕਾਰੀ ਹੋ ਰਹੀ ਹੈ। (ਇਹ ਹੀ ਨਾਚ ਹੋ ਰਿਹਾ ਹੈ)। ਜਿਤਨਾ ਸਾਜ ਉਸ ਨੇ ਸਾਜਿਆ ਹੈ ਉਸ ਕਰਕੇ ਇਹ ਦੁਨੀਆਂ ਸ਼ਿੰਗਾਰੀ ਹੋਈ ਹੈ ਤੇ ਵੇਖਣ ਵਾਲਾ ਦਿਆਲੂ ਵੇਖ ਰਿਹਾ ਹੈ। ਇਹ ਇਨਸਾਨ ਪੰਜਾਂ ਤੱਤਾਂ ਦਾ ਪੁਤਲਾ ਹੈ ਤੇ ਕਰਮਾਂ ਕਰਕੇ ਇਸ ਸਰੀਰ ਦੇ ਨਾਲ ਜੀਵ ਦਾ ਮਿਲਾਪ ਹੋਇਆ ਹੈ। ਸਾਰੇ ਸਰੀਰਾਂ ਵਿਚ ਰਾਤ ਦਿਨ ਨਿਰਤਕਾਰੀ ਹੋ ਰਹੀ ਹੈ ਪ੍ਰੰਤੂ ਪੂਰਾ ਗੁਰੂ ਜਿਨ੍ਹਾਂ ਨੂੰ ਮਿਲ ਗਿਆ ਹੈ ਉਹ ਫਿਰ ਵਿਕਾਰਾਂ ਵਾਲਾ ਨਾਚ ਨਹੀਂ ਨਚਦੇ ॥੪॥੭॥

**ਰਾਮਕਲੀ ਮਹਲਾ ੫ ॥ (ਪੰਨਾ ੮੮੫)**

**ਭਲੋ ਭਲੋ ਰੇ ਕੀਰਤਨੀਆ ॥**

**ਰਾਮ ਰਾਮਾ ਰਾਮਾ ਗੁਨ ਗਾਉ ॥**

**ਛੋਡਿ ਮਾਇਆ ਕੇ ਧੰਧ ਸੁਆਉ ॥੧॥ਰਹਾਉ॥**

ਉਹ ਕੀਰਤਨ ਕਰਨ ਵਾਲਾ ਬੜਾ ਹੀ ਚੰਗਾ ਹੈ ਜੋ ਮਾਲਕ ਦੇ ਗੁਣ ਗਾਉਂਦਾ ਹੈ। ਉਹ ਮਾਇਆ ਦੇ

ਧੰਧਿਆਂ ਤੇ ਸੁਆਦਾਂ ਨੂੰ ਛਡ ਕੇ ਪ੍ਰਭੂ ਦੀ ਸਿਫ਼ਤ ਸਾਲਾਹ ਕਰਦਾ ਹੈ। ਉਹ ਪੰਜ ਗੁਣ ਵਾਜੇ ਬਣਾਂਦੇ ਹਨ ਤੇ ਸਤ ਸੁਰਾਂ ਵੀ ਸ਼ਾਂਤੀ ਖਿਮਾਂ ਆਦਿ ਸੁਰ ਤਾਲ ਜਾਂ ਪ੍ਰੀਤੀ ਵਿਚ ਚਲਦੇ ਹਨ। ਅਸਲ ਨਿਰਤ ਕਰਨਾ ਤਾਂ ਪ੍ਰਮੇਸ਼ਰ ਨੂੰ ਪਾਸ ਜਾਣਿਆ ਹੈ। ਜਿਸ ਕਰਕੇ ਜਨਮ ਮਰਨ ਦਾ ਚਕਰ ਮੁਕ ਜਾਂਦਾ ਹੈ। ਫਿਰ ਉਹ ਸਾਧ ਸੰਗਤ ਦੀ ਓਟ ਲੈਂਦਾ ਹੈ ਤੇ ਪ੍ਰਮੇਸ਼ਰ ਦੇ ਮਿਲਣ ਦਾ ਕੀਰਤਨ ਸੁਣੀਦਾ ਹੈ ॥੪॥੮॥

**ਰਾਮਕਲੀ ਮਹਲਾ ੫ ॥ (ਪੰਨਾ ੮੮੫)**

**ਕਾਰਣ ਕਰਣੁ ਕਰੀਮ ॥**

**ਕਿਰਪਾ ਧਾਰਿ ਰਹੀਮ ॥੧॥ਰਹਾਉ॥**

ਕੋਈ ਰਾਮ ਦਾ ਨਾਮ ਉਚਾਰਦਾ ਹੈ ਤੇ ਕੋਈ ਖੁਦਾ ਨੂੰ ਯਾਦ ਕਰਦਾ ਹੈ। ਹਿੰਦੂ ਉਸ ਮਾਲਕ ਨੂੰ ਕਾਰਣ ਕਰਣ ਤੇ ਮੁਸਲਮਾਨ ਕਰੀਮ ਆਖਦੇ ਹਨ। ਹਿੰਦੂ ਕਿਰਪਾਧਾਰ ਤੇ ਮੁਸਲਮਾਨ ਰਹੀਮ ਆਖਦੇ ਹਨ। ਕੋਈ ਪੂਜਾ ਕਰਦਾ ਹੈ ਤੇ ਕੋਈ ਨਮਾਜ਼ ਪੜ੍ਹਦਾ ਹੈ। ਕੋਈ ਬੇਦ ਤੇ ਕੋਈ ਕੁਰਾਨ ਪੜ੍ਹਦਾ ਹੈ। ਅਸਲ ਵਿਚ ਤਾਂ ਜਿਹੜਾ ਮਨੁੱਖ ਹੁਕਮ ਨੂੰ ਸਮਝ ਲੈਂਦਾ ਹੈ ਉਹ ਮਾਲਕ ਦਾ ਭੇਦ ਪਾ ਲੈਂਦਾ ਹੈ ॥੫॥੯॥

**ਰਾਮਕਲੀ ਮਹਲਾ ੫ ॥ (ਪੰਨਾ ੮੮੬)**

**ਕਉਨੁ ਮੂਆ ਰੇ ਕਉਨੁ ਮੂਆ ॥**

**ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥੧॥ਰਹਾਉ॥**

ਹੇ ਭਾਈ ! ਦਸੋ ਤਾਂ ਸਹੀ ਕਿ ਕੌਣ ਮਰਿਆ ਹੈ। ਇਕ ਦੇਹ ਮਰੀ ਹੈ ਜਾਂ ਆਤਮਾ ਮਰੀ ਹੈ ? ਜਿਹੜੇ ਗੁਰੂ ਪ੍ਰਮੇਸ਼ਰ ਦੇ ਜਾਣਨ ਵਾਲੇ ਹਨ ਉਨ੍ਹਾਂ ਨਾਲ ਮਿਲ ਕੇ ਵਿਚਾਰ ਕਰੋ ਤਾਂ ਪਤਾ ਲਗੇਗਾ ਕਿ ਇਹ ਤਾਂ ਇਕ ਤਮਾਸ਼ਾ ਹੋਇਆ ਹੈ। ਜਾਣ ਵਾਲੀ ਥਾਂ ਦੀ ਤਾਂ ਕਿਸੇ ਨੂੰ ਖ਼ਬਰ ਹੀ ਨਹੀਂ ਕਿਉਂਕਿ ਰੋਵਣ ਵਾਲਾ ਭੀ ਤੁਰ ਜਾਏਗਾ। ਇਹ ਮਾਲਕ ਨੇ ਸੰਸਾਰ ਰਚਿਆ ਹੈ ਜਿਸ ਵਿਚ ਪ੍ਰਮੇਸ਼ਰ ਦੇ ਹੁਕਮ ਵਿਚ ਜੀਵ ਆਂਦੇ ਜਾਂਦੇ ਹਨ। ਉਹ ਪ੍ਰਮੇਸ਼ਰ ਤਾਂ ਤਿੰਨਾਂ ਸੰਮਿਆਂ ਵਿਚ ਕਾਇਮ ਹੈ। ਗੁਰਾਂ ਨੇ ਤਾਂ ਭਰਮ ਮਿਟਾ ਦਿਤਾ ਹੈ ਕਿ ਨਾ ਕੋਈ ਆਉਂਦਾ ਹੈ ਤੇ ਨਾ ਹੀ ਕੋਈ ਮਰਦਾ ਹੈ ॥੪॥੧੦॥

**ਰਾਮਕਲੀ ਮਹਲਾ ੫ ॥ (ਪੰਨਾ ੮੮੬)**

**ਜਪਿ ਗੋਬਿੰਦੁ ਗੋਪਾਲ ਲਾਲੁ ॥**

**ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾਕਾਲੁ ॥੧॥ਰਹਾਉ॥**

ਹੇ ਭਾਈ ! ਦੁਨੀਆਂ ਦੇ ਮਾਲਕ ਗੋਬਿੰਦ ਦਾ ਜਾਪ ਕਰ। ਪ੍ਰਮੇਸ਼ਰ ਦੇ ਨਾਮ ਨੂੰ ਚੇਤੇ ਕਰਿਆ ਕਰ ਜਿਸ ਕਰਕੇ ਤੂੰ ਸਚਾ ਜੀਉਂਦਾ ਰਹੇਂਗਾ। ਫਿਰ ਤੈਨੂੰ ਮਹਾਕਾਲ (ਮੌਤ) ਨਹੀਂ ਖਾਵੇਗਾ। ਵਡੇ ਭਾਗਾਂ ਕਰਕੇ ਸਾਧ ਸੰਗਤ ਮਿਲਦੀ ਹੈ, ਪੂਰੇ ਗੁਰਾਂ ਤੋਂ ਬਿਨਾਂ ਕਿਸੇ ਦਾ ਉਧਾਰ ਨਹੀਂ ਹੁੰਦਾ ॥੨॥੧੧॥

ਰਾਗੁ ਰਾਮਕਲੀ ਮਹਲਾ ੫ ਘਰੁ ੨ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੮੮੬)

ਕਿੰਕੁਰੀ ਅਨੂਪ ਵਾਜੈ ॥

ਜੋਗੀਆ ਮਤਵਾਰੋ ਰੇ ॥੧॥ਰਹਾਉ॥

ਇਉ ਕਿੰਕੁਰੀ ਆਨੂਪ ਵਾਜੈ ॥

ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥੧॥ਰਹਾਉ ਦੂਜਾ ॥੧॥੧੨॥

ਹੇ ਜੋਗੀ ! ਤੂੰ ਚਾਰੇ ਵੇਦਾਂ ਨੂੰ ਨਹੀਂ ਮੰਨਦਾ ਤੇ ਨਾਂ ਹੀ ਸ਼ਾਸਤ੍ਰਾਂ ਜਾਂ ਪੁਰਾਣਾਂ ਨੂੰ, ਜਿਸ ਕਰਕੇ ਪ੍ਰਭੂ ਦਾ ਭੇਦ ਨਹੀਂ ਸਮਝਿਆ। ਜਿਹੜੀ ਤੇਰੀ ਕਿੰਗਰੀ ਸੁੰਦਰ ਵਜਦੀ ਹੈ ਤੂੰ ਇਸ ਵਿਚ ਮਸਤ ਹੋਇਆ ਹੋਇਆ ਹੈਂ। ਇਹ ਸੰਸਾਰ ਤਾਂ ਇਕ ਸੂਤ੍ਰ ਵਿਚ ਪਰੋਇਆ ਹੋਇਆ ਹੈ। ਇਸ ਦਾ ਭੇਦ ਤਾਂ ਗੁਰਾਂ ਪਾਸੋਂ ਲਭਿਆ ਹੈ ਤੇ ਅਸਲੀ ਘਰ ਪਾਇਆ ਹੈ। ਇਸ ਤਰ੍ਹ ਅਸਲੀ ਕਿੰਗਰੀ ਮਿਠੀ ਲਗਦੀ ਹੈ ॥੧॥ਰਹਾਉ ਦੂਜਾ ॥੧॥੧੨॥

ਰਾਮਕਲੀ ਮਹਲਾ ੫ ॥ (ਪੰਨਾ ੮੮੬)

ਜਪਿ ਨਾਥੁ ਦਿਨੁ ਰੈਨਾਈ ॥

ਤੇਰੀ ਖਿੰਥਾ ਦੋ ਦਿਹਾਈ ॥੧॥ਰਹਾਉ॥

-------------------------

ਇਉ ਜਪਿਆ ਨਾਥੁ ਦਿਨੁ ਰੈਨਾਈ ॥

ਹੁਣ ਪਾਇਆ ਗੁਰੁ ਗੋਸਾਈ ॥੧॥ਰਹਾਉ ਦੂਜਾ॥੨॥੧੩॥

ਹੇ ਜੋਗੀ ! ਤੂੰ ਦਿਨ ਰਾਤ ਮਾਲਕ ਦਾ ਜਾਪ ਕਰਿਆ ਕਰ। ਇਹ ਤੇਰੀ ਦੇਹ ਰੂਪ ਖਿੰਥਾ ਦੋ ਦਿਨ ਜਾਂ ਥੋੜਾ ਚਿਰ ਹੀ ਹੈ। ਤੂੰ ਟੁਕੜੇ ਮੰਗਦਾ ਫਿਰਦਾ ਹੈਂ ਤੇ ਰਜਦਾ ਨਹੀਂ। ਤੈਨੂੰ ਮਾਲਕ ਤੋਂ ਬਿਨਾਂ ਹੋਰਨਾਂ ਕੋਲੋਂ ਮੰਗਦਿਆਂ ਸ਼ਰਮ ਨਹੀਂ ਆਉਂਦੀ। ਤੂੰ ਤਾਂ ਪ੍ਰਮੇਸ਼ਰ ਦੀ ਸੂਝ ਨਹੀਂ ਪਾਈ। ਜਿਸ ਨੇ ਨਾਮ ਦੀ ਖਿੰਥਾ ਪਾਈ ਹੈ ਉਹ ਜੋਗੀ ਪ੍ਰਮੇਸ਼ਰ ਨੂੰ ਪਾ ਲੈਂਦਾ ਹੈ ॥੧॥ਰਹਾਉ ਦੂਜਾ॥੨॥੧੩॥

ਰਾਮਕਲੀ ਮਹਲਾ ੫ ॥ (ਪੰਨਾ ੮੮੭)

ਐਸੋ ਰੇ ਹਰਿ ਰਸੁ ਮੀਠਾ ॥

ਗੁਰਮੁਖਿ ਕਿਨੈ ਵਿਰਲੈ ਡੀਠਾ ॥੧॥ਰਹਾਉ॥

ਹੇ ਭਾਈ ! ਮਾਲਕ ਦਾ ਨਾਮ ਰਸ ਇਤਨਾ ਮਿਠਾ ਹੈ ਤੇ ਅਨੰਦ ਮਈ ਹੈ। ਪਰ ਕਿਸੇ ਵਿਰਲੇ ਗੁਰਮੁਖ ਨੇ ਹੀ ਚੱਖ ਕੇ ਵੇਖਿਆ ਹੈ। ਮਾਲਕ ਦਾ ਨਾਮ ਅੰਮ੍ਰਿਤ ਪੀ ਕੇ ਮਨੁੱਖ ਅਮਰ ਹੋ ਜਾਂਦਾ ਹੈ। ਸਭ ਕੁਝ ਤਾਂ ਮਾਲਕ ਦਾ ਦਿਤਾ ਹੈ ਤੇ ਗੁਰੂ ਦੀ ਕਿਰਪਾ ਨਾਲ ਇਸ ਨੀਚ ਨੂੰ ਵਡਿਆਇਆ ਹੈ। ਹੁਣ ਸਾਰਾ ਪੜਦਾ ਹਟ ਗਿਆ ਹੈ ਤੇ ਮੈਂ ਪ੍ਰਭੂ ਦਾ ਸਰੂਪ ਹੀ ਹੋ ਗਿਆ ਹਾਂ ॥੪॥੩॥੧੪॥

**ਰਾਮਕਲੀ ਮਹਲਾ ੫ ॥ (ਪੰਨਾ ੮੮੭)**

**ਕਾਜ ਹਮਾਰੇ ਪੂਰੇ ਸਤਿਗੁਰ ॥**

**ਬਾਜੇ ਅਨਹਦ ਤੂਰੇ ਸਤਗੁਰ ॥੧॥ਰਹਾਉ॥**

ਹੇ ਭਾਈ ! ਗੁਰੂ ਨੇ ਸਾਡੇ ਸਾਰੇ ਕੰਮ ਪੂਰੇ ਕਰ ਦਿਤੇ ਹਨ । ਜਦੋਂ ਗੁਰਾਂ ਦੀ ਕਿਰਪਾ ਹੋਈ ਤਾਂ ਨਾਮ ਜਪਣ ਨਾਲ ਲਗਾਤਾਰ ਵਾਜੇ ਵਜਦੇ ਸੁਣੀਂਦੇ ਹਨ । ਗੁਰੂ ਜਿਨ੍ਹਾਂ ਦੇ ਬੰਧਨ ਕੱਟ ਦਿੰਦਾ ਹੈ ਉਹ ਫਿਰ ਜਨਮ ਮਰਨ ਤੋਂ ਮੁਕਤ ਹੋ ਜਾਂਦੇ ਹਨ । ਜੋ ਮਾਲਕ ਦੀ ਪੂਜਾ ਕਰਦਾ ਹੈ ਉਸਦੇ ਭਰਮ ਤੇ ਦੁਬਿਧਾ ਦੂਰ ਹੋ ਜਾਂਦੇ ਹਨ । ਉਹ ਫਿਰ ਮਾਲਕ ਨਾਲ ਮਿਲ ਜਾਂਦਾ ਹੈ ॥੪॥੪॥੧੫॥

**ਰਾਮਕਲੀ ਮਹਲਾ ੫ ॥ (ਪੰਨਾ ੮੮੭)**

**ਅਬ ਮੁਹਿ ਜਾਨੀ ਰੇ ਮੇਰੀ ਗਈ ਬਲਾਇ ॥**

**ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ ਗੁਰਿ ਪੂਰੈ ਲੀਓ ਸਮਝਾਇ ॥੧॥ਰਹਾਉ॥**

ਹੇ ਭਾਈ ! ਹੁਣ ਮੈਂ ਇਹ ਗਲ ਜਾਣ ਲਈ ਹੈ ਕਿ ਮੇਰੀ ਅਵਿਦਿਆ ਰੂਪ ਬਲਾ ਦੂਰ ਹੋ ਗਈ ਹੈ, ਕਿਉਂਕਿ ਤ੍ਰਿਸ਼ਨਾ ਦੀ ਅੱਗ, ਜੋ ਮੇਰੇ ਅੰਦਰ ਬਲ ਰਹੀ ਸੀ, ਉਹ ਬੁਝ ਗਈ ਹੈ ਤੇ ਮਮਤਾ ਵੀ ਦੂਰ ਹੋ ਗਈ ਹੈ । ਪੂਰੇ ਗੁਰਾਂ ਨੇ ਹੁਣ ਮੇਰੇ ਮਨ ਨੂੰ ਸਮਝਾ ਲਿਆ ਹੈ । ਗੁਰੂ ਨੇ ਮੈਨੂੰ ਪ੍ਰਮੇਸ਼ਰ ਨਾਲ ਜੋੜ ਦਿਤਾ ਹੈ । ਹੁਣ ਅਸੀਂ ਮਾਲਕ ਨੂੰ ਸਾਰਿਆਂ ਵਿਚ ਵਸਦਾ ਦੇਖਦੇ ਹਾਂ ਕਿਉਂਕਿ ਅੱਸੀਂ ਪ੍ਰਭੂ ਪ੍ਰੇਮ ਦੇ ਰੰਗ ਵਿਚ ਰੰਗੇ ਗਏ ਹਾਂ ॥੪॥੫॥੧੬॥

**ਰਾਮਕਲੀ ਮਹਲਾ ੫ ॥ (ਪੰਨਾ ੮੮੮)**

**ਪੰਡਿਤ ਬੇਦੁ ਬੀਚਾਰਿ ਪੰਡਿਤ ॥**

**ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ਰਹਾਉ॥**

ਹੇ ਪੰਡਤ ! ਤੂੰ ਵੀਚਾਰ ਵਾਲਾ ਪੰਡਤ ਹੋ ਕੇ ਸੋਚ ਨਾਲ ਵੇਦਾਂ ਦਾ ਵੀਚਾਰ ਕਰ । ਹੇ ਪੰਡਤ ! ਤੂੰ ਆਪਣੇ ਮਨ ਦਾ ਗੁਸਾ ਵੀ ਦੂਰ ਕਰ ਦੇਹ । ਤੇਰਾ ਮਨ ਤਾਂ ਟਿਕਾਉ ਵਿਚ ਨਹੀਂ ਹੈ ਤੇ ਲੋਕਾਂ ਦੇ ਵਿਖਾਵੇ ਵਾਸਤੇ ਮਾੜੇ ਕਰਮਾਂ ਨੂੰ ਕਮਾਂਦਾ ਹੈ । ਮਾਲਾ ਫੇਰਦਾ ਹੈਂ ਤੇ ਮਾਇਆ ਮੰਗਦਾ ਫਿਰਦਾ ਹੈ; ਇਸ ਤਰ੍ਹਾਂ ਕੋਈ ਨਹੀਂ ਤਰ ਸਕਦਾ । ਉਹ ਅਸਲੀ ਪੰਡਤ ਹੈ ਜੋ ਗੁਰ ਉਪਦੇਸ਼ ਨੂੰ ਕਮਾਂਦਾ ਹੈ ਤੇ ਪ੍ਰਮੇਸ਼ਰ ਦੀ ਸ਼ਰਨੀ ਲਗਦਾ ਹੈ ॥੪॥੬॥੧੭॥

**ਰਾਮਕਲੀ ਮਹਲਾ ੫ ॥ (ਪੰਨਾ ੮੮੮)**

**ਜਿਸਹਿ ਸਹਾਈ ਹੋਇ ਭਗਵਾਨ ॥**

**ਅਨਿਕ ਜਤਨ ਉਆ ਕੈ ਸਰੰਜਾਮ ॥੧॥ਰਹਾਉ॥**

ਜਿਸ ਦੀ ਮਾਲਕ ਸਹਾਇਤਾ ਕਰਦਾ ਹੈ, ਉਸਦੇ ਕ੍ਰੋੜਾਂ ਜਤਨਾਂ ਦੇ ਉਦਮ, ਉਪਾਉ ਸਿਰੇ ਚੜ੍ਹ ਗਏ ਹਨ । ਜਿਸਨੂੰ ਮਾਲਕ ਨੇ ਆਦਰ ਦਿਤਾ ਹੈ ਉਹ ਜਪ ਤਪ ਤੇ ਦਾਨ ਕਰਦਾ ਹੈ । ਉਹ ਸਾਧ ਸੰਗਤ ਨਾਲ ਮਿਲ ਕੇ ਗਿਆਨ ਵਾਲੇ ਹੋਏ ਹਨ, ਜਿਨ੍ਹਾਂ ਨੂੰ ਗੁਰੂ ਨੇ ਭਰੋਸਾ ਦਿਤਾ ਹੈ । ਉਹ ਦਾਸਾਂ ਦੇ ਦਾਸ ਹੁੰਦੇ ਹਨ ॥੪॥੭॥੧੮॥

**ਰਾਮਕਲੀ ਮਹਲਾ ੫ ॥ (ਪੰਨਾ ੮੮੯)**

**ਐਸੀ ਜਾਨੀ ਸੰਤ ਜਨੀ ॥**

**ਪਰਗਾਸੁ ਭਇਆ ਪੂਰੇ ਗੁਰ ਬਚਨੀ ॥੧॥ਰਹਾਉ॥**

ਜਿਨ੍ਹਾਂ ਸੰਤਾਂ ਨੂੰ ਪੂਰੇ ਗੁਰਾਂ ਦੇ ਬਚਨ ਮੰਨ ਕੇ ਚਾਨਣ ਹੋ ਗਿਆ ਹੈ, ਉਨ੍ਹਾਂ ਨੇ ਇਹ ਸਾਰੀ ਗਲ ਜਾਣ ਲਈ ਹੈ ਕਿ ਇਹ ਦੁਨੀਆਵੀ ਪਦਾਰਥ ਸਰੀਰ, ਧਨ ਤੇ ਹਾਥੀ ਘੋੜੇ ਸਭ ਝੂਠ ਹਨ ਕਿਉਂਕਿ ਨਾਮ ਬਿਨਾਂ ਇਹ ਸਭ ਨਾਸਵੰਤ ਹਨ। ਹੇ ਭਾਈ ! ਇਹ ਸਾਰਾ ਪਸਾਰਾ ਮਾਇਆ ਦਾ ਨਾਲ ਨਹੀਂ ਜਾਂਦਾ। ਗੁਰ ਪ੍ਰਮੇਸ਼ਰ ਜਿਸ ਉਤੇ ਪ੍ਰਸੰਨ ਹੋ ਗਿਆ ਹੈ ਉਸ ਨੇ ਹੀ ਆਪਣੇ ਅੰਦਰ ਪ੍ਰਮੇਸ਼ਰ ਨੂੰ ਮਿਲਿਆ ਹੋਇਆ ਦੇਖਿਆ ਹੈ ॥੪॥੮॥੧੯॥

**ਰਾਮਕਲੀ ਮਹਲਾ ੫ ॥ (ਪੰਨਾ ੮੮੯)**

**ਸੂਖ ਸਹਜ ਆਨੰਦ ਭਵਨ ॥**

**ਸਾਧ ਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ ॥੧॥ਰਹਾਉ॥**

ਸਾਰਿਆਂ ਸੁਖਾਂ ਦਾ, ਸੁਖ ਸ਼ਾਂਤੀ ਤੇ ਆਤਮਕ ਅਨੰਦ ਦਾ ਘਰ ਸਤਸੰਗ ਹੀ ਹੈ। ਕਿਉਂਕਿ ਜੋ ਸਾਧ ਸੰਗਤ ਵਿਚ ਬੈਠ ਕੇ ਪ੍ਰਮੇਸ਼ਰ ਦੇ ਗੁਣ ਗਾਂਦੇ ਹਨ ਉਨ੍ਹਾਂ ਨੂੰ ਸਰੀਰ ਕਰਕੇ ਰੋਗ ਅਤੇ ਮਨ ਕਰਕੇ ਸੋਗ ਨਹੀਂ ਹੁੰਦਾ ਅਤੇ ਜਨਮ ਮਰਨ ਤੋਂ ਮੁਕਤ ਹੋ ਜਾਂਦੇ ਹਨ। ਕੋਈ ਵਿਰਲੇ ਹੀ ਨਾਮ ਦਾ ਸਿਮਰਨ ਕਰਕੇ ਉਸ ਥਾਂ ਵਿਚ ਵਿਸ੍ਰਾਮ ਪਾਂਦੇ ਹਨ। ਗੁਰਾਂ ਦੀ ਕਿਰਪਾ ਨਾਲ ਇਸ ਮਹਿਲ ਨੂੰ ਕੋਈ ਵਿਰਲੇ ਹੀ ਪਾਂਦੇ ਹਨ। ਉਹ ਮਾਲਕ ਬੇਅੰਤ ਹੈ ਤੇ ਉਸਦੀ ਮਹਿਮਾ ਕਹੀ ਨਹੀਂ ਜਾਂਦੀ ॥੪॥੯॥੨੦॥

**ਰਾਮਕਲੀ ਮਹਲਾ ੫ ॥ (ਪੰਨਾ ੮੮੯)**

**ਇਹੁ ਮਨੁ ਸੰਤਨ ਕੈ ਬਲਿਹਾਰੀ ॥**

**ਜਾ ਕੀ ਓਟ ਗਹੀ ਸੁਖ ਪਾਇਆ ਰਾਖੇ ਕਿਰਪਾ ਧਾਰੀ ॥੧॥ਰਹਾਉ॥**

ਸਾਡਾ ਮਨ ਤਾਂ ਸੰਤਾਂ ਤੋਂ ਕੁਰਬਾਨ ਜਾਂਦਾ ਹੈ। ਜਿਨ੍ਹਾਂ ਸੰਤਾਂ ਦੀ ਓਟ ਲੈ ਕੇ ਸੁਖ ਪਾਇਆ ਹੈ ਉਨ੍ਹਾਂ ਨੇ ਸੰਸਾਰ ਤੋਂ ਬਚਾ ਲਿਆ ਹੈ। ਸੰਤ ਹੀ ਸਾਡੀ ਅਸਲੀ ਤੇ ਪਵਿਤ੍ਰ ਰਾਸ ਪੂੰਜੀ ਹਨ। ਪ੍ਰਮੇਸ਼ਰ ਦੀ ਕਿਰਪਾ ਨਾਲ ਸਾਨੂੰ ਸੰਤਾਂ ਦੀ ਸੰਗਤ ਮਿਲੀ ਹੈ ਜੋ ਸਾਡੀ ਸਹਾਇਤਾ ਕਰਦੇ ਹਨ। ਅਸੀਂ ਸੰਤਾਂ ਨੂੰ ਦੇਖ ਕੇ ਨਿਹਾਲ ਹੋ ਰਹੇ ਹਾਂ ॥੪॥੧੦॥੨੧॥

**ਰਾਮਕਲੀ ਮਹਲਾ ੫ ॥ (ਪੰਨਾ ੮੮੯)**

**ਰਾਮ ਨਾਮ ਗੁਨ ਗਾਇਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ ॥**

**ਹਰਿ ਸਿਮਰਤ ਜਮੁ ਕਛੁ ਨ ਕਹੈ ॥੧॥ਰਹਾਉ॥**

ਹੇ ਮਿਤਰ ! ਪ੍ਰਮੇਸ਼ਰ ਦੇ ਗੁਣਾਂ ਨੂੰ ਗਾ ਲਉ। ਪ੍ਰਮੇਸ਼ਰ ਦਾ ਸਿਮਰਨ ਕਰਨ ਨਾਲ (ਚੇਤੇ ਰਖਣ ਨਾਲ) ਤੇਰੀ ਲਾਜ ਰਹੇਗੀ ਤੇ ਫਿਰ ਸਿਮਰਨ ਕਰਨ ਨਾਲ ਜਗ ਵੀ ਕੁਝ ਨਹੀਂ ਕਹਿੰਦਾ। ਗੁਰਾਂ ਦਾ ਉਪਦੇਸ਼ ਜਪ ਕੇ ਮਨ ਵਿਚ ਸੁਖ ਤੇ ਸ਼ਾਂਤੀ ਹੋਵੇਗੀ ਤੇ ਮੁਖ ਉਜਲਾ ਹੋਵੇਗਾ। ਜੋ ਕੋਈ ਵੀ ਮਾਲਕ ਦਾ ਨਾਮ ਜਪਦਾ ਹੈ, ਉਸਦੀ ਆਸਾ ਪੂਰੀ ਹੁੰਦੀ ਹੈ। ਸੰਤਾਂ ਨੇ ਇਹ ਜਨਮ ਜਿਤ ਲਿਆ ਹੈ ਤੇ ਉਹ ਦਰਗਾਹ ਵਿਚ ਵੀ ਪਰਵਾਣ ਹੁੰਦੇ ਹਨ ॥੪॥੧੧॥੨੨॥

**ਰਾਮਕਲੀ ਮਹਲਾ ੫ ॥ (ਪੰਨਾ ੮੯੦)**

**ਛਾਡਿ ਵਿਡਾਣੀ ਤਾਤਿ ਮੂੜੇ ॥**

**ਈਹਾ ਬਸਨਾ ਰਾਤਿ ਮੂੜੇ ॥**

**ਮਾਇਆ ਕੇ ਮਾਤੇ ਤੈ ਉਠਿ ਚਲਨਾ ॥**

**ਰਾਚਿ ਰਹਿਓ ਤੂ ਸੰਗਿ ਸੁਪਨਾ ॥੧॥ਰਹਾਉ॥**

ਹੇ ਮੂਰਖ ! ਤੂੰ ਇਥੇ ਤਾਂ ਇਕ ਰਾਤ (ਥੋੜੇ ਦਿਨ) ਹੀ ਵਸਣਾ ਹੈ ਸੋ ਪਰਾਈ ਆਸ ਛੱਡ ਦੇਹ । ਤੂੰ ਮਾਇਆ ਵਿਚ ਮਸਤ ਹੋਇਆ ਹੋਇਆ ਹੈਂ ਤੇ ਥੋੜੇ ਹੀ ਸਮੇਂ ਵਿਚ ਉਠ ਕੇ ਚਲਿਆ ਜਾਣਾ ਹੈ, ਤੂੰ ਤਾਂ ਸੁਪਨੇ ਵਾਂਗ ਥੋੜਾ ਚਿਰ ਰਹਿਣ ਵਾਲੇ ਪਦਾਰਥਾਂ ਵਿਚ ਰਚਿਆ ਹੋਇਆ ਹੈਂ । ਬਾਲ ਜੁਆਨੀ ਤੇ ਬੁਢੇਪਾ ਗੁਜ਼ਰ ਗਿਆ ਹੈ ਤੇ ਨਾਮ ਤੋਂ ਬਿਨਾਂ ਤੇ ਮਾਲਕ ਤੋਂ ਬਿਨਾਂ ਕੋਈ ਨਹੀਂ ਛੁਡਾਵੇਗਾ ॥੪॥੧੨॥੨੩॥

**ਰਾਮਕਲੀ ਮਹਲਾ ੫ ॥ (ਪੰਨਾ ੮੯੦)**

**ਨਾਮ ਬਿਨਾਂ ਸਭੁ ਝੂਠੁ ਪਰਾਨੀ ॥**

**ਗੋਵਿੰਦ ਬਿਨੁ ਅਵਰ ਸੰਗਿ ਰਾਤੇ ਤੇ ਸਭਿ ਮਾਇਆ ਮੂਠੁ ਪਰਾਨੀ ॥੧॥ਰਹਾਉ॥**

ਹੇ ਪ੍ਰਾਣੀ ! ਨਾਮ ਤੋਂ ਬਿਨਾਂ ਹੋਰ ਸਾਰੀਆਂ ਪਦਾਰਥਾਂ ਨੂੰ ਝੂਠਾ ਤੇ ਨਾਸਵੰਤ ਜਾਣ ਲੈ । ਜਿਹੜੇ ਇਨਸਾਨ ਪ੍ਰਮੇਸ਼ਰ ਦੇ ਭਜਨ ਤੋਂ ਬਿਨਾਂ ਹੋਰਨਾਂ ਪਦਾਰਥਾਂ ਵਿਚ ਰੰਗੇ ਹੋਏ ਹਨ ਜਾਂ ਪਿਆਰ ਕਰਦੇ ਹਨ, ਸਮਝੋ ਉਹ ਸਭ ਮਾਇਆ ਦੇ ਮੋਹ ਵਿਚ ਫਸ ਗਏ ਹਨ । ਕਰਮ ਕਾਂਡ ਕਰਨ ਨਾਲ ਮਨੁਖ ਦੀ ਮੈਲ ਨਹੀਂ ਧੁਪਦੀ ਤੇ ਨਾਮ ਤੋਂ ਬਿਨਾਂ ਉਹ ਦੋਖੀ ਹੋਵੇਗਾ । ਪਰ ਜਿਸ ਨੂੰ ਨਾਮ ਜਪਾਂਦਾ ਹੈ ਮਾਲਕ ਉਹ ਹੀ ਜਪਦਾ ਹੈ । ਹੇ ਮਾਲਕ ! ਅਸੀਂ ਤਾਂ ਉਹ ਹੀ ਕੰਮ ਕਰਦੇ ਹਾਂ ਜਿਧਰ ਤੂੰ ਲਗਾਂਦਾ ਹੈ ॥੪॥੧੩॥੨੪॥

**ਰਾਮਕਲੀ ਮਹਲਾ ੫ ॥ (ਪੰਨਾ ੮੯੧)**

**ਦੂਖੁ ਗਇਆ ਸਭੁ ਰੋਗੁ ਗਇਆ ॥**

**ਪ੍ਰਭੂ ਕੀ ਆਗਿਆ ਮਨ ਮਹਿ ਮਾਨੀ ਮਹਾਂ ਪੁਰਖ ਕਾ ਸੰਗੁ ਭਇਆ ॥੧॥ਰਹਾਉ॥**

ਹੇ ਭਾਈ ! ਸਾਡੀ ਅਗਿਆਨਤਾ ਵੀ ਚਲੀ ਗਈ ਤੇ ਜਨਮ ਮਰਨ ਦਾ ਦੁਖ ਵੀ ਦੂਰ ਹੋ ਗਿਆ ਹੈ । ਜਦੋਂ ਮਹਾਂ ਪੁਰਖ ਗੁਰੂ ਦਾ ਸੰਗ ਮਿਲਿਆ ਤਾਂ ਮਾਲਕ ਦੀ ਆਗਿਆ ਮਨ ਵਿਚ ਚੰਗੀ ਤਰ੍ਹਾਂ ਮਨ ਲਈ । ਜੋ ਨਾਮ ਪ੍ਰਭੂ ਜਪਾਂਦਾ ਹੈ ਉਹ ਹੀ ਅਸਲ ਨਾਮ ਹੈ । ਫਿਰ ਉਸ ਮਾਲਕ ਦੇ ਹਮੇਸ਼ਾਂ ਗੁਣ ਗਾਂਦੇ ਹਾਂ । ਜਦੋਂ ਪੂਰਾ ਗੁਰੂ ਮਿਲ ਗਿਆ ਤਾਂ ਸਾਡੇ ਭਰਮ ਦੇ ਪੜਦੇ ਹਟ ਗਏ ਤੇ ਸਾਰੀ ਸੋਝੀ ਹੋ ਗਈ ॥੪॥੧੪॥੨੫॥

**ਰਾਮਕਲੀ ਮਹਲਾ ੫ ॥ (ਪੰਨਾ ੮੯੧)**

**ਹਰਿ ਕੇ ਨਾਮ ਕੀ ਵਡਿਆਈ ॥**

**ਕੀਮਤਿ ਕਹਣੁ ਨ ਜਾਈ ॥੧॥ਰਹਾਉ॥**

ਪ੍ਰਮੇਸ਼ਰ ਦੇ ਨਾਮ ਦੀ ਵਡਿਆਈ ਇਸ ਤਰ੍ਹਾਂ ਦੀ ਹੈ ਜਿਵੇਂ ਕਿ ਇਸ ਨਾਮ ਦੀ ਵਡਿਆਈ ਦੀ ਕੀਮਤ ਨਹੀਂ

ਪਾਈ ਜਾਂਦੀ। ਜਿਸ ਦੇ ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਵਾਸਾ ਹੈ, ਉਹ ਸਹਿਜ ਵਿਚ ਸਮਾਧੀ ਲਗਾਈ ਬੈਠਾ ਹੈ। ਉਹ ਕਦੀ ਜੰਮਦਾ ਮਰਦਾ ਨਹੀਂ। ਸਾਨੂੰ ਗੁਰੂ ਨੇ ਨਾਮ ਦੀ ਦਾਤ ਬਖ਼ਸ਼ੀ ਹੈ, ਇਸ ਲਈ ਸੰਤਾਂ ਦੀ ਸੇਵਾ ਹੀ ਚੰਗੀ ਲਗਦੀ ਹੈ ॥੪॥੧੫॥੨੬॥

**ਰਾਮਕਲੀ ਮਹਲਾ ੫ ॥ (ਪੰਨਾ ੮੯੧)**

**ਹਰਿ ਹਰਿ ਜਾਪੁ ਜਪਨਾ ॥**

**ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ ਪਾਰਿ ਪਰਲਾ ॥੧॥ਰਹਾਉ॥**

ਹੇ ਮਨ! ਪ੍ਰਮੇਸ਼ਰ ਦੇ ਨਾਮ ਜਾਪ ਨੂੰ ਜਪ ਲੈ। ਜੇ ਰਾਮ ਨਾਮ ਗੁਰੂ ਦੀ ਕਿਰਪਾ ਨਾਲ ਹਿਰਦੇ ਵਿਚ ਵਸ ਜਾਵੇ ਤਾਂ ਸੰਸਾਰ ਤੋਂ ਪਾਰ ਹੋ ਜਾਵਾਂਗੇ। ਜਿਹੜਾ ਗੁਰੂ ਦਾ ਨਾਮ ਅੰਮ੍ਰਿਤ ਵਾਲਾ ਉਪਦੇਸ਼ ਪੀਂਦਾ ਹੈ, ਉਸਦਾ ਮਨ ਨਿਰਮਲ ਹੋ ਜਾਂਦਾ ਹੈ। ਸੰਤਾਂ ਦੀ ਸੰਗਤ ਵਿਚ ਹੀ ਮਨ ਤਨ ਪ੍ਰਭੂ ਪ੍ਰੇਮ ਵਿਚ ਰੰਗਿਆ ਜਾਂਦਾ ਹੈ। ਜਿਸ ਉਤੇ ਮਾਲਕ ਕਿਰਪਾ ਕਰਦਾ ਹੈ ਉਹ ਮਾਲਕ ਦੇ ਨਾਮ ਦੀ ਓਟ ਲੈਂਦਾ ਹੈ ॥੪॥੧੬॥੨੭॥

**ਰਾਮਕਲੀ ਮਹਲਾ ੫ ॥ (ਪੰਨਾ ੮੯੨)**

**ਰਾਮ ਨਾਮ ਗੁਣ ਗਾਇ ਪੰਡਿਤ ॥**

**ਕਰਮ ਕਾਂਡ ਅਹੰਕਾਰੁ ਨ ਕਾਜੈ ਕੁਸਲ ਸੇਤੀ ਘਰਿ ਜਾਹਿ ਪੰਡਿਤ ॥੧॥ਰਹਾਉ॥**

ਹੇ ਪੰਡਿਤ! ਤੂੰ ਪ੍ਰਮੇਸ਼ਰ ਦੇ ਨਾਮ ਦੇ ਗੁਣ ਗਾਇਆ ਕਰ। ਜਿਹੜਾ ਤੂੰ ਕਰਮ ਕਾਂਡ ਦਾ ਹੰਕਾਰ ਕਰਦਾ ਹੈ ਉਹ ਕਿਸੇ ਕੰਮ ਨਹੀਂ ਆਉਣਾ। ਤੂੰ ਐਸਾ ਕੰਮ ਕਰ ਜਿਸ ਕਰਮ ਨਾਲ ਆਤਮਕ ਅਨੰਦ ਪਾ ਕੇ ਤੂੰ ਆਪਣੇ ਸਰੂਪ ਵਿਚ ਸਮਾ ਜਾਵੇਂਗਾ। ਸੰਤਾਂ ਦੀ ਕਿਰਪਾ ਨਾਲ ਹਿਰਦਾ ਖਿੜ ਜਾਂਦਾ ਹੈ। ਉਹ ਮਨੁਖ ਪ੍ਰਵਾਨ ਹੁੰਦਾ ਹੈ ਜੋ ਭਗਤੀ ਹਿਰਦੇ ਵਿਚ ਵਸਾਂਦਾ ਹੈ ॥੪॥੧੭॥੨੮॥

**ਰਾਮਕਲੀ ਮਹਲਾ ੫ ॥ (ਪੰਨਾ ੮੯੨)**

**ਸੁਨਿ ਸੰਤਹੁ ਨਿਰਮਲ ਬੀਚਾਰ ॥**

**ਰਾਮ ਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ ਭੇਟਤ ਉਧਾਰ ॥੧॥ਰਹਾਉ॥**

ਹੇ ਸੰਤ ਜਨੋ! ਇਹ ਨਿਰਮਲ ਤੇ ਪਵਿਤ੍ਰ ਵੀਚਾਰ ਸੁਣੋ ਕਿ ਪ੍ਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨਾਂ ਕੋਈ ਵੀ ਮੁਕਤੀ ਨਹੀਂ ਪਾ ਸਕਦਾ। ਪਰ ਪੂਰੇ ਗੁਰੂ ਦੇ ਮਿਲ ਜਾਣ ਤੇ ਸਾਡਾ ਸੰਸਾਰ ਤੋਂ ਪਾਰ ਉਤਾਰ੍ਹਾ ਹੋ ਸਕਦਾ ਹੈ। ਜਦ ਕੋਈ ਮਾਇਆ ਨੂੰ ਤਿਆਗ ਦਿੰਦਾ ਹੈ ਤਾਂ ਉਹ ਮਾਇਆ ਦਾਸੀ ਬਣ ਕੇ ਸੇਵਾ ਕਰਦੀ ਹੈ। ਇਸ ਮਾਇਆ ਨੇ ਸਾਰੇ ਲੋਕ ਮੋਹ ਲਏ ਹਨ ਪਰ ਸੰਤਾਂ ਨੇ ਇਸ ਦਾ ਖੰਡਨ ਕੀਤਾ ਹੈ। ਜੋ ਮਾਇਆ ਦਾ ਤਿਆਗ ਕਰਕੇ ਸੰਗਤ ਕਰਦਾ ਹੈ ਉਹ ਤਰ ਜਾਂਦਾ ਹੈ ॥੪॥੧੮॥੨੯॥

**ਰਾਮਕਲੀ ਮਹਲਾ ੫ ॥ (ਪੰਨਾ ੮੯੨)**

**ਪੀ ਅੰਮ੍ਰਿਤੁ ਸੰਤਨ ਪਰਸਾਦਿ ॥**

**ਵਡੇ ਭਾਗ ਹੋਵਹਿ ਤਉ ਪਾਈਐ ਬਿਨੁ ਜਿਹਵਾ ਕਿਆ ਜਾਣੈ ਸੁਆਦ ॥੧॥ਰਹਾਉ॥**

ਹੇ ਭਾਈ! ਆਤਮਕ ਅਨੰਦ ਵਾਲਾ ਨਾਮ ਅੰਮ੍ਰਿਤ ਤੂੰ ਸੰਤਾਂ ਦੀ ਕਿਰਪਾ ਦੁਆਰਾ ਪੀ ਸਕਦਾ ਹੈ। ਜੇ ਸਾਡੇ

ਵਡੇ ਭਾਗ ਹੋਣ ਤਾਂ ਆਤਮਕ ਅਨੰਦ ਪਾਈਦਾ ਹੈ । ਜੇ ਕੋਈ ਮਨੁੱਖ ਜ਼ਬਾਨ ਤੋਂ ਬਗ਼ੈਰ ਹੈ ਤਾਂ ਉਹ ਰਸਨਾ ਦਾ ਸੁਆਦ ਕਿਵੇਂ ਜਾਣ ਸਕਦਾ ਹੈ । ਸੋ ਮਨ ਦੀ ਇਕਾਗਰਤਾ ਬਿਨਾਂ ਅਸੀਂ ਆਤਮਕ ਅਨੰਦ ਨੂੰ ਨਹੀਂ ਮਾਣ ਸਕਦੇ । ਜਦ ਤਕ ਮਾਲਕ ਦੀ ਕਿਰਪਾ ਨਾ ਹੋਵੇ ਪ੍ਰਭੂ ਦੀ ਪ੍ਰੀਤੀ ਨਹੀਂ ਮਿਲਦੀ । ਜਿਹੜੇ ਮਨੁੱਖ ਖ਼ੁਸ਼ੀ ਨਾਲ ਪ੍ਰਭੂ ਦਾ ਜਸ ਗਾਂਦੇ ਹਨ ਉਹ ਹੀ ਪ੍ਰਭੂ ਦਾ ਮੇਲ ਪਾ ਕੇ ਜਮਾਂ ਤੋਂ ਮੁਕਤ ਹੋ ਜਾਂਦੇ ਹਨ ॥੩॥੧੯॥੩੦॥

**ਰਾਮਕਲੀ ਮਹਲਾ ੫ ॥ (ਪੰਨਾ ੮੯੨)**

**ਬਾਜੇ ਅਨਹਦ ਬਾਜਾ ॥**

**ਰਸਕਿ ਰਸਕਿ ਗੁਣ ਗਾਵਹਿ ਹਰਿ ਜਨ ਅਪਨੈ ਗੁਰਦੇਵਿ ਨਿਵਾਜਾ ॥੧॥ਰਹਾਉ॥**

ਭਗਤਾਂ ਦੇ ਹਿਰਦੇ ਵਿਚ ਲਗਾਤਾਰ ਨਾਮ ਦਾ ਗੀਤ ਸੁਣਾਈ ਦਿੰਦਾ ਹੈ । (ਅਨਹਦ ਸ਼ਬਦ) ਜਿਹੜੇ ਸੰਤ ਜਨ ਪ੍ਰੇਮ ਨਾਲ ਮਾਲਕ ਦੇ ਗੁਣ ਗਾਂਦੇ ਹਨ ਉਨ੍ਹਾਂ ਨੂੰ ਪ੍ਰਕਾਸ਼ ਰੂਪ ਗੁਰੂ ਨੇ ਵਡਿਆਈ ਬਖ਼ਸ਼ੀ ਹੈ । ਸਾਧ ਸੰਗਤ ਕਰਕੇ ਮਨ ਦੇ ਗਿਲੇ ਮਿਟ ਜਾਂਦੇ ਹਨ ਤੇ ਮਨ ਤੇ ਤਨ ਪ੍ਰਭੂ ਦੇ ਰੰਗ ਵਿਚ ਰੰਗੇ ਜਾਂਦੇ ਹਨ ਅਤੇ ਐਸੇ ਭਗਤਾਂ ਨੇ ਡੁਬਦੇ ਜਾਂਦਿਆਂ ਨੂੰ ਬਚਾ ਲਿਆ ਹੈ । ਸੋ ਅਠੇ ਪਹਰ ਪ੍ਰਭੂ ਦੇ ਗੁਣ ਗਾਈਏ ਤੇ ਪਰਮ ਪਦਵੀ ਪਾ ਲਈਏ, ਜੇ ਗੁਰੂ ਦੀ ਕਿਰਪਾ ਹੋਵੇ ਤਾਂ ॥੪॥੨੦॥੩੧॥

**ਰਾਮਕਲੀ ਮਹਲਾ ੫ ॥ (ਪੰਨਾ ੮੯੨)**

**ਅਭਾਗੈ ਤਹ ਲਾਜ ਨਾਹੀ ॥**

**ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ ॥੧॥ਰਹਾਉ॥**

ਹੇ ਭਾਗਾਂ ਤੋਂ ਹੀਣੇ ਮਨੁੱਖ ! ਤੈਨੂੰ ਕੋਈ ਸ਼ਰਮ ਵੀ ਨਹੀਂ ਆਉਂਦੀ । ਕਿ ਉਸ ਸੁਖਾਂ ਦੇ ਸਮੁੰਦ੍ਰ ਪ੍ਰਮੇਸ਼ਰ ਦਾ, ਜੋ ਪੂਰਨ ਹੈ, ਮਨ ਵਿਚ ਕਦੀ ਚੇਤਨ ਨਹੀਂ ਕੀਤਾ । ਅਜੀਬ ਹੀ ਹਾਲਤ ਹੈ ਇਸ ਸਾਕਤ (ਮਨਮੁਖ ਦੀ) ਜਿਸ ਨੂੰ ਨਾਮ ਅੰਮ੍ਰਿਤ ਕੌੜਾ ਲਗਦਾ ਹੈ ਤੇ ਵਿਕਾਰ ਮਿਠੇ । ਇਹ ਮਾਇਆ ਦੀ ਵਜਾਹ ਕਰਕੇ ਹਮੇਸ਼ਾਂ ਝੁਰਦਾ ਹੈ ਤੇ ਮੂਰਖ ਪ੍ਰਭੂ ਨਾਲ ਪ੍ਰੇਮ ਨਹੀਂ ਕਰਦਾ । ਜੇ ਪ੍ਰਭੂ ਦੀ ਮਿਹਰ ਹੋਵੇ ਤਾਂ ਹੀ ਅਸੀਂ ਸੰਸਾਰ ਤੋਂ ਤਰ ਸਕਦੇ ਹਾਂ ॥੪॥੨੧॥੩੨॥

**ਰਾਮਕਲੀ ਮਹਲਾ ੫ ॥ (ਪੰਨਾ ੮੯੨)**

**ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥**

**ਬਿਸਮਨ ਬਿਸਮ ਭਏ ਬਿਸਮਾਦਾ ਪਰਮਗਤਿ ਪਾਵਹਿ ਹਰਿ ਸਿਮਰਿ ਪਰਾਨੀ ॥੧॥ਰਹਾਉ॥**

ਹੇ ਸੰਤ ਜਨੋ ! ਹਰੀ ਦੇ ਬ੍ਰਹਮ ਗਿਆਨ ਵਾਲਿਓ ! ਕਦੀ ਪ੍ਰਮੇਸ਼ਰ ਨੂੰ ਵੀ ਲਭਣ ਦੀ ਕੋਸ਼ਿਸ਼ ਕਰੋ । ਹੇ ਪ੍ਰਾਣੀਓ ! ਤੁਸੀਂ ਵੀ ਸੰਤਾਂ ਨਾਲ ਮਿਲ ਕੇ ਮਾਲਕ ਦਾ ਸਿਮਰਨ ਕਰੋ ਤਾਂ ਮੁਕਤੀ ਪਾਉਗੇ; ਜੇ ਮਨ ਟਿਕ ਜਾਏ । ਉਹ ਅਸਚਰਜ ਰੂਪ ਪ੍ਰਮੇਸ਼ਰ ਦਾ ਸਰੂਪ ਹੋ ਗਏ ਹਨ । ਨਾਮ ਤੋਂ ਬਿਨਾਂ ਕੋਈ ਨਹੀਂ ਤਰ ਸਕਦਾ । ਜੋ ਨਾਮ ਦਾਰੂ ਦੀ ਵਰਤੋਂ ਕਰਦੇ ਹਨ ਉਨ੍ਹਾਂ ਦੇ ਸਾਰੇ ਰੋਗ ਮਿਟ ਜਾਂਦੇ ਹਨ । ਸੋ ਦੁਨੀਆਂ ਦੇ ਮਾਲਕ ਨੂੰ ਕਦੀ ਵੀ ਨਾ ਭੁਲਾਈਏ ਤੇ ਸਰਧਾ ਨਾਲ ਸੇਵਾ ਕਰੀਏ ॥੪॥੨੨॥੩੩॥

**ਰਾਮਕਲੀ ਮਹਲਾ ੫ ॥ (ਪੰਨਾ ੮੯੩)**

**ਤਰਣ ਤਾਰਣ ਪ੍ਰਭ ਤੇਰੋ ਨਾਉ ॥**

**ਏਕਾ ਸਰਣਿ ਗਹੀ ਮਨ ਮੇਰੇ ਤੁਧੁ ਬਿਨੁ ਦੂਜਾ ਨਾਹੀ ਠਾਉ ॥੧॥ਰਹਾਉ॥**

ਹੇ ਮਾਲਕ ! ਤੇਰਾ ਨਾਮ ਸੰਸਾਰ ਸਮੁੰਦ੍ਰ ਤੋਂ ਤਾਰਨ ਵਾਲਾ ਜਹਾਜ਼ ਹੈ । ਇਸ ਲਈ ਮੇਰੇ ਮਨ ਨੇ ਇਕ ਤੇਰੀ ਹੀ ਸ਼ਰਨ ਫੜੀ ਹੈ । ਤੇਰੇ ਬਿਨਾਂ ਮੈਨੂੰ ਹੋਰ ਕੋਈ ਦੂਸਰਾ ਥਾਂ ਨਹੀਂ । ਹੇ ਮਾਲਕ ! ਮੇਰੇ ਉਤੇ ਕਿਰਪਾ ਕਰੋ ਤਾਂ ਜੋ ਮੈਂ ਤੇਰਾ ਨਾਮ ਜਪਦਾ ਰਵ੍ਹਾਂ । ਤੇਰਾ ਨਾਮ ਜਪ ਕੇ ਸਾਡਾ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ ਹੈ । ਹੁਣ ਨਾਮ ਹਮੇਸ਼ਾਂ ਜਪਦੇ ਹਾਂ ਜਿਸ ਕਰਕੇ ਜਨਮਾਂ ਦੇ ਫਾਹੇ ਕੱਟੇ ਗਏ ਹਨ । ਤੇਰੇ ਭਗਤ ਤੇਰੇ ਦਰਬਾਰ ਵਿਚ ਸੋਭਦੇ ਹਨ ॥੪॥੨੩॥੩੪॥

**ਰਾਮਕਲੀ ਮਹਲਾ ੫ ॥ (ਪੰਨਾ ੮੯੪)**

**ਮੇਰੈ ਰਾਮ ਕੋ ਭੰਡਾਰੁ ॥**

**ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥੧॥ਰਹਾਉ॥**

ਮੇਰੇ ਮਾਲਕ ਦਾ ਅਜਿਹਾ ਖ਼ਜ਼ਾਨਾ ਹੈ । ਜੋ ਖਾਂਦਿਆਂ ਖਰਚਦਿਆਂ ਕੁਝ ਤੋਟ ਨਹੀਂ ਆਉਂਦੀ । ਭਾਵ ਨਾਮ ਜਪਦਿਆਂ ਘਾਟਾ ਨਹੀਂ ਪੈਂਦਾ ਹੈ ਕਿਉਂਕਿ ਪ੍ਰਮੇਸ਼ਰ ਦਾ ਕੋਈ ਅੰਤ ਨਹੀਂ ਹੈ ਤੇ ਉਸਦਾ ਖ਼ਜ਼ਾਨਾ ਮੁਕਦਾ ਨਹੀਂ ਹੈ । ਪ੍ਰਮੇਸ਼ਰ ਦਾ ਕੀਰਤਨ ਨਿਰਮੋਲਕ ਹੀਰਾ ਹੈ ਜੋ ਆਤਮਕ ਅਨੰਦ ਦਿੰਦਾ ਹੈ । ਸੰਤਾਂ ਦੇ ਪਾਸ ਨਾ ਖ਼ੁਸ਼ੀ ਤੇ ਨਾ ਸੋਗ ਹੈ, ਨਾ ਜਨਮ ਤੇ ਨਾ ਮੌਤ ਹੈ । ਸੰਤਾਂ ਦੀ ਕਿਰਪਾ ਨਾਲ ਉਸਨੇ ਨਾਮ ਰੂਪ ਖ਼ਜ਼ਾਨੇ ਵਿਚੋਂ ਗੁਣਾਂ ਰੂਪ ਧਨ ਪਾਇਆ ਹੈ ॥੪॥੨੪॥੩੫॥

**ਰਾਮਕਲੀ ਮਹਲਾ ੫ ॥ (ਪੰਨਾ ੮੯੪)**

**ਅਪਨੀ ਗਤਿ ਆਪਿ ਜਾਨੈ ॥**

**ਸੁਣਿ ਸੁਣਿ ਅਵਰ ਵਖਾਨੈ ॥੧॥ਰਹਾਉ॥**

ਉਹ ਪ੍ਰਮੇਸ਼ਰ ਆਪਣੀ ਰੀਤੀ ਨੂੰ ਆਪ ਹੀ ਜਾਣਦਾ ਹੈ । ਹੋਰ ਲੋਕ ਤਾਂ ਗਲਾਂ ਸੁਣ ਸੁਣ ਕੇ ਉਸ ਮਾਲਕ ਦੀ ਵਡਿਆਈ ਆਖਦੇ ਹਨ । ਦੇਵੀ ਦੇਵਤੇ ਵੀ ਮਾਲਕ ਦੇ ਭੇਤ ਨੂੰ ਨਹੀਂ ਜਾਣਦੇ ਤੇ ਉਸਦਾ ਅੰਤ ਨਹੀਂ ਜਾਣਦੇ । ਸੰਤਾਂ ਦੀ ਸਚੀ ਕਹਾਣੀ ਹੈ ਤੇ ਪੁੰਨ ਪਾਪ ਦਾ ਕੋਈ ਲੇਪ ਨਹੀਂ ਕਿਉਂਕਿ ਮਾਲਕ ਵਰਗਾ ਦੂਜਾ ਕੋਈ ਨਹੀਂ ਹੈ ॥੪॥੨੫॥੩੬॥

**ਰਾਮਕਲੀ ਮਹਲਾ ੫ ॥ (ਪੰਨਾ ੮੯੪)**

**ਠਾਕੁਰ ਪ੍ਰੀਤਮ ਪ੍ਰਭ ਮੇਰੇ ॥**

**ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ ਚੂਕਹ ਪ੍ਰਭ ਤੇਰੇ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰੀਤਮ ! ਤੂੰ ਹੀ ਸਾਡਾ ਮਾਲਕ ਹੈਂ । ਤੇਰੇ ਬਿਨਾਂ ਮੇਰਾ ਹੋਰ ਕੋਈ ਨਹੀਂ ਹੈ । ਜੇ ਸੰਤਾਂ ਦੀ ਸੇਵਾ ਕਰਨ ਵਲੋਂ ਕੋਈ ਭੁਲ ਹੋ ਜਾਏ ਤੇ ਤੇਰੇ ਭਜਨ ਤੋਂ ਕੋਈ ਚੁਕ ਹੋ ਜਾਏ ਤਾਂ ਵੀ ਤੇਰੇ ਹੀ ਦਾਸ

ਕਹਾਵਾਂਗੇ । ਹੇ ਮਾਲਕ ! ਤੇਰਾ ਨਾਮ ਪਾਪਾਂ ਨੂੰ ਨਾਸ ਕਰਦਾ ਹੈ । ਸਾਰੇ ਆਦਮੀ ਤੈਨੂੰ ਹੀ ਅਰਾਧਦੇ ਹਨ ਕਿਉਂਕਿ ਤੂੰ ਬੇਅੰਤ ਸਾਹਿਬ ਹੈ ॥੪॥੨੬॥੩੭॥

**ਰਾਮਕਲੀ ਮਹਲਾ ੫ ॥ (ਪੰਨਾ ੮੯੪)**

**ਜੀਅਨ ਕੋ ਦਾਤਾ ਮੇਰਾ ਪ੍ਰਭੁ ॥**

**ਪੂਰਨ ਪਰਮੇਸਰੁ ਸੁਆਮੀ ਘਟਿ ਘਟਿ ਰਾਤਾ ਮੇਰਾ ਪ੍ਰਭੁ ॥੧॥ਰਹਾਉ॥**

ਮੇਰਾ ਮਾਲਕ ਸਾਰਿਆਂ ਜੀਆਂ ਦਾ ਦਾਤਾ ਹੈ । ਮੇਰਾ ਮਾਲਕ ਪੂਰਨ ਹੋ ਕੇ ਸਭ ਜੀਵਾਂ ਦੇ ਸਰੀਰਾਂ ਵਿਚ ਰਤਾ ਹੋਇਆ ਜਾਂ ਮਿਲਿਆ ਹੈ । ਉਸ ਮਾਲਕ ਦਾ ਆਸਰਾ ਲੈਣ ਕਰਕੇ ਮੈਨੂੰ ਮਾਇਆਂ ਦੇ ਬੰਧਨਾਂ ਤੋਂ ਮੁਕਤੀ ਮਿਲ ਗਈ ਹੈ । ਪ੍ਰਭੂ ਦਾ ਨਾਮ ਸਿਮਰਨ ਕਰਨ ਨਾਲ ਆਤਮਕ ਅਨੰਦ ਮਿਲਦਾ ਹੈ । ਜਿਸ ਉਤੇ ਮਾਲਕ ਕਿਰਪਾ ਕਰੇ ਫਿਰ ਉਹ ਨਾਮ ਸਿਮਰ ਕੇ ਪ੍ਰਭੂ ਵਿਚ ਅਭੇਦ ਹੋ ਜਾਂਦਾ ਹੈ ॥੪॥੨੭॥੩੮॥

**ਰਾਮਕਲੀ ਮਹਲਾ ੫ ॥ (ਪੰਨਾ ੮੯੫)**

**ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥**

**ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ਰਹਾਉ॥**

ਹੇ ਭਾਈ ! ਤੂੰ ਆਪਣੇ ਗੁਰੂ ਨਾਲ ਮਿਲ ਕੇ ਪ੍ਰਮੇਸ਼ਰ ਦੇ ਮਿਲਣ ਵਾਸਤੇ ਤਕੜਾ ਹੋ ਅਤੇ ਲੱਕ ਬਨ ਲੈ । ਤੇਰੀ ਸਭ ਆਸਾ ਪੂਰੀ ਹੋ ਜਾਏਗੀ ਅਤੇ ਗੁਰੂ ਤੋਂ ਹਰ ਤਰ੍ਹਾਂ ਦੇ ਸੁਖ ਪ੍ਰਾਪਤ ਕਰ ਲਵੇਂਗਾ । ਗੁਰੂ ਨੂੰ ਆਮ ਮਨੁੱਖ ਵਾਂਗੂ ਨਾ ਜਾਣ ਤੇ ਨਿਮਾਣਾ ਬਣਕੇ ਗੁਰੂ ਪਾਸੋਂ ਆਦਰ ਪਾ ਲਵੇਂਗਾ । ਜਿਸ ਉਤੇ ਮਾਲਕ ਦਿਆਲੂ ਹੋਏ ਉਹ ਤਾਂ ਨਿਹਾਲ ਹੋ ਗਿਆ ਹੈ ॥੪॥੨੮॥੩੯॥

**ਰਾਮਕਲੀ ਮਹਲਾ ੫ ॥ (ਪੰਨਾ ੮੯੫)**

**ਆਨੰਦ ਕਰਿ ਸੰਤ ਹਰਿ ਜਪਿ ॥**

**ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥੧॥ਰਹਾਉ॥**

ਹੇ ਭਾਈ ! ਸੰਤਾਂ ਦੁਆਰੇ (ਸੰਤਾਂ ਦੀ ਸੰਗਤ ਵਿਚ) ਮਾਲਕ ਦੇ ਜਾਪ ਨੂੰ ਜਪ ਕੇ ਅਨੰਦ ਤੇ ਸੁਖ ਮਾਣ । ਆਪਣੀਆਂ ਸਿਆਣਪਾਂ ਤੇ ਚਤੁਰਾਈਆਂ ਛਡ ਦੇਹ ਅਤੇ ਜੋ ਗੁਰਾਂ ਦਾ ਨਿਰਮਲ ਮੰਤ੍ਰ ਹੈ, ਉਸ ਨੂੰ ਜਪ ਭਾਵ ਨਾਮ ਸਿਮਰਨ ਕਰ । ਗੁਰਾਂ ਦੇ ਚਰਨ ਕਮਲਾਂ ਨੂੰ ਨਮਸਕਾਰ ਕਰ ਕੇ ਸੰਸਾਰ ਤੋਂ ਪਾਰ ਉਤਰ ਜਾਏਂਗਾ । ਉਸ ਮਾਲਕ ਦੇ ਘਰ ਵਿਚ ਸਾਰੇ ਖ਼ਜ਼ਾਨੇ ਹਨ ਜੋ ਸਾਨੂੰ ਮਿਲ ਗਏ ਹਨ । ਪ੍ਰੰਤੂ ਇਹ ਨਾਮ ਸਿਮਰਨ ਚੰਗਿਆਂ ਕਰਮਾਂ ਕਰਕੇ ਪ੍ਰਭੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ ॥੪॥੨੯॥੪੦॥

**ਰਾਮਕਲੀ ਮਹਲਾ ੫ ॥ (ਪੰਨਾ ੮੯੫)**

**ਰਾਮ ਕੇ ਗੁਨ ਗਾਉ ॥**

**ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥੧॥ਰਹਾਉ॥**

ਹੇ ਭਾਈ ! ਮਾਲਕ ਦੇ ਗੁਣ ਗਾਇਆ ਕਰੋ । ਇਸ ਤਰ੍ਹਾਂ ਤੇਰਾ ਲੋਕ ਪ੍ਰਲੋਕ ਦੋਵੇਂ ਸੁਖਦਾਈ ਹੋ ਜਾਣਗੇ, ਇਸ ਲਈ ਤੂੰ ਉਸ ਅਸਚਰਜ ਪ੍ਰਮੇਸ਼ਰ ਨੂੰ ਹਮੇਸ਼ਾ ਚੇਤੇ ਰਖਿਆ ਕਰ । ਜੋ ਉਠਦਿਆਂ ਬਹਿੰਦਿਆਂ ਮਾਲਕ

ਨੂੰ ਯਾਦ ਰਖੇਂਗਾ ਤਾਂ ਤੇਰਾ ਮਨ ਨਿਰਮਲ ਹੋ ਜਾਵੇਗਾ ਤੇ ਜਨਮਾਂ ਦੀ ਮੈਲ ਉਤਰ ਜਾਏਗੀ । ਜੇ ਤੂੰ ਗੁਰਾਂ ਦਾ ਉਪਦੇਸ਼ ਸੁਣ ਕੇ ਕਮਾਵੇਂਗਾ ਤਾਂ ਹਮੇਸ਼ਾਂ ਸੁਖ ਵਿਚ ਸਮਾਵੇਂਗਾ ॥੪॥੩੦॥੪੧॥

**ਰਾਮਕਲੀ ਮਹਲਾ ੫ ॥ (ਪੰਨਾ ੮੯੬)**

**ਕਾਹੇ ਭ੍ਰਮਿ ਭ੍ਰਮਹਿ ਬਿਗਾਨੇ ॥**

**ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤ ਪਛੁਤਾਨੇ ॥੧॥ਰਹਾਉ॥**

ਹੇ ਬਿਗਾਨੇ ਮੂਰਖ ! (ਸਨਬੰਧੀਆਂ ਦੇ ਨੌਕਰ) ! ਤੂੰ ਭਰਮਾਂ ਭੁਲੇਖਿਆਂ ਵਿਚ ਕਿਉਂ ਭਟਕਦਾ ਰਹਿੰਦਾ ਹੈ । ਨਾਮ ਤੋਂ ਬਿਨਾਂ ਹੋਰ ਕੁਝ ਵੀ ਤੇਰੇ ਕੰਮ ਨਹੀਂ ਆਵੇਗਾ । ਇਹ ਮੇਰਾ ਮੇਰਾ (ਪਦਾਰਥ ਜਾਂ ਟਬਰ ਮੇਰਾ ਹੈ) ਸਮਝਣਾ ਛਡ ਦੇ ਹ ਨਹੀਂ ਤਾਂ ਬਹੁਤ ਪਛਤਾਣਾ ਪਵੇਗਾ । ਗੁਰੂ ਦੀ ਕਿਰਪਾ ਦੁਆਰਾ ਹੀ ਮਾਲਕ ਦਾ ਭਾਣਾ ਕਿਸੇ ਵਿਰਲੇ ਨੇ ਹੀ ਮਿਠਾ ਕਰਕੇ ਮੰਨਿਆ ਹੈ । ਜੋ ਪ੍ਰਾਣੀ ਮਾਲਕ ਦੇ ਗੁਣ ਗਾ ਕੇ ਤਰ ਗਏ ਹਨ, ਉਨ੍ਹਾਂ ਦੀ ਵਡਿਆਈ ਬਿਆਨ ਨਹੀਂ ਕੀਤੀ ਜਾਂਦੀ । ਜੋ ਲੋਕ ਸੰਸਾਰ ਵਿਚ ਡੁਬ ਰਹੇ ਸਨ ਉਹ ਵੀ ਸਾਧ ਸੰਗਤ ਦੀ ਬੇੜੀ ਚੜ੍ਹ ਕੇ ਤਰ ਗਏ ਹਨ ॥੪॥੩੧॥੪੨॥

**ਰਾਮਕਲੀ ਮਹਲਾ ੫ ॥ (ਪੰਨਾ ੮੯੬)**

**ਸਫਲ ਸੇਵਾ ਗੁਰ ਦੇਵਾ ॥**

**ਕੀਮਤਿ ਕਿਛੁ ਕਹਣੁ ਨ ਜਾਈ ਸਾਚੇ ਸਚੁ ਅਲਖ ਅਭੇਵਾ ॥੧॥ਰਹਾਉ॥**

ਪ੍ਰਕਾਸ਼ਕ ਗੁਰੂ ਦੀ ਸੇਵਾ ਬਹੁਤ ਹੀ ਸਫਲ ਹੁੰਦੀ ਹੈ ਤੇ ਇਸ ਨੂੰ ਬਹੁਤ ਫਲ ਲਗਦਾ ਹੈ (ਬਹੁਤ ਕੁਝ ਹਾਸਲ ਹੋ ਸਕਦਾ ਹੈ) । ਉਸ ਸਚੇ ਅਲਖ ਤੇ ਅਭੇਵ ਮਾਲਕ ਦੀ ਕੀਮਤ ਅਸੀਂ ਨਹੀਂ ਪਾ ਸਕਦੇ, ਇਹ ਸਚ ਸਮਝੋ । ਉਸ ਮਾਲਕ ਦੀ ਸੇਵਾ ਹਮੇਸ਼ਾਂ ਕਰੋ ਜੇ ਸੁਖ ਮਾਣਨਾ ਚਾਹੁੰਦਾ ਹੈਂ । ਉਸ ਮਾਲਕ ਤੋਂ ਬਗ਼ੈਰ ਦਾਸਾਂ ਦਾ ਹੋਰ ਕੋਈ ਰਖਿਆ ਕਰਨ ਵਾਲਾ ਨਹੀਂ ਹੈ । ਉਸ ਉਚੇ ਮਾਲਕ ਦਾ ਜਾਪ ਜਪੋ ਜਿਸਦਾ ਪ੍ਰਤਾਪ ਸਭ ਤੋਂ ਵੱਡਾ ਹੈ ॥੪॥੩੨॥੪੩॥

**ਰਾਮਕਲੀ ਮਹਲਾ ੫ ॥ (ਪੰਨਾ ੮੯੬)**

**ਏਕੋ ਨਾਮੁ ਧਿਆਇ ਮਨ ਮੇਰੇ ॥**

**ਕਾਰਜ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥੧॥ਰਹਾਉ॥**

ਹੇ ਮੇਰੇ ਮਨ ! ਇਕ ਪ੍ਰਮੇਸ਼ਰ ਦੇ ਨਾਮ ਦਾ ਸਿਮਰਨ ਕਰ । ਹੇ ਮੇਰੇ ਮਨ ! ਮਾਲਕ ਦੇ ਗੁਣ ਗਾਇਨ ਕਰਨ ਨਾਲ ਸਾਡੇ ਸਾਰੇ ਕੰਮ ਪੂਰਨ ਹੋ ਜਾਣਗੇ । ਹੇ ਭਾਈ ! ਉਸ ਮਾਲਕ ਦੀ ਸਦਾ ਸ਼ਰਨ ਲੈ ਜਿਸ ਦੇ ਸਾਰੇ ਜੀਵ ਬਣਾਏ ਹੋਏ ਹਨ । ਸਾਰਿਆਂ ਦੀ ਚਰਨ ਧੂੜ ਹੋ ਜਾਈਏ ਤੇ ਹੰਕਾਰ ਦੂਰ ਕਰਕੇ ਸਤ ਸੰਗਤ ਵਿਚ ਮਿਲੇ ਰਹੀਏ । ਇਕੋ ਹੀ ਸਫਲ ਕੰਮ ਹੈ ਕਿ ਰਾਤ ਦਿਨ ਨਾਮ ਦਾ ਜਾਪ ਕਰੀਏ ॥੪॥੩੩॥੪੪॥

**ਰਾਮਕਲੀ ਮਹਲਾ ੫ ॥ (ਪੰਨਾ ੮੯੬)**

**ਉਨਮੋ ਭਗਵੰਤ ਗੁਸਾਈ ॥**

**ਖਾਲਕੁ ਰਵਿ ਰਹਿਆ ਸਰਬ ਠਾਈ ॥੧॥ਰਹਾਉ॥**

ਓਅੰ ਨਮੋ ਭਗਵੰਤ ਦੁਨੀਆਂ ਦੇ ਮਾਲਕ ! ਤੈਨੂੰ ਨਮਸਕਾਰ ਹੈ । (ਐਸਾ ਹਿੰਦੂ ਆਖਦੇ ਹਨ) ਖਾਲਕ ਜੋ ਸਭ ਖਲਕਤ ਦੇ ਬਣਾਨ ਵਾਲਾ ਹੈ ਉਹ ਸਾਰਿਆਂ ਵਿਚ ਮਿਲਿਆ ਤੇ ਸਭ ਥਾਂ ਰਵਿਆ ਹੋਇਆ ਹੈ । (ਮੁਸਲਮਾਨ

ਕਹਿੰਦੇ ਹਨ) । ਉਹ ਇੰਦ੍ਰੀਆਂ ਦਾ ਈਸ਼ਰ ਦੁਨੀਆਂ ਦਾ ਮਾਲਕ ਪੂਰਨ ਮੁਕਤੀ ਦਾਤਾ ਹੈ । ਕੁਰਾਨ ਕਤੇਬ ਆਦਿ ਪੁਸਤਕਾਂ ਤੋਂ ਤੂੰ ਜਾਣਿਆ ਜਾਂਦਾ ਹੈ । ਉਸਦਾ ਨਾਮ ਵਾਸਦੇਵ ਹੈ ਸੋ ਉਹ ਸਭ ਥਾਵਾਂ ਵਿਚ ਵਸਦਾ ਹੈ । ਜਿਨ੍ਹਾਂ ਨੇ ਗੁਰਾਂ ਦੁਆਰਾ ਆਪਣੇ ਭਰਮ ਦੂਰ ਕਰ ਦਿਤੇ ਹਨ, ਉਨ੍ਹਾਂ ਵਾਸਤੇ ਅਲਾਹ ਤੇ ਪ੍ਰਮੇਸ਼ਰ ਇਕ ਹੀ ਹੈ ॥੫॥੩੪॥੪੫॥

**ਰਾਮਕਲੀ ਮਹਲਾ ੫ ॥ (ਪੰਨਾ ੮੯੭)**

**ਗੋਪਾਲ ਕੋ ਜਸੁ ਗਾਉ ਪ੍ਰਾਣੀ ॥**

**ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ ॥੧॥ਰਹਾਉ॥**

ਹੇ ਪ੍ਰਾਣੀ ! ਉਸ ਪ੍ਰਮੇਸ਼ਰ ਦੀ ਸਿਫ਼ਤ ਸਲਾਹ ਗਾਇਨ ਕਰਿਆ ਕਰ । ਜਿਸਦੀ ਕਥਾ ਅਕੱਥ ਤੇ ਸਚੀ ਹੈ ਤੇ ਜਿਸ ਮਾਲਕ ਦੀ ਜੋਤ ਸਾਰਿਆਂ ਵਿਚ ਮਿਲੀ ਹੋਈ ਹੈ । ਹਰੀ ਮਾਲਕ ਦੇ ਮਿਲਣ ਦੀ ਇਹ ਨਿਸ਼ਾਨੀ ਹੈ ਕਿ ਸੰਤਾਂ ਦੀ ਕਿਰਪਾ ਨਾਲ ਅਬਿਨਾਸ਼ੀ ਪ੍ਰਭੂ ਦਾ ਜਾਪ ਜਪਿਆ ਹੈ । ਫਿਰ ਰਸਨਾ ਨਾਲ ਉਸ ਮਾਲਕ ਦੇ ਗੁਣ ਰੋਜ਼ ਗਾਏ ਜਾਣ । ਫਿਰ ਐਸਾ ਮਨੁੱਖ ਪਰਮ ਗਤੀ ਪਾ ਲੈਂਦਾ ਹੈ ॥੪॥੩੫॥੪੬॥

**ਰਾਮਕਲੀ ਮਹਲਾ ੫ ॥ (ਪੰਨਾ ੮੯੭)**

**ਜਿਸੁ ਭੇਟਤ ਮਿਟੈ ਅਭਿਮਾਨ । ॥**

**ਪਾਰਬ੍ਰਹਮੁ ਸਭੁ ਨਦਰੀ ਆਵੈ ਕਰਿ ਕਿਰਪਾ ਪੂਰਨ ਭਗਵਾਨ ॥੧॥ਰਹਾਉ॥**

ਹੇ ਭਾਈ ! ਸੰਤਾਂ ਦੀ ਚਰਨ ਧੂੜ ਨੂੰ ਮਥੇ ਉਤੇ ਲਗਾਈਏ । ਤਾਂ ਜੋ ਉਨ੍ਹਾਂ ਨਾਲ ਮਿਲਣ ਨਾਲ ਹੰਕਾਰ ਦੂਰ ਹੋ ਜਾਵੇ । ਫਿਰ ਸਾਰੇ ਹੀ ਜਗਤ ਵਿਚ ਪ੍ਰਮੇਸ਼ਰ ਨਜ਼ਰ ਆਉਂਦਾ ਹੈ ਜੇ ਉਸ ਮਾਲਕ ਦੀ ਕਿਰਪਾ ਹੋਵੇ । ਪ੍ਰੰਤੂ ਗੁਰੂ ਨਾਲ ਪ੍ਰੀਤੀ ਕਰਨ ਨਾਲ ਪ੍ਰਮੇਸ਼ਰ ਦੇ ਗੁਣ ਗਾਏ ਜਾਂਦੇ ਹਨ । ਪ੍ਰਮੇਸ਼ਰ ਨੂੰ ਜਪ ਕੇ ਸਾਡੇ ਪੜਦੇ ਕਜੇ ਜਾਂਦੇ ਹਨ । ਉਸ ਦਾਸ ਦੇ ਪੂਰੇ ਭਾਗ ਹਨ, ਜੋ ਗੁਰੂ ਦੇ ਚਰਨਾਂ ਵਿਚ ਲਗਦਾ ਹੈ ॥੪॥੩੬॥੪੭॥

**ਰਾਮਕਲੀ ਮਹਲਾ ੫ ॥ (ਪੰਨਾ ੮੯੭)**

**ਸੋ ਘਰੁ ਸੇਵਿ ਜਿਤੁ ਉਧਰਹਿ ਮੀਤ ॥**

**ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ ਸਾਧ ਸੰਗਿ ਕਰਿ ਮਨ ਕੀ ਪ੍ਰੀਤਿ ॥੧॥ਰਹਾਉ॥**

ਹੇ ਮਿਤ੍ਰ ! ਤੂੰ ਉਸ ਘਰ ਦੀ ਸੇਵਾ ਕਰ ਜਿਸ ਨਾਲ ਤੇਰਾ ਸੰਸਾਰ ਤੋਂ ਉਧਾਰ ਹੋ ਜਾਏ । ਫਿਰ ਪ੍ਰਮੇਸ਼ਰ ਦੇ ਗੁਣ ਰਾਤ ਦਿਨ ਉਚਾਰਨ ਕਰਿਆ ਕਰ ਅਤੇ ਸੰਤਾਂ ਦੀ ਸੰਗਤ ਵਿਚ ਮਨ ਦੀ ਪ੍ਰੀਤੀ ਨੂੰ ਲਗਾ । ਇਸ ਮਾਇਆ ਦੇ ਬੰਧਨ ਵਿਚੋਂ ਨਿਕਲਣਾ ਬੜਾ ਔਖਾ ਹੈ । ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਹੀ ਪਾਰ ਉਤਾਰਾ ਹੋ ਸਕਦਾ ਹੈ । ਹੇ ਮਾਲਕ ! ਅਸਾਂ ਤੇਰੀ ਸ਼ਰਨ ਤੇ ਓਟ ਪਕੜੀ ਹੈ ਸੋ ਸਾਡੀ ਮੁਕਤੀ ਕਰੋ ॥੪॥੩੭॥੪੮॥

**ਰਾਮਕਲੀ ਮਹਲਾ ੫ ॥ (ਪੰਨਾ ੮੯੮)**

**ਜਾਨੀ ਸੰਤ ਕੀ ਮਿਤ੍ਰਾਈ ॥**

**ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ ॥੧॥ਰਹਾਉ॥**

ਅਸਾਂ ਸੰਤਾਂ ਦੀ ਮਿਤ੍ਰਤਾ ਦਾ ਫਲ ਜਾਣ ਲਿਆ ਹੈ ਕਿਉਂ ਕਿ ਸੰਤਾਂ ਦੀ ਕਿਰਪਾ ਨਾਲ ਹੀ ਇਨਸਾਨ ਨੂੰ ਹਰ

ਥਾਂ ਸੁਖ ਮਿਲਦਾ ਹੈ । ਉਹ ਪੂਰਨ ਸੰਤ ਹਨ ਤੇ ਪੂਰਬਲੇ ਭਾਗਾਂ ਕਰਕੇ ਹੀ ਐਸੇ ਸੰਤਾਂ ਦੀ ਸੰਗਤ ਮਿਲਦੀ ਹੈ । ਸੰਤਾਂ ਦੀ ਸੰਗਤ ਵਿਚ ਸਾਡੇ ਸਾਰੇ ਪਾਪ ਤੇ ਦੁਖ ਨਾਸ ਹੋ ਗਏ ਹਨ । ਫਿਰ ਉਸ ਪ੍ਰਮੇਸ਼ਰ ਦਾ ਨਾਮ ਮਿਲ ਗਿਆ ਜੋ ਸਭ ਜੀਵਾਂ ਵਿਚ ਵਸਿਆ ਹੋਇਆ ਹੈ । ਉਹ ਪ੍ਰਮੇਸ਼ਰ ਸਾਰੇ ਸੰਸਾਰ ਵਿਚ ਪੂਰਨ ਤੇ ਬਖਸਿੰਦ ਹੈ ॥੪॥੩੮॥੪੯॥

**ਰਾਮਕਲੀ ਮਹਲਾ ੫ ॥ (ਪੰਨਾ ੮੯੮)**

**ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ ॥**

**ਬਰਨ ਨ ਸਾਕਉ ਬਹੁ ਗੁਨ ਤੇਰੇ ॥੧॥ਰਹਾਉ॥**

ਹੇ ਕ੍ਰਿਪਾ ਦੇ ਖ਼ਜ਼ਾਨੇ ਤੇ ਪਿਆਰੇ ਮਾਲਕ ! ਤੇਰੇ ਵਿਚ ਬਹੁਤ ਹੀ ਗੁਣ ਹਨ, ਪਰ ਮੈਂ ਇਕ ਵੀ ਨਹੀਂ ਬਿਆਨ ਕਰ ਸਕਦਾ । ਜਦੋਂ ਮਾਲਕ ਮਨ ਵਿਚ ਵਸ ਗਿਆ ਤਾਂ ਇਹ ਜਿੰਦ, ਜੋ ਮਾਇਆ ਵਿਚ ਫਸੀ ਹੈ, ਉਸਦਾ ਮੋਹ ਰੂਪ ਜਾਲ ਕਟਿਆ ਗਿਆ ਤੇ ਦਾਸ ਨੂੰ ਮਾਲਕ ਨੇ ਆਪਣੀ ਸੇਵਾ ਵਿਚ ਲਗਾ ਲਿਆ ਹੈ । ਉਹ ਮਾਲਕ ਸੰਤਾਂ ਦੀ ਹਮੇਸ਼ਾਂ ਸਹਾਇਤਾ ਕਰਦਾ ਹੈ । ਇਸ ਲਈ ਅਸਾਂ ਮਾਲਕ ਦੇ ਚਰਨ ਕਮਲਾਂ ਦੀ ਸ਼ਰਨ ਲਈ ਹੈ ॥੪॥੩੯॥੫੦॥

**ਰਾਮਕਲੀ ਮਹਲਾ ੫ ॥ (ਪੰਨਾ ੮੯੮)**

**ਸਿਮਰਿ ਸਿਮਰਿ ਜੀਵਾ ਗੋਵਿੰਦ ॥**

**ਕਰਿ ਕਿਰਪਾ ਰਾਖਿਓ ਦਾਸੁ ਅਪਨਾ ਸਦਾ ਸਦਾ ਸਾਚਾ ਬਖਸਿੰਦ ॥੧॥ਰਹਾਉ॥**

ਹੇ ਭਾਈ ! ਮੈਂ ਤਾਂ ਪ੍ਰਮੇਸ਼ਰ ਨੂੰ ਚੇਤੇ ਕਰ ਕੇ ਹੀ (ਨਾਮ ਸਿਮਰਨ ਕਰਕੇ) ਜੀਉਂਦਾ ਹਾਂ । ਪ੍ਰਮੇਸ਼ਰ ਨੇ ਕਿਰਪਾ ਕਰਕੇ ਆਪਣੇ ਦਾਸ ਨੂੰ ਜਨਮ ਮਰਨ ਦੇ ਗੇੜ ਵਿਚੋਂ ਬਚਾ ਲਿਆ ਹੈ, ਕਿਉਂਕਿ ਉਹ ਸਚਾ ਮਾਲਕ ਸਦਾ ਹੀ ਬਖ਼ਸ਼ਣ ਵਾਲਾ ਹੈ । ਪ੍ਰਮੇਸ਼ਰ ਦਾ ਨਾਮ ਜਪਣ ਕਰਕੇ ਸਾਡੇ ਪਹਾੜ ਵਰਗੇ ਪਾਪ ਵੀ (ਸੜ) ਖ਼ਤਮ ਹੋ ਗਏ ਹਨ । ਪ੍ਰਭੂ ਦੀ ਸਮਰਥਾ ਅਸਚਰਜ ਹੈ ਤੇ ਪ੍ਰਭੂ ਦਾ ਗਿਆਨ ਸਾਡੇ ਦਿਲ ਵਿਚ ਸਮਾਇਆ ਹੈ । ਪਾਪ ਪੁੰਨ ਕਰਨਾ ਵੀ ਸਾਡੇ ਵਸ ਨਹੀਂ ਹੈ, ਅਸੀਂ ਤਾਂ ਪ੍ਰਭੂ ਦੇ ਪ੍ਰੇਮ ਵਿਚ ਮਾਲਕ ਦੇ ਗੁਣ ਗਾਂਦੇ ਹਾਂ ॥੪॥੪੦॥੫੧॥

**ਰਾਮਕਲੀ ਮਹਲਾ ੫ ॥ (ਪੰਨਾ ੮੯੯)**

**ਹਰਿ ਚਰਨ ਕਮਲ ਸਰਨਾਇ ਮਨਾ ॥**

**ਰਾਮ ਨਾਮੁ ਜਪਿ ਸੰਗਿ ਸਹਾਈ ਗੁਰਮੁਖਿ ਪਾਵਹਿ ਸਾਚੁ ਧਨਾ ॥੧॥ਰਹਾਉ॥**

ਹੇ ਮੇਰੇ ਮਨ ! ਮਾਲਕ ਪ੍ਰਭੂ ਦੇ ਪਵਿਤ੍ਰ ਚਰਨ ਕਮਲਾਂ ਦੀ ਸ਼ਰਨ ਲਵੋ । ਗੁਰੂ ਦੀ ਕਿਰਪਾ ਨਾਲ ਉਸ ਪ੍ਰਮੇਸ਼ਰ ਦਾ ਨਾਮ ਸਿਮਰਨ ਕਰ ਜਿਹੜਾ ਹਮੇਸ਼ਾਂ ਤੇਰੇ ਨਾਲ ਹੋ ਕੇ ਸਹਾਇਤਾ ਕਰਦਾ ਹੈ । ਇਸ ਤਰ੍ਹਾਂ ਗੁਰਾਂ ਦੀ ਸਿਖਿਆ ਰਾਹੀਂ ਤੂੰ ਨਾਮ ਜਪ ਕੇ ਸਚਾ ਧਨ ਪਾ ਲਵੇਂਗਾ । ਜਿਸ ਮਾਲਕ ਨੇ ਸਾਰੇ ਖਾਣ ਪੀਣ ਦੇ ਪਦਾਰਥ ਬਖ਼ਸ਼ੇ ਹਨ ਉਸਨੂੰ ਕਦੀ ਵੀ ਚੇਤੇ ਨਹੀਂ ਕਰਦਾ । ਜਦੋਂ ਪ੍ਰਮੇਸ਼ਰ ਦਿਆਲੂ ਹੋਇਆ, ਤਾਂ ਮਨ ਸੰਤਾਂ ਦੀ ਧੂੜ ਹੋ ਗਿਆ ਤੇ ਇਨਸਾਨ ਸਚੇ ਪ੍ਰਭੂ ਨਾਲ ਮਿਲ ਗਿਆ ॥੪॥੪੧॥੫੨॥

**ਰਾਮਕਲੀ ਮਹਲਾ ੫ ॥ (ਪੰਨਾ ੯੦੦)**

**ਰਾਜਾ ਰਾਮ ਕੀ ਸਰਣਾਇ ॥**

**ਨਿਰਭਉ ਭਏ ਗੋਬਿੰਦ ਗੁਨ ਗਾਵਤ ਸਾਧ ਸੰਗਿ ਦੁਖੁ ਜਾਇ ॥੧॥ਰਹਾਉ॥**

ਜਿਹੜੇ ਗੁਰਮੁਖ ਪ੍ਰਮੇਸ਼ਰ ਦੀ ਸ਼ਰਨ ਵਿਚ ਆ ਗਏ ਹਨ, ਉਹ ਪ੍ਰਮੇਸ਼ਰ ਦੇ ਗੁਣ ਗਾ ਕੇ ਜਮਾਂ ਤੋਂ (ਮੌਤ ਤੋਂ) ਨਿਡਰ ਹੋ ਗਏ ਹਨ ਅਤੇ ਸੰਤਾਂ ਦੀ ਸੰਗਤ ਕਰਕੇ ਉਨ੍ਹਾਂ ਦਾ ਸਾਰਾ ਦੁਖ ਦੂਰ ਹੋ ਗਿਆ ਹੈ। ਉਸ ਮਨੁਖ ਦੇ ਸਾਰੇ ਕੰਮ ਸੰਵਰ ਜਾਂਦੇ ਹਨ ਜੋ ਰਸਨਾ ਨਾਲ ਪ੍ਰਮੇਸ਼ਰ ਦਾ ਨਾਮ ਜਪਦਾ ਹੈ। ਅਸੀਂ ਤਾਂ ਪੂਰੇ ਗੁਰੂ ਉਤੋਂ ਕੁਰਬਾਨ ਜਾਂਦੇ ਹਾਂ ਜਿਸ ਨੇ ਜਨਮ ਮਰਨ ਦੀ ਖ਼ੁਸ਼ਾਮਦ ਦੂਰ ਕਰ ਦਿਤੀ ਹੈ। ਅਸੀਂ ਸਾਰੇ ਵਿਸ਼ੇ ਵਿਕਾਰਾਂ ਨੂੰ ਛਡ ਕੇ ਅਨੰਦ ਤੇ ਸੁਖ ਮਾਣ ਸਕਦੇ ਹਾਂ ਤੇ ਨਾਮ ਜਪ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਸਕਦੇ ਹਾਂ ॥੪॥੪੨॥੫੩॥

**ਰਾਮਕਲੀ ਮਹਲਾ ੫ ॥ (ਪੰਨਾ ੯੦੦)**

**ਐਸਾ ਸੰਮ੍ਰਥੁ ਹਰਿ ਜੀਉ ਆਪਿ ॥**

**ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ ॥੧॥ਰਹਾਉ॥**

ਹੇ ਭਾਈ ! ਉਹ ਪ੍ਰਮੇਸ਼ਰ ਆਪ ਅਜਿਹਾ ਸਮਰਥ ਹੈ ਕਿ ਉਹ ਭਗਤਾਂ ਦੇ ਜੀਆਂ ਤੋਂ ਇਕ ਨਿਮਖ ਵਾਸਤੇ (ਥੋੜਾ ਜਿਹਾ ਚਿਰ ਵੀ) ਵੀ ਭੁਲਦਾ ਨਹੀਂ ਹੈ। ਹੇ ਮੇਰੇ ਮਨ ! ਤੂੰ ਅਠੇ ਪਹਰ (੨੪ ਘੰਟੇ) ਉਸ ਮਾਲਕ ਦਾ ਜਾਪ ਕਰ। ਇਹ ਮਨੁੱਖ ਆਪਣੇ ਆਪ ਨੂੰ ਸਰੀਰ ਹੀ ਮੰਨਦਾ ਹੈ ਤੇ ਅਸਲ ਰੂਪ ਨੂੰ ਪਛਾਣਦਾ ਨਹੀਂ। ਇਸ ਨੂੰ ਵਿਕਾਰਾਂ ਨੇ (ਕਾਮ ਆਦਿਕ) ਠਗ ਲਿਆ ਹੈ। ਜਿਹੜਾ ਕੋਈ ਇਸ ਬ੍ਰਹਮ ਨੂੰ ਵਿਚਾਰ ਕੇ ਆਪਣੇ ਸਰੂਪ ਨੂੰ ਪਛਾਣਦਾ ਹੈ, ਉਹ ਪਰਮ ਗਤੀ (ਮੁਕਤੀ) ਨੂੰ ਪ੍ਰਾਪਤ ਕਰਦਾ ਹੈ ॥੪॥੪੩॥੫੪॥

**ਰਾਮਕਲੀ ਮਹਲਾ ੫ ॥ (ਪੰਨਾ ੯੦੦)**

**ਜੋ ਤਿਸੁ ਭਾਵੈ ਸੋ ਥੀਆ ॥**

**ਸਦਾ ਸਦਾ ਹਰਿ ਕੀ ਸਰਣਾਈ ਪ੍ਰਭ ਬਿਨੁ ਨਾਹੀ ਆਨ ਬੀਆ ॥੧॥ਰਹਾਉ॥**

ਹੇ ਭਾਈ ! ਇਸ ਸੰਸਾਰ ਵਿਚ ਉਹੋ ਕੁਝ ਹੁੰਦਾ ਹੈ ਹਰ ਵੇਲੇ, ਜੋ ਉਸ ਮਾਲਕ ਨੂੰ ਭਾਉਂਦਾ ਹੈ। ਇਸ ਲਈ ਜਿਹੜੇ ਗੁਰਮੁਖ ਹਨ ਉਹ ਤਾਂ ਰੋਜ਼ ਹੀ ਉਸ ਮਾਲਕ ਦੀ ਸ਼ਰਨ ਤੇ ਆਸਰੇ ਵਿਚ ਰਹਿੰਦੇ ਹਨ ਜਾਂ ਭਾਣਾ ਮੰਨਦੇ ਹਨ ਅਤੇ ਇਹ ਵੀ ਜਾਣਦੇ ਹਨ ਕਿ ਮਾਲਕ ਤੋਂ ਬਿਨਾਂ ਹੋਰ ਕੋਈ ਦੂਸਰਾ ਨਹੀਂ। ਇਹ ਮਨਮੁਖ (ਇਨਸਾਨ) ਵਿਸ਼ਿਆਂ ਵਿਚ ਮਸਤ ਹੋ ਕੇਪ੍ਰਮੇਸ਼ਰ ਨੂੰ ਭੁਲ ਗਿਆ ਹੈ ਅਤੇ ਅੰਤ ਨੂੰ ਮਾਇਆ ਅਤੇ ਮੰਦਰਾਂ ਨੂੰ ਛਡ ਕੇ ਚਲਿਆ ਜਾਂਦਾ ਹੈ। ਪਿਛਲੇ ਮਾੜੇ ਕਰਮਾਂ ਕਰਕੇ ਜਮਦੂਤਾਂ ਦੇ ਕਾਬੂ ਵਿਚ ਆ ਜਾਂਦਾ ਹੈ। ਪ੍ਰੰਤੂ ਮਾਲਕ ਨੇ ਸੰਤਾਂ ਨੂੰ ਜੈ ਜੈਕਾਰ ਬਖ਼ਸ਼ੀ ਹੈ ਤੇ ਆਪਣੀ ਕਿਰਪਾ ਦੁਆਰਾ ਦਾਸਾਂ ਨੂੰ ਗਲੇ ਲਗਾਇਆ ਹੈ ॥੪॥੪੪॥੫੫॥

**ਰਾਮਕਲੀ ਮਹਲਾ ੫ ॥ (ਪੰਨਾ ੯੦੦)**

**ਐਸਾ ਪੂਰਾ ਗੁਰਦੇਉ ਸਹਾਈ ॥**

**ਜਾ ਕਾ ਸਿਮਰਨੁ ਬਿਰਥਾ ਨ ਜਾਈ ॥੧॥ਰਹਾਉ॥**

ਹੇ ਭਾਈ ! ਅੰਦਰ ਚਾਨਣ ਕਰਨ ਵਾਲਾ ਪੂਰਾ ਗੁਰੂ ਐਸਾ ਸਹਾਈ ਹੁੰਦਾ ਹੈ ਕਿ ਉਸਦਾ ਸਿਮਰਨ ਕੀਤਾ

ਹੋਇਆ ਬਿਅਰਥ ਨਹੀਂ ਜਾਂਦਾ। ਜਦੋਂ ਸਾਡੇ ਮਨ ਅੰਦਰ ਗੁਰੂ ਦੇ ਚਰਨ ਕਮਲ ਵਸ ਜਾਂਦੇ ਹਨ ਤਾਂ ਸਾਡੇ ਸਾਰੇ ਕੰਮ ਸਵਰ ਜਾਂਦੇ ਹਨ। ਕਿਉਂਕਿ ਉਹ ਗੁਰ ਪ੍ਰਮੇਸ਼ਰ ਕਿਰਪਾ ਦਾ ਖ਼ਜ਼ਾਨਾ ਪਾਪੀਆਂ ਦੇ ਉਧਾਰਨ ਵਾਲਾ ਹੈ। ਇਸ ਲਈ ਸਾਧ ਸੰਗਤ ਦੁਆਰਾ ਪ੍ਰਮੇਸ਼ਰ ਨੂੰ ਯਾਦ ਕਰਨਾ ਚਾਹੀਦਾ ਹੈ, ਜੋ ਗੁਣਾਂ ਦਾ ਸਮੁੰਦ੍ਰ ਘਟਾਂ ਘਟਾਂ ਵਿਚ ਮਿਲਿਆ ਹੋਇਆ ਹੈ ॥੪॥੪੫॥੫੬॥

**ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੯੦੧)**

**ਗਾਵਹੁ ਰਾਮ ਕੇ ਗੁਣ ਗੀਤ ॥**

**ਨਾਮੁ ਜਪਤ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤ ॥੧॥ਰਹਾਉ॥**

ਹੇ ਭਾਈ! ਉਸ ਪ੍ਰਮੇਸ਼ਰ ਦੇ ਗੁਣ ਗਾਉ ਤੇ ਸਿਫ਼ਤ ਸਲਾਹ ਦੇ ਗੀਤ ਗਾਉ। ਹੇ ਮੇਰੇ ਮਿਤ੍ਰ! ਨਾਮ ਜਪਣ ਨਾਲ ਪਰਮ ਸੁਖ ਦੀ ਪ੍ਰਾਪਤੀ ਹੁੰਦੀ ਹੈ ਤੇ ਐਸਾ ਵਡਾ ਸੁਖ ਪਾਈਦਾ ਹੈ ਜਿਸ ਕਰਕੇ ਜੰਮਣ ਮਰਨ ਮਿਟ ਜਾਂਦਾ ਹੈ। ਪ੍ਰਮੇਸ਼ਰ ਦੇ ਗੁਣ ਗਾਵਣ ਨਾਲ ਗਿਆਨ ਦਾ ਚਾਨਣਾ ਹੁੰਦਾ ਹੈ ਤੇ ਮਨ ਪ੍ਰਭੂ ਦੇ ਚਰਨ ਕਮਲਾਂ ਵਿਚ ਟਿਕ ਜਾਂਦਾ ਹੈ। ਇਸ ਤਰ੍ਹਾਂ ਸੰਤਾਂ ਦੀ ਸੰਗਤ ਵਿਚ ਉਧਾਰ ਹੋ ਜਾਂਦਾ ਹੈ ॥੨॥੧॥੫੭॥

**ਰਾਮਕਲੀ ਮਹਲਾ ੫ ॥ (ਪੰਨਾ ੯੦੧)**

**ਗੁਰੁ ਪੂਰਾ ਮੇਰਾ ਗੁਰੁ ਪੂਰਾ ॥**

**ਰਾਮ ਨਾਮ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ ॥੧॥ਰਹਾਉ॥**

ਮੇਰਾ ਗੁਰੂ ਹਰ ਵੇਲੇ ਸਾਰੇ ਕੰਮਾਂ ਵਿਚ ਪੂਰਾ ਹੈ। ਉਸ ਗੁਰੂ ਦੀ ਕਿਰਪਾ ਨਾਲ ਅਸੀਂ ਨਾਮ ਜਪ ਕੇ ਸੁਖੀ ਹੋ ਗਏ ਹਾਂ ਅਤੇ ਸਾਡੇ ਸਾਰੇ ਦੁਖ ਦੂਰ ਹੋ ਗਏ ਹਨ ਅਤੇ ਝੂਠਾ ਸੁਭਾਅ ਵੀ ਨਾਸ ਹੋ ਗਿਆ ਹੈ। ਹੇ ਭਾਈ! ਨਾਮ ਨੂੰ ਜਪ ਕੇ ਸੁਭਾਵਕ ਹੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਕਿਉਂਕਿ ਪੂਰੇ ਗੁਰੂ ਨੇ ਸਾਰੀ ਚਿੰਤਾ ਮਿਟਾ ਦਿਤੀ ਹੈ। ਹੁਣ ਸਾਡਾ ਰਾਖਾ ਤਾਂ ਆਪ ਗੁਰੂ ਹੀ ਹੋਇਆ ਹੈ ॥੪॥੨॥੫੮॥

**ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੯੦੨)**

**ਨਰ ਨਰਹ ਨਮਸਕਾਰੰ ॥**

**ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥੧॥ਰਹਾਉ॥**

ਜਿਹੜਾ ਮਾਲਕ ਸਾਰੇ ਮਨੁਖਾਂ ਵਿਚੋਂ ਚੰਗਾ ਹੈ ਤੇ ਸਭ ਨੂੰ ਆਪਣੇ ਵਲ ਲਾਵਣ ਵਾਲਾ ਹੈ, ਉਸਨੂੰ ਸਾਡੀ ਨਮਸਕਾਰ ਹੈ। ਉਹ ਜਲਾਂ, ਥਲਾਂ, ਧਰਤੀ, ਆਕਾਸ਼ ਸਾਰੀਆਂ ਥਾਵਾਂ ਵਿਚ ਇਕ ਹੀ ਇਕ ਰੰਮਿਆ ਹੋਇਆ ਹੈ, ਹੋਰ ਦੂਜਾ ਕੋਈ ਨਹੀਂ ਹੈ। ਅਸੀਂ ਉਸ ਮਾਲਕ ਤੋਂ ਵਾਰਨੇ ਜਾਂਦੇ ਹਾਂ ਜਿਸ ਦੇ ਗੁਣ ਤੇ ਤਮਾਸ਼ੇ ਬਹੁਤ ਅਮੋਲਕ ਹਨ ॥੨॥੧॥੫੯॥

**ਰਾਮਕਲੀ ਮਹਲਾ ੫ ॥ (ਪੰਨਾ ੯੦੨)**

**ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ**

**ਛਲੇ ਕਨਿਕ ਕਾਮਿਨੀ ॥੧॥ਰਹਾਉ॥**

ਹੇ ਭਾਈ ! ਸੁੰਦਰ ਰੂਪ । ਕਈ ਤਰ੍ਹਾਂ ਦੇ ਰੰਗ ਤਮਾਸ਼ੇ ਤੇ ਸੁਗੰਧੀਆਂ ਅਤੇ ਹੋਰ ਦੁਨੀਆਂ ਦੇ ਭੋਗ, ਸੋਨਾ, ਇਸਤ੍ਰੀ ਆਦਿ ਇਹ ਸਭ ਮਾਇਆ ਦੇ ਛਲ ਹਨ ਤੇ ਸਭ ਮਨੁੱਖ ਇਹਨਾਂ ਨੂੰ ਛਡ ਕੇ ਚਲੇ ਜਾਂਦੇ ਹਨ । ਇਹ ਪਦਾਰਥ ਪ੍ਰਲੋਕ ਵਿਚ ਨਾਲ ਨਹੀਂ ਜਾਂਦੇ । ਜੋ ਮਨੁੱਖ ਸੰਤਾਂ ਦੇ ਚਰਨਾਂ ਵਿਚ ਸ਼ਰਨ ਲੈ ਕੇ ਸ਼ਰਧਾ ਨਾਲ ਸੇਵਾ ਕਰਦੇ ਹਨ, ਉਹ ਸੁਖ ਪਾਂਦੇ ਹਨ ॥੨॥੨॥੬੦॥

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਰਾਮਕਲੀ ਮਹਲਾ ੯ ਤਿਪਦੇ ॥ (ਪੰਨਾ ੯੦੨)**

**ਰੇ ਮਨ ਓਟਿ ਲੇਹੁ ਹਰਿ ਨਾਮਾ ॥**

**ਜਾ ਕੈ ਸਿਮਰਨ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥੧॥ਰਹਾਉ॥**

ਹੇ ਮਨ ! ਤੂੰ ਹਰੀ ਨਾਮ ਦੀ ਓਟ ਤੇ ਆਸਰਾ ਲੈ । ਜਿਸ ਨਾਮ ਦੇ ਸਿਮਰਨ ਨਾਲ ਖੋਟੀ ਮਤ ਦੂਰ ਹੋ ਜਾਵੇ ਅਤੇ ਪਰਮ ਪਦਵੀ (ਮੁਕਤੀ) ਦੀ ਪ੍ਰਾਪਤੀ ਹੋ ਜਾਵੇ । ਉਹ ਮਨੁਖ ਹੀ ਵਡੇ ਭਾਗਾਂ ਵਾਲਾ ਜਾਣੋ ਜੋ ਹਰੀ ਮਾਲਕ ਦੇ ਗੁਣ ਗਾਂਦਾ ਹੈ । ਸਾਨੂੰ ਮਾਲਕ ਦੀ ਸ਼ਰਨ ਲੈਣੀ ਚਾਹੀਦੀ ਹੈ, ਜੇ ਅਸੀਂ ਵੀ ਮੁਕਤੀ ਦੇ ਗਾਹਕ ਹਾਂ ॥੩॥੧॥

**ਰਾਮਕਲੀ ਮਹਲਾ ੯ ॥ (ਪੰਨਾ ੯੦੨)**

**ਸਾਧੋ ਕਉਨੁ ਜੁਗਤਿ ਅਬਿ ਕੀਜੈ ॥**

**ਜਾਤੇ ਦੁਰਮਤਿ ਸਗਲ ਬਿਨਾਸੇ ਰਾਮ ਭਗਤਿ ਮਨੁ ਭੀਜੈ ॥੧॥ਰਹਾਉ॥**

ਹੇ ਸੰਤ ਜਨੋ ! ਹੁਣ ਅਸੀਂ ਕਿਹੜੀ ਜੁਗਤੀ ਕਰੀਏ ਜਾਂ ਕੈਸਾ ਉਦਮ ਕਰੀਏ ਤਾਂ ਜੋ ਉਹ ਖੋਟੀ ਅਕਲ, ਜੋ ਵਿਸ਼ੇ ਵਿਕਾਰਾਂ ਵਿਚ ਪਿਆਰ ਕਰਨ ਵਾਲੀ ਹੈ, ਉਸ ਜੁਗਤੀ ਨਾਲ ਨਾਸ ਹੋ ਜਾਵੇ ਅਤੇ ਮਾਲਕ ਦੀ ਭਗਤੀ ਵਿਚ ਸਾਡਾ ਮਨ ਭਿੱਜ ਜਾਵੇ ਤੇ ਪ੍ਰਭੂ ਪ੍ਰੀਤੀ ਵਿਚ ਲਗੇ ਰਹੀਏ । ਜਦੋਂ ਸੰਤਾਂ ਦੀ ਕਿਰਪਾ ਹੋਈ ਤਾਂ ਇਹ ਗਲ ਸਮਝ ਆਈ ਕਿ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਜੀਵਨ ਬਤੀਤ ਕਰੀਏ । ਐਸਾ ਮਨੁੱਖ ਫਿਰ ਮਨ ਵਿਚੋਂ ਮੌਤ ਦਾ ਡਰ ਮਿਟਾ ਕੇ ਜਨਮ ਨੂੰ ਸਵਾਰ ਲੈਂਦਾ ਹੈ ॥੩॥੨॥

**ਰਾਮਕਲੀ ਮਹਲਾ ੯ ॥ (ਪੰਨਾ ੯੦੨)**

**ਪ੍ਰਾਨੀ ਨਾਰਾਇਨਿ ਸੁਧਿ ਲੇਹ ॥**

**ਛਿਨੁ ਛਿਨੁ ਅਉਧ ਘਟੈ ਨਿਸ ਬਾਸੁਰ ਬ੍ਰਿਥਾ ਜਾਤ ਹੈ ਦੇਹ ॥੧॥ਰਹਾਉ॥**

ਹੇ ਪ੍ਰਾਣੀ ! ਤੂੰ ਪ੍ਰਮੇਸ਼ਰ ਨੂੰ ਯਾਦ ਕਰਿਆ ਕਰ । ਕਿਉਂਕਿ ਪਲ ਪਲ ਵਿਚ ਰਾਤ ਦਿਨ ਤੇਰੀ ਉਮਰ ਘਟਦੀ ਜਾਂਦੀ ਹੈ । ਫਿਰ ਐਸਾ ਮਨੁਖੀ ਜਨਮ ਜੋ ਬੜਾ ਦੁਰਲੱਭ ਸੀ, ਉਹ ਵਿਅਰਥ ਜਾ ਰਿਹਾ ਹੈ । ਹੇ ਮੂਰਖ ਇਨਸਾਨ ! ਤੂੰ ਕੈਸੀ ਭੈੜੀ ਮਤ ਧਾਰਨ ਕੀਤੀ ਹੈ ਕਿ ਬੁਢਾ ਹੋ ਗਿਆ ਤੇ ਅਜੇ ਵੀ ਨਹੀਂ ਤੂੰ ਸਮਝਿਆ ਕਿ ਪ੍ਰਭੂ

ਨੂੰ ਭੁਲਾ ਦਿਤਾ ਹੈ ਤੇ ਮਾਇਆ ਵਿਚ ਮਸਤ ਰਹਿੰਦਾ ਹੈਂ । ਜਦ ਕਿ ਤੈਨੂੰ ਪ੍ਰਭੂ ਨੂੰ ਯਾਦ ਕਰਨਾ ਚਾਹੀਦਾ ਹੈ ਜੋ ਤੇਰੀ ਸਹਾਇਤਾ ਅੰਤ ਵੇਲੇ ਵੀ ਕਰਦਾ ਹੈ ॥੩॥੩॥੮੧॥

**ਰਾਮਕਲੀ ਮਹਲਾ ੧ ਅਸਟਪਦੀਆ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੯੦੩)**

**ਜੀਵਨ ਤਲਬ ਨਿਵਾਰਿ ॥**

- - - - - - - - - - - - - - - - - - - - - - - - -

**ਹੋਵੈ ਪਰਵਾਨਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ਰਹਾਉ॥**

**ਆਖੁ ਗੁਣਾ ਕਲਿ ਆਈਐ ॥**

**ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥੧॥ਰਹਾਉ॥**

ਹੇ ਭਾਈ ! ਜਿਹੜੀ ਤੇਰੀ ਬਹੁਤਾ ਜੀਵਣ ਦੀ ਇਛਿਆ ਸੀ, ਉਸ ਨੂੰ ਦੂਰ ਕਰ ! ਇਸ ਕਲਜੁਗ ਦੇ ਤਾਂ ਅਜਿਹੇ ਲਛਣ ਵਿਚਾਰ ਕਰਨ ਵਾਲੇ ਹਨ ਕਿ ਲੋਕਾਂ ਵਿਚ ਤਾਂ ਉਹ ਪਰਵਾਣ ਹੁੰਦਾ ਹੈ, ਜੋ ਜੋਰਾਵਰ ਹੁੰਦਾ ਹੈ ਤੇ ਦੁਖ ਦੇਣ ਵਾਲਾ ਹੁੰਦਾ ਹੈ । ਜਿਹੜਾ ਕੋਈ ਸਚ ਬੋਲਣ ਦੀ ਪ੍ਰਤਿਗਿਆ ਕਰਦਾ ਹੈ ਤਾਂ ਇਹ ਪ੍ਰਣ ਵੀ ਨਾਸ ਹੋ ਜਾਂਦਾ ਹੈ ਤੇ ਜੋ ਨਾਮ ਜਪਦਾ ਹੈ ਉਸਦੀ ਨਿੰਦਿਆ ਹੁੰਦੀ ਹੈ । ਜਿਸ ਮਨੁੱਖ ਨੂੰ ਸਰਦਾਰੀ ਮਿਲਦੀ ਹੈ ਉਹ ਖੁਆਰ ਹੁੰਦਾ ਹੈ ॥

ਹੇ ਭਾਈ ! ਹੁਣ ਪ੍ਰਮੇਸ਼ਰ ਦੇ ਗੁਣ ਗਾਈਏ ਕਿਉਕਿ ਕਲ ਜੁਗ ਆ ਗਿਆ ਹੈ । ਜਿਹੜਾ ਪਿਛਲੇ ਤਿੰਨਾਂ ਜੁਗਾਂ ਦਾ ਨਿਆਉਂ ਸੀ ਸਚ ਬੋਲਣ ਆਦਿ ਦਾ, ਉਹ ਦੂਰ ਹੋ ਗਿਆ ਹੈ ਤੇ ਪ੍ਰਮੇਸ਼ਰ ਆਪਣੀ ਸਿਫ਼ਤ ਸਾਲਾਹ ਵਿਚ ਲਗਾਣ ਦੀ ਕਿਰਪਾ ਕਰੇ ਤਾਂ ਜੋ ਮੁਕਤੀ ਪਾ ਸਕੀਏ।

ਜੇ ਇਜ਼ਤ ਗਵਾ ਕੇ ਪੂਜਾ ਕੀਤੀ ਵੀ ਤਾਂ ਕੀ ਖਟਿਆ; ਜਤ ਤਾਂ ਧਾਰਨ ਨਹੀਂ ਕੀਤਾ ਤੇ ਜਨੇਊ ਪਾ ਲਿਆ ਹੈ ਤਾਂ ਕੀ ਹੋਇਆ ? ਵਿਚਾਰ ਬਿਨਾਂ ਪਵਿਤ੍ਰਤਾ ਨਹੀਂ ਆਂਦੀ । ਨਾਮ ਦੀ ਵਡਿਆਈ ਕਰਨ ਤੋਂ ਬਿਨਾਂ ਹੋਰ ਕੋਈ ਦੂਜਾ ਕੰਮ ਐਨਾ ਚੰਗਾ ਨਹੀਂ । ਸੋ ਨਾਮ ਨੂੰ ਛੱਡ ਕੇ ਹੋਰਨਾਂ ਕੰਮਾਂ ਵਿਚ ਲਗ ਕੇ ਜੀਵਨ ਕਿਉਂ ਗਵਾ ਰਹੇ ਹਾਂ ? ॥੮॥੧॥

**ਰਾਮਕਲੀ ਮਹਲਾ ੧ ॥ (ਪੰਨਾ ੯੦੩)**

**ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥**

**ਘਰਿ ਘਰਿ ਮਾਗਤ ਲਾਜ ਨ ਲਾਗੈ ॥੧॥ਰਹਾਉ॥**

ਹੇ ਜੋਗੀ ! ਤੂੰ ਪ੍ਰਮੇਸ਼ਰ ਦਾ ਭਰੋਸਾ ਕਰਕੇ ਇਕ ਥਾਂ ਤੇ ਮਨ ਨੂੰ ਟਿਕਾ ਤੇ ਸੰਤੋਖ ਵਿਚ ਲਗਾ ਕੇ ਬੈਠਾ ਰਹੋ ਅਤੇ ਐਸੀ ਆਤਮਕ ਵਿਚਾਰ ਕਰ ਜਿਸ ਨਾਲ ਤੇਰੀ ਦ੍ਵੈਤ-ਭਾਵਨਾ ਦਾ ਦੁਖ ਦੂਰ ਹੋ ਜਾਵੇ । ਹੇ ਜੋਗੀ ! ਤੈਨੂੰ ਹਰ ਘਰ ਵਿਚੋਂ ਮੰਗਦਿਆਂ ਵੀ ਸ਼ਰਮ ਨਹੀਂ ਆਉਂਦੀ ? ਤੂੰ ਆਪਣੇ ਅਸਲੀ ਸਰੂਪ ਨੂੰ ਤਾਂ ਜਾਣਦਾ ਨਹੀਂ ਤੇ ਗੀਤ ਗਾਂਦਾ ਹੈ ਤੇਰੀ ਵਿਸ਼ਿਆਂ ਦੀ ਤਪਣਾ ਕਿਸ ਤਰ੍ਹਾਂ ਦੂਰ ਹੋਵੇਗੀ ? ਜੇ ਤੂੰ ਗੁਰੂ ਦੇ ਉਪਦੇਸ਼ ਵਿਚ ਪ੍ਰੇਮ ਕਰੇਂ ਤਾਂ

ਗਿਆਨ ਰੂਪ ਭਿਖਿਆ ਨੂੰ ਲੈ ਕੇ ਤਪਤ ਨੂੰ ਮਿਟਾ ਸਕਦਾ ਹੈਂ। ਹਰ ਤਰ੍ਹਾਂ ਦੇ ਮਾਇਆ ਜੰਜਾਲਾਂ ਵਿਚ ਤੂੰ ਡੁਬਦਾ ਜਾਂਦਾ ਹੈ। ਗੁਰੂ ਦੀ ਕਿਰਪਾ ਬਿਨਾਂ ਤੂੰ ਕਿਸ ਤਰ੍ਹਾਂ ਸੰਸਾਰ ਤੋਂ ਪਾਰ ਉਤਰ ਸਕਦਾ ਹੈਂ ? ਪਸ਼ੂਆਂ ਵਾਲਾ ਜੀਵਨ ਬਤੀਤ ਕਰਕੇ ਤਾਂ ਪਿਛਲਾ ਖੋਟਾ ਕਰਮ ਨਹੀਂ ਮਿਟਦਾ। ਜੋ ਸਚੇ ਗੁਰੂ ਦਾ ਉਪਦੇਸ਼ ਧਾਰਨ ਕਰਦਾ ਹੈ ਉਹ ਹੀ ਪ੍ਰਮੇਸ਼ਰ ਨਾਲ ਜੁੜਨ ਦੀ ਜੁਗਤੀ ਨੂੰ ਵਿਚਾਰਦਾ ਹੈ। ਜੋ ਜਤ, ਸਤ, ਸੰਜਮ ਵਿਚ ਰਹਿ ਕੇ ਪ੍ਰਮੇਸ਼ਰ ਨੂੰ ਚੇਤੇ ਕਰਦਾ ਹੈ, ਉਹ ਅਸਲੀ ਜੋਗੀ ਹੈ ਤੇ ਤਿੰਨਾਂ ਲੋਕਾਂ ਦਾ ਮਿਤ੍ਰ ਹੈ ॥੮॥੨॥

**ਰਾਮਕਲੀ ਮਹਲਾ ੧ ॥ (ਪੰਨਾ ੯੦੪)**

**ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥**

**ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ ॥੧॥ਰਹਾਉ॥**

ਹੇ ਪ੍ਰਾਣੀ ! ਪ੍ਰਮੇਸ਼ਰ ਦੀ ਭਗਤੀ ਤੇ ਨਾਮ ਸਿਮਰਨ ਕਰਕੇ ਹੀ ਅਸਲੀ ਸੁਖ ਪਾਈਦਾ ਹੈ। ਜਦੋਂ ਗੁਰੂ ਦੀ ਕਿਰਪਾ ਨਾਲ ਪ੍ਰਮੇਸ਼ਰ ਦਾ ਨਾਮ ਮਿਠਾ ਲਗਦਾ ਹੈ, ਤਦੋਂ ਹੀ ਪ੍ਰਭੂ ਵਿਚ ਸਮਾਈ ਹੁੰਦੀ ਹੈ। ਪ੍ਰਮੇਸ਼ਰ ਨੂੰ ਵਿਚਾਰ ਕੇ ਹੀ ਪ੍ਰਮੇਸ਼ਰ ਦਾ ਸਰੂਪ ਹੋਈਦਾ ਹੈ। ਜਦੋਂ ਅਸੀਂ ਗੁਰਾਂ ਦੀ ਸਿਖਿਆ ਵਿਚ ਜਾਗਦੇ ਹਾਂ ਤਾਂ ਖੋਟੀ ਮਤ ਦੂਰ ਹੁੰਦੀ ਹੈ ਅਤੇ ਮੁਕਤੀ ਦੀ ਰੀਤੀ ਦੀ ਸੋਝੀ ਹੁੰਦੀ ਹੈ। ਜਦ ਗੁਰੂ ਦੇ ਉਪਦੇਸ਼ ਵਿਚ ਸੇਵਕ ਦਾ ਮਨ ਲਗਦਾ ਹੈ ਤਾਂ ਉਹ ਦੂਜਾ ਭਾਵ ਮਿਟਾ ਕੇ ਏਕਤਾ ਵਿਚ ਸਮਾ ਜਾਂਦਾ ਹੈ ॥੮॥੩॥

**ਰਾਮਕਲੀ ਮਹਲਾ ੧ ॥ (ਪੰਨਾ ੯੦੪)**

**ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥**

**ਹਉਮੈ ਜਾਇ ਸਬਦਿ ਘਰੁ ਲਹੀਐ ॥੧॥ਰਹਾਉ॥**

ਹੇ ਪਾਂਡੇ ! ਤੂੰ ਝੂਠ ਕਿਉਂ ਬੋਲਦਾ ਹੈ ? ਤੂੰ ਸਿਰਫ਼ ਸੱਚੇ ਬਚਨਾਂ ਨੂੰ ਆਖਿਆ ਕਰ ! ਜੇ ਸਾਡੀ ਹਉਮੈ ਤੇ ਹੰਗਤਾ (ਮੈਂ ਮੇਰੀ) ਚਲੀ ਜਾਵੇ ਗੁਰੂ ਦੇ ਸ਼ਬਦ ਰਾਹੀਂ, ਤਾਂ ਅਸੀਂ ਪ੍ਰਮੇਸ਼ਰ ਨੂੰ ਆਪਣੇ ਹਿਰਦੇ ਵਿਚ ਹੀ ਪਾ ਲਵਾਂਗੇ। ਤੂੰ ਆਪ ਪੜ੍ਹਦਾ ਵੀ ਹੈਂ (ਸ਼ਾਸਤ੍ਰਾਂ ਨੂੰ) ਤੇ ਲੋਕਾਂ ਨੂੰ ਵੀ ਸੁਣਾਂਦਾ ਹੈ ਪਰ ਸਚ ਨੂੰ ਨਹੀਂ ਪਛਾਣਦਾ। ਸਾਰਿਆਂ ਸਾਧਨਾਂ ਨਾਲੋਂ ਗੁਰਾਂ ਦੇ ਸ਼ਬਦ ਦੀ ਵੀਚਾਰ ਉਤਮ ਹੈ ਤੇ ਹੋਰ ਕਥਾ ਕਹਾਣੀਆਂ ਨੂੰ ਮੈਂ ਨਹੀਂ ਮੰਨਦਾ। ਤੂੰ ਹੰਕਾਰ ਨੂੰ ਦੂਰ ਕਰ ਤਾਂ ਤੈਨੂੰ ਅਰਥ ਸਹਿਤ ਪ੍ਰਮੇਸ਼ਰ ਮਿਲੇਗਾ। ਕੋਈ ਵਿਰਲਾ ਹੀ ਉਸ ਮਾਲਕ ਨੂੰ ਜਾਣਦਾ ਹੈ ਜੋ ਸਾਰਿਆਂ ਵਿਚ ਮਿਲਿਆ ਹੋਇਆ ਹੈ। ਜੇ ਬਹੁਤੀ ਗਿਣਤੀ ਮਿਣਤੀ ਕਰੀਏ ਤਾਂ ਜੀਅ ਨੂੰ ਸੰਸਿਆਂ ਦਾ ਦੁਖ ਲਗਦਾ ਹੈ ਪਰ ਗੁਰੂ ਦੀ ਸ਼ਰਨ ਵਿਚ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ। ਜਿਸਨੂੰ ਗੁਰੂ ਦੀ ਕਿਰਪਾ ਨਾਲ ਨਾਮ ਦੀ ਟੇਕ ਤੇ ਆਧਾਰ ਮਿਲਿਆ ਹੈ, ਉਸਨੇ ਹੀ ਗੁਰਾਂ ਦੁਆਰੇ ਪ੍ਰਮੇਸ਼ਰ ਨੂੰ ਜਾਣਿਆ ਹੈ। ਜੋ ਮਨੁੱਖ ਗੁਰੂ ਦੇ ਹੁਕਮ ਵਿਚ ਜੀਵਨ ਬਤੀਤ ਕਰਦਾ ਹੈ, ਉਹ ਸਚੇ ਪ੍ਰਭੂ ਨਾਲ ਮਿਲ ਜਾਂਦਾ ਹੈ ॥੯॥੪॥

**ਰਾਮਕਲੀ ਮਹਲਾ ੧ ॥ (ਪੰਨਾ ੯੦੫)**

**ਗੁਰੁ ਸੇਵਿ ਮਨਾ ਹਰਿ ਜਨੁ ਸੰਗੁ ਕੀਜੈ ॥**

**ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ ॥੧॥ਰਹਾਉ॥**

ਹੇ ਮਨ ! ਗੁਰਾਂ ਦੀ ਸੇਵਾ ਤੇ ਭਗਤਾਂ ਦੀ ਸੰਗਤ ਕਰਿਆ ਕਰ ! ਇਸ ਤਰ੍ਹਾਂ ਤੈਨੂੰ ਜਮ ਜਰਨੈਲ ਤੰਗ ਨਹੀਂ ਕਰ ਸਕੇਗਾ ਅਤੇ ਮਾਇਆ ਸੂਪਨੀ ਵੀ ਡੰਗ ਨਹੀਂ ਮਾਰ ਸਕੇਗੀ। ਇਸ ਲਈ ਤੂੰ ਪ੍ਰਮੇਸ਼ਰ ਦੇ ਨਾਮ ਦਾ ਰਸ

ਪੀ । ਪਰ ਇਹ ਮਨੁੱਖ ਨਾਮ ਤੋਂ ਬਿਨਾਂ ਮਾਇਆ ਵਿਚ ਮਸਤ ਦੁਖ ਸਹੇੜਦਾ ਹੈ । ਜਦ ਅੰਦਰ ਪੰਜ ਚੋਰ ਲੁਟ ਮਚਾਈ ਹੋਏ ਹਨ, ਇਹ ਮਨੁੱਖ ਪ੍ਰਭੂ ਦਾ ਸੁਾਦ ਕਿਸ ਤਰ੍ਹਾਂ ਪਾ ਸਕਦਾ ਹੈ ? ਜਦੋਂ ਮਾਲਕ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਤਦੋਂ ਹੀ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ ॥੮॥੫॥

**ਰਾਮਕਲੀ ਮਹਲਾ ੧ ॥ (ਪੰਨਾ ੯੦੫)**

**ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ ॥**

**ਜਿਨਿ ਜਪਿਆ ਤਿਨ ਹੀ ਸੁਖੁ ਪਾਇਆ ਹਰਿ ਕੈ ਨਾਮਿ ਨ ਲਗੈ ਜਮ ਤੀਰੁ ॥੧॥ਰਹਾਉ॥**

ਹੇ ਭਾਈ ! ਮੇਰਾ ਮਾਲਕ ਐਸਾ ਡੂੰਘਾ ਤੇ ਸੰਜੀਦਾ (ਅਹਿਲ) ਹੈ ਕਿ ਜਿਸ ਜਿਸ ਨੇ ਵੀ ਜਪਿਆ ਹੈ, ਉਹ ਸੁਖ ਮਾਣਦਾ ਹੈ । ਫਿਰ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨ ਨਾਲ ਜਮਾਂ ਦਾ ਤੀਰ ਨਹੀਂ ਲਗਦਾ ਅਤੇ ਆਤਮਕ ਮੌਤ ਨਹੀਂ ਆਉਂਦੀ । ਨਾਮ ਤੋਂ ਬਿਨਾਂ ਅੰਦਰ ਚਾਨਣਾ (ਗਿਆਨ ਦਾ) ਨਹੀਂ ਹੁੰਦਾ ਜਦ ਕਿ ਗੁਰਮੁਖ ਦਰਗਾਹ ਵਿਚ ਭੀ ਆਦਰ ਪਾਂਦੇ ਹਨ । ਜਿਹੜੇ ਮਨੁੱਖ ਗੁਰੂ ਦੀ ਸੇਵਾ ਵਿਚ ਲਗ ਕੇ ਗੁਰ ਉਪਦੇਸ਼ ਦਾ ਵਿਚਾਰ ਕਰਦੇ ਹਨ । ਉਹ ਮਾਲਕ ਦਾ ਦਰਸ਼ਨ ਪ੍ਰਾਪਤ ਕਰਦੇ ਹਨ । ਗੁਰ ਉਪਦੇਸ਼ ਤੋਂ ਬਿਨਾਂ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ ਤੇ ਨਾਮ ਦਾ ਤੱਤ (ਨਿਚੋੜ) ਗੁਰਾਂ ਬਿਨਾਂ ਸਮਝ ਨਹੀਂ ਆਉਂਦਾ ॥੮॥੬॥

**ਰਾਮਕਲੀ ਮਹਲਾ ੧ ॥ (ਪੰਨਾ ੯੦੬)**

**ਤਨੁ ਧਨੁ ਦੇਖਤ ਗਰਬਿ ਗਇਆ ॥**

**ਕਨਿਕ ਕਾਮਨੀ ਸਿਉ ਹੇਤੁ ਵਧਾਇਹਿ ਕੀ ਨਾਮੁ ਵਿਸਾਰਹਿ ਭਰਮਿ ਗਇਆ ॥੧॥ਰਹਾਉ॥**

ਹੇ ਪ੍ਰਾਣੀ ! ਤੂੰ ਇਸ ਸਰੀਰ ਤੇ ਧਨ ਦੌਲਤ ਨੂੰ ਦੇਖ ਕੇ ਹੰਕਾਰ ਕਿਉਂ ਕਰਦਾ ਹੈਂ ? ਸੋਨੇ ਤੇ ਇਸਤ੍ਰੀ ਨਾਲ ਮੋਹ ਵਧਾਂਦਾ ਹੈ ਅਤੇ ਨਾਮ ਨੂੰ ਵਿਸਾਰ ਕੇ ਤੂੰ ਭਰਮਾਂ ਭੁਲੇਖਿਆ ਵਿਚ ਭਟਕਦਾ ਰਹਿੰਦਾ ਹੈ । ਹੇ ਮੂਰਖ ਇਨਸਾਨ ! ਸਾਧ ਸੰਗਤ ਕੀਤੇ ਬਿਨਾਂ ਇਸ਼ਨਾਨ ਤੇ ਸੰਜਮ ਨਹੀਂ ਸੁਝਦਾ ਤੇ ਜੀਵਨ ਵਿਅਰਥ ਜਾਂਦਾ ਹੈ । ਗੁਰਾਂ ਦੇ ਉਪਦੇਸ਼ ਬਿਨਾ ਤੂੰ ਮੁਕਤੀ ਜਾਂ ਇਜਤ ਨਹੀਂ ਪਾ ਸਕਦਾ ਤੇ ਮਾਇਆ ਦੇ ਮੋਹ ਵਿਚ ਮਸਤ ਰਹਿੰਦਾ ਹੈ । ਹੰਗਤਾ ਤੇ ਹੰਕਾਰ ਦਾ ਦੁਖ ਗੁਰੂ ਦੀ ਸਿਖਿਆ ਰਾਹੀਂ ਹੀ ਦੂਰ ਹੋ ਸਕਦਾ ਹੈ । ਉਹ ਪ੍ਰਮੇਸ਼ਰ ਭਗਤਾਂ ਨੂੰ ਬਖ਼ਸ਼ ਲੈਂਦਾ ਹੈ ਤੇ ਮੁਕਤੀ ਜਾਂ ਰਿਧੀਆਂ ਸਿਧੀਆਂ ਵਰਗੇ ਪਦਾਰਥ ਪਰਦਾਨ ਕਰਦਾ ਹੈ । ਗੁਰਮੁਖਾਂ ਨੇ ਹਉਮੈਂ ਨੂੰ ਮਾਰ ਕੇ ਨਾਮ ਪਾਇਆ ਹੈ ਤੇ ਸੁਭਾਵਕ ਹੀ ਪ੍ਰਭੂ ਦਾ ਮੇਲ ਪ੍ਰਾਪਤ ਕੀਤਾ ਹੈ ॥੧੨॥੭॥

**ਰਾਮਕਲੀ ਦਖਣੀ ਮਹਲਾ ੧ ॥ (ਪੰਨਾ ੯੦੭)**

**ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥**

**ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ ॥੧॥ਰਹਾਉ॥**

ਮੇਰਾ ਦਿਆਲੂ ਗੁਰੂ ਸਦਾ ਅਨੰਦ ਵਿਚ ਹੀ ਲੀਨ ਰਹਿੰਦਾ ਹੈ । ਰਾਤ ਦਿਨ ਉਹ ਗੁਰੂ ਇਕ ਪ੍ਰਮੇਸ਼ਰ ਦੀ ਪ੍ਰੀਤੀ ਵਿਚ ਮਗਨ ਰਹਿੰਦਾ ਹੈ ਅਤੇ ਸਚੇ ਮਾਲਕ ਨੂੰ ਵੇਖ ਕੇ ਉਸਦਾ ਮਨ ਪਤੀਜ ਗਿਆ ਹੈ । ਪਰ ਹੁਣ ਇਸ ਤਰ੍ਹਾਂ ਦਾ ਸਚਾ ਗੁਰੂ ਮਿਲਿਆ ਹੈ ਕਿ ਉਸ ਦੀ ਕਿਰਤ ਵਿਚਾਰ ਕੇ ਮੇਰਾ ਮਨ ਮੰਨ ਗਿਆ ਹੈ ਕਿ ਗੁਰੂ ਹੀ ਪ੍ਰਮੇਸ਼ਰ ਹੈ । ਗੁਰੂ ਦੀ ਮਿਤ੍ਰਤਾ ਨਾਲ ਮਾਲਕ ਦੀ ਸ਼ਰਨ ਪੈ ਕੇ ਅਸੀਂ ਸੰਸਾਰ ਦੇ ਬੰਧਨਾਂ ਤੋਂ ਛੁਟ ਗਏ ਹਾਂ ॥੧੦॥੮॥

## ਰਾਮਕਲੀ ਮਹਲਾ ੧ ॥ (ਪੰਨਾ ੯੦੭)

**ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ ॥੧॥ਰਹਾਉ॥**

ਹੇ ਸੰਤ ਜਨੋ ! ਜਿਹੜਾ ਮੁਖੀ ਗੁਰੂ ਹੈ ਉਸਨੇ ਉਪਦੇਸ਼ ਦੇ ਕੇ ਕਿਤਨੀ ਦੁਨੀਆਂ ਤਾਰੀ ਹੈ।

ਹੇ ਸੰਤ ਜਨੋ ! ਉਸ ਗੁਰੂ ਨੇ ਆਪਣੇ ਉਪਦੇਸ਼ ਤੇ ਸਿਖਿਆ ਦੁਆਰਾ ਬੇਅੰਤ (ਕਿਤਨੀ ਕੁ) ਦੁਨੀਆਂ ਦਾ ਉਧਾਰ ਕੀਤਾ ਹੈ । ਹੇ ਮਾਲਕ ! ਤਿੰਨਾਂ ਲੋਕਾਂ ਵਿਚ ਤੇਰੀ ਹੀ ਜੋਤ ਪੂਰਨ ਤੌਰ ਤੇ ਵਿਚਰ ਰਹੀ ਹੈ । ਜਿਹੜੇ ਸੰਤ ਪ੍ਰਮੇਸ਼ਰ ਨੂੰ ਜਾਣਨ ਵਾਲੇ ਹਨ ਉਨ੍ਹਾਂ ਰਾਹੀਂ ਗਿਆਨ ਦਾ ਚਾਨਣਾ ਹੁੰਦਾ ਹੈ, ਜਿਸ ਨਾਲ ਪ੍ਰਭੂ ਦੀ ਨਿਰਮਲ ਜੋਤ ਦਾ ਦਰਸ਼ਨ (ਗਿਆਨ) ਹੁੰਦਾ ਹੈ । ਜਿਨ੍ਹਾਂ ਨੇ ਮਨ ਨੂੰ ਵਸ ਕੀਤਾ ਹੈ, ਉਨ੍ਹਾਂ ਨੇ ਪ੍ਰਮੇਸ਼ਰ ਨੂੰ ਜਾਣਿਆ ਹੈ ਅਤੇ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਨ । ਜਿਹੜੇ ਗੁਰਮੁਖ ਤਿੰਨਾਂ ਗੁਣਾਂ ਨੂੰ ਮੇਟ ਕੇ ਤੁਰੀਆ ਪਦ ਨੂੰ ਪ੍ਰਾਪਤ ਕਰਦੇ ਹਨ, ਉਹ ਗੁਰ ਉਪਦੇਸ਼ ਰਾਹੀਂ ਪ੍ਰਮੇਸ਼ਰ ਨਾਲ ਸਾਂਝ ਪਾਂਦੇ ਹਨ । ਉਹ ਗੁਰਮੁਖ ਜੋਗ ਨੂੰ ਕਮਾਂਦੇ ਹਨ ਜਿਨ੍ਹਾਂ ਨੇ ਜਤ ਤੇ ਸਤ ਧਾਰਨ ਕੀਤਾ ਹੈ ਤੇ ਗੁਰ ਉਪਦੇਸ਼ ਨੂੰ ਵੀਚਾਰਿਆ ਹੈ । ਹੇ ਪ੍ਰਭੂ ! ਜਿਨ੍ਹਾਂ ਨੇ ਤੇਰੀ ਸ਼ਰਨ ਲਈ ਹੈ, ਉਨ੍ਹਾਂ ਨੂੰ ਤੂੰ ਬਖ਼ਸ਼ ਕੇ ਆਪਣੇ ਨਾਲ ਮੇਲ ਲਿਆ ਹੈ ॥੨੫॥੯॥

## ਰਾਮਕਲੀ ਮਹਲਾ ੩ ਅਸਟਪਦੀਆ ॥ (ਪੰਨਾ ੯੦੮)

**ੴ ਸਤਿਗੁਰ ਪ੍ਰਸਾਦਿ ॥**

**ਐਸੀ ਕਿੰਗੁਰੀ ਵਜਾਇ ਜੋਗੀ ॥**

**ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ ॥੧॥ਰਹਾਉ॥**

ਹੇ ਜੋਗੀ ! ਮੌਤ ਨੂੰ ਨਿਸਚੇ ਰੂਪ ਭਭੂਤੀ ਮਲ ਕੇ ਹੀ ਤਿੰਨੇ ਲੋਕ ਜਿਤੇ ਜਾਂਦੇ ਹਨ । ਤੂੰ ਪ੍ਰਮੇਸ਼ਰ ਦਾ ਵੀਚਾਰ ਕਰਿਆ ਕਰ ਤੇ ਐਸੀ ਕਿੰਗੁਰੀ ਵਜਾ, ਜਿਸ ਦੇ ਵਜਾਉਣ ਨਾਲ ਲਗਾਤਾਰ ਪ੍ਰਮੇਸ਼ਰ ਪ੍ਰਗਟ ਹੋਵੇ ਅਤੇ ਉਸ ਮਾਲਕ ਨਾਲ ਪ੍ਰੀਤੀ ਲਗ ਜਾਵੇ । ਹੇ ਜੋਗੀ ! ਤੂੰ ਸਚ ਬੋਲਣਾ, ਸੰਤੋਖ ਧਾਰਨ ਕਰਨਾ ਤੇ ਅੰਮ੍ਰਿਤ ਰੂਪ ਨਾਮ ਜਪਣਾ, ਐਸੀ ਭਗਤੀ ਕਰ ਕੇ ਧਿਆਨ ਦਾ ਡੰਡਾ ਬਣਾ ਫਿਰ ਚੰਗੀ ਪ੍ਰੀਤੀ ਦੀ ਸਿੰਙੀ ਵਜਾ । ਜੇ ਤੂੰ ਗੁਰਮੁਖ ਹੋਵੇਗਾ ਤਾਂ ਤੇਰੀ ਤਾਰ ਵਜੇਗੀ ਤੇ ਤੇਰੀ ਤ੍ਰਿਸ਼ਨਾ ਦਾ ਨਾਸ ਹੋਵੇਗਾ । ਫਿਰ ਪ੍ਰਮੇਸ਼ਰ ਦੇ ਹੁਕਮ ਨੂੰ ਸਮਝ ਕੇ ਪ੍ਰਭੂ ਪ੍ਰੇਮ ਵਿਚ ਬ੍ਰਿਤੀ ਲਗਾ ਤਾਂ ਪੂਰਾ ਜੋਗੀ ਬਣ ਸਕਦਾ ਹੈਂ । ਤਦ ਘਰ ਵਿਚ ਰਹਿ ਕੇ ਹੀ ਨਾਮ ਦੀ ਪ੍ਰਾਪਤੀ ਹੋਵੇਗੀ ਤੇ ਗੁਰਾਂ ਦੀ ਕਿਰਪਾ ਨਾਲ ਮਾਲਕ ਨੂੰ ਵੀ ਲਭ ਲਵੇਂਗਾ । ਹੇ ਜੋਗੀ ! ਐਸਾ ਜੋਗ ਕਮਾ ਕੇ, ਤੂੰ ਪ੍ਰਮੇਸ਼ਰ ਨਾਲ ਇਕ ਮਿਕ ਹੋ ਸਕਦਾ ਹੈਂ ॥੧੨॥੧॥

## ਰਾਮਕਲੀ ਮਹਲਾ ੩ ॥ (ਪੰਨਾ ੯੦੯)

**ਸੰਤਹੁ ਗੁਰਮੁਖਿ ਦੇਇ ਵਡਿਆਈ ॥੧॥ਰਹਾਉ॥**

ਹੇ ਸੰਤ ਜਨੋ ! ਗੁਰਮੁਖ ਬਣਨ ਨਾਲ ਜਾਂ ਗੁਰੂ ਦੀ ਸਿਖਿਆ ਧਾਰਨ ਕਰਨ ਨਾਲ, ਪ੍ਰਮੇਸ਼ਰ ਜੀਵਾਂ ਨੂੰ ਵਡਿਆਈ ਤੇ ਸੋਭਾ ਬਖਸ਼ਸ਼ ਕਰਦਾ ਹੈ । ਜਿਨ੍ਹਾਂ ਨੇ ਹੰਕਾਰ ਛੱਡ ਕੇ ਨਾਮ ਵਿਚ ਬ੍ਰਿਤੀ ਲਗਾਈ ਹੈ ਉਨ੍ਹਾਂ ਨੇ ਗੁਰ ਉਪਦੇਸ਼ ਨੂੰ ਕਮਾ ਕੇ ਆਪਣੀ ਤ੍ਰਿਸ਼ਨਾ ਸਾੜ ਦਿੱਤੀ ਹੈ । ਉਸ ਪ੍ਰਮੇਸ਼ਰ ਨੂੰ ਹਮੇਸ਼ਾਂ ਨੇੜੇ ਹੀ ਸਮਝੋ ਤੇ ਦੂਰ ਨ ਵੇਖੋ । ਉਹ ਸਚਾ ਪ੍ਰਮੇਸ਼ਰ ਤਾਂ ਦਿਲਾਂ ਦੇ ਅੰਦਰ ਹੀ ਮਿਲਿਆ ਹੋਇਆ ਹੈ । ਪਰ ਸਚੇ ਨਾਮ ਨਾਲ ਪ੍ਰੀਤੀ ਲਗਾਣ

ਨਾਲ ਹੀ ਇਹ ਜਾਣਿਆ ਜਾਂਦਾ ਹੈ। ਪ੍ਰੰਤੂ ਅਮੋਲਕ ਨਾਮ ਸਤ ਸੰਗਤ ਵਿਚ ਵਡੇ ਭਾਗਾਂ ਕਰਕੇ ਪਾਇਆ ਜਾਂਦਾ ਹੈ। ਜਿੰਨ੍ਹਾਂ ਦੀ ਗੁਰੂ ਦੀ ਕਿਰਪਾ ਨਾਲ ਤਿੰਨਾਂ ਗੁਣਾਂ ਦੀ ਤ੍ਰਿਕੁਟੀ ਜਾਂ ਮਥੇ ਦੀ ਗੰਢ ਖੁਲੀ ਹੈ ਉਨ੍ਹਾਂ ਨੇ ਚੌਥੇ ਪਦ ਵਿਚ ਪ੍ਰਭੂ ਪ੍ਰੀਤੀ ਪਾਈ ਹੈ। ਸੋ ਸਾਨੂੰ ਆਪਣੇ ਗੁਰੂ ਦੀ ਸਦਾ ਹੀ ਸਲਾਹੁਣਾ ਕਰਨੀ ਚਾਹੀਦੀ ਹੈ ਜਿਸ ਨੇ ਸਚੀ ਸਮਝ ਬਖ਼ਸ਼ੀ ਹੈ। ਫਿਰ ਪ੍ਰਮੇਸ਼ਰ ਦੇ ਨਾਮ ਕਰਕੇ ਹੀ ਮੁਕਤੀ ਤੇ ਇਜ਼ਤ ਪਾਈਦਾ ਹੈ ॥੨੭॥੨॥

**ਰਾਮਕਲੀ ਮਹਲਾ ੩ ॥ (ਪੰਨਾ ੯੧੦)**

**ਸੰਤਹੁ ਗੁਰਮੁਖਿ ਪੂਰਾ ਪਾਈ ॥**

**ਨਾਮੋ ਪੂਜ ਕਰਾਈ ॥੧॥ਰਹਾਉ॥**

ਹੇ ਸੰਤ ਜਨੋ ! ਗੁਰੂ ਦੀ ਕਿਰਪਾ ਨਾਲ ਪੂਰਾ ਪ੍ਰਮੇਸ਼ਰ ਪਾਈਦਾ ਹੈ। ਅਸੀਂ ਨਾਮ ਨੂੰ ਜਪਦੇ ਹਾਂ, ਤੇ ਇਹੋ ਹੀ ਪੂਜਾ ਮੇਰੇ ਪਾਸੋਂ ਗੁਰੂ ਨੇ ਕਰਾਈ ਹੈ। ਹਰੀ ਤੋਂ ਬਿਨਾਂ ਸੰਸਾਰ ਵਿਚ ਸਭ ਕੁਝ ਮੈਲਾ ਹੈ ਸੋ ਅਸੀਂ ਕਿਸ ਤਰ੍ਹਾਂ ਦੀ ਪੂਜਾ ਚੜ੍ਹਾਈਏ ? ਪੂਜਾ ਤਾਂ ਸਾਰੇ ਲੋਕ ਹੀ ਕਰਦੇ ਹਨ ਪਰ ਮਨਮੁਖ ਦੀ ਪੂਜਾ ਕਬੂਲ ਨਹੀਂ ਹੁੰਦੀ। ਜਦੋਂ ਗੁਰੂ ਉਪਦੇਸ਼ ਨਾਲ ਜੀਵਤ ਭਾਵ ਤੋਂ ਮਰੀਦਾ ਹੈ, ਤਾਂ ਮਨ ਨਿਰਮਲ ਹੋ ਜਾਂਦਾ ਹੈ ਤੇ ਐਸੀ ਪੂਜਾ ਪ੍ਰਭੂ ਨੇ ਥਾਂ ਪਾਈ ਹੈ। ਜੋ ਗੁਰਮੁਖ ਆਪਣਾ ਆਪ ਪਛਾਣਦਾ ਹੈ ਉਹ ਪ੍ਰਭੂ ਪ੍ਰੀਤੀ ਵਿਚ ਲਗਦਾ ਹੈ। ਜੋ ਗੁਰ ਉਪਦੇਸ਼ ਨੂੰ ਸੁਣ ਕੇ ਸਤ ਸੰਗਤ ਕਰਦੇ ਹਨ ਤੇ ਹੰਕਾਰ ਨੂੰ ਗੁਆ ਕੇ ਪ੍ਰਮੇਸ਼ਰ ਦੇ ਗੁਣ ਗਾਂਦੇ ਹਨ, ਉਹ ਸਚੇ ਨਾਮ ਵਿਚ ਪ੍ਰੀਤੀ ਲਗਾਂਦੇ ਹਨ। ਉਹ ਮਾਲਕ ਆਪ ਹੀ ਸਾਰਿਆਂ ਵਿਚ ਸਤ ਸਰੂਪ ਹੋ ਕੇ ਵਰਤਦਾ ਹੈ ਤੇ ਇਹ ਹੀ ਨਾਮ ਦੀ ਵਡਿਆਈ ਹੈ ॥੨੧॥੩॥

**ਰਾਮਕਲੀ ਮਹਲਾ ੩ ॥ (ਪੰਨਾ ੯੧੧)**

**ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥**

**ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ ॥੧॥ਰਹਾਉ॥**

ਹੇ ਸੰਤ ਜਨੋ ! ਗੁਰੂ ਦੀ ਕਿਰਪਾ ਨਾਲ ਤੇ ਗੁਰੂ ਦੀ ਸਿਖਿਆ ਧਾਰਨ ਕਰਨ ਨਾਲ ਨਾਮ ਹੀ ਮਨੁੱਖ ਨੂੰ ਤਾਰ ਸਕਦਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਗੁਰਾਂ ਦੁਆਰੇ ਸਚਾ ਨਾਮ ਵਸਿਆ ਹੈ, ਉਨ੍ਹਾਂ ਦੀ ਮਤ (ਅਕਲ) ਪ੍ਰਮੇਸ਼ਰ ਨੇ ਆਪ ਸਵਾਰ ਦਿਤੀ ਹੈ। ਹੰਕਾਰੀ ਲੋਕ ਬਹੁਤੇ ਭੇਖ ਕਰਦੇ ਹਨ ਤੇ ਮਨੁਖਾ ਜਨਮ ਅਜਾਂਈ ਗੁਆ ਕੇ ਜਾਂਦੇ ਹਨ। ਜਦ ਕਿ ਕਈ ਰਾਤ ਦਿਨ ਭਗਤੀ ਕਰਦੇ ਹਨ ਅਤੇ ਪ੍ਰਭੂ ਦੇ ਨਾਮ ਦੀ ਪ੍ਰੀਤੀ ਹਿਰਦੇ ਵਿਚ ਧਾਰਦੇ ਹਨ। ਮਾਇਆ ਦਾ ਮੋਹ ਗੁਰਾਂ ਦੇ ਉਪਦੇਸ਼ ਨਾਲ ਦੂਰ ਕਰਕੇ ਕਈ ਗਿਆਨ ਦੇ ਵੀਚਾਰ ਵਾਲੇ ਹੋਏ ਹਨ। ਜਿਹੜੇ ਗੁਰ ਸ਼ਬਦ ਵਿਚ ਲਗੇ ਹਨ ਉਹ ਤਰ ਗਏ ਹਨ। ਜੋ ਨਾਮ ਨੂੰ ਨਹੀਂ ਜਪਦੇ ਉਹ ਆਤਮਕ ਮੌਤ ਮਰ ਜਾਂਦੇ ਹਨ ਜਦ ਕਿ ਭਗਤ ਹਮੇਸ਼ਾਂ ਜੀਂਵਦੇ ਹਨ ॥੩੦॥੪॥

**ਰਾਮਕਲੀ ਮਹਲਾ ੩ ॥ (ਪੰਨਾ ੯੧੧)**

**ਸੰਤਹੁ ਗੁਰਮੁਖਿ ਮੁਕਤਿ ਗਤਿ ਪਾਈ ॥**

**ਏਕੁ ਨਾਮੁ ਵਸਿਆ ਘਟ ਅੰਤਰਿ ਪੂਰੇ ਕੀ ਵਡਿਆਈ ॥੧॥ਰਹਾਉ॥**

ਹੇ ਸੰਤ ਜਨੋ ! ਗੁਰਮੁਖਾਂ ਨੇ (ਗੁਰ ਉਪਦੇਸ਼ ਰਾਹੀਂ) ਮੁਕਤੀ ਦੀ ਰੀਤੀ ਨੂੰ ਲੱਭ ਲਿਆ ਹੈ। ਫਿਰ ਪੂਰੇ

ਗੁਰੂ ਦੀ ਇਹ ਵਡਿਆਈ ਹੈ ਕਿ ਉਨ੍ਹਾਂ ਦੇ ਹਿਰਦੇ ਵਿਚ ਇਕ ਨਾਮ ਹੀ ਵਸ ਜਾਂਦਾ ਹੈ (ਗੁਰੂ ਦੀ ਕਿਰਪਾ ਦੁਆਰਾ) । ਜੋ ਕੁਝ ਉਸ ਮਾਲਕ ਨੂੰ ਮੰਨਜ਼ੂਰ ਹੈ ਉਹ ਹੀ ਕਰਦਾ ਹੈ ਤੇ ਸਾਡੇ ਵਸ ਕੁਝ ਨਹੀਂ । ਉਸ ਮਾਲਕ ਦੀ ਸੇਵਾ ਕਰਕੇ ਹੀ ਅਸੀਂ ਸੁਖ ਪਾਂਦੇ ਹਾਂ । ਜਿਨ੍ਹਾਂ ਨੂੰ ਗੁਰੂ ਨੇ ਸੋਝੀ ਬਖ਼ਸ਼ੀ ਹੈ ਉਹ ਨਾਮ ਦਾ ਰਸ ਚਖ ਕੇ ਸਦਾ ਉਸ ਮਾਲਕ ਦੀ ਸਿਫ਼ਤ ਸਾਲਾਹ ਵਿਚ ਲਗਦੇ ਹਨ । ਉਹ ਮਾਲਕ ਸਭ ਜੀਵਾਂ ਵਿਚ ਮਿਲਿਆ ਹੋਇਆ ਹੈ ਸੋ ਉਹ ਅਸਚਰਜ ਰੂਪ ਪ੍ਰਮੇਸ਼ਰ ਸਭ ਕੁਝ ਵੇਖਦਾ ਤੇ ਸੁਣਦਾ ਹੈ ॥੨੧॥੫॥

**ਰਾਮਕਲੀ ਮਹਲਾ ੫ ਅਸਟਪਦੀਆ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੧੩)**

**ਤੇਰਾ ਭਰੋਸਾ ਪਿਆਰੇ ॥**

**ਆਨ ਨ ਜਾਨਾ ਵੇਸਾ ॥੧॥ਰਹਾਉ॥**

ਹੇ ਪਿਆਰੇ ਮਾਲਕ ! ਮੈਨੂੰ ਤਾਂ ਇਕ ਤੇਰਾ ਹੀ ਭਰੋਸਾ ਤੇ ਆਸਰਾ ਹੈ । ਮੈਂ ਹੋਰ ਕੋਈ ਦੂਸਰਾ ਭੇਖ ਧਾਰਨਾ ਨਹੀਂ ਜਾਣਦਾ । ਕੋਈ ਤਾਂ ਘਰ ਛਡ ਕੇ ਜੰਗਲਾਂ ਵਿਚ ਭੌਂਦੇ ਹਨ, ਕੋਈ ਚੁਪ ਸਾਧ ਕੇ ਜੋਗੀ ਕਹਾਂਵਦੇ ਹਨ ਤੇ ਕੋਈ ਨਿਰਾਲੇ ਭਗਤ ਹਨ ਪ੍ਰੰਤੂ ਮੈਂ ਗਰੀਬ ਨੇ ਤਾਂ ਮਾਲਕ ਦੀ ਓਟ ਲਈ ਹੈ । ਕਿਸੇ ਨੇ ਘੁੰਘਰੂ ਬੰਨ੍ਹ ਕੇ ਨਿਰਤਕਾਰੀ ਕੀਤੀ, ਜਾਂ ਤਿਲਕ ਲਗਾਇਆ, ਪਰ ਮੈਂ ਤਾਂ ਮਾਲਕ ਨੂੰ ਹੀ ਅਰਾਧਿਆ ਹੈ । ਪਰ ਬਿਨਾਂ ਪ੍ਰਮੇਸ਼ਰ ਦੇ ਨਾਮ ਤੋਂ ਇਸ ਮਨ ਨੂੰ ਗਿਆਨ ਨਹੀਂ ਹੁੰਦਾ । ਜਿਨ੍ਹਾਂ ਨੇ ਗੁਰੂ ਦੀ ਕਿਰਪਾ ਦੁਆਰਾ ਸਾਧ ਸੰਗਤ ਪਾਈ ਹੈ ਉਨ੍ਹਾਂ ਦੀ ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ ਤੇ ਮਨ ਸ਼ਾਂਤ ਤੇ ਅਨੰਦਮਈ ਹੋ ਗਿਆ ਹੈ ॥੮॥੧॥

**ਰਾਮਕਲੀ ਮਹਲਾ ੫ ॥ (ਪੰਨਾ ੯੧੩)**

**ਰਾਖਨ ਹਾਰੁ ਸਮਾਰਿ ਜਨਾ ॥**

**ਸਗਲੇ ਛੋਡਿ ਬੀਚਾਰ ਮਨਾ ॥੧॥ਰਹਾਉ॥**

ਹੇ ਮੇਰੇ ਮਨ ! ਹੋਰਨਾਂ ਸਾਰੇ ਵਿਚਾਰਾਂ ਨੂੰ ਛਡ ਦੇਹ । ਹੇ ਭਾਈ ! ਤੂੰ ਉਸ ਮਾਲਕ ਨੂੰ (ਦਾ ਨਾਮ) ਸੰਭਾਲ ਜੋ ਤੇਰੀ ਰਖਿਆ ਕਰੇਗਾ । ਜਿਸ ਮਾਲਕ ਨੇ ਐਨੀਆਂ ਬਖ਼ਸ਼ਸ਼ਾਂ ਤੇ ਪਦਾਰਥ ਦਿਤੇ ਹਨ, ਫਿਰ ਛਤੀਹ ਪ੍ਰਕਾਰ ਦੇ ਭੋਜਨ ਦਿਤੇ ਹਨ, ਇਹ ਅਮੋਲਕ ਸਰੀਰ ਬਖ਼ਸ਼ਿਆ ਹੈ, ਉਸ ਮਾਲਕ ਦੇ ਚਰਨ ਕਮਲਾਂ ਨੂੰ ਪੂਜਿਆ ਕਰ । ਪਰ ਹੁਣ ਵਡੇ ਭਾਗਾਂ ਕਰਕੇ ਗੁਰੂ ਜਹਾਜ਼ ਮਿਲ ਗਿਆ ਹੈ, ਜਿਸ ਦੀ ਸੰਗਤ ਕਰਕੇ ਮੈਂ ਦਾਸ ਪੱਥਰ ਵਰਗਾ ਵੀ ਤਰ ਗਿਆ ਹਾਂ ॥੮॥੨॥

**ਰਾਮਕਲੀ ਮਹਲਾ ੫ ॥ (ਪੰਨਾ ੯੧੪)**

**ਰਚਨਾ ਸਾਚੁ ਬਨੀ ॥**

**ਸਭ ਕਾ ਏਕੁ ਧਨੀ ॥੧॥ਰਹਾਉ॥**

ਇਹ ਸੰਸਾਰ ਦੀ ਜਿਤਨੀ ਵੀ ਰਚਨਾ (ਪੈਦਾਇਸ਼) ਹੈ ਉਹ ਸਾਰੀ ਸਚੇ ਮਾਲਕ ਦੀ ਹੀ ਬਣਾਈ ਹੋਈ ਹੈ ਤੇ ਸਚੀ ਹੈ ਕਿਉਂਕਿ ਸਾਰਿਆਂ ਦਾ ਮਾਲਕ ਵੀ ਇਕ ਹੀ ਸਚਾ ਹੈ । ਕਈ ਲੋਕ ਰਸਨਾ ਦੇ ਸੁਆਦਾਂ ਵਿਚ ਜਾਂ ਇਸਤ੍ਰੀ ਦੇ ਪਿਆਰ ਵਿਚ ਲਗੇ ਹਨ ਪਰ ਸੰਤ ਤਾਂ ਕੇਵਲ ਪ੍ਰਮੇਸ਼ਰ ਦੇ ਨਾਮ ਵਿਚ ਰਚੇ ਰਹਿੰਦੇ ਹਨ । ਕਈ ਲੋਕ

ਜੋਗ, ਤਪ, ਪੂਜਾ ਜਾਂ ਰੋਗ ਸੋਗ ਵਿਚ ਉਮਰ ਬਿਤਾਂਦੇ ਹਨ ਪਰ ਸੰਤ ਤਾਂ ਪ੍ਰਭੂ ਦੇ ਕੀਰਤਨ ਵਿਚ ਜੀਵਨ ਬਤੀਤ ਕਰਦੇ ਹਨ। ਜਿਸ ਕੰਮ ਵਿਚ ਜੀਵ ਨੂੰ ਪ੍ਰਮੇਸ਼ਰ ਨੇ ਲਾਇਆ ਹੈ ਉਹ ਉਸੇ ਕੰਮ ਵਿਚ ਲਗਾ ਹੈ। ਪਰ ਜਿਸ ਉਤੇ ਪ੍ਰਭੂ ਦੀ ਕਿਰਪਾ ਹੋ ਜਾਵੇ ਉਸਨੂੰ ਨਾਮ ਦੀ ਦਾਤ ਬਖ਼ਸ਼ਦਾ ਹੈ ॥੮॥੩॥

**ਰਾਮਕਲੀ ਮਹਲਾ ੫ ॥ (ਪੰਨਾ ੯੧੪)**

**ਐਸੇ ਰਾਖਨਹਾਰ ਦਇਆਲ ॥**

**ਜਤ ਕਤ ਦੇਖਉ ਤੁਮ ਪ੍ਰਤਿਪਾਲ ॥੧॥ਰਹਾਉ॥**

ਹੇ ਭਾਈ! ਅਜਿਹਾ ਦਿਆਲੂ ਪ੍ਰਮੇਸ਼ਰ ਸਾਡੀ ਰਖਿਆ ਕਰਨ ਵਾਲਾ ਹੈ। ਹੇ ਮਾਲਕ! ਜਿਥੇ ਕਿਥੇ ਵੀ ਮੈਂ ਵੇਖਦਾ ਹਾਂ ਉਥੇ ਤੂੰ ਹੀ ਪਾਲਣ ਵਾਲਾ ਹੈਂ। ਹਰੀ ਦੇ ਦਾਸ ਦਾ ਪਿਆਰ ਤਾਂ ਨਾਮ ਨਾਲ ਐਸਾ ਹੈ ਜੈਸਾ ਲੋਭੀ ਦਾ ਧਨ ਨਾਲ ਜਾਂ ਇਸਤ੍ਰੀ ਦਾ ਪਤੀ ਨਾਲ ਜਾਂ ਪਿਆਸੇ ਦਾ ਪਾਣੀ ਨਾਲ। ਸੋ ਮਾਲਕ ਵੀ ਆਪਣੇ ਦਾਸਾਂ ਨੂੰ ਗਲ ਨਾਲ ਲਗਾ ਕੇ ਰਖਦਾ ਹੈ। ਪਾਪ ਵੀ ਸੰਤਾਂ ਦੀ ਸੰਗਤ ਕਰਕੇ ਨਾਸ ਹੋ ਜਾਂਦੇ ਹਨ। ਜਿਵੇਂ ਚਕਵੀ ਨੂੰ ਸੂਰਜ ਦੀ ਆਸਾ, ਪਪੀਹੇ ਨੂੰ ਸ੍ਵਾਂਤੀ ਬੂੰਦ ਦੀ ਤੇਹ, ਇਸੇ ਤਰ੍ਹਾਂ ਭਗਤਾਂ ਨੂੰ ਹਰੀ ਨਾਮ ਦੀ ਪਿਆਸ ਹੈ। ਸੋ ਗੁਰੂ ਕਿਰਪਾ ਨਾਲ ਸੰਸਾਰ ਦੇ ਬੰਧਨਾਂ ਤੋਂ ਛੁਟ ਜਾਈਦਾ ਹੈ। ਇਸ ਤਰ੍ਹਾਂ ਉਹ ਮਾਲਕ ਹੀ ਸਾਰਿਆ ਵਿਚ ਵੇਖਿਆ ਹੈ ॥੮॥੪॥

**ਰਾਮਕਲੀ ਮਹਲਾ ੫ ॥ (ਪੰਨਾ ੯੧੫)**

**ਇਹੁ ਮਨੁ ਹਰਿ ਕੈ ਨਾਮਿ ਉਧਾਰਨਾ ॥੧॥ਰਹਾਉ॥**

ਹੇ ਮਾਲਕ! ਇਸ ਮਨ ਦੀ ਗਤੀ ਤੇ ਤਰਨਾ ਤੇਰੇ ਨਾਮ ਸਿਮਰਨ ਕਰਕੇ ਹੀ ਹੁੰਦਾ ਹੈ। ਕਾਮ ਕ੍ਰੋਧ ਆਦਿ ਵਿਕਾਰ ਸੰਤਾਂ ਦੀ ਸੰਗਤ ਕਰਕੇ ਨਾਸ ਹੁੰਦੇ ਹਨ। ਪਰ ਪ੍ਰਮੇਸ਼ਰ ਦਾ ਨਾਮ ਜਪਣ ਨਾਲ ਮਨ ਨਿਰਮਲ ਹੋ ਜਾਂਦਾ ਹੈ। ਸੋ ਅਸੀਂ ਕ੍ਰੋੜਾਂ ਵਾਰੀ ਮਾਲਕ ਦੇ ਸੰਤਾਂ ਤੋਂ ਕੁਰਬਾਨ ਜਾਂਦੇ ਹਾਂ ॥੮॥੫॥

**ਰਾਮਕਲੀ ਮਹਲਾ ੫ ਅਸਟਪਦੀ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੧੫)**

**ਮੇਰਾ ਗੁਰੁ ਪਰਮੇਸਰੁ ਸੁਖਦਾਈ ॥**

**ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ ॥੧॥ਰਹਾਉ॥**

ਮੇਰਾ ਗੁਰੂ ਜੋ ਪ੍ਰਮੇਸ਼ਰ ਦਾ ਹੀ ਸਰੂਪ ਹੈ, ਬੜਾ ਸੁਖਦਾਈ ਹੈ। ਕਿਉਂਕਿ ਗੁਰੂ ਹੀ ਪ੍ਰਭੂ ਦਾ ਨਾਮ ਦ੍ਰਿੜ ਕਰਾਂਦਾ ਹੈ, ਜੋ ਨਾਮ ਅੰਤ ਵੇਲੇ ਸਾਡੀ ਸਹਾਇਤਾ ਕਰਦਾ ਹੈ। ਉਹ ਮਾਲਕ ਸਭ ਕਾਰਨਾਂ ਦੇ ਕਰਨ ਵਾਲਾ ਹੈ ਸੋ ਅਸੀਂ ਉਸ ਦੀ ਸ਼ਰਨ ਪੈਂਦੇ ਹਾਂ। ਗੁਰ ਉਪਦੇਸ਼ ਕਰਕੇ ਸਾਡੀ ਪ੍ਰੀਤੀ ਸਚੇ ਮਾਲਕ ਨਾਲ ਬਣ ਆਈ ਹੈ। ਜਦੋਂ ਸੰਤਾਂ ਦੀ ਸੰਗਤ ਵਿਚ ਮਾਲਕ ਦੇ ਗੁਣ ਗਾਏ ਤਾਂ ਪ੍ਰਭੂ ਦਾ ਮੇਲ ਹੋਇਆ। ਵਡੇ ਭਾਗਾਂ ਕਰਕੇ ਨਾਮ ਦਾ ਖ਼ਜ਼ਾਨਾ ਪ੍ਰਾਪਤ ਹੁੰਦਾ ਹੈ। ਸਚ ਤੇ ਧਰਮ ਦਾ ਬੇੜਾ ਤਿਆਰ ਕਰਕੇ ਸੰਸਾਰ ਤੋਂ ਪਾਰ ਹੋ ਗਏ ਹਾਂ। ਭਗਤਾਂ ਨੂੰ ਭਗਤੀ ਦਾ ਦਾਨ ਦਿਤਾ ਹੈ, ਜਿਸ ਕਰਕੇ ਉਹ ਸੁਖ ਮਾਣਦੇ ਹਨ ॥੨੧॥੧॥੯॥

ਰਾਮਕਲੀ ਮਹਲਾ ੫ ॥ ਸਲੋਕੁ ॥

ਸਤਿਗੁਰਿ ਖੇਪ ਨਿਬਾਹੀ ਸੰਤਹੁ ॥

ਹਰਿ ਨਾਮੁ ਲਾਹਾ ਦਾਸ ਕਉ ਦੀਆ

ਸਗਲੀ ਤ੍ਰਿਸਨ ਉਲਾਹੀ ਸੰਤਹੁ ॥੧॥ਰਹਾਉ॥

ਹੇ ਸੰਤ ਜਨੋ ! ਗੁਰੂ ਨੇ ਸਾਡੀ ਭਗਤੀ ਰੂਪ ਖੇਪ (ਸੌਦਾ) ਨਿਬਾਹੀ ਹੈ ਤੇ ਸਾਡੀ ਭਗਤੀ ਨੂੰ ਤੋੜ ਚਾੜਿਆ ਹੈ । ਸਾਨੂੰ ਦਾਸਾਂ ਨੂੰ ਪ੍ਰਮੇਸ਼ਰ ਦੇ ਨਾਮ ਦਾ ਲਾਭ ਦਿਤਾ ਹੈ ਤੇ ਸਾਡੀ ਸਾਰੀ ਤ੍ਰਿਸ਼ਨਾ ਖ਼ਤਮ ਕਰ ਦਿਤੀ ਹੈ । ਹੁਣ ਉਸ ਮਾਲਕ ਦੇ ਚਰਨ ਕਮਲਾਂ ਨਾਲ ਧਿਆਨ ਲੱਗਾ ਹੈ ਤੇ ਉਸ ਦੇ ਦਰਸ਼ਨ ਹੋਏ ਹਨ । ਹੁਣ ਗੁਣ ਗਾ ਕੇ ਅਸੀਂ ਨਿਹਾਲ ਹੋ ਗਏ ਹਾਂ ਤੇ ਉਸ ਪ੍ਰਭੂ ਨੂੰ ਸਭ ਵਿਚ ਮਿਲਿਆ ਜਾਣ ਲਿਆ ਹੈ । ਉਹ ਬੇਅੰਤ ਹੈ ਤੇ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ । ਹੁਣ ਸਮਝ ਆਈ ਹੈ ਕਿ ਉਹ ਪ੍ਰਭੂ ਹੀ ਸਾਡਾ ਮਿਤ੍ਰ, ਸਜਣ, ਮਾਲ, ਜੋਬਨ, ਪੁਤ੍ਰ ਅਤੇ ਮਾਤਾ ਪਿਤਾ ਸਭ ਕੁਝ ਹੈ ॥੮॥੨॥੭॥

ਰਾਮਕਲੀ ਮਹਲਾ ੫ ॥ (ਪੰਨ ੯੧੯)

ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ ॥

ਘੂਮਨ ਘੇਰਿ ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ ॥੧॥ਰਹਾਉ॥

ਹੇ ਭਾਈ ! ਮੈਂ ਮਨ, ਬਾਣੀ, ਸਰੀਰ ਕਰਕੇ ਪ੍ਰਮੇਸ਼ਰ ਦੇ ਨਾਮ ਨੂੰ ਚੇਤੇ ਕਰਦਾ ਹਾਂ । ਇਹ ਸੰਸਾਰ ਤਾਂ ਬਹੁਤ ਵਡੀ ਘੁੰਮਣ ਘੇਰੀ ਹੈ, ਜਿਸ ਦਾ ਲੰਘਣਾ ਬਹੁਤ ਔਖਾ ਹੈ । ਪ੍ਰੰਤੂ ਗੁਰੂ ਦੀ ਕਿਰਪਾ ਦੁਆਰਾ ਨਾਮ ਹੀ ਪਾਰ ਉਤਾਰ ਸਕਦਾ ਹੈ । ਹੇ ਮਾਲਕ ! ਜੋ ਮਨੁਖ ਤੇਰੀ ਸ਼ਰਨ ਵਿਚ ਆਏ ਹਨ ਉਹ ਸ਼ਾਂਤ ਰੂਪ ਹੋ ਕੇ ਤਰ ਗਏ ਹਨ ਪ੍ਰੰਤੂ ਹੰਕਾਰੀ ਸੜ ਕੇ ਮਰ ਗਏ ਹਨ । ਹੇ ਪ੍ਰਭੂ ! ਸਾਰਿਆਂ ਵਿਚ ਤੇਰੀ ਹੀ ਜੋਤ ਪ੍ਰਕਾਸ਼ ਕਰ ਰਹੀ ਹੈ ਤੇ ਆਪਣੀ ਤਾਕਤ ਜਾਂ ਲਿਆਕਤ ਨਾਲ ਕੋਈ ਸੂਰਮਾ ਜਾਂ ਹੀਣਾ ਨਹੀਂ ਹੁੰਦਾ । ਹੇ ਮਾਲਕ ! ਨਾਮ ਦਾਨ ਅਤੇ ਤੇਰੇ ਸੰਤਾਂ ਦੀ ਚਰਣ ਧੂੜ ਹੋਣ ਦੀ ਵਡਿਆਈ ਮੈਨੂੰ ਵੀ ਬਖ਼ਸ਼ਸ਼ ਕਰੋ ॥੮॥੩॥੮॥੨੨॥

ਰਾਮਕਲੀ ਮਹਲਾ ੧ ਦਖਣੀ ਓਅੰਕਾਰ ॥

੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੨੯)

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥

ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ਰਹਾਉ॥

ਹੇ ਪਾਂਡੇ ਸੁਣ ! ਬੰਧਨ ਪਾਣ ਵਾਲਿਆਂ ਕਰਮਾਂ ਨੂੰ ਕੀ ਲਿਖਦਾ ਹੈਂ ? ਤੂੰ ਸਿਰਫ਼ ਗੁਰਾਂ ਦੀ ਸਿਖਿਆ ਧਾਰਨ ਕਰਕੇ ਪ੍ਰਮੇਸ਼ਰ ਦੇ ਨਾਮ ਬਾਰੇ ਲਿਖ, ਜੋ ਸਾਰੇ ਸੰਸਾਰ ਨੂੰ ਪਾਲਦਾ ਹੈ । ਉਸ ਮਾਲਕ ਤੋਂ ਬਿਨਾਂ ਤਾਂ ਸਾਰਾ ਜਗਤ ਨਾਸਵੰਤ ਹੈ । ਪ੍ਰਮੇਸ਼ਰ ਦੀ ਮਰਯਾਦਾ ਜਾਂ ਪ੍ਰਮੇਸ਼ਰ ਹੀ ਜਾਣਦਾ ਹੈ ਜਾਂ ਫਿਰ ਗੁਰ ਸੂਰਮਾ ਜਾਣਦਾ ਹੈ । ਪ੍ਰਮੇਸ਼ਰ ਆਪ ਹੀ ਗੁਰੂ ਹੋ ਕੇ ਮੂੰਹ ਵਿਚ ਨਾਮ ਅੰਮ੍ਰਿਤ ਪਿਲਾ ਦਿੰਦਾ ਹੈ । ਮਾਲਕ ਤਾਂ ਨੇੜੇ ਹੈ ਇਸ ਲਈ ਦੂਰ ਨ ਜਾਣਹੁ । ਮਾਇਆ ਵਿਚ ਮਸਤ ਪ੍ਰਾਣੀ ਇਸ ਨਾਸਵੰਤ ਸਰੀਰ ਨੂੰ ਨਹੀਂ ਸਮਝਦਾ । ਪ੍ਰਮੇਸ਼ਰ ਜਿਸਨੂੰ ਕਿਰਪਾ ਦੁਆਰਾ ਸੋਝੀ ਬਖ਼ਸ਼ਦਾ ਹੈ ਉਹ ਹੀ ਸੁਖ ਮਾਣਦਾ ਹੈ । ਉਹ ਪੰਡਤ ਹੀ ਪੜਿਆ ਹੋਇਆ ਹੈ ਜੋ ਪ੍ਰਮੇਸ਼ਰ ਦੇ ਨਾਮ ਦਾ ਹਾਰ ਗਲ ਵਿਚ ਪਾਂਦਾ ਹੈ ॥੫॥੪॥੧॥

**ਰਾਮਕਲੀ ਮਹਲਾ ੧ ਸਿਧ ਗੋਸਟਿ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੯੩੮)**

**ਕਿਆ ਭਵੀਐ ਸਚਿ ਸੂਚਾ ਹੋਇ ॥**

**ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ਰਹਾਉ॥**

ਸਿਧਾਂ ਨੇ ਗੁਰੂ ਜੀ ਨੂੰ ਤੀਰਥ ਯਾਤਰਾ ਵਾਸਤੇ ਆਖਿਆ ਤਾਂ ਗੁਰੂ ਜੀ ਨੇ ਸਿਧਾਂ ਨੂੰ ਸਮਝਾਇਆ ਕਿ ਭੌਣ ਨਾਲ ਕੀ ਹੁੰਦਾ ਹੈ, ਪ੍ਰੰਤੂ ਸਚਾ ਨਾਮ ਜਪ ਕੇ ਮਨੁਖ ਸੁਚਾ ਹੁੰਦਾ ਹੈ। ਸਚੇ ਗੁਰ ਉਪਦੇਸ਼ ਬਿਨਾਂ ਕੋਈ ਮਨੁਖ ਵੀ ਮੁਕਤ ਨਹੀਂ ਹੋ ਸਕਦਾ। ਗੁਰੂ ਦੀ ਆਗਿਆ ਵਿਚ ਚਲਣਾ ਹੀ ਸਚਾ ਰਸਤਾ ਹੈ। ਜੋ ਗੁਰਾਂ ਦੁਆਰੇ ਆਪਣੇ ਆਪ ਨੂੰ ਪਛਾਣਦਾ ਹੈ ਉਹ ਸਚੇ ਮਾਲਕ ਵਿਚ ਸਮਾ ਜਾਂਦਾ ਹੈ। ਪ੍ਰੇਮ ਨਾਲ ਗੁਰ ਉਪਦੇਸ਼ ਨੂੰ ਕਮਾ ਕੇ ਨਾਮ ਜਪਣ ਨਾਲ ਸੰਸਾਰ ਸਮੁੰਦ੍ਰ ਨੂੰ ਤਰ ਸਕੀਦਾ ਹੈ। ਨਾਮ ਨਾਲ ਹੀ ਮਨ ਟਿਕਦਾ ਹੈ। ਸੋ ਆਪਣੇ ਘਰ ਵਿਚ ਹੀ ਪ੍ਰਭੂ ਨੂੰ ਵੇਖ ਕੇ ਸਚੇ ਨਾਮ ਦਾ ਜਪਣਾ ਸਚਾ ਵਿਹਾਰ ਹੈ। ਕਾਮ ਕ੍ਰੋਧ ਹੰਕਾਰ ਨੂੰ ਗੁਰ ਉਪਦੇਸ਼ ਦੂਰ ਕਰਦਾ ਹੈ ਤੇ ਚੰਗੀ ਰੀਤੀ ਦੀ ਸਮਝ ਆਉਂਦੀ ਹੈ। ਇਸ ਲਈ ਗੁਰਾਂ ਦੀ ਸਿਖਿਆ ਲੈ ਕੇ ਨਾਮ ਨੂੰ ਸੰਭਾਲਣਾ ਹੀ ਸਚੀ ਭਿਖਿਆ ਹੈ। ਪ੍ਰਮੇਸ਼ਰ ਸਭ ਦਿਲਾਂ ਵਿਚ ਹੈ ਪਰ ਮਨਮੁਖਾਂ ਤੋਂ ਛੁਪਿਆ ਹੋਇਆ ਹੈ, ਤੇ ਗੁਰਮੁਖ ਘਟਾਂ ਵਿਚ ਪ੍ਰਮੇਸ਼ਰ ਨੂੰ ਮਿਲਿਆ ਜਾਣ ਕੇ ਬੰਧਨਾਂ ਤੋਂ ਛੁਟ ਜਾਂਦੇ ਹਨ। ਗੁਰੂ ਦੇ ਮਿਲਣ ਤੇ ਅਗਿਆਨਤਾ ਦਾ ਅੰਧੇਰਾ ਦੂਰ ਹੋ ਜਾਂਦਾ ਹੈ। ਅਸੀਂ ਤਾਂ ਸਚੇ ਨਾਮ ਦੇ ਵਪਾਰੀ ਹਾਂ, ਪਰ ਪ੍ਰਮੇਸ਼ਰ ਦੀ ਕਿਰਪਾ ਨਾਲ ਹੀ ਪਾਰ ਉਤਰ ਸਕਦੇ ਹਾਂ। ਮਾਇਆ ਦੇ ਤਿੰਨਾਂ ਗੁਣਾ ਨੂੰ ਦੂਰ ਕਰਕੇ ਗੁਰ ਪ੍ਰਮੇਸ਼ਰ ਤੋਂ ਸਿਖਿਆ ਲੈ ਕੇ ਅਸੀਂ ਤਰ ਸਕਦੇ ਹਾਂ। ਜੋ ਨਾਮ ਵਿਚ ਰਤੇ ਹਨ ਉਹ ਸੁਖ ਮਾਣਦੇ ਹਨ। ਗੁਰੂ ਬਿਨਾਂ ਤਾਂ ਘਾਟਾ ਹੀ ਘਾਟਾ ਹੈ। ਹੇ ਮਾਲਕ! ਇਹ ਖੇਲ ਤੇਰਾ ਹੀ ਰਚਾਇਆ ਹੋਇਆ ਹੈ। ਸਾਰੇ ਜੁਗਾਂ ਵਿਚ ਉਹ ਆਪ ਹੀ ਵਰਤਦਾ ਹੈ ਤੇ ਦੂਜਾ ਕੋਈ ਵੀ ਨਹੀਂ ਹੈ ॥੧੩॥੧॥

**ਰਾਮਕਲੀ ਬਾਣੀ ਭਗਤਾਂ ਕੀ ਕਬੀਰ ਜੀਉ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੯੬੮)**

**ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ**

**ਜਪੁ ਤਪੁ ਦੇਉ ਦਲਾਲੀ ਰੇ ॥**

**ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ ॥੧॥ਰਹਾਉ॥**

ਹੇ ਭਾਈ! ਕੋਈ ਐਸਾ ਸੰਤ ਹੈ ਜਿਸ ਦੇ ਅੰਦਰ ਅਚਲ ਤੇ ਅਟਲ ਆਤਮਕ ਸੁਖ ਹੈ ਤਾਂ ਜੋ ਮੈਂ ਉਸਨੂੰ ਆਪਣੀ ਜਪ ਤਪ ਰੂਪ ਦਲਾਲੀ ਦਿਆਂ। ਜਿਹੜਾ ਇਕ ਛਿਟ ਭਰਕੇ ਮੇਰੀ ਕਾਇਆਂ ਰੂਪ ਮਿਟੀ ਵਿਚ ਪਾ ਦੇਵੇ ਤਾਂ ਮੈਂ ਉਸਨੂੰ ਆਪਣਾ ਮਨ ਤਨ ਅਰਪਨ ਕਰ ਦਿਆਂ। ਜਿਹੜਾ ਸੁਰਤ ਰੂਪ ਪਿਆਲਾ ਅੰਮ੍ਰਿਤ ਦਾ ਮੈਨੂੰ ਪੀਣ ਨੂੰ ਦੇਵੇਂ। ਹੋਰ ਸਾਰੇ ਹੀ ਰਸ ਤੁਛ ਹਨ, ਸਿਵਾਏ ਪ੍ਰਭੂ ਦੇ ਮਹਾਂ ਨਾਮ ਰਸ ਦੇ, ਜੋ ਸਚਾ ਹੈ ॥੪॥੧॥

**ਅਉਧੂ ਮੇਰਾ ਮਨ ਮਤਵਾਰਾ ॥ (ਪੰਨਾ ੯੬੯)**

**ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥੧॥ਰਹਾਉ॥**

ਹੇ ਅਉਧੂ (ਜੋਗੀ)! ਮੇਰਾ ਮਨ ਮਸਤ ਹੋ ਰਿਹਾ ਹੈ। ਉਸ ਦੁਨੀਆਵੀ ਸ਼ਰਾਬ ਦੇ ਮਦ ਚੜ੍ਹਨ ਕਰਕੇ ਲੋਕਾਂ

ਨੇ ਕਾਮ ਰਸ ਨੂੰ ਚਖਿਆ ਹੈ ਅਤੇ ਮੈਨੂੰ ਇਸ ਨਾਮ ਰੂਪੀ ਸ਼ਰਾਬ ਦੇ ਪੀਣ ਕਰਕੇ ਤਿੰਨਾਂ ਭਵਨਾਂ ਦਾ (ਗਿਆਨ) ਚਾਨਣ ਹੋਇਆ ਹੈ। ਪ੍ਰਭੂ ਨੇ ਗੁਰਾਂ ਦੀ ਕਿਰਪਾ ਨਾਲ ਗਿਆਨ ਪ੍ਰਗਾਸਿਆ ਹੈ ਅਤੇ ਇਹ ਸੋਝੀ ਸਤਗੁਰੂ ਤੋਂ ਮਿਲੀ ਹੈ ॥੩॥੨॥

**ਅਬ ਤਬ ਜਬ ਕਬ ਤੁਹੀ ਤੁਹੀ ॥ (ਪੰਨਾ ੯੬੯)**

**ਹਮ ਤੁਅ ਪਰਸਾਦ ਸੁਖੀ ਸਦ ਹੀ ॥੧॥ਰਹਾਉ॥**

ਹੇ ਪ੍ਰਭੂ ! ਹੁਣ ਵਰਤਮਾਨ, ਭੂਤ ਕਾਲ ਤੇ ਭਵਿਖ ਕਾਲ ਵਿਚ (ਤਿੰਨਾਂ ਕਾਲਾਂ ਵਿਚ) ਇਕ ਤੂੰ ਹੀ ਤੂੰ ਹੀ ਦਿਖਾਈ ਦਿੰਦਾ ਹੈ। ਅਸੀਂ ਤੇਰੀ ਕਿਰਪਾ ਕਰਕੇ ਹਮੇਸ਼ਾਂ ਹੀ ਸੁਖੀ ਹਾਂ। ਪਹਿਲੇ ਮੈਂ ਤੇਰਾ ਦਰਸ਼ਨ ਮਗਹਰ ਵਿਚ ਪਾਇਆ ਸੀ ਤੇ ਫਿਰ ਕਾਂਸ਼ੀ ਵਿਚ ਜਾ ਵਸਿਆ। ਅਸੀਂ ਗੁਰਾਂ ਦੀ ਕਿਰਪਾ ਕਰਕੇ ਨਰਕ ਸੁਰਗ ਦੀ ਚਾਹ ਜਾਂ ਖੁਸ਼ਾਮਦ ਨਹੀਂ ਕਰਦੇ। ਹੁਣ ਵਾਹਿਗੁਰੂ ਮਿਲ ਪਿਆ ਹੈ ਤੇ ਪ੍ਰਭੂ ਤੇ ਕਬੀਰ ਇਕ ਮਿਕ ਹੋ ਗਏ ਹਨ, ਕੋਈ ਭੇ ਦ ਨਹੀਂ ਰਿਹਾ ॥੩॥੩॥

**ਹਮ ਕੂਕਰ ਤੇਰੇ ਦਰਬਾਰਿ ॥ (ਪੰਨਾ ੯੭੦)**

**ਭਉਕਹਿ ਆਗੈ ਬਦਨੁ ਪਸਾਰਿ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤਾਂ ਤੇਰੇ ਦਰਬਾਰ ਦਾ ਕੁੱਤਾ ਹਾਂ, ਤੇਰੇ ਤੋਂ ਭੁਲਿਆ ਹੋਇਆ ਦੇ ਮੂੰਹ ਟਡ ਕੇ ਭੌਂਕਦਾ ਹਾਂ। ਜੋ ਤੇਰੇ ਸੰਤਾਂ ਦੇ ਮੂੰਹੋਂ ਆਵਾਜ਼ ਨਿਕਲਦੀ ਹੈ, ਉਹ ਮੇਰੇ ਅੰਦਰ ਪ੍ਰਕਾਸ਼ ਕਰ ਰਹੀ ਹੈ। ਤਿਵੇਂ ਹੀ ਜੋ ਸਾਧੂ ਹੋਵੇ ਉਹ ਭਗਤੀ ਦੀ ਸਾਰ ਜਾਣਦਾ ਹੈ ਤੇ ਉਸਨੂੰ ਮਾਲਕ ਆਪਣੇ ਨਾਲ ਮੇਲ ਲੈਂਦਾ ਹੈ। ਅੰਮ੍ਰਿਤ ਰਸ ਜਿਸਨੇ ਪਾਇਆ ਹੈ ਉਸਦਾ ਸੁਹਾਗ ਅਟਲ ਤੇ ਅਸਥਿਤ ਹੋ ਗਿਆ ਹੈ ॥੫॥੪॥

**ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ ॥ (ਪੰਨਾ ੯੭੦)**

**ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ ॥੧॥ਰਹਾਉ॥**

ਹੇ ਮਿਤ੍ਰ ਬ੍ਰਾਹਮਨ ! ਤੂੰ ਵਾਹਿਗੁਰੂ ਨੂੰ ਕਿਉਂ ਨਹੀਂ ਯਾਦ ਕਰਦਾ। ਹੇ ਪਾਂਡੇ ! ਤੁਸੀਂ ਵਾਹਿਗੁਰੂ ਨੂੰ ਨਹੀਂ ਉਚਾਰਦੇ ਤੇ ਫਿਰ ਦੋਜਕ ਵਿਚ ਸੁਟੇ ਜਾਂਦੇ ਹੋ। ਹਥ ਵਿਚ ਦੀਵਾ ਲੈ ਕੇ ਵੀ ਕਿਉਂ ਖੂਹ ਵਿਚ ਡਿਗਦੇ ਹੋ ? ਅਸੀਂ ਤਾਂ ਰਾਮ ਨਾਮ ਉਚਾਰ ਕੇ ਤਰ ਗਏ ਹਾਂ ਪਰ ਵੇਦਾਂ ਦੇ ਭਰੋਸੇ ਵਡੇ ਵਡੇ ਪਾਂਡੇ ਡੁਬ ਮੋਏ ਹਨ ॥੩॥੫॥

**ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥ (ਪੰਨਾ ੯੭੦)**

**ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥੧॥ਰਹਾਉ॥**

ਇਹ ਸੰਸਾਰ ਅੰਮ੍ਰਿਤ ਦੀ ਵਾੜੀ ਹੈ ਕਿਉਂ ਪੂਰੇ ਵਾਹਿਗੁਰੂ ਨੇ ਇਸ ਨੂੰ ਬਣਾਇਆ ਹੈ। ਨਾਸਵੰਤ ਤੇ ਦੁਖਾਂ ਦੀ ਖਾਣ ਨੂੰ ਤੁਸਾਂ ਅੰਮ੍ਰਿਤ ਦੀ ਵਾੜੀ ਕਿਵੇਂ ਕਿਹਾ ਹੈ ? ਮੈਂ ਤਾਂ ਪ੍ਰਕਾਸ਼ ਰੂਪ ਪ੍ਰਭੂ ਦੀ ਕਹਾਣੀ ਜਾਣੀ ਹੈ। ਹੁਣ ਵਾਹਿਗੁਰੂ ਦੀ ਜੋਤ ਦਾ ਮੇਰੇ ਅੰਦਰ ਪ੍ਰਕਾਸ਼ ਹੋ ਗਿਆ ਹੈ ਪਰ ਕਿਸੇ ਵਿਰਲੇ ਗੁਰਮੁਖ ਨੇ ਹੀ ਇਸ ਤਰ੍ਹਾਂ ਗਲ ਜਾਣੀ ਹੈ। ਗਿਆਨ ਦੇ ਪ੍ਰਤਾਪ ਨਾਲ ਵਾਹਿਗੁਰੂ ਰੂਪ ਬੂਟਾ ਉਗਿਆ ਹੈ, ਸੋ ਅਸੀਂ ਉਸਦੇ ਦਾਸ ਹਾਂ ਜਿਸਨੇ ਇਹ ਬੂਟਾ ਦੇਖਿਆ ਹੈ ॥੩॥੬॥

**ਐਸਾ ਜੋਗ ਕਮਾਵਹੁ ਜੋਗੀ ॥ (ਪੰਨਾ ੯੭੧)**

**ਜਪ ਤਪ ਸੰਜਮੁ ਗੁਰਮੁਖਿ ਭੋਗੀ ॥੧॥ਰਹਾਉ॥**

ਹੇ ਜੋਗੀ ! ਇਸ ਤਰ੍ਹਾਂ ਦਾ ਜੋਗ ਕਮਾਵੋ ਤਾਂ ਜੋ ਜਪ, ਤਪ ਤੇ ਸੰਜਮ (ਇੰਦ੍ਰੀਆਂ ਨੂੰ ਰੋਕਣਾ) ਗੁਰਮੁਖਾਂ ਵਾਂਗੂ ਇਹ ਅੰਨ ਖਾਣ ਵਾਲੇ ਬਣੋ । ਵੈਰਾਗ ਕਰਕੇ, ਮਨ ਦੀ ਕਿੰਗਰੀ ਵਜਾਵੋ । ਹੇ ਸੰਤ ਜਨੋ ! ਧਰਮ ਤੇ ਦਇਆ ਦੀ ਵਾੜੀ ਲਗਾਉ ॥੩॥੭॥

**ਗੋਬਿੰਦ ਹਮ ਐਸੇ ਅਪਰਾਧੀ ॥ (ਪੰਨਾ ੯੭੧)**

**ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ਰਹਾਉ॥**

ਹੇ ਪ੍ਰਮੇਸ਼ਰ ! ਅਸੀਂ ਇਸ ਤਰ੍ਹਾਂ ਦੇ ਗੁਨਹਗਾਰ ਤੇ ਅਪਰਾਧੀ ਹਾਂ ਕਿ ਜਿਸ ਵਾਹਿਗੁਰੂ ਨੇ ਸਾਡੇ ਸਰੀਰ ਨੂੰ ਜੀਅ ਦਾਨ ਦਿਤਾ ਸੀ, ਉਸਦੀ ਪ੍ਰੇਮ ਨਾਲ ਭਗਤੀ ਵੀ ਨਹੀਂ ਕੀਤੀ । ਪਰਾਇਆ ਧਨ, ਪੁਤ੍ਰ ਤੇ ਇਸਤ੍ਰੀ, ਨਿੰਦਿਆ ਸਾਡੇ ਕੋਲੋਂ ਨਹੀਂ ਛੁਟਿਆ ਇਸ ਲਈ ਜੰਮਣ ਮਰਨ ਦੇ ਗੇੜ ਵਿਚ ਹੀ ਪਏ ਰਹੇ । ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਲਗ ਕੇ ਦਇਆ ਤੇ ਧਰਮ ਜਾਂ ਗੁਰਾਂ ਦੀ ਸੇਵਾ ਨਹੀਂ ਕੀਤੀ । ਹੇ ਮਾਲਕ ! ਹੁਣ ਦਾਸ ਨੂੰ ਰਖ ਲਵੋ ਤਾਂ ਜੋ ਤੇਰੀ ਸੇਵਾ ਵਿਚ ਲਗਾ ਰਹਾਂ ॥੫॥੮॥

**ਐਸਾ ਸਿਮਰਨੁ ਕਰਿ ਮਨ ਮਾਹਿ ॥ (ਪੰਨਾ ੯੭੧)**

**ਬਿਨੁ ਸਿਮਰਨ ਮੁਕਤਿ ਕਤ ਨਾਹਿ ॥੧॥ਰਹਾਉ॥**

ਹੇ ਭਾਈ ! ਇਸ ਤਰ੍ਹਾਂ ਦੇ ਸਿਮਰਨ ਤੂੰ ਵੀ ਮਨ ਵਿਚ (ਹਿਰਦੇ ਵਿਚ) ਕਰਿਆ ਕਰ । ਬਿਨਾਂ ਨਾਮ ਸਿਮਰਨ ਤੋਂ ਕਿਤੇ ਵੀ ਮੁਕਤੀ ਨਹੀਂ ਮਿਲ ਸਕੇਗੀ । ਉਸ ਪ੍ਰਭੂ ਨੂੰ ਹਿਰਦੇ ਵਿਚ ਨਮਸਕਾਰ ਕਰ ਤਾਂ ਜੋ ਆਵਣ ਜਾਣ ਤੋਂ ਮੁਕਤੀ ਮਿਲੇ । ਗੁਰਾਂ ਦੀ ਕਿਰਪਾ ਨਾਲ ਨਾਮ ਸਿਮਰਨ ਕਰਕੇ ਤੂੰ ਸੰਸਾਰ ਤੋਂ ਪਾਰ ਹੋ ਜਾਏਂਗਾ । ਜਿਸ ਸਿਮਰਨ ਨਾਲ ਤੇਰੀ ਬਲਾ ਟਲ ਜਾਏ ਤੇ ਮਾਇਆ ਨੇੜੇ ਨਾ ਆਵੇ, ਪਰ ਇਹ ਸਿਮਰਨ ਤਾਂ ਗੁਰਾਂ ਪਾਸੋਂ ਹੀ ਮਿਲਦਾ ਹੈ । ਉਸ ਵਾਹਿਗੁਰੂ ਦਾ ਕੋਈ ਅੰਤ ਨਹੀਂ ਤੇ ਨਾ ਹੀ ਕੋਈ ਤੰਤ੍ਰ ਮੰਤ੍ਰ ਉਸ ਦੇ ਅਗੇ ਚਲਦਾ ਹੈ ॥੮॥੯॥

**ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੭੨)**

**ਪਵਨ ਪਤਿ ਉਨਮਨਿ ਰਹਨੁ ਖਰਾ ॥**

**ਨਹੀ ਮਿਰਤੁ ਨ ਜਨਮੁ ਜਰਾ ॥੧॥ਰਹਾਉ॥**

ਜਦ ਮਨ ਨੂੰ ਵਸ ਕਰ ਲਿਆ ਤਾਂ ਅੰਦਰ ਹੀ ਇਸ਼ਨਾਨ ਕੀਤਾ । ਸੰਸਾਰ ਵਲੋਂ ਮਨ ਨੂੰ ਮੋੜ ਕੇ ਪ੍ਰਾਣਾਂ ਦੇ ਪਤੀ ਵਾਹਿਗੁਰੂ ਵਿਚ ਸਾਡਾ ਆਸਣ ਚੰਗੀ ਤਰ੍ਹਾਂ ਲਗ ਗਿਆ । ਉਸ ਜਗ੍ਹਾ ਨਾ ਮੌਤ ਹੈ ਤੇ ਨਾ ਜੰਮਣਾ ਜਾਂ ਬੁਢੇਪਾ ਹੈ । ਉਥੇ ਸਾਨੂੰ ਨਿਸ਼ੰਗ ਹੀ ਪ੍ਰਕਾਸ਼ਕ ਵਾਹਿਗੁਰੂ ਮਿਲ ਗਿਆ । ਜਦੋਂ ਗੁਰਾਂ ਨੇ ਮੂੰਹੋਂ ਉਚਾਰ ਕੇ ਸ਼ਬਦ ਸੁਣਾਇਆ ਤਾਂ ਸੁਣਨ ਵਾਲੇ (ਸੁਣ ਕੇ) ਮਨ ਵਿਚ ਵਸਾਇਆ ਤੇ ਅਸੀਂ ਸੰਸਾਰ ਸਮੁੰਦ੍ਰ ਤੋਂ ਪਾਰ ਉਤਰ ਗਏ ॥੪॥੧॥੧੦॥

**ਕਹੁ ਰੇ ਗਿਆਨੀ ਬ੍ਰਹਮ ਬੀਚਾਰੁ ॥ (ਪੰਨਾ ੯੭੨)**

**ਜੋਤੀ ਅੰਤਰਿ ਧਰਿਆ ਪਸਾਰੁ ॥੧॥ਰਹਾਉ॥**

ਹੇ ਗਿਆਨੀ ! ਉਸ ਪ੍ਰਮੇਸ਼ਰ (ਦੇ ਨਾਮ) ਦਾ ਵਿਚਾਰ ਕਰ । ਜਿਸਨੇ ਆਪਣਾ ਜੋਤੀਆਂ ਦੇ ਅੰਦਰ ਪਸਾਰਾ ਕੀਤਾ ਹੈ । ਵਾਹਿਗੁਰੂ ਹੀਰੇ ਨੂੰ ਵੇਖ ਕੇ ਨਮਸਕਾਰ ਕਰੋ, ਜੋ ਮਾਇਆ ਤੋਂ ਰਹਿਤ ਹੈ ਤੇ ਚੰਦ ਸੂਰਜ ਵਿਚ ਵੀ ਪ੍ਰਭੂ ਦਾ ਹੀ ਚਾਨਣਾ ਹੈ ॥੨॥੨॥੧੧॥

**ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥ (ਪੰਨਾ ੯੭੨)**

**ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇਜਾਈ ॥੧॥ਰਹਾਉ॥**

ਹੇ ਦੁਨੀਆ ਦੇ ਲੋਕੋ ! ਤੁਸੀਂ ਹੁਸ਼ਿਆਰ ਖ਼ਬਰਦਾਰ ਹੋ ਕੇ ਜਾਗਦੇ ਰਵ੍ਹੋ । ਕਿਉਂਕਿ ਤੁਸੀਂ ਜਾਗਦਿਆਂ ਭੀ ਕਾਮ ਆਦਿ ਚੋਰਾਂ ਤੋਂ ਲੁਟੇ ਜਾਂਦੇ ਹੋ । ਤੁਸੀਂ ਜਾਣਦੇ ਹੋ ਕਿ ਅਸੀਂ ਬੇਦ ਪੜ੍ਹੇ ਹੋਏ ਹਾਂ, ਪਰ ਇਨ੍ਹਾਂ ਬੇਦ ਰੂਪ ਹੁਸ਼ਿਆਰ ਪਹਰੇਦਾਰਾਂ ਦੇ ਦੇਖਦਿਆਂ ਹੀ ਤੁਹਾਨੂੰ ਜਮ ਲੈ ਜਾਏਗਾ । ਤੁਸੀਂ ਤਾਂ ਬਹੁਤ ਮੂਰਖ ਤੇ ਗਵਾਰ ਹੋ ਕਿ ਤੁਹਾਨੂੰ ਸਤਿ ਸੰਗ ਵੀ ਸਿੰਮਲ ਰੂਪ ਨਿਕੰਮਾ ਜਾਪਦਾ ਹੈ । ਪ੍ਰਭੂ ਤਾਂ ਖੰਡ ਰੂਪ ਹੋ ਕੇ ਰੇਤ ਵਿਚ ਖਿਲਰ ਗਿਆ ਹੈ (ਜਗਤ ਵਿਚ) ਪਰ ਖੰਡ ਹਾਥੀ ਹੰਕਾਰੀ ਕੋਲੋਂ ਚੁਣੀ ਨਹੀਂ ਜਾਂਦੀ ਪ੍ਰੰਤੂ ਜੇ ਜਾਤ ਪਾਤ ਨੂੰ ਭੁਲ ਕੇ ਕੀੜੀ ਵਾਂਗ ਨਿੰਮ੍ਰਤਾ ਵਾਲਾ ਹੋਈਏ ਤਾਂ ਉਹ ਖੰਡ ਚੁਣ ਕੇ ਖਾ ਸਕਦੇ ਹਾਂ ॥ ੨॥੩॥੧੨॥

**ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੯੭੨)**

**ਮਨੁ ਰਾਮਨਾਮਾ ਬੇਧੀਅਲੇ ॥**

**ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥**

ਮੁੰਡੇ ਗੁਡੀ ਨੂੰ ਆਕਾਸ਼ ਵਿਚ ਉਡਾਂਦੇ ਹੋਏ ਸਾਥੀਆਂ ਨਾਲ ਗਲਾਂ ਵੀ ਕਰਦੇ ਹਨ ਪਰ ਮਨ ਡੋਰ ਵਿਚ ਜੁੜਿਆ ਹੁੰਦਾ ਹੈ । ਇਸੇ ਤਰ੍ਹਾਂ ਮੇਰਾ ਮਨ ਵੀ ਵਾਹਿਗੁਰੂ ਦੇ ਨਾਮ ਵਿਚ ਮਿਲ ਰਿਹਾ ਹੈ । ਜਿਵੇਂ ਸੋਨੇ ਦੇ ਗਹਿਣੇ ਘੜਨ ਲਗਿਆਂ ਸੁਨਿਆਰੇ ਦਾ ਚਿਤ ਘੜਨ ਵਿਚ ਲਗਾ ਹੁੰਦਾ ਹੈ । ਜਿਵੇਂ ਗਊਆਂ ਨੂੰ ਚਰਾਣ ਵਾਸਤੇ ਕਈ ਕੋਹਾਂ ਤੇ ਚਾਰਨ ਵਾਲਾ ਲੈ ਜਾਂਦਾ ਹੈ ਪਰ ਗਊਆਂ ਦਾ ਚਿਤ ਵਛਿਆਂ ਵਿਚ ਹੀ ਲਗਾ ਰਹਿੰਦਾ ਹੈ । ਮਾਤਾ ਬਚੇ ਨੂੰ ਪੰਘੂੜੇ ਵਿਚ ਪਾ ਕੇ ਅੰਦਰ ਬਾਹਰ ਕੰਮ ਕਰਦੀ ਹੈ ਪਰ ਚਿਤ ਬਚੇ ਵਿਚ ਰਖਦੀ ਹੈ । ਇਸੇ ਤਰ੍ਹਾਂ ਸਾਨੂੰ ਵੀ ਕੰਮ ਕਾਰ ਕਰਦਿਆਂ ਧਿਆਨ ਪ੍ਰਭੂ ਵਿਚ ਰਖਣਾ ਚਾਹੀਦਾ ਹੈ ॥੪॥੧॥

**ਬੈਰਾਗੀ ਰਾਮਹਿ ਗਾਵਉਗੋ ॥ (ਪੰਨਾ ੯੭੨)**

**ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ਰਹਾਉ॥**

ਹੇ ਬੈਰਾਗੀ ! ਮੈਂ ਵਾਹਿਗੁਰੂ ਦੇ ਗੁਣ ਗਾਵਾਂਗਾ । ਬਾਣੀ ਦੀ ਪਰਵਿਰਤੀ ਤੋਂ ਹੀਨ ਸਰੂਪ ਵਿਚ ਇਕ ਰਸ ਰਤਾ ਹੋਇਆ ਕੁਲ ਤੋਂ ਰਹਿਤ ਵਾਹਿਗੁਰੂ ਦੇ ਘਰ ਜਾਵਾਂਗਾ । ਅਠਾਹਠ ਤੀਰਥ ਮੈਨੂੰ ਗੁਰਾਂ ਨੇ ਹਿਰਦੇ ਅੰਦਰ ਹੀ ਦਿਖਾ ਦਿਤੇ ਹਨ, ਤੇ ਮੈਂ ਉਨ੍ਹਾਂ ਵਿਚ ਇਸ਼ਨਾਨ ਕਰਦਾ ਹਾਂ । ਨਾਮੇ ਦਾ ਮਨ ਪ੍ਰਭੂ ਨਾਲ ਰਤਾ ਹੋਇਆ ਹੈ, ਜਿਸ ਵਿਚ ਸਮਾਧੀ ਲਗੀ ਹੋਈ ਹੈ ॥੪॥੨॥

**ਰਾਮ ਕੋਇ ਨ ਕਿਸਹੀ ਕੇਰਾ ॥ (ਪੰਨਾ ੬੭੨)**

**ਜੈਸੇ ਤਰਵਰ ਪੰਖਿ ਬਸੇਰਾ ॥੧॥ਰਹਾਉ॥**

ਹੇ ਭਾਈ ! ਇਸ ਜਗਤ ਵਿਚ ਕੋਈ ਭੀ ਕਿਸੇ ਦਾ ਸਾਥੀ ਨਹੀਂ । ਜਿਵੇਂ ਪੰਛੀਆਂ ਦਾ ਬਸੇਰਾ ਬ੍ਰਿਛ ਤੇ ਹੁੰਦਾ ਹੈ ਇਸ ਸੰਸਾਰ ਦਾ ਮੇਲ ਵੀ ਇਸੇ ਤਰ੍ਹਾਂ ਦਾ ਹੈ । (ਥੋੜ੍ਹੀ ਦੇਰ ਵਾਸਤੇ) । ਜਦੋਂ ਸ਼ਾਸਤ੍ਰ ਤੇ ਵੇਦ ਨਹੀਂ ਸੀ, ਉਦੋਂ ਕਰਮ ਕਿਥੋਂ ਆਇਆ ਸੀ ? ਉਹ ਮਾਲਕ ਜਿਸ ਨੂੰ ਵੀ ਆਪਣਾ ਆਪ ਦਸਣਾ ਚਾਹੁੰਦਾ ਹੈ, ਸਤਗੁਰਾਂ ਦੁਆਰਾ ਦਸਦਾ ਹੈ ॥੩॥੩॥

**ਰਾਮਕਲੀ ਘਰੁ ੨ ॥ (ਪੰਨਾ ੬੭੩)**

**ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥**

**ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ॥**

ਹੇ ਪਖੰਡੀ ਮਨੁੱਖ ! ਤੂੰ ਫ਼ਾਲਤੂ ਗੱਲਾਂ ਨੂੰ ਛੱਡ ਦੇਹ ਤੇ ਮਨ ਵਿਚ ਕਪਟ ਨਾ ਕਰ । ਸਗੋਂ ਵਾਹਿਗੁਰੂ ਦਾ ਨਾਮ ਹੀ ਰੋਜ਼ ਜਪਿਆ ਕਰ । ਜਿਨਾਂ ਵੀ ਪੁੰਨਦਾਨ ਤੇ ਤੀਰਥਾਂ ਦੇ ਇਸ਼ਨਾਨ ਕਰੀਏ, ਉਹ ਸਭ ਰਾਮ ਨਾਮ ਦੇ ਬਰਾਬਰ ਨਹੀਂ ਪੁਜਦੇ । ਹੇ ਮਨ ! ਗੁਸਾ ਨਾ ਕਰ, ਜਮ ਨੂੰ ਦੋਸ਼ ਨਾ ਦੇਹ ਤੇ ਨਿਰਮਲ ਪ੍ਰਭੂ ਨੂੰ ਜਾਣ ਲੈ ਤੇ ਤਤ ਰਸ, ਅੰਮ੍ਰਿਤ ਰੂਪੀ ਨਾਮ ਦਾ ਜਾਪ ਕਰਿਆ ਕਰ ॥੪॥੪॥

**ਰਾਮਕਲੀ ਬਾਣੀ ਰਵਿਦਾਸ ਜੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੬੭੩)**

**ਦੇਵ ਸੰਸੈ ਗਾਂਠਿ ਨ ਛੂਟੈ ॥**

**ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ ॥੧॥ਰਹਾਉ॥**

ਹੇ ਭਾਈ ! ਇਸ ਮਨੁਖ ਦੀ ਸੰਸੈ ਰੂਪ (ਸ਼ਕ ਵਾਲੀ) ਗੰਢ ਨਹੀਂ ਖੁਲ੍ਹਦੀ । ਇਸ ਮਨੁੱਖ ਨੂੰ ਕਾਮ, ਕ੍ਰੋਧ, ਮਾਇਆ, ਛਲ, ਹੰਕਾਰ, ਤੇ ਈਰਖਾ ਇਨ੍ਹਾਂ ਪੰਜਾਂ ਨੇ ਮਿਲ ਕੇ ਲੁਟ ਲਿਆ ਹੈ । ਅਸੀਂ ਆਪਣੇ ਆਪ ਨੂੰ ਵਡੇ ਕਵੀ, ਉਚੀ ਕੁਲ ਵਾਲੇ, ਪੰਡਿਤ, ਜਾਂ ਜੋਗੀ ਤੇ ਸੰਨਿਆਸੀ ਸਮਝਦੇ ਹਾਂ ਤੇ ਐਸੀ ਮਤ, ਕਿ ਅਸੀਂ ਵਡੇ ਗਿਆਨਵਾਨ, ਗੁਣੀ, ਸੂਰਮੇ ਜਾਂ ਦਾਤੇ ਹਾਂ, ਕਦੀ ਵੀ ਦੂਰ ਨਹੀਂ ਕਰਦੇ । ਇਹ ਮਨੁੱਖ ਤਾਂ (ਬਉਰਾ) ਕਮਲਾ ਹੋਇਆ ਫਿਰਦਾ ਹੈ, ਤੇ ਕੁਝ ਸਮਝਦਾ ਨਹੀਂ । ਸਾਨੂੰ ਨਾਮ ਦਾ ਆਸਰਾ ਤੇ ਪ੍ਰਾਣਾਂ ਦਾ ਜੀਵਨ ਨਾਮ ਧਨ ਹੀ ਮੰਨਣਾ ਚਾਹੀਦਾ ਹੈ ॥੩॥੧॥

**ਰਾਮਕਲੀ ਬਾਣੀ ਬੇਣੀ ਜੀਉ ਕੀ**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੬੭੪)**

**ਸੰਤਹੁ ਤਹਾ ਨਿਰੰਜਨ ਰਾਮੁ ਹੈ ॥**

**ਗੁਰਿ ਗਮਿ ਚੀਨੈ ਬਿਰਲਾ ਕੋਇ ॥**

**ਤਹਾ ਨਿਰੰਜਨੁ ਰਮਈਆ ਹੋਇ ॥੧॥ਰਹਾਉ॥**

ਹੇ ਸੰਤ ਜਨੋ ! ਉਥੇ (ਮਨ ਵਿਚ) ਮਾਇਆ ਤੋਂ ਰਹਿਤ ਵਾਹਿਗੁਰੂ ਹੀ ਹੈ । ਗੁਰਾਂ ਦੀ ਕਿਰਪਾ ਨਾਲ ਉਥੇ

ਪਹੁੰਚ ਕੇ ਕੋਈ ਵਿਰਲਾ ਹੀ ਜਾਣਦਾ ਹੈ ਪਰ ਠੀਕ ਉਥੇ ਮਾਇਆ ਤੋਂ ਰਹਿਤ ਵਾਹਿਗੁਰੂ ਹੁੰਦਾ ਹੈ । ਪ੍ਰਭੂ ਦੇ ਥਾਂ ਦੀ ਕੀ ਨਿਸ਼ਾਨੀ ਹੈ, ਉਥੇ ਇਕ ਰਸ ਵਾਲੀ ਬਾਣੀ ਸੁਣਾਈ ਦਿੰਦੀ ਹੈ । (ਅਨਹਦ ਸ਼ਬਦ ਦੀ ਗੂੰਜ ਸੁਣਦੀ ਹੈ) । ਜਿਨ੍ਹਾਂ ਗੁਰਮੁਖਾਂ ਨੇ ਬਿਰਤੀ ਗੁਰ ਉਪਦੇਸ਼ ਦੁਆਰਾ ਜਾਣੀ ਹੈ, ਉਹ ਹੀ ਇਹ ਸਮਝਦੇ ਹਨ । ਦਸਮ ਦੁਆਰਾ ਅਗਮ ਅਪਾਰ ਤੇ ਮਿਲਣ ਦੀ ਘਾਟੀ ਹੈ, ਜਿਸ ਦਸਮੇਂ ਦੁਆਰ ਉਤੇ ਹਟੀ, ਵਿਚ ਆਲਾ ਤੇ ਆਲੇ ਵਿਚ ਥੈਲੀ ਹੈ । ਮਨ ਨੂੰ ਸੰਸਾਰ ਵਲੋਂ ਮੋੜ ਕੇ ਪ੍ਰਭੂ ਪ੍ਰੇਮ ਵਿਚ ਲਗਾਵੇ । ਮਾੜੇ ਖ਼ਿਆਲਾਂ ਨੂੰ ਰੋਕ ਕੇ ਮਨ ਨੂੰ ਪ੍ਰਭੂ ਪ੍ਰੀਤੀ ਵਾਸਤੇ ਅਰਪਨ ਕਰੇ, ਫਿਰ ਸੁਾਸਾਂ ਨੂੰ ਰੋਕ ਕੇ ਅੰਮ੍ਰਿਤ ਰਸ ਨਾਮ ਨੂੰ ਪੀਵੇ । ਜਿਸ ਨੂੰ ਉਸ ਮਾਲਕ ਦੀ ਭਾਲਣ ਦੀ ਲੋੜ ਹੈ, ਉਹ ਮਨ ਨੂੰ ਸੁਾਸਾਂ ਰੂਪ ਰਤਨਾਂ ਵਿਚ ਪਰੋਵੇ । ਮਥੇ ਵਿਚ ਕਮਲ ਫੁਲ ਹੈ, ਉਸ ਦੇ ਆਲੇ ਦੁਆਲੇ ਮਣੀਆਂ ਪ੍ਰਕਾਸ਼ ਕਰ ਰਹੀਆਂ ਹਨ । ਜਿਸ ਮਨੁੱਖ ਨੇ ਮਨ ਨੂੰ ਦਲ ਮਲ ਸੁਟਿਆ ਹੈ, ਉਸ ਨੂੰ ਗਿਆਨ ਹੋ ਗਿਆ ਹੈ । ਇਸ ਲਈ ਅਸੀਂ ਮਾਲਕ ਦਾ ਨਾਮ ਹੀ ਮੰਗਦੇ ਹਾਂ ॥੯॥੧॥

**ਰਾਗੁ ਨਟ ਨਾਰਾਇਨ ਮਹਲਾ ੪ ॥ (ਪੰਨਾ ੯੭੫)**

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰਪ੍ਰਸਾਦਿ ॥ (ਪੰਨਾ ੯੭੫)**

**ਮੇਰੇ ਮਨ ਜਪਿ ਅਹਿਨਿਸਿ ਨਾਮੁ ਹਰੇ ॥**

**ਕੋਟਿ ਕੋਟਿ ਦੋਖ ਬਹੁ ਕੀਨੇ ਸਭ ਪਰਹਰਿ ਪਾਸਿ ਧਰੇ ॥੧॥ਰਹਾਉ॥**

ਹੇ ਮੇਰੇ ਮਨ ! ਜਿਨ੍ਹਾਂ ਨੇ ਮਾਲਕ ਦਾ ਪਵਿਤ੍ਰ ਨਾਮ ਦਿਨ ਰਾਤ ਜਪਿਆ ਹੈ, ਉਨ੍ਹਾਂ ਦੇ ਕ੍ਰੋੜਾਂ ਜਨਮਾਂ ਦੇ ਸਾਰੇ ਦੋਖ ਤੇ ਪਾਪ, ਜੋ ਜੀਆਂ ਨੂੰ ਨਾਸ ਕਰਨ ਵਾਲੇ ਹਨ, ਉਹ ਸਾਰੇ ਹੀ ਪ੍ਰਮੇਸ਼ਰ ਨੇ ਇਕ ਪਾਸੇ (ਲਾਂਭੇ) ਧਰ ਦਿੱਤੇ ਹਨ । (ਮਾਫ਼ ਕਰ ਦਿਤੇ ਹਨ) । ਜਿਵੇਂ ਪਾਣੀ ਮੈਲ ਨੂੰ ਦੂਰ ਕਰਦਾ ਹੈ, ਉਨ੍ਹਾਂ ਦੇ ਪਾਪ ਵੀ ਉਸੇ ਤਰ੍ਹਾਂ ਦੂਰ ਕਰ ਦਿਤੇ ਹਨ । ਪ੍ਰੰਤੂ ਸਿਰਫ਼ ਵਡੇ ਭਾਗਾਂ ਵਾਲੇ ਭਗਤ ਹੀ ਨਾਮ ਧਿਆਂਦੇ ਹਨ, ਸੋ ਅਸੀਂ ਵੀ ਉਨ੍ਹਾਂ ਦੀ ਸੰਗਤ ਹੀ ਮੰਗੀਏ । ਹੇ ਮਾਲਕ ! ਅਸੀਂ ਤੇਰੀ ਸ਼ਰਨ ਆਏ ਹਾਂ, ਸਾਡੀ ਲਾਜ ਰਖੋ ॥੪॥੧॥

**ਨਟ ਮਹਲਾ ੪ ॥ (ਪੰਨਾ ੯੭੫)**

**ਰਾਮ ਜਪਿ ਜਨ ਰਾਮੈ ਨਾਮਿ ਰਲੇ ॥**

**ਰਾਮ ਨਾਮੁ ਜਪਿਓ ਗੁਰਬਚਨੀ ਹਰਿ ਧਾਰੀ ਹਰਿ ਕ੍ਰਿਪਲੇ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਦਾਸ ਪ੍ਰਭੂ ਦਾ ਨਾਮ ਜਪ ਕੇ ਪ੍ਰਮੇਸ਼ਰ ਦੇ ਨਾਲ ਹੀ ਰਲ ਗਏ ਹਨ । (ਮਿਲ ਗਏ ਹਨ) । ਗੁਰ ਉਪਦੇਸ਼ ਨੂੰ ਧਾਰਨ ਕਰਕੇ ਜਦੋਂ ਅਸਾਂ ਨਾਮ ਜਪਿਆ ਤਾਂ ਪ੍ਰਮੇਸ਼ਰ ਨੇ, ਜੋ ਕਿਰਪਾ ਦਾ ਸਾਗਰ ਹੈ, ਸਾਡੇ ਉਤੇ ਕਿਰਪਾ ਕੀਤੀ । ਸੰਤਾਂ ਨਾਲ ਮਿਲ ਕੇ ਪ੍ਰਮੇਸ਼ਰ ਦਾ ਨਾਮ ਰਸ ਪਾਈਦਾ ਹੈ ਜਿਸ ਨਾਲ ਸਾਰੇ ਦੁਖ ਦੂਰ ਹੋ ਗਏ । ਗੁਰਾਂ ਨੇ ਮੇਰੇ ਮਨ ਵਿਚ ਮਾਲਕ ਦੇ ਮਿਲਣ ਦੀ ਚਾਹ (ਤਾਂਘ) ਲਾਈ ਹੈ । ਹੇ ਪ੍ਰਭੂ ! ਸਾਨੂੰ ਵੀ ਸੰਤਾਂ ਦੀ ਸੰਗਤ ਵਿਚ ਆਪਣੇ ਮਨ ਨੂੰ ਅਨੰਦ ਸਰੂਪ ਵਿਚ ਇਸਥਿਤ ਹੋਣ ਦੀ ਕਿਰਪਾ ਕਰੋ ॥੪॥੨॥

**ਨਟ ਮਹਲਾ ੪ ॥ (ਪੰਨਾ ੯੭੬)**

**ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ ॥**

**ਗੁਰ ਪਰਸਾਦੀ ਹਰਿ ਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ ॥੧॥ਰਹਾਉ॥**

ਹੇ ਮੇਰੇ ਮਨ ! ਸੰਤ ਮਿਤਰਾਂ ਨਾਲ ਮਿਲ ਕੇ ਤੂ ਵੀ ਪ੍ਰਮੇਸ਼ਰ ਦਾ ਨਾਮ ਜਪ । ਜਦੋਂ ਅਸਾਂ ਗੁਰੂ ਦੇ ਚਰਨ ਧੋਤੇ (ਦਰਸ਼ਨ ਕੀਤੇ) ਤਾਂ ਗੁਰੂ ਦੀ ਕਿਰਪਾ ਨਾਲ ਪ੍ਰਮੇਸ਼ਰ ਦਾ ਨਾਮ ਧਿਆਇਆ । ਹੇ ਗੁਰੂ ਜੀ ! ਤੁਸਾਂ ਪ੍ਰਮੇਸ਼ਰ ਦਾ ਨਾਮ ਬਖ਼ਸ਼ਸ਼ ਕੀਤਾ ਹੈ, ਸੋ ਅਸਾਂ ਵੀ ਗੁਰੂ ਮਿਤ੍ਰ ਨਾਲ ਮਿਲ ਕੇ ਹਰੀ ਦੇ ਗੁਣ ਗਾਏ ਹਨ । ਹੇ ਮਾਲਕ ! ਸੰਤਾਂ ਦੀ ਸੰਗਤ ਵਿਚ ਦਾਸਾਂ ਉਤੇ ਵੀ ਦਿਆਲੂ ਹੋਵੋ ਤੇ ਸਾਨੂੰ ਵੀ ਤਾਰ ਲਵੋ ॥੪॥੩॥

**ਨਟ ਮਹਲਾ ੪ ॥ (ਪੰਨਾ ੯੭੬)**

**ਮੇਰੇ ਮਨ ਜਪਿ ਹਰਿ ਹਰਿ ਰਾਮ ਰੰਗੇ ॥**

**ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ ਹਰਿ ਧਿਆਇਓ ਜਨ ਪਗਿ ਲਗੇ ॥੧॥ਰਹਾਉ॥**

ਹੇ ਮੇਰੇ ਮਨ ! ਉਨ੍ਹਾਂ ਸੰਤ ਜਨਾਂ ਦੀ ਸੰਗਤ ਵਿਚ, ਤੂੰ ਵੀ ਪ੍ਰਮੇਸ਼ਰ ਦਾ ਨਾਮ ਜਪ, ਜੋ ਪ੍ਰਮੇਸ਼ਰ ਦੇ ਨਾਮ ਵਿਚ ਰੰਗੇ ਹੋਏ ਹਨ । ਜਿਨ੍ਹਾਂ ਮਨੁਖਾਂ ਉਤੇ ਪ੍ਰਮੇਸ਼ਰ ਨੇ ਕ੍ਰਿਪਾ ਕੀਤੀ ਹੈ, ਉਨ੍ਹਾਂ ਨੇ ਸੰਤਾਂ ਦੀ ਚਰਨੀ ਲਗ ਕੇ ਪ੍ਰਮੇਸ਼ਰ ਦਾ ਨਾਮ ਧਿਆਇਆ ਹੈ । ਹੇ ਮਾਲਕ ! ਤੇਰੀ ਸੰਗਤ ਕਰਕੇ ਪਾਪੀ ਵੀ ਤਰ ਗਏ ਹਨ ਜਿਵੇਂ ਛੀਂਬਾ ਨਾਮਦੇਵ ਦੇ, ਤੇਰੇ ਗੁਣ ਗਾ ਕੇ, ਤੂੰ ਦੁਖ ਦੂਰ ਕਰ ਦਿਤੇ । ਹੇ ਮਾਲਕ ! ਤੇਰੇ ਗੁਣ ਬੇਅੰਤ ਹਨ ਤੇ ਸਾਡੇ ਉਤੇ ਵੀ ਕ੍ਰਿਪਾ ਕਰੋ ਤਾਂ ਜੋ ਅਸੀਂ ਵੀ ਸੰਤਾਂ ਦੇ ਚਰਨਾਂ ਦੀ ਸੇਵਾ ਕਰੀਏ ॥੪॥੪॥

**ਨਟ ਮਹਲਾ ੪ ॥ (ਪੰਨਾ ੯੭੬)**

**ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥**

**ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦੀ ਹੋਂਦ ਨੂੰ ਹਿਰਦੇ ਵਿਚ (ਪਾਸ) ਮੰਨ ਕੇ ਪ੍ਰਮੇਸ਼ਰ ਦਾ ਨਾਮ ਜਪ । ਜਦੋਂ ਜਗਤ ਦੇ ਮਾਲਕ ਨੇ ਕਿਰਪਾ ਕੀਤੀ ਤਾਂ ਗੁਰੂ ਦੀ ਮਤ ਧਾਰਨ ਕਰਕੇ ਅਸਾਂ ਨਾਮ ਦੀ ਸੰਭਾਲ ਤੇ ਸੋਭਾ ਕੀਤੀ । ਗੁਰਾਂ ਦੇ ਉਪਦੇਸ਼ ਨੂੰ ਸੁਣ ਕੇ ਪ੍ਰਭੂ ਦੇ ਪਿਆਰਿਆਂ ਨੇ ਪ੍ਰਮੇਸ਼ਰ ਦਾ ਨਾਮ ਗਾਵਿਆ ਤਾਂ ਉਨ੍ਹਾਂ ਦੇ ਪਾਪ ਕਟ ਦਿੱਤੇ । ਜਦੋਂ ਅਸਾਂ ਤੇਰਾ ਨਾਮ ਜਪਿਆ ਤਾਂ ਮਾਇਆ ਦੇ ਬੰਧਨ ਵੀ ਕਟੇ ਗਏ । ਹੇ ਮਾਲਕ ! ਤੈਨੂੰ ਜੁਗਾਂ ਜੁਗਾਂ ਵਿਚ ਭਗਤ ਖੋਜਦੇ ਫਿਰਦੇ ਹਨ ਪਰ ਉਨ੍ਹਾਂ ਵੀ ਤੇਰਾ ਅੰਤ ਨਹੀਂ ਪਾਇਆ ॥੫॥੫॥

**ਨਟ ਮਹਲਾ ੪ ॥ (ਪੰਨਾ ੯੭੬)**

**ਮੇਰੇ ਮਨ ਕਲਿ ਕੀਰਤਿ ਹਰਿ ਪ੍ਰਣਵੇ ॥**

**ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ ਜਪਣੇ ॥੧॥ਰਹਾਉ॥**

ਹੇ ਮੇਰੇ ਮਨ ! ਕਲਜੁਗ ਵਿਚ ਪ੍ਰਮੇਸ਼ਰ ਦੀ ਕੀਰਤੀ (ਜਸ) ਹੀ ਪ੍ਰਵਾਣ ਹੈ । ਦਿਆਲੂ ਮਾਲਕ ਨੇ ਜਿਨ੍ਹਾਂ ਮਨੁਖਾਂ ਉਤੇ ਕਿਰਪਾ ਕੀਤੀ ਹੈ ਉਹ ਗੁਰੂ ਨਾਲ ਮਿਲ ਕੇ ਪ੍ਰਮੇਸ਼ਰ ਦੇ ਨਾਮ ਨੂੰ ਜਪਦੇ ਹਨ । ਹੇ ਮਾਲਕ ! ਆਪ ਸਾਰੇ ਹੀ ਸੰਸਾਰ ਵਿਚ ਮਿਲੇ ਹੋਏ ਹੋ, ਜਿਵੇਂ ਪਾਣੀ ਦੀਆਂ ਲਹਿਰਾਂ ਆਖ਼ਰ ਵਿਚ ਪਾਣੀ ਨਾਲ ਹੀ ਮਿਲ ਜਾਂਦੀਆਂ

ਹਨ । ਜੋ ਤੇਰੀ ਸੇਵਾ ਕਰਦਾ ਹੈ, ਉਹ ਸਾਰੇ ਫਲ ਪਾਂਦਾ ਹੈ, ਪ੍ਰੰਤੂ ਮੈਂ ਦਾਸ ਤਾਂ ਕੇਵਲ ਤੇਰੀ ਕਿਰਪਾ ਦੁਆਰਾ ਨਾਮ ਹੀ ਮੰਗਦਾ ਹਾਂ ॥੪॥੬॥

ਨਟ ਨਾਰਾਇਨ ਮਹਲਾ ੪ ਪੜਤਾਲ ॥
ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੭੭)
ਮੇਰੇ ਮਨ ਸੇਵ ਸਫਲ ਹਰਿ ਘਾਲ ॥
ਲੇ ਗੁਰ ਪਗਰੇਨ ਰਵਾਲ ॥
ਸਭਿ ਦਾਲਿਦ ਭੰਜਿ ਦੁਖ ਦਾਲ ॥
ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ਰਹਾਉ॥

ਹੇ ਮੇਰੇ ਮਨ ! ਪ੍ਰਮੇਸ਼ਰ ਦੀ ਸੇਵਾ ਕਰ ਕਿਉਂਕਿ ਇਹ (ਘਾਲ) ਕਮਾਈ ਸਫਲ ਹੁੰਦੀ ਹੈ । ਫਿਰ ਗੁਰੂ ਦੇ ਚਰਨਾਂ ਦੀ ਥੋੜੀ ਜਿਹੀ ਹੀ ਧੂੜ ਲੈ ਤਾਂ ਜੋ ਉਹ ਸਾਰੇ ਦਲਿਦਰਾਂ ਨੂੰ ਤੋੜ ਦਿੰਦੀ ਹੈ ਅਤੇ ਦੁਖਾਂ ਨੂੰ ਭੀ ਨਾਸ ਕਰ ਦਿੰਦੀ ਹੈ । ਫਿਰ ਜਦੋਂ ਪ੍ਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ (ਨਜ਼ਰ) ਹੋਵੇਗੀ ਤਾਂ ਮਨੁੱਖ ਨਿਹਾਲ ਹੋ ਜਾਵੇਗਾ । ਜਦ ਗੁਰਾਂ ਨੇ ਵਕੀਲੀ (ਵਿਚੋਲਾ) ਕੀਤੀ ਤਾਂ ਮਾਲਕ ਨੇ ਪ੍ਰਗਟ ਹੋ ਕੇ ਦਰਸ਼ਨ ਦਿਤਾ ਤੇ ਅਸੀਂ ਨਿਹਾਲ ਹੋ ਗਏ । ਫਿਰ ਅਸੀਂ ਮਨ ਨਾਲ ਪ੍ਰੀਤ ਲਾ ਕੇ ਉਸ ਮਾਲਕ ਨਾਲ ਮਿਲ ਕੇ ਨਿਹਾਲ ਹੋ ਗਏ ॥੨॥੧॥੭॥

ਨਟ ਮਹਲਾ ੪ ॥ (ਪੰਨਾ ੯੭੮)
ਮਨ ਮਿਲੁ ਸੰਤ ਸੰਗਤਿ ਸੁਭਵੰਤੀ ॥
ਸੁਨਿ ਅਕਥ ਕਥਾ ਸੁਖਵੰਤੀ ॥
ਸਭ ਕਿਲਵਿਖ ਪਾਪ ਲਹੰਤੀ ॥
ਹਰਿ ਹੋ ਹੋ ਹੋ ਲਿਖਤੁ ਲਿਖੰਤੀ ॥੧॥ਰਹਾਉ॥

ਹੇ ਮੇਰੇ ਮਨ ! ਸਾਧ ਸੰਗਤ ਵਿਚ ਮਿਲ ਜੋ ਚੰਗੇ ਕੰਮ ਤੇ ਅਮਲਾਂ ਦੀ ਸਿਖਿਆ ਦਿੰਦੀ ਹੈ । ਉਸ ਸੰਗਤ ਵਿਚ ਮਿਲ ਕੇ ਸੁਖਾਂ ਵਾਲੀ ਪ੍ਰਮੇਸ਼ਰ ਦੀ ਅਕਥ ਕਥਾ ਸੁਣ । ਜੋ ਸਾਰੇ ਪਾਪਾਂ ਦੇ ਨਾਸ ਕਰਨ ਵਾਲੀ ਹੈ । ਹੇ ਭਾਈ ! ਜੇ ਚੰਗੇ ਭਾਗ ਹੋਣ ਤਾਂ ਮਥੇ ਉਤੇ ਲਿਖੇ ਲੇਖਾਂ ਅਨੁਸਾਰ ਉਹ ਕਥਾ ਸੁਣੀਦੀ ਹੈ । ਜਿਨ੍ਹਾਂ ਨੇ ਐਸੀ ਕਥਾ ਦਾ ਅਨੰਦ ਮਾਣਿਆ ਹੈ ਉਨ੍ਹਾਂ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ, ਅਤੇ ਪ੍ਰਮੇਸ਼ਰ ਦਾ ਨਾਮ ਜਪ ਕੇ ਉਹ ਪ੍ਰਮੇਸ਼ਰ ਦਾ ਹੀ ਰੂਪ ਹੋ ਗਏ ਹਨ ॥੨॥੨॥੮॥

ਨਟ ਮਹਲਾ ੪ ॥ (ਪੰਨਾ ੯੭੮)
ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ ॥
ਤਿਸ ਕਉ ਹਉ ਬਲਿ ਬਲਿ ਬਾਲ ॥
ਸੋ ਹਰਿ ਜਨੁ ਹੈ ਭਲ ਭਾਲ ॥
ਹਰਿ ਹੋ ਹੋ ਹੋ ਮੇਲਿ ਨਿਹਾਲ ॥੧॥ਰਹਾਉ॥

ਹੇ ਭਾਈ ! ਕੋਈ ਆ ਕੇ ਪ੍ਰਮੇਸ਼ਰ ਦੀ ਗਲ ਸੁਣਾਵੇ । ਮੈਂ ਉਸ ਤੋਂ ਵਾਲ ਵਾਲ ਕੁਰਬਾਨ ਜਾਂਦਾ ਹਾਂ । ਕਿਉਂਕਿ

ਉਸ ਪ੍ਰਮੇਸ਼ਰ ਦਾ ਜਸ ਭਲਿਆਂ ਤੋਂ ਭਲਾ ਹੈ। ਜੇ ਪ੍ਰਮੇਸ਼ਰ ਦਾ ਮੇਲ ਹੋ ਜਾਵੇ ਤਾਂ ਆਦਮੀ ਨਿਹਾਲ ਹੋ ਜਾਂਦਾ ਹੈ। ਸੰਤਾਂ ਨੇ ਹੀ ਪ੍ਰਮੇਸ਼ਰ ਦਾ ਰਸਤਾ ਦਸਿਆ ਹੈ। ਹੇ ਭਾਈ! ਤੁਸੀਂ ਕਪਟ ਦੂਰ ਕਰ ਕੇ ਪ੍ਰਮੇਸ਼ਰ ਦੇ ਜਾਪ ਦੀ ਕਮਾਈ ਕਰੋਗੇ ਤਾਂ ਨਿਹਾਲ ਹੋ ਜਾਵੋਗੇ। ਦਾਸ ਨੂੰ ਗੁਰੂ ਨੇ ਪ੍ਰਮੇਸ਼ਰ ਦੀ ਸਿਖਿਆ ਦੇ ਕੇ ਤੇ ਮਾਲਕ ਨੂੰ ਪਾਸ ਦਿਖਾ ਕੇ, ਨਿਹਾਲ ਕਰ ਦਿਤਾ ਹੈ ॥੨॥੩॥੮॥

ਰਾਗੁ ਨਟ ਨਾਰਾਇਨ ਮਹਲਾ ੫ ॥ (ਪੰਨਾ ੯੭੮)

ੴ ਸਤਿਗੁਰ ਪ੍ਰਸਾਦਿ ॥

ਰਾਮ ਹਉ ਕਿਆ ਜਾਨਾ ਕਿਆ ਭਾਵੈ ॥

ਮਨਿ ਪਿਆਸ ਬਹੁਤੁ ਦਰਸਾਵੈ ॥੧॥ਰਹਾਉ॥

ਹੇ ਮਾਲਕ! ਮੈਂ ਕੀ ਜਾਣਾ ਜੋ ਆਪ ਨੂੰ ਕੀ ਚੰਗਾ ਲਗਦਾ ਹੈ? ਮੇਰੇ ਮਨ ਵਿਚ ਤਾਂ ਆਪ ਦੇ ਦਰਸ਼ਨ ਦੀ ਬਹੁਤ ਹੀ ਪਿਆਸ ਹੈ। ਜਿਸ ਉਤੇ ਤੇਰੀ ਕਿਰਪਾ ਹੁੰਦੀ ਹੈ ਉਹ ਤੈਨੂੰ ਯਾਦ ਕਰਦਾ ਹੈ। ਸੰਤਾਂ ਦੀ ਸੰਗਤ ਵਿਚ ਇਹ ਸੁਖ ਮਿਲਿਆ ਹੈ ਕਿ ਅਸੀਂ ਸਦਾ ਤੇਰੇ ਗੁਣ ਗਾਂਦੇ ਹਾਂ। ਜਦੋਂ ਗੁਰੂ ਨੇ ਵਿਸ਼ੇ ਵਿਕਾਰਾਂ ਦੀ ਵਾਸ਼ਨਾ ਦੂਰ ਕਰ ਦਿਤੀ ਤਾਂ ਫਿਰ ਗਰਭ ਜੂਨੀਆਂ ਤੋਂ ਬਚ ਗਏ ॥੪॥੧॥

ਨਟ ਨਾਰਾਇਨ ਮਹਲਾ ੫ ਦੁਪਦੇ ॥ (ਪੰਨਾ ੯੭੮)

ੴ ਸਤਿਗੁਰ ਪ੍ਰਸਾਦਿ ॥

ਉਲਾਹਨੋ ਮੈ ਕਾਹੂ ਨ ਦੀਓ ॥

ਮਨ ਮੀਠ ਤੁਹਾਰੋ ਕੀਓ ॥੧॥ਰਹਾਉ॥

ਹੇ ਮਾਲਕ! ਮੈਂ ਕਿਸੇ ਹੋਰ ਨੂੰ ਉਲਾਂਭਾ ਨਹੀਂ ਦਿਤਾ। ਜਦੋਂ ਕੋਈ ਵੀ ਦੁਖ ਮੈਨੂੰ ਹੋਇਆ, ਅਸਾਂ ਪ੍ਰਮੇਸ਼ਰ ਦਾ ਹੁਕਮ ਮੰਨ ਕੇ ਹੀ ਜਾਣਿਆ ਹੈ ਤੇ ਕਿਸੇ ਨੂੰ ਦੋਸ਼ ਨਹੀਂ ਦਿਤਾ। ਤੇਰਾ ਨਾਮ ਸੁਣ ਸੁਣ ਕੇ ਹੀ ਜੀਂਵਦੇ ਹਾਂ। ਜਦੋਂ ਸਾਧ ਸੰਗਤ ਦੁਆਰਾ ਸਾਨੂੰ ਚਾਨਣਾ ਹੋਇਆ ਤਾਂ ਮਾਲਕ ਪ੍ਰਭੂ ਤੋਂ ਬਿਨਾਂ ਹੋਰ ਕੋਈ ਨਜ਼ਰ ਹੀ ਨਹੀਂ ਆਉਂਦਾ ॥੨॥੨॥

ਨਟ ਮਹਲਾ ੫ ॥ (ਪੰਨਾ ੯੭੯)

ਜਾ ਕਉ ਭਈ ਤੁਮਾਰੀ ਧੀਰ ॥

ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ ॥੧॥ਰਹਾਉ॥

ਹੇ ਮਾਲਕ! ਜਿਸ ਨੂੰ ਤੇਰੀ ਧਿਰ ਜਾਂ ਧੀਰਜਤਾ ਪ੍ਰਾਪਤ ਹੋਈ ਹੈ, ਉਸ ਮਨੁਖ ਨੇ ਸੁਖ ਪਾਇਆ ਹੈ ਕਿਉਂਕਿ ਉਸ ਦੀ ਜਮਾਂ ਦੀ ਤ੍ਰਾਸ ਮਿਟ ਗਈ ਹੈ ਤੇ ਹਉਮੈ ਦੀ ਪੀੜ ਵੀ ਦੂਰ ਹੋ ਗਈ ਹੈ। ਸੰਤ ਹੀ ਮੇਰੇ ਮਾਤਾ ਪਿਤਾ ਤੇ ਸਹਾਇਤਾ ਕਰਨ ਵਾਲੇ ਸਜਣ ਹਨ। ਅਸੀਂ ਤਾਂ ਪ੍ਰਭੂ ਦੇ ਗੁਣ ਗਾ ਕੇ ਅਨੰਦ ਮਾਣਦੇ ਹਾਂ ॥੨॥੩॥

ਨਟ ਮਹਲਾ ੫ ॥ (ਪੰਨਾ ੯੭੯)

ਅਪਨਾ ਜਨੁ ਆਪਹਿ ਆਪ ਉਧਾਰਿਓ ॥

ਆਠ ਪਹਰ ਜਨ ਕੈ ਸੰਗਿ ਬਸਿਓ ਮਨ ਤੇ ਨਾਹਿ ਬਿਸਾਰਿਓ ॥੧॥ਰਹਾਉ॥

ਹੇ ਭਾਈ ! ਸਾਨੂੰ ਪ੍ਰਮੇਸ਼ਰ ਨੇ ਆਪਣਾ ਦਾਸ ਜਾਣ ਕੇ ਆਪ ਹੀ ਤਾਰ ਲਿਆ ਹੈ । ਪ੍ਰਮੇਸ਼ਰ ਤਾਂ ਅਠੇ ਪਹਰ (੨੪ ਘੰਟੇ) ਦਾਸਾਂ ਦੇ ਨਾਲ ਵਸਦਾ ਰਿਹਾ ਹੈ ਕਿਉਂਕਿ ਉਹ ਦਾਸਾਂ ਨੂੰ ਮਨ ਤੋਂ ਨਹੀਂ ਭੁਲਿਆ । ਪ੍ਰਮੇਸ਼ਰ ਨੇ ਸਾਡਾ ਕੋਈ ਗੁਣ ਅਉਗਣ ਨਹੀਂ ਵੀਚਾਰਿਆ ਤੇ ਆਪਣਾ ਨਾਮ ਬਖ਼ਸ਼ਸ਼ ਕੀਤਾ ਹੈ । ਫਿਰ ਇਸ ਔਖੇ ਸੰਸਾਰ ਸਮੁੰਦ੍ਰ ਤੋਂ ਸਾਨੂੰ ਪਾਰ ਉਤਾਰ ਲਿਆ ਹੈ, ਇਸ ਲਈ ਅਸੀਂ ਮਾਲਕ ਤੋਂ ਕੁਰਬਾਨ ਜਾਂਦੇ ਹਾਂ ॥੨॥੪॥

ਨਟ ਮਹਲਾ ੫ ॥ (ਪੰਨਾ ੯੭੯)

ਹਰਿ ਹਰਿ ਮਨ ਮਹਿ ਨਾਮੁ ਕਹਿਓ ॥

ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ ਤਾ ਕਾ ਦੁਖੁ ਨ ਰਹਿਓ ॥੧॥ਰਹਾਉ॥

ਹੇ ਭਾਈ ! ਜਿਸ ਨੇ ਮਨ ਵਿਚ ਪ੍ਰੇਮ ਨਾਲ ਪ੍ਰਮੇਸ਼ਰ ਦਾ ਨਾਮ ਜਪਿਆ ਹੈ, ਉਸ ਦੇ ਕ੍ਰੋੜਾਂ ਜਨਮਾਂ ਦੇ ਪਾਪ ਇਕ ਛਿਨ ਵਿਚ ਨਾਸ ਹੋ ਗਏ ਹਨ, ਉਸ ਦਾ ਜਨਮ ਮਰਨ ਦਾ ਦੁਖ ਵੀ ਦੂਰ ਹੋ ਗਿਆ ਹੈ । ਸੰਤਾਂ ਦੀ ਸੰਗਤ ਕਰਕੇ ਅਸੀਂ ਇਕ ਨਾਮ ਵਿਚ ਪ੍ਰੀਤ ਲਾਈ ਹੈ । ਜਦੋਂ ਆਪਣਾ ਮਾਲਕ ਸਿਮਰਿਆ ਤਾਂ ਆਨੰਦ ਹੋਇਆ ॥੨॥੫॥

ਨਟ ਮਹਲਾ ੫ ॥ (ਪੰਨਾ ੯੭੯)

ਚਰਨ ਕਮਲ ਸੰਗਿ ਲਾਗੀ ਡੋਰੀ ॥

ਸੁਖ ਸਾਗਰ ਕਰਿ ਪਰਮਗਤਿ ਮੋਰੀ ॥੧॥ਰਹਾਉ॥

ਹੇ ਸੁਖਾਂ ਦੇ ਸਾਗਰ (ਸਮੁੰਦ੍ਰ) ਪ੍ਰਭੂ ! ਤੇਰੇ ਚਰਨ ਕਮਲਾਂ ਨਾਲ ਮੇਰੀ ਬ੍ਰਿਤੀ ਲਗੀ ਹੈ । ਕਿਰਪਾ ਕਰਕੇ ਸਾਡੀ ਮੁਕਤੀ ਕਰੋ । ਮਾਲਕ ਦਾ ਜਸ ਗਾਂਦਿਆਂ ਭਗਤੀ ਦਾ ਰੰਗ ਚੜ੍ਹਿਆ ਤਾਂ ਮਾਇਆ ਬੰਧਨ ਛੁਟ ਗਿਆ । ਹੇ ਮਾਲਕ ! ਆਪਣੀ ਕਿਰਪਾ ਕਰਕੇ ਦਾਸ ਨੂੰ ਨਾਲ ਮਿਲਾ ਲਿਆ ਹੈ ਤੇ ਹੁਣ ਸਾਡੀ ਪ੍ਰੀਤ ਘਟਦੀ ਨਹੀਂ ॥੨॥੬॥

ਨਟ ਮਹਲਾ ੫ ॥ (ਪੰਨਾ ੯੭੯)

ਮੇਰੇ ਮਨ ਜਪੁ ਜਪਿ ਹਰਿ ਨਾਰਾਇਣ ॥

ਕਬਹੂ ਨ ਬਿਸਰਹੁ ਮਨ ਮੇਰੇ ਤੇ ਆਠ ਪਹਰ ਗੁਨ ਗਾਇਣ ॥੧॥ਰਹਾਉ॥

ਹੇ ਮੇਰੇ ਮਨ ! ਪ੍ਰਮੇਸ਼ਰ ਦੇ ਨਾਮ ਦਾ ਜਾਪ ਜਪੋ । ਹੇ ਮਾਲਕ ! ਮੇਰੇ ਮਨ ਤੋਂ ਕਦੀ ਵੀ ਨ ਭੁਲੋ ਤੇ ਮੈਂ ਤੇਰੇ ਗੁਣ ਅਠੇ ਪਹਰ ਗਾਂਦਾ ਰਵ੍ਹਾਂ । ਸੰਤਾਂ ਦੀ ਚਰਨ ਧੂੜ ਵਿਚ ਰੋਜ਼ ਇਸ਼ਨਾਨ ਕਰਕੇ ਸਾਡੇ ਸਾਰੇ ਪਾਪ ਨਾਸ ਹੋ ਗਏ ਹਨ । ਅਸੀਂ ਤਾਂ ਇਹ ਹੀ ਦਾਨ ਮੰਗਦੇ ਹਾਂ ਕਿ ਅਸੀਂ ਤੇਰੇ ਦਾਸਾਂ ਦੇ ਦਾਸ ਬਣੇ ਰਹੀਏ ॥੨॥੭॥

ਨਟ ਮਹਲਾ ੫ ॥ (ਪੰਨਾ ੯੭੯)

ਮੇਰੈ ਸਰਬੁ ਸੁ ਨਾਮੁ ਨਿਧਾਨੁ ॥

ਕਰਿ ਕਿਰਪਾ ਸਾਧੂ ਸੰਗਿ ਮਿਲਿਓ ਸਤਿਗੁਰਿ ਦੀਨੋ ਦਾਨੁ ॥੧॥ਰਹਾਉ॥

ਮੇਰੇ ਮਨ ਵਿਚ ਤਾਂ ਨਾਮ ਹੀ ਸਾਰੇ ਖ਼ਜ਼ਾਨਿਆਂ ਦਾ ਘਰ ਤੇ ਸਰਬੰਸ (ਸਭ ਤੋਂ ਵੱਡਾ) ਹੈ । ਮੈਨੂੰ ਗੁਰਾਂ ਨੇ

ਇਹ ਦਾਨ ਦਿਤਾ ਹੈ ਕਿ ਆਪਣੀ ਕਿਰਪਾ ਕਰਕੇ ਸੰਤਾਂ ਦੀ ਸੰਗਤਿ ਬਖ਼ਸ਼ੀ ਹੈ। ਮੇਰੇ ਵਿਕਾਰ ਕਾਮ ਕ੍ਰੋਧ ਆਦਿ ਕਢ ਕੇ ਸੁਖਾਂ ਦੇ ਦਾਤੇ ਨੇ ਮੈਨੂੰ ਪ੍ਰਮੇਸ਼ਰ ਦਾ ਗਿਆਨ ਪ੍ਰਦਾਨ ਕੀਤਾ ਹੈ। ਹੇ ਸੁਖਾਂ ਦੇ ਸਮੁੰਦ੍ਰ! ਮੈਂ ਤੇਰੇ ਚਰਨਾਂ ਵਿਚ ਸ਼ਰਨ ਲਈ ਹੈ ॥

ਨਟ ਮਹਲਾ ੫ ॥ (ਪੰਨਾ ੯੮੦)

ਹਉ ਵਾਰਿ ਵਾਰਿ ਜਾਉ ਗੁਰ ਗੋਪਾਲ ॥੧॥ਰਹਾਉ॥

ਹੇ ਭਾਈ! ਮੈਂ ਗੁਰੂ ਪ੍ਰਮੇਸ਼ਰ ਤੋਂ ਮੁੜ ਮੁੜ ਕੇ ਬਲਿਹਾਰ ਤੇ ਕੁਰਬਾਨ ਜਾਂਦਾ ਹਾਂ। ਹੇ ਦਿਆਲੂ ਪ੍ਰਭੂ! ਉਠਦਿਆਂ, ਬਹਿੰਦਿਆਂ, ਸੁਤਿਆਂ ਜਾਗਦਿਆਂ ਮੈਂ ਤੈਨੂੰ ਧਿਆਂਵਦਾ ਹਾਂ ਤੇ ਮੇਰੇ ਮਨ ਵਿਚ ਤੇਰੇ ਦਰਸਨਾਂ ਦੀ ਪਿਆਸ ਲਗੀ ਹੋਈ ਹੈ ॥੩॥੯॥

ਨਟ ਪੜਤਾਲ ਮਹਲਾ ੫ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੮੦)

ਕੋਊ ਹੈ ਮੇਰੋ ਸਾਜਨੁ ਮੀਤੁ ॥ ਹਰਿ ਨਾਮੁ ਸੁਨਾਵੈ ਨੀਤ ॥

ਬਿਨਸੈ ਦੁਖੁ ਬਿਪਰੀਤੁ ॥ ਸਭੁ ਅਰਪਉ ਮਨੁ ਤਨੁ ਚੀਤੁ ॥੧॥ਰਹਾਉ॥

ਕੋਈ ਮੇਰਾ ਅਜਿਹਾ ਸਜਣ ਮਿਤ੍ਰ ਹੈ, ਜੋ ਮੈਨੂੰ ਰੋਜ਼ ਹੀ ਪ੍ਰਮੇਸ਼ਰ ਦਾ ਨਾਮ ਸੁਣਾਵੇ ? ਜਿਸ ਕਰਕੇ ਮੇਰੇ ਦੁਖ ਤੇ ਉਲਟੀ ਰੀਤੀ (ਮਤ) ਨਾਸ ਹੋ ਜਾਏ। ਮੈਂ ਐਸੇ ਸਜਣ ਨੂੰ ਆਪਣਾ ਮਨ, ਤਨ ਤੇ ਚਿਤ ਵੀ ਅਰਪਨ ਕਰ ਦਿਤਾ ਹੈ। ਪ੍ਰਭੂ ਨੇ ਕਿਰਪਾ ਕਰਕੇ ਆਪਣਾ ਜਸ ਕਰਨਾ ਬਖ਼ਸ਼ਿਆ ਹੈ। ਐਸਾ ਮਨੁਖ ਪ੍ਰਮੇਸ਼ਰ ਦਾ ਨਾਮ ਜਪ ਕੇ ਜਨਮ ਪਦਾਰਥ ਨੂੰ ਜਿੱਤ ਲੈਂਦਾ ਹੈ ॥੨॥੧॥੧੦॥੧੯॥

ਨਟ ਅਸਟਪਦੀਆ ਮਹਲਾ ੪ ॥ (ਪੰਨਾ ੯੮੦)

ੴ ਸਤਿਗੁਰ ਪ੍ਰਸਾਦਿ ॥

ਰਾਮ ਮੇਰੇ ਮਨਿ ਤਨਿ ਨਾਮੁ ਅਧਾਰੇ ॥

ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ ਮੈ ਗੁਰਮਤਿ ਨਾਮੁ ਸਮਾਰੇ ॥੧॥ਰਹਾਉ॥

ਹੇ ਭਾਈ! ਮੇਰੇ ਮਨ ਤਨ ਨੂੰ ਨਾਮ ਦਾ ਹੀ ਆਸਰਾ ਹੈ। ਮੈਂ ਪ੍ਰਮੇਸ਼ਰ ਦੀ ਸੇਵਾ ਤੋਂ ਬਿਨਾਂ ਇਕ ਖਿਨ ਪਲ ਵੀ ਨਹੀਂ ਰਹਿ ਸਕਦਾ। ਫਿਰ ਗੁਰਾਂ ਦੀ ਸਿਖਿਆ ਧਾਰਨ ਕਰਕੇ ਨਾਮ ਨੂੰ ਸੰਭਾਲਿਆ ਹੈ। ਮੇਰਾ ਮਾਲਕ ਜਦ ਗ਼ਰੀਬਾਂ ਉਤੇ ਕਿਰਪਾ ਕਰਦਾ ਹੈ ਤਾਂ ਗੁਰ ਉਪਦੇਸ਼ ਰਾਹੀਂ ਮਨ ਨੂੰ ਸਵਾਰ ਦਿੰਦਾ ਹੈ। ਸਾਰਿਆਂ ਜੀਵਾਂ ਵਿਚ ਉਹ ਆਪ ਹੀ ਮਿਲਿਆ ਹੋਇਆ ਹੈ। ਉਹ ਗੁਰਾਂ ਦੀ ਮਤ (ਸਿਖਿਆ ਦੁਆਰਾ) ਰਾਹੀਂ ਤਾਰ ਦਿੰਦਾ ਹੈ। ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਪ੍ਰਭੂ ਦਾ ਨਾਮ ਧਨ ਪਾਇਆ ਹੈ, ਉਨ੍ਹਾਂ ਦੇ ਪਾਪ ਨਾਸ ਕਰ ਦਿੰਦਾ ਹੈ। ਨਾਮ ਤੋਂ ਬਿਨਾਂ ਤਾਂ ਸੁਾਸ ਵੀ ਅਜਾਂਈ ਵਿਅਰਥ ਜਾਂਦਾ ਹੈ। ਅਸੀਂ ਤਾਂ ਹੇ ਪ੍ਰਭੂ! ਤੇਰੇ ਦਾਸਾਂ ਦੇ ਦਾਸ ਹਾਂ ॥੮॥੧॥

**ਨਟ ਮਹਲਾ ੪ ॥ (ਪੰਨਾ ੯੮੧)**

**ਰਾਮ ਹਮ ਪਾਥਰ ਨਿਰਗੁਨੀਆਰੇ ॥**

**ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ ਹਮ ਪਾਹਨ ਸਬਦਿ ਗੁਰ ਤਾਰੇ ॥੧॥ਰਹਾਉ॥**

ਹੇ ਮਾਲਕ ! ਅਸੀਂ ਤਾਂ ਗੁਣਾਂ ਤੋਂ ਖਾਲੀ (ਗੁਣ ਹੀਨ) ਪੱਥਰ ਵਰਗੇ ਸੀ (ਜੋ ਡੁਬ ਰਹੇ ਸੀ) । ਗੁਰੂ ਨੇ ਕਿਰਪਾ ਕੀਤੀ ਤੇ ਸਾਨੂੰ ਆਪਣੇ ਨਾਲ ਮਿਲਾ ਲਿਆ । ਫਿਰ ਜੋ ਪੱਥਰ ਵਰਗੇ ਸੀ, ਉਨ੍ਹਾਂ ਡੁਬਦਿਆਂ ਨੂੰ ਗੁਰੂ ਨੇ ਉਪਦੇਸ਼ ਦੇ ਕੇ ਤਾਰ ਲਿਆ । ਹੁਣ ਪ੍ਰਮੇਸ਼ਰ ਦੀ ਸੁਗੰਧੀ ਦਸਾਂ ਦਿਸ਼ਾ ਵਿਚ ਫੈਲੀ ਹੋਈ ਹੈ । ਸੋ ਜਿਨ੍ਹਾਂ ਨੇ ਪ੍ਰਮੇਸ਼ਰ ਦੇ ਗੁਣ ਗਾਏ, ਗੁਰਾਂ ਨੇ ਤਾਰ ਦਿੱਤੇ, ਅਸੀਂ ਤਾਂ ਗੁਰਾਂ ਤੋਂ ਕੁਰਬਾਨ ਜਾਂਦੇ ਹਾਂ, ਜਿਸ ਨੇ ਪਰਮ ਪਦਵੀ ਬਖ਼ਸ਼ੀ ਹੈ । ਮਨਮੁਖਾਂ ਉਤੇ ਵਿਕਾਰਾਂ ਦਾ ਕਰਜ਼ਾ ਚੜ੍ਹਿਆ ਸੀ, ਉਹ ਗੁਰ ਉਪਦੇਸ਼ ਨੇ ਉਤਾਰਿਆ ਹੈ । ਹੁਣ ਪ੍ਰਭੂ ਦੇ ਹੁਕਮ ਵਿਚ ਚਲਦੇ ਹਨ ॥੮॥੨॥

**ਨਟ ਮਹਲਾ ੪ ॥ (ਪੰਨਾ ੯੮੧)**

**ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ ॥**

**ਸਤਿਗੁਰਿ ਗਿਆਨੁ ਮਜਨੁ ਹੈ ਨੀਕੋ ਮਿਲਿ ਕਲਮਲ ਪਾਪ ਉਤਾਰੇ ॥੧॥ਰਹਾਉ॥**

ਹੇ ਭਾਈ ! ਮਾਲਕ ਨੇ ਅੰਮ੍ਰਿਤਸਰ ਸਰਵੋਰ ਵਿਚ ਇਸ਼ਨਾਨ ਕਰਵਾ ਕੇ (ਸਤ ਸੰਗ ਵਿਚ ਨਾਮ ਭਜਨ ਸੁਣਾ ਕੇ) ਮਨ ਪ੍ਰਸੰਨ ਹੋ ਗਿਆ ਹੈ । ਜਿਹੜਾ ਗੁਰਾਂ ਦੁਆਰਾ ਗਿਆਨ ਹੋਇਆ ਹੈ, ਉਹ (ਇਸ਼ਨਾਨ) ਬੜਾ ਸੁੰਦਰ ਹੈ ਤੇ ਗੁਰੂ ਨੂੰ ਮਿਲ ਕੇ ਸਾਡੇ ਸਾਰੇ ਪਾਪ (ਛੋਟੇ ਵਡੇ) ਦੂਰ ਕਰ ਦਿਤੇ ਹਨ । ਸੰਗਤ ਕਰਨ ਦਾ ਬਹੁਤ ਹੀ ਲਾਭ ਹੋਇਆ ਹੈ । ਪਰ ਮਨਮੁਖ ਤਾ ਉਪਦੇਸ਼ ਦੇ ਕੇ ਆਪ ਨਹੀਂ ਕਮਾਂਵਦਾ, ਜਦੋਂ ਸਤ ਸੰਗਤ ਵਿਚ ਮਿਲੇ ਤਾਂ ਪਤਾ ਲਗੇ ਕਿ ਪ੍ਰਮੇਸ਼ਰ ਦਾ ਨਾਮ ਹੀ ਤਾਰਦਾ ਹੈ । ਸਾਕਤ (ਜਿਸ ਨੇ ਪ੍ਰਭੂ ਨੂੰ ਵਿਸਾਰਿਆ ਹੈ) ਦਾ ਮੇਲ ਛਡ ਦਿਉ ਤੇ ਸੰਤਾਂ ਦੀ ਸੰਗਤ ਕਰੋ ਤੇ ਗੁਰੂ ਦੇ ਬਚਨ ਸਤ ਕਰਕੇ ਮੰਨੋ । ਗੁਰਾਂ ਦੀ ਕਿਰਪਾ ਕਰਕੇ ਅੰਮ੍ਰਿਤ ਰਸ (ਨਾਮ ਰਸ) ਪਾਇਆ ਹੈ । ਜਿਸ ਨੂੰ ਮਾਲਕ ਪ੍ਰੇਮ ਦਿੰਦਾ ਹੈ ਉਹ ਹੀ ਪਾਂਦਾ ਹੈ ਕਿਉਂਕਿ ਵਿਚਾਰੇ ਇਨਸਾਨ ਦੇ ਹੱਥ ਕੁਝ ਨਹੀਂ ॥੮॥੩॥

**ਨਟ ਮਹਲਾ ੪ ॥ (ਪੰਨਾ ੯੮੨)**

**ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥**

**ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥੧॥ਰਹਾਉ॥**

ਹੇ ਭਾਈ ! ਜਿਹੜੇ ਮਨੁਖ ਗੁਰੂ ਦੀ ਸ਼ਰਨ ਵਿਚ ਆ ਗਏ ਹਨ, ਉਨ੍ਹਾਂ ਦੀ ਰਖਿਆ ਮਾਲਕ ਆਪ ਕਰਦਾ ਹੈ । ਜਿਵੇਂ ਹਾਥੀ ਨੂੰ ਤੰਦੂਏ ਨੇ ਜਕੜ ਲਿਆ ਸੀ ਤੇ ਉਸ ਨੇ ਹਥ ਨੂੰ ਪਾਣੀ ਤੋਂ ਉਪਰ ਕਰਕੇ ਰਾਮ ਅਗੇ ਅਰਦਾਸ ਕੀਤੀ ਤਾਂ ਦੋਵੇਂ, ਹਾਥੀ ਤੇ ਤੰਦੂਏ ਨੂੰ, ਪ੍ਰਮੇਸ਼ਰ ਨੇ ਤਾਰ ਦਿੱਤਾ । ਸੋ ਜੋ ਸੇਵਕ ਸੇਵਾ ਵਿਚ ਲਗਦਾ ਹੈ ਉਸ ਨੂੰ ਸਭ ਪਾਸੇ ਮਾਲਕ ਹੀ ਨਜ਼ਰ ਆਉਂਦਾ ਹੈ । ਜਦੋਂ ਗੁਰੂ ਦੀ ਬਾਣੀ ਸੇਵਕ ਮੰਨ ਲਏ ਤਾਂ ਗੁਰੂ ਤਾਰ ਦਿੰਦਾ ਹੈ । ਪ੍ਰਭੂ ਕ੍ਰਿਪਾ ਕਰਕੇ ਦਾਸਾਂ ਨੂੰ ਭਗਤੀ ਦ੍ਰਿੜ ਕਰਾਂਦਾ ਹੈ ਤੇ ਫਿਰ ਤਾਰ ਲੈਂਦਾ ਹੈ ॥੮॥੪॥

ਨਟ ਮਹਲਾ ੫ ॥ (ਪੰਨਾ ੯੮੩)

ਰਾਮ ਕਰਿ ਕਿਰਪਾ ਲੇਹੁ ਉਬਾਰੇ ॥

ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ ॥੧॥ਰਹਾਉ॥

ਹੇ ਪ੍ਰਭੂ ! ਕਿਰਪਾ ਕਰਕੇ ਸਾਨੂੰ ਵੀ ਸੰਸਾਰ ਤੋਂ ਬਚਾ ਲੈ । ਜਿਸ ਤਰ੍ਹਾਂ ਦ੍ਰੋਪਤੀ ਫੜ ਕੇ ਦੁਸ਼ਟਾਂ ਨੇ ਰਾਜ ਸਭਾ ਵਿਚ ਆਂਦੀ ਸੀ, ਹੇ ਮਾਲਕ ! ਜਿਹੜੇ ਦ੍ਰੋਪਤੀ ਦੀ ਲਜਿਆ ਭੰਗ ਕਰਨ ਵਾਲੇ ਸੀ, ਉਹ ਦੁਸ਼ਟ ਸਾਰੇ ਹੀ ਦੂਰ ਕਰਬ ਦਿਤੇ । ਹੇ ਮਾਲਕ ! ਮੇਰੇ ਮਨ ਵਿਚ ਗੁਰੂ ਦੀ ਸ਼ਰਧਾ ਰਾਹੀਂ, ਗੁਰੂ ਦਾ ਮੇਲ ਕਰਾਉ ਜੋ ਸਾਨੂੰ ਸਵਾਰ ਦੇਵੇ । ਮੇਰੇ ਮਾਲਕ ਨੂੰ ਗੁਰਮੁਖਾਂ ਦੀ ਸੇਵਾ ਚੰਗੀ ਲਗੀ ਹੈ ਇਸ ਲਈ ਗੁਰੂ ਨੇ ਪ੍ਰਮੇਸ਼ਰ ਦਾ ਦਰਸ਼ਨ ਕਰਾ ਦਿਤਾ ਹੈ । ਹੇ ਮਾਲਕ ! ਕਿਰਪਾ ਕਰਕੇ ਗੁਰੂ ਨਾਲ ਮਿਲਾ ਦਿਉ ਤਾਂ ਜੋ ਨਾਮ ਜਪ ਕੇ ਮਨ ਧੀਰਜ ਵਾਲਾ ਹੋ ਜਾਏ ॥੮॥੫॥

ਨਟ ਮਹਲਾ ੫ ॥ (ਪੰਨਾ ੯੮੩)

ਮੇਰੇ ਮਨ ਭਜੁ ਠਾਕੁਰ ਅਗਮ ਅਪਾਰੇ ॥

ਹਮ ਪਾਪੀ ਬਹੁ ਨਿਰਗੁਣੀਆਰੇ ਕਰਿ ਕਿਰਪਾ ਗੁਰ ਨਿਸਤਾਰੇ ॥੧॥ਰਹਾਉ॥

ਹੇ ਮੇਰੇ ਮਨ ! ਉਸ ਅਪੁਜ, (ਪਹੁੰਚ ਤੋਂ ਪਰੇ), ਅਪਾਰ ਬੇਅੰਤ ਮਾਲਕ ਦਾ ਨਾਮ ਯਾਦ ਕਰਿਆ ਕਰ । ਹੇ ਮਾਲਕ ! ਅਸੀਂ ਤਾਂ ਪਾਪੀ ਤੇ ਗੁਣਾਂ ਤੋਂ ਹੀਨ ਸੀ, ਕਿਰਪਾ ਕਰਕੇ ਗੁਰੂ ਨੇ ਤਾਰ ਲਿਆ ਹੈ । ਹੇ ਪ੍ਰਭੂ ! ਪ੍ਰਮੇਸ਼ਰ ਦਾ ਨਾਮ ਧਨ ਬਖ਼ਸ਼ਸ਼ ਕਰੋ ਤਾਂ ਜੋ ਤ੍ਰਿਸ਼ਨਾਂ ਮਿਟ ਜਾਏ । ਜਿਹੜੇ ਪੰਜ ਵਿਕਾਰ ਕਾਮ ਆਦਿ ਬਲੀ ਭੂਤਨੇ ਹਨ, ਗੁਰਾਂ ਦੀ ਸ਼ਰਨ ਆਇਆ ਦੂਰ ਹੋ ਗਏ ਹਨ । ਹੇ ਭਾਈ ! ਸਤ ਸੰਗਤ ਵਿਚ ਮਿਲ ਕੇ ਰਾਮ ਨਾਮ ਦਾ ਜਾਪ ਕਰੋ ਤਾਂ ਗੁਰੂ ਨਿਸਤਾਰਾ ਕਰੇਗਾ । ਸੰਤਾਂ ਨੂੰ ਮਿਲ ਕੇ ਮਨ ਪ੍ਰਸੰਨ ਹੁੰਦਾ ਹੈ ਜਿਵੇਂ ਕੌਲ ਫੁੱਲ ਪਾਣੀ ਨਾਲ ਮਿਲ ਕੇ । ਹੇ ਮਾਲਕ ! ਮੈਨੂੰ ਕਿਰਪਾ ਕਰਕੇ ਰਖ ਲੈ ਕਿਉਂਕਿ ਮੇਰੀ ਕੋਈ ਹੋਰ ਓਟ ਨਹੀਂ ਹੈ ॥੮॥੬॥ਛਕਾ ੧॥

ਰਾਗੁ ਮਾਲੀ ਗਉੜਾ ਮਹਲਾ ੪ ॥ (ਪੰਨਾ ੯੮੪)

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ

ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ ॥

ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ ॥੧॥ਰਹਾਉ॥

ਦੁਨੀਆ ਵਿਚ ਵਡੇ ਵਡੇ ਲੋਕ ਅਨੇਕਾਂ ਹੀ ਜਤਨ ਕਰਦੇ ਰਹੇ ਹਨ ਪਰ ਪ੍ਰਮੇਸ਼ਰ ਦਾ ਅੰਤ ਅਜ ਤਕ ਕਿਸੇ ਨੇ ਨਹੀਂ ਪਾਇਆ । ਪ੍ਰਮੇਸ਼ਰ ਬਹੁਤ ਬੇਅੰਤ ਹੈ, ਉਸਦਾ ਜਾਨਣਾ ਬਹੁਤ ਔਖਾ ਹੈ, ਇਸ ਲਈ ਐਸੇ ਪ੍ਰਮੇਸ਼ਰ ਨੂੰ, ਜੋ ਸਾਰੀ ਦੁਨੀਆਂ ਦਾ ਰਾਜਾ ਹੈ, ਸਾਡੀ ਨਮਸਕਾਰ ਹੈ । ਹੇ ਮਾਲਕ ! ਅਸੀਂ ਤੇਰੇ ਦਾਸ ਹਾਂ ਤੇ ਤੇਰੀ ਸ਼ਰਨ ਆਏ ਹਾਂ । ਹੇ ਭਾਈ ! ਐਸਾ ਮਾਲਕ ਗੁਰਾਂ ਦੀ ਸਿਖਿਆ ਕਰਕੇ ਹੀ ਪਾਇਆ ਜਾਂਦਾ ਹੈ । ਜਿਨ੍ਹਾਂ ਨੇ ਨਾਮ ਜਪਿਆ ਹੈ, ਉਹ ਮਾਲਕ ਵਿਚ ਹੀ ਸਮਾ ਗਏ ਹਨ ॥੪॥੧॥

**ਮਾਲੀ ਗਉੜਾ ਮਹਲਾ ੪ ॥ (ਪੰਨਾ ੯੮੪)**

**ਜਪਿ ਮਨ ਰਾਮ ਨਾਮੁ ਸੁਖਦਾਤਾ ॥**

**ਸਤ ਸੰਗਤਿ ਮਿਲਿ ਹਰਿ ਸਾਦੁ ਆਇਆ**

**ਗੁਰਮੁਖਿ ਬ੍ਰਹਮੁ ਪਛਾਤਾ ॥੧॥ਰਹਾਉ॥**

ਹੇ ਮੇਰੇ ਮਨ ! ਉਸ ਪ੍ਰਮੇਸ਼ਰ ਦਾ ਨਾਮ ਜਪੋ, ਜੋ ਸੁਖਾਂ ਦਾ ਦਾਤਾ ਹੈ। ਜਿਨ੍ਹਾਂ ਮਨੁਖਾਂ ਨੂੰ ਸਤ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦੇ ਨਾਮ ਦਾ ਸਵਾਦ (ਰਸ) ਆਇਆ ਹੈ, ਉਨ੍ਹਾਂ ਗੁਰਮੁਖਾਂ ਨੇ ਪ੍ਰਮੇਸ਼ਰ ਨੂੰ ਪਛਾਣ ਲਿਆ ਹੈ। ਵਡੇ ਭਾਗਾਂ ਵਾਲਿਆਂ ਦੀ ਮਨ ਦੀ ਮੈਲ ਉਤਰ ਗਈ ਹੈ ਤੇ ਉਨ੍ਹਾਂ ਨੇ ਗੁਰਾਂ ਦਾ ਦਰਸ਼ਨ ਪਾਇਆ ਹੈ। ਪ੍ਰਮੇਸ਼ਰ ਦੇ ਮੇਲ ਵਿਚ ਬਹੁਤ ਸੁਖ ਹਨ ਤੇ ਸਾਰੇ ਪਾਪ ਵੀ ਨਾਸ ਹੋ ਗਏ ਹਨ। ਜਿਨ੍ਹਾਂ ਗੁਰਾਂ ਦੀ ਸਿਖਿਆ ਕਰਕੇ ਪ੍ਰਭੂ ਨੂੰ ਪਾ ਲਿਆ ਹੈ ॥੪॥੨॥

**ਮਾਲੀ ਗਉੜਾ ਮਹਲਾ ੪ ॥ (ਪੰਨਾ ੯੮੫)**

**ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ ॥**

**ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ ॥੧॥ਰਹਾਉ॥**

ਸਾਰੇ ਸਿਧਾਂ ਤੇ ਸਾਧਨਾਂ ਕਰਨ ਵਾਲਿਆਂ ਮੁਨੀਆਂ, ਤੇ ਭਗਤਾਂ ਨੇ ਮਨ ਦੀ ਭਾਵਨੀ ਕਰਕੇ ਪ੍ਰਮੇਸ਼ਰ ਨੂੰ ਧਿਆਇਆ ਹੈ। ਜਿਹੜਾ ਮਾਲਕ ਪਰੇ ਤੋਂ ਪਰੇ ਤੇ ਬੇਅੰਤ ਹੈ, ਤੇ ਸਭ ਵਿਚ ਮਿਲਿਆ ਹੋਇਆ ਹੈ, ਐਸੇ ਪ੍ਰਭੂ ਨੂੰ ਅਲੱਖ ਗੁਰੂ ਨੇ ਪ੍ਰਤੱਖ ਹੀ ਦਿਖਾ ਦਿਤਾ ਹੈ। ਫਿਰ ਗੁਰਾਂ ਨੇ ਸੰਸਾਰ ਦੇ ਬੰਧਨਾਂ ਵਿਚੋਂ ਕਢ ਦਿਤਾ ਹੈ। ਹੇ ਮਾਲਕ ! ਐਸੀ ਮਤ ਬਖ਼ਸ਼ੋ, ਕਿ ਸਾਧ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦੇ ਨਾਮ ਵਿਚ ਹੀ ਲਗੇ ਰਹੀਏ ਤੇ ਅੰਤ ਨੂੰ ਉਸ ਵਿਚ ਹੀ ਸਮਾ ਜਾਈਏ ॥੪॥੩॥

**ਮਾਲੀ ਗਉੜਾ ਮਹਲਾ ੪ ॥ (ਪੰਨਾ ੯੮੫)**

**ਮੇਰਾ ਮਨੁ ਰਾਮ ਨਾਮਿ ਰਸਿ ਲਾਗਾ ॥**

**ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮ ਭਉ ਭਾਗਾ ॥੧॥ਰਹਾਉ॥**

ਹੇ ਭਾਈ ! ਮੇਰਾ ਮਨ ਪ੍ਰਮੇਸ਼ਰ ਦੇ ਰਸ ਵਿਚ ਲਗਾ ਹੋਇਆ ਹੈ। ਜਦੋਂ ਗੁਰਾਂ ਦਾ ਉਪਦੇਸ਼ ਪਾਇਆ ਤਾਂ ਹਿਰਦੇ ਰੂਪ ਕੌਲ ਖਿੜ ਗਿਆ ਹੈ। ਫਿਰ ਮਾਲਕ ਨੂੰ ਜਪਿਆ ਤਾਂ ਸਾਡਾ ਸਾਰਾ ਭਰਮ ਭੁਲੇਖਾ ਦੂਰ ਹੋ ਗਿਆ। ਵਡੇ ਭਾਗਾਂ ਕਰਕੇ ਜਦੋਂ ਪ੍ਰਮੇਸ਼ਰ ਨੂੰ ਹਿਰਦੇ ਵਿਚ ਧਾਰਿਆ ਤਾਂ ਸਭ ਪਾਪ ਦੂਰ ਹੋ ਗਏ। ਸਾਧ ਸੰਗਤ ਵਿਚ ਮਿਲ ਕੇ ਭਾਗਾਂ ਵਾਲੇ, ਪ੍ਰਭੂ ਪ੍ਰੇਮ ਵਿਚ ਰੰਗੇ ਜਾਂਦੇ ਹਨ। ਅਸੀਂ ਉਨ੍ਹਾਂ ਗੁਰਮੁਖਾਂ ਦੇ ਚਰਨ ਧੋਂਦੇ ਹਾਂ ਜੋ ਪ੍ਰਮੇਸ਼ਰ ਦੇ ਚਰਨੀ ਲਗੇ ਹਨ ॥੪॥੪॥

**ਮਾਲੀ ਗਉੜਾ ਮਹਲਾ ੪ ॥ (ਪੰਨਾ ੯੮੫)**

**ਮੇਰੇ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥**

**ਮੇਰਾ ਮਨੁ ਤਨੁ ਲੀਨੁ ਭਇਆ ਰਾਮ ਨਾਮੈ ਮਤਿ ਗੁਰਮਤਿ ਰਾਮ ਰਸਾਲਾ ॥੧॥ਰਹਾਉ॥**

ਹੇ ਮੇਰੇ ਮਨ ! ਜੋ ਪ੍ਰਮੇਸ਼ਰ ਧਰਤੀ ਦੇ ਪਾਲਣ ਵਾਲਾ ਹੈ, ਉਸ ਦਾ ਨਾਮ ਯਾਦ ਕਰਿਆ ਕਰ। ਮੇਰਾ ਤਾਂ

ਮਨ ਤੇ ਤਨ ਪ੍ਰਮੇਸ਼ਰ ਦੇ ਨਾਮ ਵਿਚ ਹੀ ਲੀਨ ਹੋਇਆ ਹੋਇਆ ਹੈ । ਗੁਰਾਂ ਦੀ ਸਿਖਿਆ ਦੁਆਰਾ ਪ੍ਰਮੇਸ਼ਰ, ਜੋ ਰਸਾਂ ਦਾ ਘਰ ਹੈ, ਮੇਰੇ ਹਿਰਦੇ ਵਿਚ ਭਰਿਆ ਪਿਆ ਹੈ । ਜਿਨ੍ਹਾਂ ਦੇ ਮਥੇ ਤੇ ਚੰਗੇ ਭਾਗ ਲਿਖੇ ਹਨ, ਉਨ੍ਹਾਂ ਨੇ ਪ੍ਰਮੇਸ਼ਰ ਦਾ ਨਾਮ ਧਿਆਇਆ ਹੈ ਤੇ ਗੁਰੂ ਨੇ ਰਖਿਆ ਕੀਤੀ ਹੈ । ਗੁਰਾਂ ਦੇ ਸ਼ਬਦ ਰਾਹੀਂ ਸਾਡਾ ਮਨ ਨਿਰਮਲ ਹੋ ਗਿਆ ਹੈ ਤੇ ਅਸੀਂ ਅਨੰਦ ਮਾਣਦੇ ਹਾਂ ॥੪॥੫॥

**ਮਾਲੀ ਗਉੜਾ ਮਹਲਾ ੪ ॥ (ਪੰਨਾ ੯੮੫)**

**ਮੇਰੇ ਮਨ ਹਰਿ ਭਜੁ ਸਭਿ ਕਿਲ ਬਿਖ ਕਾਟ ॥**

**ਹਰਿ ਹਰਿ ਉਰਧਾਰਿਓ ਗੁਰਿ ਪੂਰੈ ਮੇਰਾ ਸੀਸੁ ਕੀਜੈ ਗੁਰ ਵਾਟ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਮੇਸ਼ਰ ਨੂੰ ਯਾਦ ਕਰਿਆ ਕਰ ਜਿਸ ਨਾਲ ਤੇਰੇ ਸਾਰੇ ਪਾਪ ਕੱਟੇ ਜਾਣਗੇ । ਉਨ੍ਹਾਂ ਪੂਰੇ ਗੁਰਾਂ ਦੇ ਰਸਤੇ ਵਿਚ ਮੇਰਾ ਸਿਰ ਪਾ ਦਿਓ, ਜਿਨਾਂ ਗੁਰਾਂ ਨੇ ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ ਧਾਰਿਆ ਹੈ । (ਗੁਰਾਂ ਦੇ ਚਰਨਾਂ ਵਿਚ ਮੇਰਾ ਸਿਰ ਰਖ ਦਿਉ) । ਪੂਰੇ ਗੁਰਾਂ ਨੇ ਹਰੀ ਸਜਣ ਦਾ ਮੇਲ ਕਰਾਇਆ ਹੈ ਸੋ ਜੋ ਮੇਰੇ ਮਾਲਕ ਦੀ ਗੱਲ ਸੁਣਾਵੇ, ਮੈਂ ਆਪਣਾ ਮਨ ਉਸ ਨੂੰ ਅਰਪਨ ਕਰ ਦਿਆਂਗਾ । ਪ੍ਰੰਤੂ ਨਾਮ ਬਿਨਾਂ ਕੋਈ ਵੀ ਮੁਕਤੀ ਨਹੀਂ ਪਾ ਸਕਦਾ । ਜਿਨ੍ਹਾਂ ਨੇ ਨਾਮ ਅੰਮ੍ਰਿਤ ਰਸ ਪੀਤਾ ਹੈ, ਉਨ੍ਹਾਂ ਦੀ ਭੁਖ ਤ੍ਰੇਹ ਦੂਰ ਹੋ ਗਈ ਹੈ ॥੪॥੬॥ਛਕਾ ੧ ॥

**ਮਾਲੀ ਗਉੜਾ ਮਹਲਾ ੫ ॥ (ਪੰਨਾ ੯੮੬)**

**ੴ ਸਤਿਗੁਰ ਪ੍ਰਸਾਦਿ ॥**

**ਰੇ ਮਨ ਟਹਲ ਹਰਿ ਸੁਖਸਾਰ ॥**

**ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ ॥੧॥ਰਹਾਉ॥**

ਹੇ ਮਨ ! ਪ੍ਰਮੇਸ਼ਰ ਦੀ ਸੇਵਾ ਬਹੁਤ ਚੰਗਿਆਂ ਸੁਖਾਂ ਦੇ ਦੇਣ ਵਾਲੀ ਹੈ । ਬਾਕੀ ਦੀਆਂ ਹੋਰ ਟਹਿਲਾਂ (ਸੇਵਾਵਾਂ) ਸਭ ਝੂਠੀਆਂ ਹਨ । ਉਨ੍ਹਾਂ ਕਰਕੇ ਜਮ ਦਾ ਡੰਡਾ ਸਿਰ ਉਤੇ ਰੋਜ਼ ਵਜਦਾ ਹੈ । ਲੋਭ, ਮੋਹ, ਹੰਕਾਰ ਆਦਿ ਵਿਕਾਰ ਛੱਡ ਕੇ ਰੋਜ਼ ਹੀ ਸੰਤਾਂ ਦੇ ਚਰਨਾਂ ਦੀ ਸੇਵਾ ਕਰੋ । ਗੁਰਾਂ ਦੇ ਗਿਆਨ ਬਿਨਾਂ ਸਾਰਾ ਸੰਸਾਰ ਅੰਨ੍ਹਾ ਹੋਇਆ ਹੋਇਆ ਹੈ । ਉਹ ਮਨੁੱਖ ਧਨ ਹੈ ਜੋ ਪ੍ਰਮੇਸ਼ਰ ਦਾ ਨਾਮ ਧਿਆਂਵਦਾ ਹੈ ॥੪॥੧॥

**ਮਾਲੀ ਗਉੜਾ ਮਹਲਾ ੫ ॥ (ਪੰਨਾ ੯੮੬)**

**ਰਾਮ ਨਾਮ ਕਉ ਨਮਸਕਾਰ ॥**

**ਜਾਸੁ ਜਪਤ ਹੋਵਤ ਉਧਾਰ ॥੧॥ਰਹਾਉ॥**

ਹੇ ਭਾਈ ! ਅਸੀਂ ਪ੍ਰਮੇਸ਼ਰ ਦੇ ਨਾਮ ਨੂੰ ਨਮਸਕਾਰ ਕਰਦੇ ਹਾਂ । ਜਿਸਦੇ ਜਪਣ ਨਾਲ ਸੁਖ ਹੁੰਦਾ ਹੈ । ਪ੍ਰਮੇਸ਼ਰ ਦੇ ਸਿਮਰਨ ਨਾਲ ਮੂਰਖ ਚੰਗਾ ਚਤੁਰ ਹੋ ਜਾਂਦਾ ਹੈ । ਉਸ ਮਾਲਕ ਦੇ ਸਿਮਰਨ ਕਰਕੇ ਪਾਪ ਦੂਰ ਹੋ ਜਾਂਦੇ ਹਨ ਤੇ ਨਾ ਹੀ ਕੋਈ ਤਪਨਾ ਹੁੰਦੀ ਹੈ । ਉਸ ਮਾਲਕ ਨੂੰ ਯਾਦ ਕਰਕੇ ਨੌਂ ਨਿਧੀਆਂ ਦਾ ਖ਼ਜ਼ਾਨਾ ਮਿਲ ਜਾਂਦਾ ਹੈ । ਅਸੀਂ ਦਾਸਾਂ ਦੇ ਦਾਸ ਹੋ ਕੇ ਪ੍ਰਭੂ ਦੀ ਸ਼ਰਨ ਆਏ ਹਾਂ ॥੪॥੨॥

**ਮਾਲੀ ਗਉੜਾ ਮਹਲਾ ੫ ॥ (ਪੰਨਾ ੯੮੬)**

**ਐਸੋ ਸਹਾਈ ਹਰਿ ਕੋ ਨਾਮ ॥**

**ਸਾਧ ਸੰਗਤਿ ਭਜੁ ਪੂਰਨ ਕਾਮ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦਾ ਨਾਮ ਤਾਂ ਇਸ ਤਰ੍ਹਾਂ ਦੀ ਸਹਾਇਤਾ ਕਰਦਾ ਹੈ ਕਿ ਜੇ ਅਸੀਂ ਸੰਤਾਂ ਦੀ ਸੰਗਤ ਦੁਆਰਾ ਉਸ ਮਾਲਕ ਨੂੰ ਚੇਤੇ ਕਰੀਏ ਤਾਂ ਸਾਡੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ। ਜਿਵੇਂ ਡੁਬਦੇ ਨੂੰ ਬੇੜੀ ਦਾ ਸਹਾਰਾ ਜਾਂ ਅਗ ਨਾਲ ਸੜਦੇ ਨੂੰ ਪਾਣੀ ਮਿਲ ਜਾਏ। ਹੇ ਪ੍ਰਭੂ ! ਤੇਰੇ ਨਾਮ ਨੂੰ ਜਪ ਕੇ ਭਗਤ ਤਰ ਗਏ ਹਨ ॥੪॥੩॥

**ਮਾਲੀ ਗਉੜਾ ਮਹਲਾ ੫ ॥ (ਪੰਨਾ ੯੮੭)**

**ਇਹੀ ਹਮਾਰੈ ਸਫਲ ਕਾਜ ॥**

**ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ਰਹਾਉ॥**

ਹੇ ਮਾਲਕ ! ਮੇਰਾ ਇਹ ਇਕ ਕੰਮ ਪੂਰਾ ਕਰ ਦੇਹ ਜਾਂ ਸਫਲ ਕਰ ਦੇਹ ਕਿ ਇਸ ਆਪਣੇ ਦਾਸ ਨੂੰ ਨਿਵਾਜ ਲੈ ਤੇ ਭੁਲਾਂ ਦੀ ਮਾਫ਼ੀ ਦੇ ਦੇਹ। ਫਿਰ ਨੇਤ੍ਰਾਂ ਨਾਲ ਰਾਤ ਦਿਨ ਤੇਰਾ ਦਰਸ਼ਨ ਦੇਖਾਂ। ਮਨ ਵਿਚ ਸੰਤਾਂ ਦੀ ਸੰਗਤ ਦੀ ਪ੍ਰੀਤੀ ਲਗੀ ਰਹੇ। ਸੰਤਾਂ ਦੀ ਕਿਰਪਾ ਨਾਲ ਮੇਰੇ ਵਿਕਾਰ ਚਲੇ ਗਏ ਹਨ। ਸੋ ਮੇਰੇ ਉਤੇ ਐਸੀ ਕਿਰਪਾ ਕਰੋ ਕਿ ਸੰਤਾਂ ਦੇ ਚਰਨ ਹਿਰਦੇ ਵਿਚ ਵਸ ਜਾਣ ॥੪॥੪॥

**ਮਾਲੀ ਗਉੜਾ ਮਹਲਾ ੫ ॥ (ਪੰਨਾ ੯੮੭)**

**ਸਭ ਕੈ ਸੰਗੀ ਨਾਹੀ ਦੂਰਿ ॥**

**ਕਰਨ ਕਰਾਵਨ ਹਾਜਰਾ ਹਜੂਰਿ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਸਾਰਿਆਂ ਦਾ ਸੰਗੀ ਸਾਥੀ ਹੈ ਤੇ ਕਿਸੇ ਤੋਂ ਵੀ ਦੂਰ ਨਹੀ। ਉਹ ਮਾਲਕ ਸਾਡੇ ਪਾਸ ਹੈ ਤੇ ਸਾਰਿਆਂ ਕੰਮਾਂ ਦੇ ਕਰਨ ਤੇ ਕਰਾਉਣ ਵਾਲਾ ਹੈ। ਮੁਨੀ ਜਨ ਵੀ ਉਸ ਮਾਲਕ ਦੀ ਸੇਵਾ ਕਰਦੇ ਹਨ। ਉਹ ਬੇ ਪਰਵਾਹ ਹੈ ਤੇ ਕਿਸੇ ਦੀ ਖ਼ੁਸ਼ਾਮਦ ਨਹੀਂ ਕਰਦਾ ਕਿਉਂਕਿ ਸਭ ਕੁਝ ਉਹ ਆਪ ਹੀ ਕਰਦਾ ਹੈ। ਮਾਲਕ ਨੇ ਐਸੀ ਬਖ਼ਸ਼ਸ਼ ਕੀਤੀ ਹੈ ਕਿ ਮੇਰਾ ਮਨ ਨਾਮ ਵਿਚ ਰਤਾ ਰਹਿੰਦਾ ਹੈ ॥੪॥੫॥

**ਮਾਲੀ ਗਉੜਾ ਮਹਲਾ ੫ ਦੁਪਦੇ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੮੭)**

**ਹਰਿ ਸਮਰਥ ਕੀ ਸਰਨਾ ॥**

**ਜੀਉ ਪਿੰਡੁ ਧਨੁ ਰਾਸਿ ਮੇਰੀ ਪ੍ਰਭ ਏਕ ਕਾਰਨ ਕਰਨਾ ॥੧॥ਰਹਾਉ॥**

ਮੈਂ ਉਸ ਸਮਰਥ ਪ੍ਰਭੂ ਦੀ ਸ਼ਰਨੀ ਪਿਆ ਹਾਂ, ਜੋ ਜੀਅ, ਸਰੀਰ ਧਨ ਰਾਸ ਸਭ ਕੁਝ ਮੇਰਾ ਆਪ ਹੀ ਹੈ ਤੇ ਜੋ ਸਭ ਕੰਮਾਂ ਦੇ ਕਰਨ ਵਾਲਾ ਹੈ। ਉਸ ਨੂੰ ਸਿਮਰ ਕੇ ਸਦਾ ਸੁਖ ਪਾਈਦਾ ਹੈ। ਉਸ ਪ੍ਰਮੇਸ਼ਰ ਪਾਸੋਂ ਹਥ ਜੋੜ ਕੇ ਨਾਮ ਦਾ ਦਾਨ ਮੰਗਦਾ ਹਾਂ ਤੇ ਉਸ ਦੇ ਗੁਣ ਗਾਂਵਦਾ ਹਾਂ ॥੨॥੧॥੬॥

**ਮਾਲੀ ਗਉੜਾ ਮਹਲਾ ੫ ॥ (ਪੰਨਾ ੯੮੭)**

**ਪ੍ਰਭ ਸਮਰਥ ਦੇਵ ਅਪਾਰ ॥**

**ਕਉਨੇ ਜਾਨੈ ਚਲਿਤ ਤੇਰੇ ਕਿਛੁ ਅੰਤੁ ਨਾਹੀ ਪਾਰ ॥੧॥ਰਹਾਉ॥**

ਹੇ ਸਮਰਥ ਤੇ ਵਡੇ ਪ੍ਰਕਾਸ਼ਕ ਮਾਲਕ ! ਤੇਰੇ ਤਮਾਸ਼ਿਆਂ ਨੂੰ ਕੋਈ ਨਹੀਂ ਸਮਝ ਸਕਦਾ, ਕਿਉਂਕਿ ਤੇਰੇ ਆਰ ਪਾਰ ਦਾ ਕੁਝ ਵੀ ਅੰਤ ਨਹੀਂ । ਹੇ ਬੇਅੰਤ ਦਾਤਾ ! ਇਕ ਛਿਨ ਵਿਚ ਪੈਦਾ ਕਰਕੇ ਨਾਸ ਕਰ ਦਿੰਦਾ ਹੈਂ ਤੇ ਸਾਰਿਆਂ ਦੀ ਪਾਲਣਾ ਵੀ ਕਰਦਾ ਹੈਂ । ਇਸ ਔਖੇ ਸੰਸਾਰ ਸਮੁੰਦ੍ਰ ਤੋਂ ਆਪਣੀ ਕਿਰਪਾ ਕਰਕੇ ਬਚਾ ਲਵੋ ॥੨॥੨॥੭॥

**ਮਾਲੀ ਗਉੜਾ ਮਹਲਾ ੫ ॥ (ਪੰਨਾ ੯੮੭)**

**ਮਨਿ ਤਨਿ ਬਸਿ ਰਹੇ ਗੋਪਾਲ ॥**

**ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ ॥੧॥ਰਹਾਉ॥**

ਹੇ ਗੋਪਾਲ ! (ਧਰਤੀ ਦੇ ਮਾਲਕ) ! ਤੂੰ ਮੇਰੇ ਮਨ ਤਨ ਵਿਚ ਵਸ ਰਿਹਾ ਹੈਂ । ਤੂੰ ਸਦਾ ਹੀ ਦਿਆਲੂ, ਭਗਤਾਂ ਦੇ ਪਿਆਰੇ ਤੇ ਗ਼ਰੀਬਾਂ ਨਾਥਾਂ ਦੇ ਸਾਥੀ ਹੋ । ਤੂੰ ਹੀ ਮੇਰਾ ਮਾਲਕ ਹੈਂ ਜੋ ਸਾਰੀ ਧਰਤੀ ਉਤੇ ਮਿਲਿਆ ਹੋਇਆ ਹੈ । ਅਸੀਂ ਤੇਰੇ ਤੋਂ ਕੁਰਬਾਨ ਜਾਂਦੇ ਹਾਂ ਤੇ ਨਾਮ ਦਾ ਦਾਨ ਮੰਗਦੇ ਹਾਂ ॥੨॥੩॥੮॥੬॥੧੪॥

**ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੮੮)**

**ਧਨਿ ਧੰਨਿ ਓ ਰਾਮ ਬੇਨੁ ਬਾਜੈ ॥**

**ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ਰਹਾਉ॥**

ਧੰਨ ਧੰਨ ਉਹ ਬੀਨ ਜਾਂ ਬੰਸਰੀ ਹੈ ਜੋ ਕ੍ਰਿਸ਼ਨ ਦੇ ਮੂੰਹੋਂ ਵਜਦੀ ਹੈ । ਮਿਠੀ ਮਿਠੀ ਇਕ ਰਸ ਵਜਦੀ ਹੋਈ ਸੁਣਨ ਵਾਲਿਆਂ ਨੂੰ ਆਨੰਦ ਦਿੰਦੀ ਹੈ । ਮਾਤਾ ਦੇਵਕੀ ਧੰਨ ਹੈ ਜਿਥੇ ਕ੍ਰਿਸ਼ਨ ਜੀ ਨੇ ਅਵਤਾਰ ਲਿਆ ਹੈ । ਨਾਮ ਦੇਵ ਦਾ ਮਾਲਕ ਅਨੰਦ ਕਰਦਾ ਹੈ ॥੪॥੧॥

**ਮੇਰੋ ਬਾਪੁ ਮਾਧਉ ਤੂੰ ਧਨੁ ਕੇਸੌ**

**ਸਾਂਵਲੀਓ ਬੀਠੁਲਾਇ ॥੧॥ਰਹਾਉ॥ (ਪੰਨਾ ੯੮੮)**

ਮੇਰਾ ਪਿਤਾ, ਲਛਮੀ ਦਾ ਪਤੀ, ਤੇ ਕੇਸ਼ਵ ਸਾਂਵਲੇ ਰੰਗ ਵਾਲਾ ਪਿਆਰਾ ਪ੍ਰਭੂ ਧੰਨ ਹੈ । ਤੁਸੀਂ ਧ੍ਰੋਪਤੀ ਨੂੰ ਦੁਸ਼ਟਾਂ ਤੋਂ ਬਚਾਇਆ ਸੀ ਤੇ ਗੋਤਮ ਰਿਖੀ ਦੀ ਇਸਤ੍ਰੀ ਨੂੰ ਤਾਰ ਦਿਤਾ ਹੈ । ਹੇ ਕ੍ਰਿਸ਼ਨ ! ਹੁਣ ਖੋਟੀ ਜਾਤ ਵਾਲਾ ਨਾਮ ਦੇਵ ਆਪ ਦੀ ਸ਼ਰਨ ਆਇਆ ਹੈ ॥੨॥੨॥

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ (ਪੰਨਾ ੯੮੮)**

**ਰਾਮ ਬਿਨਾ ਕੋ ਬੋਲੈ ਰੇ ॥੧॥ਰਹਾਉ॥**

ਹੇ ਭਾਈ ! ਸਾਰਿਆਂ ਸਰੀਰ ਰੂਪ ਘੜਿਆਂ ਵਿਚ ਵਾਹਿਗੁਰੂ ਹੀ ਬੋਲਦਾ ਹੈ, ਇਕ ਪ੍ਰਭੂ ਹੀ ਬੋਲਦਾ ਹੈ । ਤੂੰ ਦਸ ਖਾਂ, ਵਾਹਿਗੁਰੂ ਤੋਂ ਬਿਨਾਂ ਹੋਰ ਕੌਣ ਬੋਲਦਾ ਹੈ ? ਇਕੋ ਮਿਟੀ ਤੋਂ ਸਾਰੇ ਭਾਂਡੇ ਤਿਆਰ ਕੀਤੇ ਹਨ ਤੇ ਸਭ

ਘਟਾਂ ਵਿਚ ਪ੍ਰਭੂ ਹੀ ਸਮਾਇਆ ਹੋਇਆ ਹੈ। ਇਕ ਮਾਲਕ ਨੂੰ ਹੀ ਯਾਦ ਰਖੋ ਤਾਂ ਜੋ ਉਸ ਵਿਚ ਹੀ ਅਭੇਦ ਹੋ ਜਾਵੋ ॥੨॥੩॥

**ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ ॥ (ਪੰਨਾ ੯੮੯)**

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਬਾਬਾ ਮੈ ਕਰਮ ਹੀਣ ਕੂੜਿਆਰ ॥**

**ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ॥੧॥ਰਹਾਉ॥**

ਹੇ ਪ੍ਰਮੇਸ਼ਰ ! (ਹੇ ਬਾਬਾ) । ਮੈਂ ਕਰਮਾਂ ਤੋਂ ਖ਼ਾਲੀ ਝੂਠਾ ਹਾਂ । ਮੇਰਾ ਮਨ ਬੇਸਮਝ ਹੈ ਤੇ ਭਰਮਾਂ ਵਿਚ ਭੁਲਾ ਹੋਇਆ ਹੈ । ਮੈਂ ਗੁਰਾਂ ਦੁਆਰੇ ਤੇਰਾ ਨਾਮ ਨਹੀਂ ਪਾਇਆ । ਉਸ ਮਾਲਕ ਨੂੰ ਸਲਾਹੀਏ ਜਿਸਨੇ ਇਹ ਸੰਸਾਰ ਦਾ ਤਮਾਸ਼ਾ ਕੀਤਾ । ਸਤਸੰਗ ਤੋਂ ਬਿਨਾਂ ਇਹ ਮਨੁਖ ਪ੍ਰਮੇਸ਼ਰ ਤੋਂ ਵਿਛੜਿਆ ਰਹਿੰਦਾ ਹੈ । ਫਿਰ ਸੰਜੋਗ ਕਰਕੇ ਹੀ ਮੇਲ ਹੁੰਦਾ ਹੈ ॥੪॥੧॥

**ਮਾਰੂ ਮਹਲਾ ੧ ॥ (ਪੰਨਾ ੯੮੯)**

**ਮੂਰਖ ਮਨ ਕਾਹੇ ਕਰਸਹਿ ਮਾਣਾ ॥**

**ਉਠਿ ਚਲਣਾ ਖਸਮੈ ਭਾਣਾ ॥੧॥ਰਹਾਉ॥**

ਹੇ ਮੂਰਖ ਮਨਾ ! ਤੂੰ ਹੰਕਾਰ ਕਿਉਂ ਕਰਦਾ ਹੈਂ ? ਜਦੋਂ ਮਾਲਕ ਦਾ ਹੁਕਮ ਹੋਇਆ ਤਾਂ ਤੈਨੂੰ ਉਠ ਚਲਣਾ ਹੋਵੇਗਾ । ਸੋ ਸਵਾਦਾਂ ਨੂੰ ਛੱਡ ਦੇਈਏ ਜੇ ਸੁਖ ਚਾਹੁੰਦੇ ਹਾਂ । ਪਾਪਾਂ ਕਰਕੇ ਇਸ ਸੰਸਾਰ ਤੋਂ ਤਰਿਆ ਨਹੀਂ ਜਾਂਦਾ । ਪ੍ਰਭੂ ਦਾ ਡਰ ਕਿਸੇ ਵਿਰਲੇ ਨੂੰ ਹੀ ਦਿੰਦਾ ਹੈ, ਜੋ ਤਰ ਜਾਂਦਾ ਹੈ ॥੪॥੨॥

**ਮਾਰੂ ਮਹਲਾ ੧ ਘਰੁ ੧ ॥ (ਪੰਨਾ ੯੯੦)**

**ਚਿਤ ਚੇਤਸਿ ਕੀ ਨਹੀ ਬਾਵਰਿਆ ॥**

**ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**

ਹੇ ਬੌਰੇ ਇਨਸਾਨ ! ਤੂੰ ਪ੍ਰਮੇਸ਼ਰ ਨੂੰ ਚਿਤ ਵਿਚ ਯਾਦ ਕਿਉਂ ਨਹੀਂ ਕਰਦਾ ? ਪ੍ਰਮੇਸ਼ਰ ਦੇ ਭੁਲਣ ਨਾਲ ਤੇਰੇ ਸਾਰੇ ਗੁਣ ਨਾਸ ਹੋ ਗਏ ਹਨ । ਦੁਨੀਆਵੀ ਰਸਾਂ ਵਿਚ ਲਗ ਕੇ ਤੂੰ ਕਿਵੇਂ ਛੁਟ ਸਕਦਾ ਹੈਂ ? ਜੇ ਕਾਮਲ ਗੁਰੂ ਮਿਲ ਜਾਵੇ ਤਾਂ ਇਹ ਮਨ ਲੋਹਾ (ਮੈਲਾ ਹੋਇਆ) ਵੀ ਸੋਨਾ ਬਣ ਜਾਵੇਗਾ । ਜੇ ਗੁਰੂ ਤੋਂ ਅੰਮ੍ਰਿਤ ਵਰਗਾ ਨਾਮ ਮਿਲ ਗਿਆ ਤਾਂ ਜੀਵਨ ਮੁਕਤ ਹੋ ਜਾਵੇਂਗਾ ॥੪॥੩॥

**ਮਾਰੂ ਮਹਲਾ ੧ ॥ (ਪੰਨਾ ੯੯੦)**

**ਦਾਦਰ ਤੂ ਕਬਹਿ ਨ ਜਾਨਸਿ ਰੇ ॥**

**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ਰਹਾਉ॥**

ਹੇ (ਡਡੂ) ਮਨਮੁਖ ! ਤੂੰ ਨਿਰਮਲ ਕੌਲ ਸੰਤਾਂ ਦੇ ਗੁਣਾਂ ਨੂੰ ਕਦੀ ਨਹੀਂ ਜਾਣਦਾ । ਜਾਲਾ ਰੂਪ ਪਦਾਰਥਾਂ

ਨੂੰ ਤੂੰ ਖਾਂਦਾ ਹੈਂ। ਪਰ ਸਤਸੰਗ ਵਿਚ ਨਾਮ ਅੰਮ੍ਰਿਤ ਦਾ ਸਵਾਦ ਨਹੀਂ ਚਖਿਆ ਭਾਵੇਂ ਨਿਰਮਲ ਜਲ ਵਿਚ ਰਹਿੰਦਾ ਹੈਂ। ਜਿਸ ਦਾ ਦਿਲ ਸਾਫ਼ ਹੈ ਉਹ ਦੂਰੋਂ ਹੀ ਗੁਰੂ ਨੂੰ ਨਮਸਕਾਰ ਕਰਦਾ ਹੈ। ਮੂਰਖ ਮਨ ਪੰਡਤ ਦੇ ਨਾਲ ਵਸਦਾ ਹੈ ਪਰ ਵੇਦਾਂ ਸ਼ਾਸਤ੍ਰਾਂ ਦੀ ਸਿਖਿਆ ਨਹੀਂ ਮੰਨਦਾ। ਪੂਰਬਲੇ ਕਰਮਾਂ ਕਰਕੇ ਪਖੰਡੀ ਨਾਮ ਵਿਚ ਨਹੀਂ ਰਚਦੇ ਤੇ ਸੰਤ ਪ੍ਰਮੇਸ਼ਰ ਦੀ ਚਰਨੀ ਨਹੀਂ ਲਗਦੇ ਹਨ ॥੫॥੪॥

**ਮਾਰੂ ਮਹਲਾ ੧ ॥ (ਪੰਨਾ ੯੯੦)**

**ਜੋ ਮੈ ਬੇਦਨ ਸਾ ਕਿਸੁ ਆਖਾ ਮਾਈ ॥**

**ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ ॥੧॥ਰਹਾਉ॥**

ਹੇ ਮੇਰੀ ਸਖੀ (ਭੈਣ)! ਜਿਹੜੀ ਮੈਨੂੰ ਪੀੜਾ ਹੈ ਉਹ ਮੈਂ ਕਿਸਨੂੰ ਆਖਾਂ? ਹੇ ਸਖੀ! ਪ੍ਰਮੇਸ਼ਰ ਬਿਨਾਂ ਮੇਰਾ ਮਨ ਨਹੀਂ ਲਗਦਾ, ਮੈਂ ਮਨ ਨੂੰ ਕਿਸ ਤਰ੍ਹਾਂ ਰਖਾਂ? ਜਦ ਜੋਬਨ ਚਲਾ ਗਿਆ ਤਾਂ ਜੀਵ-ਇਸਤ੍ਰੀ ਪਛਤਾਂਦੀ ਹੈ। ਹੇ ਮਾਲਕ! ਅਸੀਂ ਤੇਰੇ ਦਾਸ ਹੋ ਕੇ ਤੇਰੀ ਸੇਵਾ ਕਰਦੇ ਹਾਂ। ਤੇਰੇ ਦਰਸ਼ਨ ਬਿਨਾਂ ਅਸੀਂ ਕਿਵੇਂ ਅਨੰਦ ਮਾਣੀਏ?॥੪॥੫॥

**ਮਾਰੂ ਮਹਲਾ ੧ ॥ (ਪੰਨਾ ੯੯੦)**

**ਤੇਰੇ ਲਾਲੇ ਕਿਆ ਚਤੁਰਾਈ ॥**

**ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ਰਹਾਉ॥**

ਹੇ ਮਾਲਕ! ਜਿਹੜਾ ਤੇਰਾ ਸੇਵਕ (ਨੌਕਰ) ਹੈ, ਉਸ ਦੀ ਤੇਰੇ ਉਤੇ ਕੀ ਚਤਰਾਈ ਚਲ ਸਕਦੀ ਹੈ? ਸੇਵਕ ਪਾਸੋਂ ਮਾਲਕ ਦਾ ਹੁਕਮ ਨਹੀਂ ਮੋੜਿਆ ਜਾਂਦਾ। ਅਸੀਂ ਸਾਰੇ ਤੇਰੀ ਭਗਤੀ ਕਰਦੇ ਹਾਂ। ਹੇ ਮਾਲਕ! ਤੂੰ ਮੁਢ ਤੋਂ ਹੀ ਕਿਰਪਾ ਕਰਨ ਵਾਲਾ ਦਾਤਾ ਹੈਂ, ਤੇਰੀ ਕਿਰਪਾ ਬਿਨਾਂ ਕਿਸੇ ਨੇ ਮੁਕਤੀ ਨਹੀਂ ਪਾਈ ॥੪॥੬॥

**ਮਾਰੂ ਮਹਲਾ ੧ ॥ (ਪੰਨਾ ੯੯੧)**

**ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥**

**ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ਰਹਾਉ॥**

ਨਾਨਕ ਤਾਂ ਬੌਰਾ ਹੋਇਆ ਫਿਰਦਾ ਹੈ। ਮਾਲਕ ਦੇ ਲਭਣ ਵਾਸਤੇ ਨਾਨਕ ਕਮਲਾ ਹੋਇਆ ਹੋਇਆ ਹੈ। ਇਸੇ ਲਈ ਮੈਂ ਪ੍ਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਦਾ। ਹੇ ਨਾਨਕ! ਕੋਈ ਮੈਨੂੰ ਭੂਤਨਾ ਆਖਦਾ ਹੈ ਤੇ ਕੋਈ ਸਮਝਦਾ ਹੈ ਕਿ ਬੇਤਾਲ ਚੰਬੜਿਆ ਹੋਇਆ ਹੈ ਪਰ ਨਾਨਕ ਵਿਚਾਰੇ ਨੂੰ ਤਾਂ ਇਕੋ ਮਾਲਕ ਦੀ ਭਾਲ ਦੀ ਪੀੜਾ ਹੈ। ਇਕ ਮਾਲਕ ਤੋਂ ਬਿਨਾ ਦੂਜਾ ਕੋਈ ਹੋਰ ਮਾਲਕ ਨ ਜਾਣੇ। ਜੇ ਪ੍ਰਮੇਸ਼ਰ ਨਾਲ ਪਿਆਰ ਹੋਵੇ ਤਾਂ ਉਹ ਦੇਵਾਨਾ ਜਾਣਿਆ ਜਾਂਦਾ ਹੈ। ਆਪਣੇ ਆਪ ਨੂੰ ਮਾੜਾ ਸਮਝ ਕੇ ਬਾਕੀ ਹੋਰਨਾਂ ਨੂੰ ਚੰਗਾ ਸਮਝਦਾ ਹੋਵੇ ॥੪॥੭॥

**ਮਾਰੂ ਮਹਲਾ ੧ ॥ (ਪੰਨਾ ੯੯੧)**

**ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥**

**ਜਿਸੁ ਤੂ ਦੇਹਿ ਤਿਸੈ ਨਿਸਤਾਰੈ ॥੧॥ਰਹਾਉ॥**

ਹੇ ਭਾਈ! ਉਹ ਨਾਮ ਧਨ ਦਾ ਸੌਦਾ (ਖਰੀਦਣ ਦੀ ਵਿਚਾਰ) ਸਾਡੇ ਹਿਰਦੇ ਵਿਚ ਹੈ। ਹੇ ਮਾਲਕ! ਜਿਸ

ਨੂੰ ਤੂੰ ਬਖ਼ਸ਼ਸ਼ ਕਰਦਾ ਹੈਂ ਉਸ ਨੂੰ ਇਹ ਨਾਮ ਧਨ ਦੇ ਕੇ ਤਾਰਦਾ ਹੈਂ। ਇਸ ਨਾਮ ਦੀ ਵਡਿਆਈ ਐਸੀ ਹੈ ਕਿ ਇਹ ਕਦੇ ਨਾਸ ਨਹੀਂ ਹੁੰਦਾ ਤੇ ਇਸ ਵਿਚ ਮਸਤ ਸਭ ਸੁਖ ਪਾਈਦੇ ਹਨ। ਜੇ ਗੁਰਾਂ ਦੀ ਕਿਰਪਾ ਹੋਵੇ ਤਾਂ ਨਾਮ ਧਨ ਦੀ ਪ੍ਰਾਪਤੀ ਹੁੰਦੀ ਹੈ ॥੫॥੮॥

**ਮਾਰੂ ਮਹਲਾ ੧ ॥ (ਪੰਨਾ ੯੯੧)**

**ਮੂੜੇ ਕਾਇ ਚੇ ਭਰਮਿ ਭੁਲਾ ॥**

**ਨਹ ਚੀਨਿਆ ਪਰਮਾਨੰਦੁ ਬੈਰਾਗੀ ॥੧॥ਰਹਾਉ॥**

ਹੇ ਮੂਰਖ ਇਨਸਾਨ ! ਤੂੰ ਕਿਸ ਵਾਸਤੇ ਭਰਮਾਂ ਤੇ ਭੁਲੇਖਿਆਂ ਵਿਚ ਭੁਲਾ ਹੋਇਆ ਹੈਂ ? ਤੂੰ ਕਦੀ ਵੈਰਾਗੀ ਹੋ ਕੇ ਪਰਮ ਅਨੰਦ ਪ੍ਰਮੇਸ਼ਰ ਨੂੰ ਨਹੀਂ ਜਾਣਿਆ ਹੈ। ਜੇ ਅਸੀਂ ਮਨ ਨੂੰ ਰੋਕ ਰਖੀਏ (ਕਾਬੂ ਰਖੀਏ) ਤਾਂ ਇਹ ਸਰੀਰ ਨਾਸ ਨਹੀਂ ਹੁੰਦਾ ਤੇ ਆਤਮਾ ਵੀ ਨਹੀਂ ਉਡਦੀ (ਜਾਂਦੀ)। ਜੋ ਮਛੀ ਵਰਗਾ ਚੰਚਲ ਮਨ ਹੈ, ਇਸ ਨੂੰ ਜੁਗਤੀ ਨਾਲ ਰੋਕਣ ਕਰਕੇ ਸਰੀਰ ਨਾਸ ਨਹੀਂ ਹੁੰਦਾ ਤੇ ਨਾ ਹੀ ਜੀਵ ਆਤਮਾ ਜਾਂਦੀ ਹੈ ਤੇ ਨਾਮ ਅੰਮ੍ਰਿਤ ਨੂੰ ਪੀ ਕੇ ਪ੍ਰਭੂ ਦਾ ਰਸ ਮਾਣੀਏ ॥੩॥੯॥

**ਮਾਰੂ ਮਹਲਾ ੧ ॥ (ਪੰਨਾ ੯੯੨)**

**ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ ॥**

**ਸਰਬ ਜੋਤਿ ਜਗਜੀਵਨਾ ਸਿਰਿ ਸਿਰਿ ਸਾਚਾ ਲੇਖੁ ॥੧॥ਰਹਾਉ॥**

ਹੇ ਭਾਈ ! ਸਚਾ ਮਾਲਕ ਤਾਂ ਤੇਰੇ ਨਾਲ ਹੈ (ਤੇਰੇ ਅੰਦਰ ਹੈ) ਇਸ ਲਈ ਉਸ ਨੂੰ ਕਦੀ ਦੂਰ ਨ ਵੇਖ। ਸਾਰਿਆਂ ਜੀਵਾਂ ਦੇ ਅੰਦਰ ਜਗਤ ਜੀਵਨ ਪ੍ਰਮੇਸ਼ਰ ਦੀ ਹੀ ਜੋਤ ਹੈ ਤੇ ਸਾਰਿਆਂ ਦੇ ਮਸਤਕ ਤੇ ਉਹ ਸਦਾ ਪ੍ਰਮੇਸ਼ਰ ਹੀ ਲੇਖ ਲਿਖਦਾ ਹੈ। ਕੋਈ ਬ੍ਰਹਮਾਂ, ਬਿਸ਼ਨ ਰਿਸ਼ੀ ਮੁਨੀ ਆਦਿ ਹੋਵੇ ਪਰ ਸੇਵਾ ਬਿਨਾਂ (ਗੁਰੂ ਦੀ) ਆਦਰ ਨਹੀਂ ਮਿਲਦਾ। ਨਾਮ ਤੋਂ ਬਿਨਾਂ ਦਰਗਾਹ ਵਿਚ ਢੋਈ ਨਹੀਂ ਮਿਲਦੀ ਤੇ ਮਨੁਖ ਜੰਮਦਾ ਮਰਦਾ ਹੈ। ਮਨ ਤਨ ਪ੍ਰਭੂ ਨੂੰ ਅਰਪਨ ਕਰਕੇ ਹੀ ਸੰਸਾਰ ਤੋਂ ਛੁਟੀਦਾ ਹੈ ॥੪॥੧੦॥

**ਮਾਰੂ ਮਹਲਾ ੧ ॥ (ਪੰਨਾ ੯੯੨)**

**ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥**

**ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ॥੧॥ਰਹਾਉ॥**

ਹੇ ਮਾਲਕ ! ਤੇਰਾ ਕੀ ਨਾਮ ਹੈ ਕਿਹੜੀ ਜਾਤੀ ਹੈ ? ਜੇ ਤੂੰ ਮੈਨੂੰ ਵੀ ਆਪਣੇ ਮਹਲ ਦੇ ਅੰਦਰ ਬੁਲਾਵੇਂ, ਤਾਂ ਮੈਂ ਆਪ ਤੋਂ ਇਕ (ਰਸ) ਗਲ ਪੁਛਾਂਗਾ। ਅਸਲ ਜੋਗੀ ਤਾਂ ਉਹ ਹੈ ਜਿਸ ਨੂੰ ਨਾਮ ਜਪਣ ਦੀ ਨਿਰਮਲ ਜੁਗਤੀ ਆਉਂਦੀ ਹੈ। ਅਸਲ ਬ੍ਰਾਹਮਣ ਉਹ ਹੈ, ਜੋ ਪ੍ਰਮੇਸ਼ਰ ਦੇ ਗੁਣ ਗਾਂਦਾ ਹੈ ਤੇ ਇਕ ਪ੍ਰਮੇਸ਼ਰ ਨੂੰ ਹੀ ਜਾਣਦਾ ਹੈ। ਜਿਹੜਾ ਗੁਰ ਉਪਦੇਸ਼ ਨੂੰ ਮਨ ਵਿਚ ਵਸਾਂਦਾ ਹੈ ਤੇ ਪ੍ਰਮੇਸ਼ਰ ਦੀ ਸੇਵਾ ਵਿਚ ਲਗਦਾ ਹੈ। ਗੁਰੂ ਦੀ ਕਿਰਪਾ ਨਾਲ਼ ਇਕ ਪ੍ਰਮੇਸ਼ਰ ਨੂੰ ਹੀ ਜਾਣਦਾ ਹੈ ਉਹ ਅਸਲ ਉਦਾਸੀ ਹੈ ॥੫॥੧੧॥

ਰਾਗੁ ਮਾਰੂ ਮਹਲਾ ੧ ਘਰੁ ੫ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੯੩)

ਜਿਸਨੋ ਸਾਚਾ ਸਿਫਤੀ ਲਾਏ ॥

ਗੁਰਮੁਖਿ ਵਿਰਲੇ ਕਿਸੈ ਬੁਝਾਏ ॥

ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ਰਹਾਉ॥

ਹੇ ਭਾਈ ! ਜਿਸ ਮਨੁਖ ਨੂੰ ਪ੍ਰਮੇਸ਼ਰ ਆਪਣੀ ਸਿਫ਼ਤ ਸਾਲਾਹ ਵਿਚ ਲਗਾਂਦਾ ਹੈ, ਭਾਵੇਂ ਇਹ ਗਲ ਕਿਸੇ ਵਿਰਲੇ ਗੁਰਮੁਖ ਨੂੰ ਸਮਝ ਆਉਂਦੀ ਹੈ, ਜਿਹੜਾ ਅੰਮ੍ਰਿਤ ਦਾ ਵਾਪਾਰੀ ਹੁੰਦਾ ਹੈ, ਉਹ ਹੀ ਨਾਮ ਰੂਪੀ ਅੰਮ੍ਰਿਤ ਦੀ ਸਾਰ ਜਾਣਦਾ ਹੈ । ਫਿਰ ਐਸਾ ਭਗਤ ਹੀ ਪ੍ਰਭੂ ਪ੍ਰੇਮ ਦੀ ਸਾਰ ਜਾਣਦਾ ਹੈ । ਐਸਾ ਸਿਖ ਗੁਰ ਉਪਦੇਸ਼ ਨੂੰ ਚਿਤ ਵਿਚ ਧਾਰਨ ਕਰਦਾ ਹੈ ਤੇ ਤ੍ਰਿਸ਼ਨਾ ਦੀ ਅੱਗ ਬੁਝਾ ਕੇ, ਗਿਆਨ ਜੋਗ ਦੇ ਆਸਰੇ ਸੁੰਦਰ ਸਰੂਪ ਨੂੰ ਪਾਂਦਾ ਹੈ । ਹੇ ਪ੍ਰਮੇਸ਼ਰ ! ਅਸੀਂ ਤਾਂ ਕੁਝ ਨਹੀਂ ਕਰ ਸਕਦੇ । ਨਾਮ ਰੂਪ ਅੰਮ੍ਰਿਤ ਵੀ ਗੁਰੂ ਨੇ ਹੀ ਦਿਤਾ ਹੈ ਤੇ ਅਸੀਂ ਗੁਰੂ ਦੀ ਸ਼ਰਨ ਆ ਕੇ ਨਾਮ ਦੇ ਜਾਚਕ ਹਾਂ ॥੬॥੧॥੧੨॥

ਮਾਰੂ ਮਹਲਾ ੩ ਘਰੁ ੧ ॥ (ਪੰਨਾ ੯੯੩)

ੴ ਸਤਿਗੁਰ ਪ੍ਰਸਾਦਿ ॥

ਬਾਬਾ ਦੇਹਿ ਵਸਾ ਸਚ ਗਾਵਾ ॥

ਜਾਤੇ ਸਹਜੇ ਸਹਜਿ ਸਮਾਵਾ ॥੧॥ਰਹਾਉ॥

ਹੇ ਸਚੇ ਪਿਤਾ ! ਜਦੋਂ ਤਕ ਮੈਂ ਇਸ ਦੇਹੀ ਵਿਚ ਵਸਦਾ ਹਾਂ, ਮੈਂ ਤੇਰੇ ਹੀ ਗੁਣ ਗਾਂਦਾ ਰਵ੍ਹਾਂ । ਸੋ ਸਚੇ ਪਿੰਡ ਸਤਸੰਗ ਵਿਚ ਵਸਣਾ ਦੇਹ । ਜਿਸ ਕਰਕੇ ਸੁਭਾਵਕ ਹੀ, ਹੇ ਸ਼ਾਂਤੀ ਸਰੂਪ ! ਤੇਰੇ ਵਿਚ ਹੀ ਸਮਾ ਜਾਂਵਾ । ਇਸ ਸੰਸਾਰ ਵਿਚ ਸਭ ਕੁਝ ਪ੍ਰਭੂ ਦੇ ਹੁਕਮ ਅਨੁਸਾਰ ਹੀ ਹੋ ਰਿਹਾ ਹੈ ਪਰ ਕੋਈ ਵਿਰਲਾ ਗੁਰਮੁਖ ਹੀ ਜਾਣਦਾ ਹੈ ਕਿ ਸਾਰਾ ਖੇਲ ਮਾਲਕ ਆਪ ਕਰਵਾ ਰਿਹਾ ਹੈ । ਜੋ ਸਚੇ ਮਾਲਕ ਦੀ ਸ਼ਰਨ ਪਏ ਹਨ ਉਸਦਾ ਨਾਮ ਧਰਮ ਰਾਜ ਵੀ ਜਪਦਾ ਹੈ ॥੫॥੧॥

ਮਾਰੂ ਮਹਲਾ ੩ ॥ (ਪੰਨਾ ੯੯੪)

ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ ॥

ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ ॥੧॥ਰਹਾਉ॥

ਹੇ ਮਨ ! ਤੂੰ ਪ੍ਰਮੇਸ਼ਰ ਨੂੰ ਚੇਤੇ ਕਰਿਆ ਕਰ ਪ੍ਰੰਤੂ ਪਹਿਲਾਂ ਮਨ ਤੋਂ ਵਿਸ਼ੇ ਵਿਕਾਰਾਂ ਨੂੰ ਦੂਰ ਕਰ ਕੇ, ਏ ਪ੍ਰਾਣੀ ! ਗੁਰਾਂ ਦਾ ਉਪਦੇਸ਼ ਮੰਨ ਕੇ ਤੂੰ ਪ੍ਰਮੇਸ਼ਰ ਨੂੰ ਯਾਦ ਕਰਿਆ ਕਰ ਤਾਂ ਜੋ ਤੇਰਾ ਸਚੇ ਮਾਲਕ ਵਿਚ ਪ੍ਰੇਮ ਤੇ ਪਿਆਰ ਟਿਕ ਜਾਵੇ । ਜੋ ਵਡੇ ਭਾਗਾਂ ਵਾਲੇ ਹਨ ਉਹਨਾਂ ਨੇ ਗੁਰਾਂ ਦਾ ਉਪਦੇਸ਼ ਪਾ ਕੇ ਸਚੇ ਦੀ ਭਗਤੀ ਕੀਤੀ ਹੈ ਤੇ ਮਾਲਕ ਨੇ ਆਪਣੇ ਨਾਲ ਮਿਲਾ ਲਏ ਹਨ । ਪਰ ਜਿਸ ਨੂੰ ਮਾਲਕ ਨਾਮ ਦੀ ਵਡਿਆਈ ਦੇਣੀ ਚਾਹੁੰਦਾ ਹੈ ਉਹ ਹੀ ਪਾਂਦਾ ਹੈ ॥੪॥੨॥

**ਮਾਰੂ ਮਹਲਾ ੩ ॥ (ਪੰਨਾ ੯੯੪)**

**ਮੇਰੇ ਮਨ ਗੁਰਮੁਖਿ ਨਾਮੁ ਹਰਿ ਧਿਆਇ ॥**

**ਸਦਾ ਹਰਿ ਚਰਣੀ ਲਾਗਿ ਰਹਾ ਇਕ ਮਨਿ ਏਕੈ ਭਾਇ ॥੧॥ਰਹਾਉ॥**

ਹੇ ਮੇਰੇ ਮਨ ! ਗੁਰਾਂ ਦਾ ਉਪਦੇਸ਼ ਧਾਰਨ ਕਰਕੇ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਿਆ ਕਰ । ਫਿਰ ਇਸ ਦੇ ਫਲ ਸਰੂਪ ਇਹ ਮਨ ਟਿਕਾਉ ਵਿਚ ਲਗ ਕੇ ਲਗਾਤਾਰ ਸਦਾ ਮਾਲਕ ਦੀ ਚਰਨੀ ਲਗਾ ਰਹੇਂਗਾ । ਜਿਨ੍ਹਾਂ ਮਨੁੱਖਾਂ ਨੇ ਗੁਰ ਉਪਦੇਸ਼ ਨੂੰ ਸਮਝ ਕੇ ਮਨ ਤੋਂ ਭਰਮ ਕਟੇ ਹਨ ਉਹ ਹਰੀ ਦਾ ਨਾਮ ਪ੍ਰਾਪਤ ਕਰ ਗਏ ਹਨ । ਪਰ ਮਾਲਕ ਨੇ ਗੁਰਮੁਖਾਂ ਨੂੰ ਹੀ ਭਗਤੀ ਦਾ ਖ਼ਜ਼ਾਨਾ ਬਖਸ਼ਸ਼ ਕੀਤਾ ਹੈ ਤਾਂ ਜੋ ਉਹ ਸੁਖ ਮਾਣਦੇ ਹਨ ॥੪॥੩॥

**ਮਾਰੂ ਮਹਲਾ ੩ ॥ (ਪੰਨਾ ੯੯੪)**

**ਬਾਬਾ ਸਾਚਾ ਸਾਹਿਬੁ ਰਿਦੈ ਸਮਾਲਿ ॥**

**ਸਤਿਗੁਰੁ ਅਪਨਾ ਪੁਛਿ ਦੇਖੁ ਲੇਹੁ ਵਖਰੁ ਭਾਲਿ ॥੧॥ਰਹਾਉ॥**

ਹੇ ਭਾਈ ! ਉਸ ਸਚੇ ਮਾਲਕ ਦਾ ਨਾਮ ਜੋ ਹੈ, ਉਸ ਨੂੰ ਹਿਰਦੇ ਵਿਚ ਸੰਭਾਲ ਕੇ ਰਖ ਤੇ ਯਾਦ ਕਰਿਆ ਕਰ । ਤੂੰ ਆਪਣੇ ਗੁਰੂ ਨੂੰ ਵੀ ਬੇਸ਼ਕ ਪੁਛ ਕੇ ਦੇਖ ਲੈ ਤੇ ਉਹ ਵੀ ਇਹ ਹੀ ਉਪਦੇਸ਼ ਕਰੇਗਾ ਕਿ ਇਸ ਪ੍ਰਭੂ ਨਾਮ ਦੇ ਸੌਦੇ ਨੂੰ ਲਭ ਲੈ (ਨਾਲ ਲਿਜਾਣ ਵਾਸਤੇ) । ਗੁਰਮੁਖ ਪ੍ਰਭੂ ਨਾਲ ਮਿਲ ਕੇ ਵਿਛੜਦੇ ਨਹੀਂ ਜਦ ਕਿ ਮਨਮੁਖ ਤਾਂ ਭਰਮਾਂ ਕਰਕੇ ਪ੍ਰਭੂ ਤੋਂ ਭੁਲੇ ਹੋਏ ਹਨ । ਜੇ ਗੁਰਾਂ ਦੁਆਰੇ ਨਾਮ ਮਨ ਵਿਚ ਵਸ ਜਾਵੇ ਤਾਂ ਸਭ ਸ਼ਾਬਾਸ਼ ਦੇਣਗੇ ॥੪॥੪॥

**ਮਾਰੂ ਮਹਲਾ ੩ ॥ (ਪੰਨਾ ੯੯੪)**

**ਮੇਰੇ ਮਨ ਅਨਦਿਨੁ ਧਿਆਇ ਹਰਿ ਨਾਉ ॥**

**ਸਤਿਗੁਰ ਕੈ ਬਚਨਿ ਅਰਾਧਿ ਤੂ ਅਨਦਿਨੁ ਗੁਣ ਗਾਉ ॥੧॥ਰਹਾਉ॥**

ਹੇ ਮੇਰੇ ਮਨ ! ਰਾਤ ਦਿਨ ਤੂੰ ਪ੍ਰਮੇਸ਼ਰ ਦੇ ਨਾਮ ਦਾ ਜਾਪ ਕਰਿਆ ਕਰ । ਪਰ ਇਹ ਪ੍ਰਭੂ ਦੀ ਅਰਾਧਨਾ ਗੁਰੂ ਦੇ ਬਚਨਾਂ ਦੁਆਰਾ ਹੀ ਕਰਿਆ ਕਰ ਅਤੇ ਰਾਤ ਦਿਨ ਮਾਲਕ ਦੇ ਗੁਣਾਂ ਦਾ ਗਾਇਨ ਕਰਿਆ ਕਰ । ਫਿਰ ਤੈਨੂੰ ਗਿਆਨ ਦਾ ਚਾਨਣਾ ਹੋ ਜਾਏਗਾ । ਜਿਹੜੇ ਸਤਗੁਰਾਂ ਤੋਂ ਭੁਲ ਕੇ ਦੂਸਰੇ ਪਾਸੇ (ਮਾਇਆ ਵਿਚ) ਲਗਦੇ ਹਨ ਉਹ ਜਮਾਂ ਕੋਲੋਂ ਸਜ਼ਾ ਪਾਂਦੇ ਹਨ । ਇਸ ਲਈ ਸਾਨੂੰ ਮਾਲਕ ਦੀ ਸ਼ਰਨੀ ਪੈ ਕੇ ਪ੍ਰਭੂ ਦਾ ਮੇਲ ਕਰਨਾ ਚਾਹੀਦਾ ਹੈ ॥੪॥੫॥

**ਮਾਰੂ ਮਹਲਾ ੪ ਘਰੁ ੨ ॥ (ਪੰਨਾ ੯੯੪)**

**ੴ ਸਤਿਗੁਰ ਪ੍ਰਸਾਦਿ ॥**

**ਮੇਰੇ ਮਨ ਨਾਮੁ ਜਪਤ ਉਧਰੇ ॥**

**ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ ॥੧॥ਰਹਾਉ॥**

ਹੇ ਮੇਰੇ ਮਨ ! ਨਾਮ ਨੂੰ ਜਪ ਕੇ ਹੀ ਸਾਰੇ ਭਗਤ ਤੇਰੇ ਕਹਿਲਾਂਦੇ ਹਨ । ਕਿਉਂਕਿ ਪ੍ਰਮੇਸ਼ਰ ਭਗਤਾਂ ਦਾ

ਪਿਆਰਾ ਹੈ । ਜਿਵੇਂ ਧ੍ਰੂ ਪ੍ਰਹਿਲਾਦ ਜਾਂ ਦਾਸੀ ਦਾ ਪੁਤ੍ਰ ਬਿਦਰ ਸੀ, ਸਾਰੇ ਹੀ ਗੁਰੂ ਨਾਲ ਮਿਲ ਕੇ ਨਾਮ ਜਪ ਕੇ ਤਰ ਗਏ ਹਨ । ਨਾਮਦੇਵ, ਕਬੀਰ ਆਦਿ ਭਗਤ ਸਭ ਨਾਮ ਜਪ ਕੇ ਹੀ ਤਰੇ ਹਨ । ਜਦ ਦਾਸਾਂ ਉਤੇ ਪ੍ਰਭੂ ਦੀ ਕਿਰਪਾ ਹੋਈ ਤਾਂ ਪ੍ਰਭੂ ਨੇ ਸੇਵਕਾਂ ਦੀ ਰਖਿਆ ਕੀਤੀ ਹੈ ਨਾਮ ਦਾਨ ਦੇ ਕੇ ॥੪॥੧॥

**ਮਾਰੂ ਮਹਲਾ ੪ ॥ (ਪੰਨਾ ੯੯੫)**

**ਮੇਰੇ ਮਨ ਨਾਮੁ ਜਪਤ ਤਰਿਆ ॥**

**ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ ॥੧॥ਰਹਾਉ॥**

ਹੇ ਮੇਰੇ ਮਨ ! ਜਿਨ੍ਹਾਂ ਮਨੁਖਾਂ ਨੇ ਪ੍ਰਮੇਸ਼ਰ ਦਾ ਨਾਮ ਜਪਿਆ ਹੈ, ਉਹ ਸਾਰੇ ਸੰਸਾਰ ਤੋਂ ਤਰ ਗਏ ਹਨ । ਧੰਨਾ ਜਟ ਤੇ ਡਾਕੂ ਬਾਲਮੀਕ ਵੀ ਗੁਰੂ ਦੀ ਕਿਰਪਾ ਨਾਲ, ਗੁਰੂ ਦੀ ਸਿਖਿਆ ਲੈ ਕੇ, ਤਰ ਗਏ ਹਨ । ਸ਼ਿਵ ਜੀ, ਬ੍ਰਹਮਾ ਤੇ ਹੋਰ ਦੇਵਤੇ ਭੀ ਨਾਮ ਜਪ ਕੇ ਪਾਰ ਹੋ ਗਏ ਹਨ । ਵੇਦ, ਪੁਰਾਣ ਤੇ ਸਿਮ੍ਰਿਤੀਆਂ ਦੇ ਬਣਾਨ ਵਾਲੇ ਭੀ ਨਾਮ ਜਪ ਕੇ ਪ੍ਰਮੇਸ਼ਰ ਦੀ ਕਿਰਪਾ ਦੇ ਪਾਤਰ ਬਣੇ । ਜਦੋਂ ਪ੍ਰਮੇਸ਼ਰ ਨੇ ਕਿਰਪਾ ਕਰਕੇ ਨਾਮ ਪਕੀ ਤਰ੍ਹਾਂ ਦ੍ਰਿੜ੍ਹ ਕਰਾਇਆ ਤਾਂ ਦਾਸਾਂ ਨੇ ਨਾਮ ਲਿਆ ॥੪॥੨॥

**ਮਾਰੂ ਮਹਲਾ ੪ ਘਰੁ ੩ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੯੯੬)**

**ਮੇਰੇ ਸਤਿਗੁਰਾ ਮੈ ਹਰਿ ਹਰਿ ਨਾਮੁ ਦ੍ਰਿੜਾਇ ॥**

**ਮੇਰਾ ਮਾਤ ਪਿਤਾ ਸੁਤ ਬੰਧਪੋ ਮੈ ਹਰਿ ਬਿਨੁ ਅਵਰੁ ਨ ਮਾਇ ॥੧॥ਰਹਾਉ॥**

ਹੇ ਮੇਰੇ ਗੁਰੂ ਜੀ ! ਮੇਰੀ ਵੀ ਬੇਨਤੀ ਹੈ ਕਿ ਮੈਨੂੰ ਪ੍ਰਮੇਸ਼ਰ ਦਾ ਨਾਮ ਦ੍ਰਿੜ ਕਰਾ ਦਿਉ । ਮੇਰਾ ਮਾਤਾ, ਪਿਤਾ, ਪੁਤ੍ਰ, ਸਨਬੰਧੀ ਸਭ ਕੁਝ ਪ੍ਰਮੇਸ਼ਰ ਹੀ ਹੈ । ਹੇ ਮਾਇ ! (ਮਾਇਅ ਦਾ ਮਾਲਕ) ! ਮੈਨੂੰ ਪ੍ਰਮੇਸ਼ਰ ਤੋਂ ਬਿਨਾਂ ਹੋਰ ਦੂਜਾ ਕੋਈ ਨਜ਼ਰ ਨਹੀਂ ਆਉਂਦਾ । ਜਦੋਂ ਗੁਰੂ ਨੇ ਕਿਰਪਾ ਕੀਤੀ ਤਾਂ ਪ੍ਰਮੇਸ਼ਰ ਨਾਲ ਮਿਲਣ ਦੀ ਢਿਲ ਨਹੀਂ ਲਗਦੀ । ਹੇ ਮਾਲਕ ! ਤੂੰ ਆਪ ਦਿਆਲੂ ਹੋ ਕੇ ਪ੍ਰਭੂ ਦੇ ਪਿਆਰੇ ਮੈਨੂੰ ਮਿਲਾ ਦੇਹ ॥੪॥੧॥੩॥

**ਮਾਰੂ ਮਹਲਾ ੪ ॥**

**ਮਨ ਪਿਆਰਿਆ ਮਿਤ੍ਰਾ ਮੈ ਹਰਿ ਹਰਿ ਨਾਮੁ ਧਨੁ ਰਾਸਿ ॥**

**ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਧੀਰਕ ਹਰਿ ਸਾਬਾਸਿ ॥੧॥ਰਹਾਉ॥**

ਹੇ ਪਿਆਰੇ ਮਿਤ੍ਰ ! ਮੇਰੇ ਮਨ ਵਿਚ ਤਾਂ ਪ੍ਰਮੇਸ਼ਰ ਦੇ ਨਾਮ ਦੀ ਧਨ ਰਾਸ ਭਾਵ ਸ਼ਰਧਾ ਹੈ । ਜਿਨ੍ਹਾਂ ਨੂੰ ਗੁਰੂ ਨੇ ਪ੍ਰਮੇਸ਼ਰ ਦਾ ਨਾਮ ਦ੍ਰਿੜ ਕਰਾਇਆ ਹੈ, ਉਨ੍ਹਾਂ ਨੂੰ ਪ੍ਰਮੇਸ਼ਰ ਨੇ ਧੀਰਜ ਤੇ ਸ਼ਾਬਾਸ਼ ਦਿਤੀ ਹੈ । ਹੇ ਭਾਈ ! ਗੁਰੂ ਬਿਨਾਂ ਪ੍ਰੇਮ ਨਹੀਂ ਮਿਲਦਾ । ਜਦੋਂ ਗੁਰੂ ਕਿਰਪਾ ਕਰੇ ਤਾਂ ਗੁਰਮੁਖਾਂ ਨੂੰ ਭਗਤੀ ਦਾ ਚਾਨਣ ਹੁੰਦਾ ਹੈ । ਹੇ ਗੁਰੂ ! ਜੋ ਮਾਲਕ ਸਾਡੇ ਤੋਂ ਬਹੁਤ ਚਿਰ ਦਾ ਵਿਛੜਿਆ ਹੈ, ਉਸ ਨਾਲ ਸਾਨੂੰ ਮਿਲਾ ਦੇਹ । ਸਾਡੀ ਇਹ ਹੀ ਅਰਦਾਸ ਹੈ ॥੪॥੨॥੪॥

**ਮਾਰੂ ਮਹਲਾ ੪ ॥ (ਪੰਨਾ ੯੯੬)**

**ਮਨ ਮੇਰੇ ਮੈ ਹਰਿ ਹਰਿ ਕਥਾ ਮਨਿ ਭਾਣੀ**

**ਹਰਿ ਹਰਿ ਕਥਾ ਨਿਤ ਸਦਾ ਕਰਿ ਗੁਰਮੁਖਿ ਅਕਥ ਕਹਾਣੀ ॥੧॥ਰਹਾਉ॥**

ਹੇ ਮੇਰੇ ਮਨ ! ਮੇਰੇ ਮਨ ਨੂੰ ਤਾਂ ਪ੍ਰਭੂ ਦੀ ਅਕਥ ਕਥਾ ਹੀ ਚੰਗੀ ਲਗਦੀ ਹੈ । ਹੇ ਭਾਈ ! ਤੂੰ ਵੀ ਹਰੀ ਦੀ ਕਥਾ ਰੋਜ਼ ਕਰਿਆ ਕਰ ਜਿਵੇਂ ਗੁਰਮੁਖ ਜਨ, ਗੁਰੂ ਪਾਸੋਂ ਸੁਣਕੇ ਕਰਦੇ ਹਨ । ਸੰਤਾਂ ਨੂੰ ਮਿਲ ਕੇ ਮੈਂ ਵੀ ਮਨ ਤਨ ਕਰਕੇ ਨਾਮ ਦਾ ਆਸਰਾ ਲਿਆ ਹੈ । ਹੇ ਮਾਲਕ ! ਅਸੀਂ ਵੀ ਤੇਰੇ ਮੰਗਤੇ ਹਾਂ ਤੇ ਸਾਨੂੰ ਵੀ ਅੰਮ੍ਰਿਤ ਬਾਣੀ ਦੀ ਦਾਤ ਬਖ਼ਸ਼ (ਕਿਰਪਾ ਕਰਕੇ) ॥੪॥੩॥੫॥

**ਮਾਰੂ ਮਹਲਾ ੪ ॥ (ਪੰਨਾ ੯੯੭)**

**ਮਨ ਪਿਆਰਿਆ ਮਿਤ੍ਰਾ ਹਰਿ ਹਰਿ ਨਾਮ ਰਸੁ ਚਾਖੁ ॥**

**ਗੁਰਿ ਪੂਰੈ ਹਰਿ ਪਾਇਆ ਹਲਤਿ ਪਲਤਿ ਪਤਿ ਰਾਖੁ ॥੧॥ਰਹਾਉ॥**

ਹੇ ਪਿਆਰੇ ਮਿਤ੍ਰ, ਮੇਰੇ ਮਨ ! ਪ੍ਰਮੇਸ਼ਰ ਦੇ ਨਾਮ ਦਾ ਰਸ ਚਖ । ਜਿਨ੍ਹਾਂ ਨੇ ਪੂਰੇ ਗੁਰੂ ਤੋਂ ਪ੍ਰਮੇਸ਼ਰ ਦਾ ਨਾਮ ਪਾਇਆ ਹੈ, ਉਨ੍ਹਾਂ ਦੀ ਇਜ਼ਤ ਪ੍ਰਮੇਸ਼ਰ ਨੇ ਲੋਕ ਪ੍ਰਲੋਕ ਵਿਚ ਰਖ ਲਈ ਹੈ । ਪ੍ਰਮੇਸ਼ਰ ਦਾ ਨਾਮ ਅੰਮ੍ਰਿਤ ਵਰਗਾ ਹੈ ਜੋ ਗੁਰੂ ਨਾਲ ਮਿਲ ਕੇ ਚਖ ਸਕਦੇ ਹਾਂ । ਪ੍ਰੰਤੂ ਮਨਮੁਖ ਨਾਮ ਤੋਂ ਬਿਨਾਂ ਵਿਕਾਰਾਂ ਵਿਚ ਜੀਉਂਦੇ ਹਨ ਤੇ ਨਰਕਾਂ ਦੇ ਭਾਗੀ ਬਣਦੇ ਹਨ । ਸਤ ਸੰਗਤ ਵਿਚ ਨਾਮ ਦੀ ਪ੍ਰਾਪਤੀ ਹੁੰਦੀ ਹੈ ਤੇ ਗੁਰਾਂ ਦੀ ਸਿਖਿਆ ਲੈ ਕੇ ਇਹ ਨਾਮ ਧਨ ਪਾਈਦਾ ਹੈ ॥੪॥੪॥੬॥

**ਮਾਰੂ ਮਹਲਾ ੪ ਘਰੁ ੫ ॥ (ਪੰਨਾ ੯੯੭)**

**੧ੴ ਸਤਿਗੁਰ ਪ੍ਰਸਾਦਿ ॥**

**ਹਰਿ ਹਰਿ ਕ੍ਰਿਪਾ ਕਰੇ ਬਨਵਾਲੀ ॥ ਹਰਿ ਹਿਰਦੈ ਸਦਾ ਸਦਾ ਸਮਾਲੀ ॥**

**ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥੧॥ਰਹਾਉ॥**

ਹੇ ਭਾਈ ! ਜੇ ਸੰਸਾਰ ਬਾਗ਼ ਦਾ ਮਾਲੀ ਪ੍ਰਭੂ ਕਿਰਪਾ ਕਰੇ ਤਾਂ ਰੋਜ਼ ਹੀ ਪ੍ਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਸੰਭਾਲ ਲਈਦਾ ਹੈ । ਹੇ ਮੇਰੇ ਜੀਆ ! ਪ੍ਰਮੇਸ਼ਰ ਦਾ ਨਾਮ ਜਪਿਆ ਕਰ ਕਿਉਂਕਿ ਪ੍ਰਮੇਸ਼ਰ ਦਾ ਨਾਮ ਹੀ ਮਨੁੱਖ ਨੂੰ ਓੜਕ ਵਿਚ ਸੰਸਾਰ ਤੋਂ ਛੁਡਾਂਦਾ ਹੈ, (ਬੰਧਨਾਂ ਤੋਂ) । ਮੈਨੂੰ ਤਾਂ ਪ੍ਰਮੇਸ਼ਰ ਦਾ ਸਚਾ ਨਾਮ ਹੀ ਚੰਗਾ ਲਗਦਾ ਹੈ । ਇਸ ਨਾਲ ਮਨ ਦੀ ਮੈਲ ਵੀ ਧੁਲ ਜਾਂਦੀ ਹੈ । ਹੇ ਪ੍ਰਮੇਸ਼ਰ ! ਤੂੰ ਸਾਰਿਆਂ ਦਾ ਮਾਲਕ ਹੈਂ ਤੇ ਜੋ ਕਰਾਂਦਾ ਹੈ ਉਹ ਹੀ ਹੁੰਦਾ ਹੈ । ਅਸੀਂ ਤਾਂ ਸਿਰਫ਼ ਤੇਰੇ ਗੁਣ ਗਾ ਕੇ ਤੇਰੀ ਕ੍ਰਿਪਾ ਦੇ ਪਾਤਰ ਬਣ ਸਕਦੇ ਹਾਂ ॥੫॥੧॥੭॥

**ਮਾਰੂ ਮਹਲਾ ੪ ॥ (ਪੰਨਾ ੯੯੮)**

**ਜਿਸਨੋ ਕ੍ਰਿਪਾ ਕਰੇ ਸੋ ਧਿਆਵੈ ॥ ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥**

**ਗੁਰ ਪਰਸਾਦੀ ਹਰਿ ਰਸੁ ਆਵੈ ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥੧॥ਰਹਾਉ॥**

ਹੇ ਭਾਈ ! ਜਿਸਨੂੰ ਪ੍ਰਮੇਸ਼ਰ ਕਿਰਪਾ ਕਰਦਾ ਹੈ, ਉਹ ਹੀ ਮਾਲਕ ਦਾ ਨਾਮ ਜਪਦਾ ਹੈ ਤੇ ਨਾਮ ਜਪ ਕੇ

ਸੁਖ ਮਾਣਦਾ ਹੈ। ਪਰ ਗੁਰੂ ਦੀ ਕਿਰਪਾ ਦੁਆਰਾ ਹੀ ਨਾਮ ਜਪਣ ਦਾ ਸੁਆਦ ਆਉਂਦਾ ਹੈ ਜੋ ਅੰਤ ਨੂੰ ਇਸ ਸੰਸਾਰ ਤੋਂ ਮੁਕਤੀ ਦਵਾਂਦਾ ਹੈ। ਪਰ ਜਮ ਪ੍ਰਮੇਸ਼ਰ ਦੇ ਦਾਸ ਦੇ ਨੇੜੇ ਨਹੀਂ ਆਉਂਦੇ। ਉਹ ਦਾਸ ਵੀ ਚਾਰੇ ਜੁਗਾਂ ਵਿਚ ਜਾਣਿਆ ਜਾਂਦਾ ਹੈ। ਅਠਾਰਾਂ ਪੁਰਾਨ ਤੇ ਚਾਰੇ ਵੇਦ ਵੀ ਇਸ ਨਾਮ ਦੀ ਹੀ ਉਸਤਤ ਕਰਦੇ ਹਨ ॥੫॥੨॥੮॥

**ਮਾਰੂ ਮਹਲਾ ੫ ਘਰੁ ੨ ॥ (ਪੰਨਾ ੯੯੮)**

**ੴ ਸਤਿਗੁਰ ਪ੍ਰਸਾਦਿ ॥**

**ਏਕਾ ਨਿਰਭਉ ਬਾਤ ਸੁਨੀ ॥**

**ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਮੁਨੀ ॥੧॥ਰਹਾਉ॥**

ਇਕੋ ਹੀ ਡਰ ਤੋਂ ਰਹਿਤ ਹੋਣ ਦੇ ਗੁਣ ਸੁਣਨ ਵਿਚ ਆਏ ਹਨ ਕਿ ਹੇ ਮਨੁਖ ! ਤੂੰ ਨਾਮ ਜਪ ਕੇ ਡਰ ਤੋਂ ਮੁਕਤ ਹੋ ਸਕਦਾ ਹੈ। ਜੋ ਗੁਰੂ ਨਾਲ ਮਿਲ ਕੇ ਪ੍ਰਮੇਸ਼ਰ ਦੇ ਜਸ ਨੂੰ ਗਾਉਂਦਾ ਹੈ ਉਹ ਹੀ ਮਨ ਕਰਕੇ ਤੇ ਸਰੀਰ ਕਰਕੇ ਸੁਖੀ ਹੋ ਸਕਦਾ ਹੈ। ਮਾਇਆ ਵੀ ਡਰਦੀ ਹੈ ਤੇ ਸਾਰੀ ਦੁਨੀਆਂ ਵੀ ਡਰ ਵਿਚ ਹੀ ਪਈ ਹੋਈ ਹੈ ਸਿਵਾਏ ਪ੍ਰਮੇਸ਼ਰ ਦੇ। ਉਹ ਪ੍ਰਮੇਸ਼ਰ ਤਾਂ ਭਗਤਾਂ ਦਾ ਸੰਗੀ ਹੈ ਤੇ ਉਨ੍ਹਾਂ ਦੇ ਦਰਬਾਰ ਵਿਚ ਹੀ ਸੋਭਦਾ ਹੈ ॥੪॥੧॥

**ਮਾਰੂ ਮਹਲਾ ੫ ॥ (ਪੰਨਾ ੯੯੯)**

**ਮੇਰੇ ਠਾਕੁਰ ਕੇਤੇ ਅਗਨਤ ਉਧਾਰੇ ॥**

**ਮੋਹਿ ਦੀਨ ਅਲਪ ਮਤਿ ਨਿਰਗੁਣ ਪਰਿਓ ਸਰਣਿ ਦੁਆਰੇ ॥੧॥ਰਹਾਉ॥**

ਹੇ ਮੇਰੇ ਮਾਲਕ ! ਤੂੰ ਤਾਂ ਕਈ ਗਿਣਤੀ ਤੋਂ ਉਤੇ ਮਨੁਖਾਂ ਦਾ ਉਧਾਰ ਕੀਤਾ ਹੈ। ਮੈਂ ਤਾਂ ਗ਼ਰੀਬ ਥੋੜੀ ਅਕਲ ਵਾਲਾ, ਬਗ਼ੈਰ ਕਿਸੇ ਗੁਣਾਂ ਦੇ ਹਾਂ ਤੇ ਹੇ ਪ੍ਰਭੂ ! ਹੁਣ ਤੇਰੀ ਸ਼ਰਨ ਵਿਚ ਆਇਆ ਹਾਂ। ਜੋ ਇਕ ਪਲ ਵਾਸਤੇ ਵੀ ਤੈਨੂੰ ਯਾਦ ਕਰਦਾ ਹੈ, ਉਸ ਦਾ ਉਧਾਰ ਕਰ ਦਿੰਦਾ ਹੈ। ਪ੍ਰਹਿਲਾਦ ਦੀ ਵੀ ਰਖਿਆ ਕੀਤੀ। ਅਸੀਂ ਵੀ ਤੇਰੀ ਸ਼ਰਨ ਆਏ ਹਾਂ, ਸੋ ਹੱਥ ਦੇ ਕੇ ਆਪਣੀ ਕਿਰਪਾ ਦੁਆਰੇ ਤਾਰ ਲਵੋ ॥੪॥੨॥

**ਮਾਰੂ ਮਹਲਾ ੫ ॥ (ਪੰਨਾ ੯੯੯)**

**ਅਵਰ ਦਿਨ ਕਾਹੂ ਕਾਜ ਨ ਲਾਏ ॥**

**ਸੋ ਦਿਨੁ ਮੋਕਉ ਦੀਜੈ ਪ੍ਰਭ ਜੀਉ ਜਾ ਦਿਨ ਹਰਿ ਜਸੁ ਗਾਏ ॥੧॥ਰਹਾਉ॥**

ਹੇ ਮਾਲਕ ! ਹੋਰ ਦਿਨ ਨਾਮ ਤੋਂ ਬਿਨਾਂ ਵਿਅਰਥ ਹੀ ਜਾਂਦੇ ਹਨ ਤੇ ਕਿਸੇ ਲੇਖੇ ਨਹੀਂ ਲਗਦੇ। ਮੈਨੂੰ ਉਹ ਦਿਨ ਬਖ਼ਸ਼ਸ਼ ਕਰੋ ਜਿਸ ਦਿਨ ਮੇਰੀ ਰਸਨਾ ਤੇਰੇ ਗੁਣ ਗਾਵੇ। ਪੁਤ੍ਰ, ਇਸਤ੍ਰੀ ਦੇ ਮੋਹ ਵਿਚ ਅਸੀਂ ਫਸ ਗਏ ਹਾਂ। ਸਾਰੀ ਹਉਮੈ ਤਿਆਗ ਕੇ ਹੁਣ ਅਸੀਂ ਤੇਰਾ ਮੇਲ ਕਰਕੇ ਬਹੁਤ ਸੁਖ ਮਾਣਦੇ ਹਾਂ ॥੪॥੩॥

**ਮਾਰੂ ਮਹਲਾ ੫ ॥ (ਪੰਨਾ ੯੯੯)**

**ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥**

**ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ ॥੧॥ਰਹਾਉ॥**

ਹੇ ਭਾਈ ! ਤੂੰ ਸੁਣ, ਕਿ ਤੂੰ ਕੌਣ ਹੈਂ ਤੇ ਤੂੰ ਕਿਥੋਂ ਆਇਆ ਹੈਂ ? ਤੂੰ ਤਾਂ ਇਹ ਵੀ ਨਹੀਂ ਜਾਣਦਾ ਕਿ

ਤੇਰੇ ਮਰਨ ਵਿਚ ਕਿੰਨੀ ਕੁ ਦੇਰ ਹੈ, ਹੋਰ ਜੀਵ ਤੇਰੇ ਪਾਸੋਂ ਚਲਦੇ ਜਾਂਦੇ ਹਨ । ਸੋ ਤੈਨੂੰ ਇਹ ਖ਼ਬਰ ਵੀ ਨਹੀਂ । (ਕਿ ਤੇਰਾ ਮਰਨਾ ਕਦੋਂ ਹੋਣਾ ਹੈ) । ਇਸ ਗਲ ਵਿਚ ਕੁਝ ਛੁਪਾ ਨਹੀਂ ਕਿ ਸਰੀਰ ਪੰਜਾਂ ਤਤਾਂ ਦੇ ਮਿਲਣ ਨਾਲ ਬਣਿਆ ਹੈ । ਉਸ ਮਾਲਕ ਨੇ ਸਰੀਰ ਨਾਲ ਹਉਮੈ ਵੀ ਪਾਈ ਹੈ । ਜਦੋਂ ਮਾਲਕ ਆਪਣਾ ਖੇਲ ਸਮਾਪਤ ਕਰਦਾ ਹੈ ਤਾਂ ਉਹ ਇਕ ਹੀ ਇਕ ਰੂਪ ਰਹਿ ਜਾਂਦਾ ਹੈ ॥੪॥੪॥

**ਮਾਰੂ ਮਹਲਾ ੫ ॥ (ਪੰਨਾ ੧੦੦੦)**

**ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥**

**ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥੧॥ਰਹਾਉ॥**

ਹੇ ਭਾਈ ! ਸੇਵਕ ਦੀ ਪ੍ਰੀਤੀ ਓੜਕ ਤਕ ਨਿਭ ਗਈ ਹੈ । ਜਿਤਨਾ ਚਿਰ ਜੀਊਂਦਾ ਰਿਹਾ ਆਪਣੇ ਮਾਲਕ ਦੀ ਸੇਵਾ ਕੀਤੀ ਹੈ ਅਤੇ ਫਿਰ ਪ੍ਰਲੋਕ ਜਾਣ ਲਗਿਆਂ ਵੀ ਪ੍ਰਭੂ ਨੂੰ ਚਿਤ ਵਿਚ ਯਾਦ ਰਖਿਆ ਹੈ । ਪ੍ਰਮੇਸ਼ਰ ਦੀ ਆਗਿਆ ਵਿਚ ਦੁਖ ਨੂੰ ਵੀ ਸੁਖ ਕਰਕੇ ਮੰਨਿਆ ਹੈ ਤੇ ਮਾਲਕ ਦਾ ਹੁਕਮ ਸਿਰ ਮਥੇ ਲੈ ਕੇ ਮੰਨਿਆ ਹੈ । ਜੋ ਸੇਵਕ ਮਾਲਕ ਨੂੰ ਪਛਾਣ ਲੈਂਦਾ ਹੈ, ਉਸ ਦਾ ਸੰਸਾਰ ਤੇ ਆਉਣਾ ਸਫ਼ਲ ਹੈ ॥੪॥੫॥

**ਮਾਰੂ ਮਹਲਾ ੫ ॥ (ਪੰਨਾ ੧੦੦੦)**

**ਅਬ ਮੋਹਿ ਜੀਵਨ ਪਦਵੀ ਪਾਈ ॥**

**ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧॥ਰਹਾਉ॥**

ਹੇ ਭਾਈ ! ਹੁਣ ਮੈਂ ਜੀਵਣ ਦੀ ਚੰਗੀ ਪਦਵੀ ਪਾਈ ਹੈ ਤੇ ਜੀਉਣ ਦਾ ਅਨੰਦ ਆਇਆ ਹੈ । ਹੁਣ ਮੈਂ ਸੰਤਾਂ ਦੀ ਸ਼ਰਨ ਲੈ ਕੇ ਆਪਣੇ ਮਾਲਕ ਨੂੰ, ਜੋ ਨਿਬੇੜਾ ਕਰਨ ਵਾਲਾ ਹੈ, ਚੇਤੇ ਕੀਤਾ ਹੈ । ਉਸ ਮਾਲਕ ਨੂੰ ਵਿਕਾਰ ਤਿਆਗ ਕੇ ਆਪਣੇ ਨੇੜੇ ਪਾਇਆ ਹੈ । ਮਾਲਕ ਨੇ ਪਾਪੀਆਂ ਨੂੰ ਵੀ ਪਵਿਤ੍ਰ ਕਰ ਦਿਤਾ ਹੈ । ਸੋ ਹੁਣ ਮਾਲਕ ਦੇ ਗੁਣ ਗਾਂਦੇ ਹਾਂ ॥੪॥੬॥

**ਮਾਰੂ ਮਹਲਾ ੫ ॥ (ਪੰਨਾ ੧੦੦੦)**

**ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ ਰੇ ॥**

**ਬੈਰੀ ਸੰਗਿ ਰੰਗ ਰਸਿ ਰਚਿਆ ਤਿਸੁ ਸਿਉ ਜੀਅਰਾ ਜਾਰਸਿ ਰੇ ॥੧॥ਰਹਾਉ॥**

ਹੇ ਭਾਈ ! ਤੂੰ ਆਪਣੇ ਮਾਲਕ ਪ੍ਰਭੂ ਨੂੰ ਕਿਉਂ ਨਹੀਂ ਸੰਭਾਲਦਾ ? ਵੈਰੀਆਂ ਨਾਲ ਪ੍ਰੇਮ ਪਾ ਕੇ ਤੂ ਸੁਖ ਨਾਲ ਰਚਿਆ ਹੋਇਆਂ ਹੈਂ ਤੇ ਉਨ੍ਹਾਂ ਨਾਲ ਤੂੰ ਜੀਅ ਨੂੰ ਲਗਾਇਆ ਹੋਇਆ ਹੈ ਤੇ ਦੁਖੀ ਕੀਤਾ ਹੋਇਆ ਹੈ । ਆਲਸ ਰੂਪ ਗਿਦੜ ਨੂੰ ਅੰਦਰੋਂ ਕਢ ਕੇ ਉਸ ਮਾਲਕ ਦੀ ਓਟ ਲੈ ਤੇ ਸੁਪਨੇ ਵਰਗੀ ਝੂਠੀਆਂ ਚੀਜ਼ਾਂ ਵਿਚ ਮੁੜ ਮੁੜ ਕੇ ਮਨ ਨੂੰ ਕਿਉਂ ਟਿਕਾਂਦਾ ਹੈ ? ਫਿਰ ਪ੍ਰਭੂ ਦੀ ਕਿਰਪਾ ਨਾਲ ਸਤ ਸੰਗਤ ਮਿਲੀ ਤਾਂ ਮਾਲਕ ਦੀ ਸਹਾਇਤਾ ਨਾਲ ਤਿੰਨਾਂ ਗੁਣੀ ਮਾਇਆ ਤੋਂ ਮੁਕਤੀ ਮਿਲੀ ਹੈ ॥੪॥੭॥

**ਮਾਰੂ ਮਹਲਾ ੫ ॥ (ਪੰਨਾ ੧੦੦੦)**

**ਮੂੜੇ ਤੈ ਮਨ ਤੇ ਰਾਮੁ ਬਿਸਾਰਿਓ ॥**

**ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ ॥੧॥ਰਹਾਉ॥**

ਹੇ ਮੂਰਖ ਇਨਸਾਨ ! ਤੂੰ ਪ੍ਰਮੇਸ਼ਰ ਨੂੰ ਮਨ ਤੋਂ ਭੁਲਾ ਦਿਤਾ ਹੈ । ਤੂੰ ਉਸਦਾ ਲੂਣ ਖਾ ਕੇ ਵੀ ਹਰਾਮ ਕਰ

ਦਿਤਾ ਹੈ, ਤੂੰ ਤਾਂ ਸਨਬੰਧੀਆਂ ਦੀਆਂ ਅਖਾਂ ਦੇ (ਦੇਖਦਿਆਂ) ਸਾਹਮਣੇ ਮਾਰਿਆ ਜਾਵੇਂਗਾ । ਇਹ ਅਗਿਆਨਤਾ ਦਾ ਰੋਗ ਬਗ਼ੈਰ ਗਿਆਨ ਦੇ ਹੋਰ ਜਤਨਾਂ ਨਾਲ ਨਹੀਂ ਦੂਰ ਹੁੰਦਾ । ਅਸਲ ਵਿਚ ਠੀਕ ਸਿੱਟਾ ਤਾਂ ਇਹ ਨਿਕਲਿਆ ਹੈ ਕਿ ਪ੍ਰਭੂ ਨੂੰ ਵਿਸਾਰ ਕੇ ਇਨਸਾਨ ਨੇ ਬਹੁਤ ਦੁਖ ਪਾਇਆ ਹੈ ॥੨॥੮॥

**ਮਾਰੂ ਮਹਲਾ ੫ ॥ (ਪੰਨਾ ੧੦੦੧)**

**ਸੰਤਨ ਕੀ ਓਟ ਆਪੇ ਆਪਿ ॥੧॥ਰਹਾਉ॥**

ਸੰਤਾਂ ਦੀ ਓਟ ਤੇ ਆਸਰਾ ਉਹ ਮਾਲਕ ਆਪ ਹੀ ਹੈ । ਉਹ ਮਾਲਕ ਸਾਰੇ ਸੰਮੇਂ ਆਪ ਹੀ ਆਪ ਹੈ ਤੇ ਜਿਸ ਦੇ ਵਸ ਸਾਰਾ ਸੰਸਾਰ ਹੈ, ਅਸਾਂ ਉਸ ਦਾ ਲੜ ਫੜਿਆ ਹੈ । ਸੋ ਹੁਣ ਸੁਖ ਪਾਇਆ ਹੈ ਤੇ ਅਗਿਆਨਤਾ ਦਾ ਦੁਖ ਨਹੀਂ ਹੁੰਦਾ ॥੨॥੯॥

**ਮਾਰੂ ਮਹਲਾ ੫ ਘਰੁ ੩ ॥ (ਪੰਨਾ ੧੦੦੧)**

**ੴ ਸਤਿਗੁਰ ਪ੍ਰਸਾਦਿ ॥**

**ਰੇ ਨਰ ਐਸੀ ਕਰਹਿ ਇਆਨਥ ॥**

**ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ਰਹਾਉ॥**

ਹੇ ਜੀਵ ! ਤੂੰ ਐਸੀ ਅਵਾਂਣਪੁਣੇ ਦੀ ਗਲ ਕਰਦਾ ਹੈ । ਪ੍ਰਮੇਸ਼ਰ ਨੂੰ ਛੱਡ ਕੇ ਤੂੰ ਭਰਮਾਂ ਵਿਚ ਭੁਲਾ ਹੋਇਆ ਹੈ ਅਤੇ ਤੂੰ ਬੇਸਮਝੀ ਵਿਚ ਮਾਇਆ ਦੇ ਮੋਹ ਵਿਚ ਐਸਾ ਫਸਿਆ ਹੋਇਆ ਹੈਂ ਕਿ ਤੂੰ ਮਾਇਆ ਨੂੰ ਆਪਣਾ ਸਾਥੀ (ਸਹਾਇਤਾ ਕਰਨ ਵਾਲਾ) ਹੀ ਜਾਣ ਲਿਆ ਹੈ । ਤੂੰ ਪ੍ਰਮੇਸ਼ਰ ਨੂੰ ਤਿਆਗ ਕੇ ਹਉਮੈ ਤੇ ਅਗਿਆਨਤਾ ਵਿਚ ਅੰਨ੍ਹਾ ਹੋਇਆ ਹੋਇਆ ਹੈਂ । ਜੋ ਸਚ ਹੈ ਉਹ ਤੂੰ ਝੂਠ ਮੰਨਦਾ ਹੈ ਤੇ ਨਾਸਵੰਤ ਨੂੰ ਟਿਕਿਆ ਰਹਿਣ ਵਾਲਾ ਜਾਣਦਾ ਹੈਂ । ਗੁਰੂ ਦਾ ਉਪਦੇਸ਼ ਤਾਂ ਸਭ ਵਰਨਾਂ ਲਈ ਸਾਂਝਾ ਹੈ ਤੇ ਸੰਸਾਰ ਤੋਂ ਤਾਰ ਦਿੰਦਾ ਹੈ ॥੪॥੧॥੧੦॥

**ਮਾਰੂ ਮਹਲਾ ੫ ॥ (ਪੰਨਾ ੧੦੦੧)**

**ਰੇ ਨਰ ਕਾਇ ਪਰ ਗ੍ਰਿਹ ਜਾਇ ॥**

**ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮਰਾਇ ॥੧॥ਰਹਾਉ॥**

ਹੇ ਪ੍ਰਾਣੀ ! ਤੂੰ ਪਰਾਏ ਘਰਾਂ ਵਿਚ ਕਿਉਂ ਜਾਂਦਾ ਹੈ ? (ਵਿਸ਼ਿਆਂ ਵਿਕਾਰਾਂ ਵਿਚ) । ਹੇ ਖੋਟੀ ਤੇ ਅਪਵਿਤ੍ਰ ਹਿਰਦੇ ਵਾਲੇ ਕਾਮੀ ਖੋਤੇ ! ਤੂੰ ਸੁਣਿਆ ਹੈ ਕਿ ਧਰਮ ਰਾਜ ਸਾਡੇ ਕਰਮਾਂ ਤੇ ਸਾਨੂੰ ਡੰਡ ਵੀ ਦਿੰਦਾ ਹੈ ? ਪਾਪਾਂ ਦੀ ਭਾਰ ਲੈ ਕੇ ਤੂੰ ਸੰਸਾਰ ਸਮੁੰਦ੍ਰ ਕਿਵੇਂ ਪਾਰ ਲੰਘੇਗਾ । ਜਿਸ ਨੇ ਗੁਰੂ ਦਾ ਹੁਕਮ ਪ੍ਰੇਮ ਸਹਿਤ ਮੰਨਿਆ ਹੈ, ਉਸਦਾ ਹਉਮੈ ਤੇ ਅਗਿਆਨਤਾ ਦਾ ਪੜਦਾ ਉਤਰ ਗਿਆ ਹੈ ਤੇ ਨਾਮ ਦਾ ਮੰਤ੍ਰ ਲੈ ਕੇ ਉਹ ਜਨਮ ਮਰਨ ਦੇ ਰੋਗ ਤੋਂ ਮੁਕਤ ਹੋ ਗਿਆ ਹੈ ॥੫॥੨॥

**ਰੇ ਨਰ ਇਨ ਬਿਧਿ ਪਾਰਿ ਪਰਾਇ ॥**

**ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ ॥ਰਹਾਉ ਦੂਜਾ ॥੬॥੨॥੧੧॥**

ਹੇ ਮਨੁੱਖ ! ਇਸ ਰੀਤੀ ਨਾਲ ਤੂੰ ਦੁਨੀਆਂ ਤੋਂ ਤਰ ਜਾਵੇਂਗਾ । ਪ੍ਰਮੇਸ਼ਰ ਦਾ ਧਿਆਨ ਧਰ ਅਤੇ ਜੀਵਤ ਭਾਵਤੋਂ ਮਰ ਕੇ ਦੂਸਰੇ ਸਾਰੇ ਖਿਆਲ ਛਡ ਦੇਹ ॥੬॥੨॥੧੧॥

**ਮਾਰੂ ਮਹਲਾ ੫ ॥ (ਪੰਨਾ ੧੦੦੨)**

**ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥**

**ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥੧॥ਰਹਾਉ॥**

ਹੇ ਭਾਈ ! ਜਿਹੜਾ ਪੂਰਨ ਪ੍ਰਮੇਸ਼ਰ ਅਮੋਲਕ ਹੈ, ਉਸ ਨੂੰ ਹਿਰਦੇ ਅੰਦਰ ਹੀ ਪਾਇਆ ਹੈ । ਜੋ (ਮੁਲ) ਕੀਮਤ ਤੋਂ ਉਚਾ ਪ੍ਰਮੇਸ਼ਰ ਹੈ ਉਹ ਕਿਸੇ ਜਤਨ ਨਾਲ ਵੀ ਨਹੀਂ ਪਾਇਆ ਜਾਂਦਾ ਪਰ ਜਦੋਂ ਸਾਡੇ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਹਿਰਦੇ ਵਿਚ (ਸਰੂਪ ਥਾਂ) ਗੁਰਾਂ ਪਾਸੋਂ ਪ੍ਰਮੇਸ਼ਰ ਨੇ ਦਵਾਇਆ । ਜਦੋਂ ਮਾਲਕ ਨੂੰ ਗਿਆਨ ਨਾਲ ਵੇਖਿਆ ਤਾਂ ਮੇਰਾ ਮਨ ਮਾਲਕ ਨੂੰ ਛੱਡ ਕੇ ਕਿਤੇ ਨਹੀਂ ਜਾਂਦਾ । ਜਦ ਤ੍ਰਿਸ਼ਨਾ ਬੁਝ ਗਈ ਤਾਂ ਗੁਰੂ ਦੇ ਪਵਿਤ੍ਰ ਚਰਨਾਂ ਨੂੰ ਸੇਵਿਆ ਤਾਂ ਅਸੁਧ ਮਨ ਨੂੰ ਸੁਧ ਕੀਤਾ । ਹੁਣ ਗੁਰੂ ਨੇ ਮੇਰੇ ਭਰਮ ਨਾਸ ਕਰ ਦਿਤੇ ਤਾਂ ਮਾਲਕ ਹਿਰਦੇ ਵਿਚ ਹੀ ਪਾ ਲਿਆ ਹੈ ॥੪॥੩॥੧੨॥

**ਮਾਰੂ ਮਹਲਾ ੫ ॥ (ਪੰਨਾ ੧੦੦੨)**

**ਰੇ ਮਨ ਵਤ੍ਰ ਬੀਜਣ ਨਾਉ ॥**

**ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ ॥੧॥ਰਹਾਉ॥**

ਹੇ ਮਨ ! ਨਾਮ ਰੂਪ ਬੀਜ ਬੀਜਣ ਦਾ ਸਹੀ ਵੇਲਾ ਮਨੁਖਾ ਜਨਮ ਹੀ ਹੈ ਜਿਵੇਂ ਮੀਂਹ ਪੈ ਕੇ ਜ਼ਮੀਨ ਉਤੇ ਹਲ ਵਾਹੁਣ ਦਾ ਵੇਲਾ ਹੈ । ਸੋ ਨਾਮ ਰੂਪ ਖੇਤੀ ਵਿਚ ਮਨ ਨੂੰ ਲਗਾਉ ਕਿਉਂਕਿ ਇਹ ਲਾਭ ਖਟਣ ਦਾ ਸਮਾਂ ਹੈ । ਮਨ ਦਾ ਭਰਮ ਤੇ ਖਹਿੜਾ ਛਡ ਦੇਹ ਤੇ ਗੁਰਾਂ ਦੀ ਸ਼ਰਨ ਵਿਚ ਪੈ ਜਾਉ । ਜਿਸਦਾ ਪ੍ਰੇਮ ਪ੍ਰਮੇਸ਼ਰ ਨਾਲ ਲੱਗਾ, ਉਸਦੀ ਮਿਹਨਤ ਸਫ਼ਲ ਹੋਈ ਹੈ ਤੇ ਅਮੋਲਕ ਪਦਾਰਥ ਪ੍ਰਮੇਸ਼ਰ (ਦਾ ਨਾਮ) ਪਾਇਆ ਹੈ ॥੪॥੪॥੧੩॥

**ਮਾਰੂ ਮਹਲਾ ੫ ॥ (ਪੰਨਾ ੧੦੦੨)**

**ਆਵਣ ਜਾਣੁ ਰਹਿਓ ॥**

**ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥ਰਹਾਉ॥**

ਜਦ ਭਰਮ ਦਾ ਪੜਦਾ ਹਟ ਗਿਆ ਤਾਂ ਮਨ ਵਿਚ ਚਾਨਣ ਹੋ ਗਿਆ । ਹੁਣ ਮੇਰਾ ਸੰਸਾਰ ਵਿਚ ਆਉਣ ਜਾਣਾ ਦੂਰ ਹੋ ਗਿਆ । ਤ੍ਰਿਸ਼ਨੀ ਦੀ ਅੱਗ ਬੁਝ ਗਈ ਹੈ ਤੇ ਗੁਰੂ ਨੇ ਸੀਤਲ (ਠੰਢਾ) ਨਾਮ ਹਿਰਦੇ ਵਿਚ ਵਸਾ ਦਿਤਾ ਹੈ । ਜਦੋਂ ਤੋਂ ਸਾਧੂ ਸੰਗ ਮਿਲਿਆ ਹੈ ਸਾਰੇ ਵਿਕਾਰ ਛਡ ਗਏ ਹਨ ਤੇ ਕਰਮਾਂ ਦਾ ਭਾਰ ਦੂਰ ਹੋ ਗਿਆ ਹੈ ਤੇ ਪਾਰ ਹੋ ਗਏ ਹਾਂ । ਹੁਣ ਸਤਸੰਗ ਵਿਚ ਬੈਠ ਕੇ ਪ੍ਰਮੇਸ਼ਰ ਦਾ ਸਚਾ ਨਾਮ ਪ੍ਰਾਪਤ ਹੋਇਆ ਹੈ ॥੪॥੫॥੧੪॥

**ਮਾਰੂ ਮਹਲਾ ੫ ॥ (ਪੰਨਾ ੧੦੦੩)**

**ਜੀਅ ਕੀ ਕੈ ਪਹਿ ਬਾਤ ਕਹਾ ॥**

**ਆਪਿ ਮੁਕਤੁ ਮੋਕਉ ਪ੍ਰਭੁ ਮੇਲੇ ਐਸੋ ਕਹਾ ਲਹਾ ॥੧॥ਰਹਾਉ॥**

------------------- ----- ----

**ਮੇਰਹ ਅੰਤਰਜਾਮੀ ਹਰਿ ਰਾਇਆ ॥**

**ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕ ਬਾਇਆ ॥੧॥ਰਹਾਉ ਦੂਜਾ ॥੬॥੧॥**

ਹੇ ਭਾਈ ! ਮੈਂ ਆਪਣੇ ਦਿਲ ਦੀ ਗਲ ਕਿਸ ਦੇ ਪਾਸ ਆਖਾਂ ? ਜਿਹੜਾ ਆਪ ਮੁਕਤ ਹੋ ਕੇ ਮੈਨੂੰ ਵੀ

ਮਾਲਕ ਨਾਲ ਮੇਲ ਦੇਵੇ, ਐਸਾ ਗੁਰੂ ਸੰਤ ਮੈਂ ਕਿਹੜੇ ਥਾਂ ਤੋਂ ਲਵਾਂ ? ਜੋ ਮਨ ਦਸਾਂ ਪਾਸੇ ਦੌੜਦਾ ਹੈ, ਤਾਂ ਤਪਸੀ ਹੋ ਕੇ, ਜਾਂ ਬ੍ਰਹਮਚਾਰੀ ਹੋ ਕੇ ਹੰਕਾਰ ਕੀਤਾ ਤਾਂ ਕੀ ਲਾਭ ਹੋਇਆ ? ਜੇ ਮਨ ਪ੍ਰਭੂ ਵਿਚ ਲੀਨ ਨ ਹੋਵੇ ਤਾਂ ਸਾਰੇ ਕਰਮ ਕਾਂਡ ਫ਼ਜ਼ੂਲ ਹਨ। ਪਰ ਜੇ ਪ੍ਰਭੂ ਦਇਆ ਕਰੇ ਤਾਂ ਸੰਤਾਂ ਦੀ ਧੂੜ ਪਾ ਕੇ ਮਨ ਟਿਕ ਜਾਵੇਗਾ। ਉਹ ਮਾਲਕ ਸਭ ਕੁਝ ਜਾਣਦਾ ਹੈ ਤੇ ਮੇਰਾ ਪਿਆਰਾ ਹੋ ਕੇ ਸਾਰੇ ਬਕਬਾਦ ਦੂਰ ਕਰ ਦਿੱਤੇ ਹਨ ॥੧॥ਰਹਾਉ ਦੂਜਾ ॥੬॥੧੫॥

**ਮਾਰੂ ਮਹਲਾ ੫ ॥ (ਪੰਨਾ ੧੦੦੩)**

**ਮੇਰੇ ਸਤਿਗੁਰਿ ਹੀ ਪਤਿ ਰਾਖੁ ॥**

**ਚੀਤਿ ਆਵਹਿ ਤਬ ਹੀ ਪਤਿ ਪੂਰੀ ਬਿਸਰਤ ਰਲੀਐ ਖਾਕੁ ॥੧॥ਰਹਾਉ॥**

ਮੇਰਾ ਤਾਂ ਖਿਆਲ ਹੈ ਕਿ ਲੋਕ ਪ੍ਰਲੋਕ ਵਿਚ ਗੁਰੂ ਹੀ ਸਾਡੀ ਇਜ਼ਤ ਰਖਦਾ ਹੈ। ਹੇ ਪ੍ਰਭੂ ! ਜੇ ਗੁਰਾਂ ਦੀ ਕਿਰਪਾ ਨਾਲ ਤੂੰ ਚਿਤ ਵਿਚ ਚੇਤੇ ਆ ਜਾਵੇਂ ਤਾਂ ਇਜ਼ਤ ਪੂਰੀ ਹੁੰਦੀ ਹੈ। ਜੇ ਤੂੰ ਵਿਸਰ ਜਾਵੇ ਤਾਂ ਮਿਟੀ ਵਿਚ ਰੁਲਣ ਦੇ ਬਰਾਬਰ ਹੈ। ਪ੍ਰਮੇਸ਼ਰ ਦਾ ਨਾਮ ਹੀ ਨਿਧੀਆਂ ਦਾ ਘਰ ਹੈ ਜਦ ਕਿ ਮਾਇਆ ਤਾਂ ਬਦਲਾਂ ਦੀ ਛਾਂ ਵਰਗੀ ਹੈ। ਜੋ ਪ੍ਰੇਮ ਵਿਚ ਰਤੇ ਹਨ, ਉਹ ਪ੍ਰਭੂ ਦਾ ਜਸ ਗਾਂਦੇ ਹਨ। ਨਾਮ ਕਰਕੇ ਹੀ ਇਸ ਲੋਕ ਵਿਚ ਸੋਭਾ ਤੇ ਪ੍ਰਲੋਕ ਵਿਚ ਵਡਿਆਈ ਹੁੰਦੀ ਹੈ ॥੪॥੭॥੧੬॥

**ਮਾਰੂ ਮਹਲਾ ੫ ਘਰੁ ੪ ॥ (ਪੰਨਾ ੧੦੦੩)**

**ੴ ਸਤਿਗੁਰ ਪ੍ਰਸਾਦਿ ॥**

**ਕਰਣੈਹਾਰਾ ਬੂਝਹੁ ਰੇ ॥**

**ਸਤਿਗੁਰੁ ਮਿਲੈ ਤ ਸੂਝੈ ਰੇ ॥੧॥ਰਹਾਉ॥**

ਹੇ ਭਾਈ ! ਜਿਹੜਾ ਇਸ ਸੰਸਾਰ ਦੇ ਬਨਾਣ ਵਾਲਾ ਹੈ ਉਸ ਮਾਲਕ ਨੂੰ ਸਮਝੋ। ਜਦੋਂ ਤੁਹਾਨੂੰ ਗੁਰਾਂ ਦਾ ਮੇਲ ਹੋਵੇਗਾ ਤਾਂ ਇਹ ਸਮਝ ਆਵੇਗੀ, ਸੋ ਗੁਰੂ ਨੂੰ ਜ਼ਰੂਰ ਮਿਲੋ। ਇਹ ਸਾਰਾ ਪਸਾਰਾ ਤਿੰਨਾਂ ਗੁਣਾਂ ਦੀ ਕੀਤਾ ਹੈ ਪਰ ਗੁਰੁ ਬਿਨਾਂ ਅੰਧੇਰਾ ਹੀ ਹੈ। ਜਿਸ ਦੇ ਚੰਗੇ ਭਾਗ ਹਨ ਉਹ ਗੁਰੂ ਨੂੰ ਮਿਲ ਕੇ ਇਕ ਪ੍ਰਮੇਸ਼ਰ ਨੂੰ ਪਛਾਣਦਾ ਹੈ। ਹੇ ਮਾਲਕ ! ਜਿਸ ਨੂੰ ਨਾਮ ਬਖ਼ਸ਼ਦਾ ਹੈ ਉਹ ਹੀ ਤੇਰੇ ਤੋਂ ਕੁਰਬਾਨ ਜਾਂਦਾ ਹੈ ॥੪॥੧॥੧੭॥

**ਮਾਰੂ ਮਹਲਾ ੫ ॥ (ਪੰਨਾ ੧੦੦੪)**

**ਨਿਰਭਉ ਨਿਰੰਕਾਰੁ ਦਇਅਲੀਆ ॥**

**ਜੀਅ ਜੰਤ ਸਗਲੇ ਪ੍ਰਤਿਪਲੀਆ ॥੧॥ਰਹਾਉ॥**

ਇਸ ਮੋਹਣੀ ਮਾਇਆ ਨੇ ਤਿੰਨਾਂ ਗੁਣਾਂ ਵਾਲੇ ਸਾਰੇ ਆਦਮੀ ਮੋਹ ਲਏ ਹਨ। ਪਰ ਇਸ ਤੋਂ ਨਾ ਡਰਨ ਵਾਲਾ ਤਾਂ ਇਕ ਪ੍ਰਮੇਸ਼ਰ ਹੀ ਹੈ, ਜੋ ਆਕਾਰ ਤੋਂ ਰਹਿਤ ਹੈ ਤੇ ਦਿਆਲੂ ਹੈ। ਉਹ ਮਾਲਕ ਨਿੱਕਿਆਂ ਵੱਡਿਆ ਸਾਰੇ ਜੀਆਂ ਜੰਤਾਂ ਨੂੰ ਪਾਲਣ ਵਾਲਾ ਹੈ। ਇਹ ਮਾਇਆ ਕਿਸੇ ਦਾ ਵੀ ਸਾਥ ਨਹੀਂ ਦਿੰਦੀ ਹੈ। ਕਈ ਤਿਆਗੀ, ਜੋਗੀ ਜਾਂ ਪੰਡਤ ਹੋ ਕੇ ਵਿਚਾਰ ਵਾਲੇ ਹੋਏ ਹਨ। ਪਰ ਜਿਸਦੇ ਮਾਲਕ ਨੇ ਬੰਧਨ ਕੱਟ ਦਿਤੇ ਹਨ ਉਹ ਸਾਧ ਸੰਗਤ ਨਾਲ ਮਿਲ ਕੇ ਮਾਇਆ ਤੋਂ ਮੁਕਤ ਹੋ ਗਏ ਹਨ ਤੇ ਪ੍ਰਮੇਸ਼ਰ ਦੀ ਕਿਰਪਾ ਨਾਲ ਨਿਹਾਲ ਹੋ ਗਏ ਹਨ ॥੫॥੨॥੧੮॥

**ਮਾਰੂ ਮਹਲਾ ੫ ॥ (ਪੰਨਾ ੧੦੦੪)**

**ਰਾਮ ਨਾਮੁ ਮਨਿ ਤਨਿ ਆਧਾਰਾ ॥**

**ਜੋ ਸਿਮਰੈ ਤਿਸੁ ਕਾ ਨਿਸਤਾਰਾ ॥੧॥ਰਹਾਉ॥**

ਹੇ ਭਾਈ ! ਇਕ ਮਾਲਕ ਨੂੰ ਹੀ ਸਿਮਰੀਏ ਜਿਸ ਪਾਸ ਆਇਆਂ ਕੋਈ ਖਾਲੀ ਨਹੀਂ ਜਾਂਦਾ । ਪ੍ਰਮੇਸ਼ਰ ਦਾ ਨਾਮ ਹੀ ਮਨ ਤਨ ਦਾ ਆਸਰਾ ਹੈ, ਜਿਹੜਾ ਵੀ ਇਸ ਨਾਮ ਨੂੰ ਸਿਮਰੇ ਤਾਂ ਹੀ ਉਹ ਸੰਸਾਰ ਤੋਂ ਤਰ ਸਕਦਾ ਹੈ । ਇਹ ਮਨੁੱਖ ਝੂਠੀ ਦੇਹੀ ਨੂੰ ਸਚੀ ਮੰਨਦਾ ਹੈ ਤੇ ਜਨਮ ਕਾਮ ਕ੍ਰੋਧ ਵਿਕਾਰਾਂ ਵਿਚ ਅਜਾਂਈ ਹੀ ਗਵਾਂਦਾ ਹੈ । ਪਰ ਮਨੁੱਖ ਦੇ ਭਾਗ ਮਿਟਾਏ ਨਹੀਂ ਜਾਂਦੇ ਤੇ ਪ੍ਰਭੂ ਨੂੰ ਵਿਸਾਰ ਕੇ ਦੁਖ ਭੋਗਦਾ ਹੈ । ਜਿਨ੍ਹਾਂ ਉਤੇ ਮਾਲਕ ਕਿਰਪਾ ਕਰਦਾ ਹੈ ਉਹ ਸੰਸਾਰ ਤੋਂ ਤਰ ਜਾਂਦੇ ਹਨ । ਹੇ ਮਾਲਕ ! ਦਾਸਾਂ ਨੂੰ ਵੀ ਨਾਮ ਦੀ ਦਾਤ ਬਖ਼ਸ਼ਿਸ਼ ਕਰੋ ਤਾਂ ਜੋ ਜੀਵਨ ਸਫ਼ਲ ਹੋ ਜਾਵੇ ॥੪॥੩॥੧੯॥

**ਮਾਰੂ ਮਹਲਾ ੫ ॥ (ਪੰਨਾ ੧੦੦੫)**

**ਐਸੀ ਜਾਨਿ ਪਾਈ ॥**

**ਸਰਣ ਸੂਰੋ ਗੁਰਦਾਤਾ ਰਾਖੈ ਆਪਿ ਵਡਾਈ ॥੧॥ਰਹਾਉ॥**

ਅਸੀਂ ਇੰਨੀ ਗਲ ਸਮਝ ਗਏ ਹਨ ਕਿ ਜਿਹੜਾ ਗੁਰੂ ਦਾਤਾ ਹੈ ਉਹ ਸ਼ਰਨ ਆਇਆਂ ਦੀ ਰਖਿਆ ਕਰਨ ਵਾਲਾ ਸੂਰਮਾ ਹੈ, ਤੇ ਉਹ ਆਪ ਹੀ ਵਡਿਆਈ ਦੇ ਕੇ ਰਖਿਆ ਕਰਦਾ ਹੈ । ਭਗਤਾਂ ਦੀ ਆਗਿਆ ਮੰਨਦਾ ਹੈ ਅਸੀਂ ਤਾਂ ਨਿਮਾਣੇ ਹੋ ਕੇ ਨਾਮ ਦੀ ਦਾਤ ਮੰਗਦੇ ਹਾਂ ਤੇ ਦ੍ਵੈਤ ਭਰਮ ਆਦਿ ਤੋਂ ਮੁਕਤੀ ਪਾਣ ਲਈ ਬੇਨਤੀ ਕਰਦੇ ਹਾਂ ॥੪॥੪॥੨੦॥

**ਮਾਰੂ ਮਹਲਾ ੫ ॥ (ਪੰਨਾ ੧੦੦੫)**

**ਮੋਹਨੁ ਲਾਲੁ ਮੇਰਾ ਪ੍ਰੀਤਮ ਮਨ ਪ੍ਰਾਨਾ ॥**

**ਮੋਕਉ ਦੇਹੁ ਦਾਨਾ ॥੧॥ਰਹਾਉ॥**

ਮੇਰਾ ਪਿਆਰਾ ਪ੍ਰੀਤਮ ਵਾਹਿਗੁਰੂ ਮੋਹਨ, ਲਾਲ ਪ੍ਰਾਣਾਂ ਵਰਗਾ ਹੈ । ਮੈਨੂੰ ਵੀ ਦਾਨ ਦਿੰਦਾ ਹੈ (ਨਾਮ ਦਾ) । ਉਹ ਮਾਲਕ ਜੀਵਾਂ ਨੂੰ ਪੈਦਾ ਕਰਕੇ ਪਾਲਦਾ ਹੈ । ਅਸੀਂ ਵੀ ਬੇਨਤੀ ਕਰੀਏ ਕਿ ਸਾਨੂੰ ਵੀ ਆਪਣੀ ਸੇਵਾ ਵਿਚ ਲਗਾ ਲਵੇ ॥੪॥੫॥੨੧॥

**ਮਾਰੂ ਮਹਲਾ ੫ ॥ (ਪੰਨਾ ੧੦੦੫)**

**ਮੋਕਉ ਕੋਇ ਨ ਜਾਨਤ ॥ ਕਹੀਅਤ ਦਾਸੁ ਤੁਮਾਰਾ ॥**

**ਏਹਾ ਓਟ ਅਧਾਰਾ ॥੧॥ਰਹਾਉ॥**

ਹੇ ਪ੍ਰਭੂ ! ਮੈਨੂੰ ਤਾਂ ਕੋਈ ਵੀ ਨਹੀਂ ਜਾਣਦਾ । ਮੈਂ ਤਾਂ ਤੇਰਾ ਦਾਸ ਕਰਕੇ ਜਾਣਿਆ ਜਾਂਦਾ ਹੈ । ਤੂੰ ਆਪਣੀ ਵਿਧੀ ਨੂੰ ਆਪ ਹੀ ਜਾਣਦਾ ਹੈ । ਅਸੀਂ ਮਛੀ ਵਾਂਗ ਹਾਂ ਤੇ ਤੂੰ ਸਾਡੇ ਪ੍ਰਾਣਾਂ ਦਾ ਆਸਰਾ ਪ੍ਰਾਣੀ ਵਰਗਾ ਹੈਂ । ਹੇ ਮਾਲਕ ! ਤੂੰ ਸਾਰੇ ਮੰਡਲਾਂ ਵਿਚ ਵਿਆਪਿਆ ਹੋਇਆ ਹੈ । ਮੈਂ ਸੰਤਾਂ ਦੀ ਸੰਗਤ ਵਿਚ ਆਪ ਦਾ ਨਾਮ ਦਾਨ ਹੀ ਮੰਗਦਾ ਹਾਂ ॥੪॥੬॥੨੨॥

**ਮਾਰੂ ਮਹਲਾ ੫ ॥ (ਪੰਨਾ ੧੦੦੫)**

**ਲਾਲੁ ਅਮੋਲਾ ਲਾਲੋ ॥**

**ਅਗਹ ਅਤੋਲਾ ਨਾਮੋ ॥੧॥ਰਹਾਉ॥**

ਸੰਤ ਬਹੁਤ ਹੀ ਰਜੇ ਹੋਏ ਹਨ, ਜਿਨ੍ਹਾਂ ਨੂੰ ਨਾਮ ਦੀ ਪ੍ਰਾਪਤੀ ਹੋਈ ਹੋਈ ਹੈ। ਪਿਆਰਾਂ ਅਮੋਲਕ ਲਾਲ ਹੈ ਅਤੇ ਨਾਮ ਉਸਦਾ ਨਾ ਫੜਿਆ ਜਾਣ ਵਾਲਾ ਅਤੋਲ ਹੈ, ਜਿਸ ਦੀ ਕੀਮਤ ਨਹੀਂ ਪੈ ਸਕਦੀ। ਗੁਰਮੁਖਾਂ ਨੂੰ ਹੰਕਾਰ ਤਿਆਗ ਕੇ ਪੂਰਾ ਤਤ ਗਿਆਨ ਮਿਲਿਆ ਹੈ। ਉਹ ਰਾਤ ਦਿਨ ਗੁਰੂ ਨਾਲ ਮਿਲ ਕੇ ਸੇਵਾ ਵਿਚ ਲਗੇ ਹੋਏ ਹਨ। ਗੁਰਾਂ ਦੀ ਕਿਰਪਾ ਨਾਲ ਉਨ੍ਹਾਂ ਦੇ ਹੱਥ ਪ੍ਰਮੇਸ਼ਰ ਰੂਪ ਖ਼ਜ਼ਾਨਾ ਆ ਗਿਆ ਹੈ ॥੪॥੭॥੨੩॥

**ਮਾਰੂ ਮਹਲਾ ੫ ਘਰੁ ੬ ਦੁਪਦੇ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੦੦੬)**

**ਮੇਰੇ ਮਨ ਕਰਨ ਸੁਣਿ ਹਰਿ ਨਾਮੁ ॥**

**ਮਿਟਹਿ ਅਘ ਤੇਰੇ ਜਨਮ ਜਨਮ ਕੇ ਕਵਨੁ ਬਪੁਰੋ ਜਾਮੁ ॥੧॥ਰਹਾਉ॥**

ਹੇ ਮੇਰੇ ਮਨ! ਕੰਨਾਂ ਨਾਲ ਪ੍ਰਮੇਸ਼ਰ ਦੇ ਨਾਮ ਨੂੰ ਸੁਣ। ਤੇਰੇ ਜਨਮਾਂ ਜਨਮਾਂ ਦੇ ਪਾਪ ਮਿਟ ਜਾਣਗੇ ਅਤੇ ਇਹ ਜਮ ਵਿਚਾਰਾ ਕੌਣ ਹੈ ਜੋ ਤੇਰੇ ਸਾਹਮਣੇ ਵੀ ਆਵੇ। ਤੈਨੂੰ ਪ੍ਰਮੇਸ਼ਰ ਦੇ ਮਿਲਾਪ ਦਾ ਸੁਖ ਮਿਲੇਗਾ। ਜੋ ਗੁਰੂ ਦੀ ਕਿਰਪਾ ਨਾਲ ਪ੍ਰਮੇਸ਼ਰ ਦਾ ਭਜਨ ਕਰਦਾ ਹੈ, ਉਸ ਨੂੰ ਅਸਲ ਗਿਆਨ ਹੋ ਜਾਂਦਾ ਹੈ ॥੨॥੧॥੨੪॥

**ਮਾਰੂ ਮਹਲਾ ੫ ॥ (ਪੰਨਾ ੧੦੦੬)**

**ਮੇਰੇ ਮਨ ਨਾਮੁ ਨਿਤ ਨਿਤ ਲੇਹ ॥**

**ਜਲਤ ਨਾਹੀ ਅਗਨਿ ਸਾਗਰ ਸੂਖੁ ਮਨਿ ਤਨਿ ਦੇਹ ॥੧॥ਰਹਾਉ॥**

ਹੇ ਮੇਰੇ ਮਨ! ਰੋਜ਼ ਹੀ ਨਾਮ ਨਾਲ ਪ੍ਰੀਤੀ ਕਰਕੇ ਨਾਮ ਦਾ ਜਾਪ ਕਰੋ। ਜੋ ਪ੍ਰਭੂ ਦਾ ਨਾਮ ਲੈਂਦਾ ਹੈ ਉਹ ਸੰਸਾਰ ਰੂਪ ਸਮੁੰਦ੍ਰ ਵਿਚ ਨਹੀਂ ਸੜਦਾ ਅਤੇ ਦੇਹ ਦੇ ਨਾਲ ਮਨ ਨੂੰ ਵੀ ਸੁਖ ਮਿਲਦਾ ਹੈ। ਜਿਵੇਂ ਬ੍ਰਿਛ ਦੀ ਛਾਂ ਨਾਸ ਹੋ ਜਾਂਦੀ ਹੈ, ਜਾਂ ਪੌਣ ਚਲਣ ਨਾਲ ਬਦਲ ਨਸ ਜਾਂਦੇ ਹਨ, ਤਿਵੇਂ ਹੀ ਸੰਸਾਰ ਦੇ ਸੁਖ ਨਾਸਵੰਤ ਹਨ ਤੇ ਪ੍ਰਲੋਕ ਵਿਚ ਕੰਮ ਨਹੀਂ ਆਉਣਗੇ। ਹੇ ਪਿਆਰੇ ਮਿਤ੍ਰ! ਗੁਰੂ ਨੂੰ ਮਿਲ ਕੇ ਪ੍ਰਭੂ ਦੀ ਭਗਤੀ ਕਰੋ, ਜੋ ਕੰਮ ਆਵੇਗੀ ॥੨॥੨॥੨੫॥

**ਮਾਰੂ ਮਹਲਾ ੫ ॥ (ਪੰਨਾ ੧੦੦੬)**

**ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ ॥**

**ਚੇਤਿ ਮਨ ਮਹਿ ਹਰਿ ਹਰਿ ਨਿਧਾਨਾ ਏਹ ਨਿਰਮਲ ਰੀਤਿ ॥੧॥ਰਹਾਉ॥**

ਹੇ ਮੇਰੇ ਮਨ! ਪ੍ਰਮੇਸ਼ਰ ਦੇ ਨਾਮ ਨਾਲ ਪ੍ਰੀਤ ਕਰ। ਜੋ ਪ੍ਰਮੇਸ਼ਰ ਪਾਪਾਂ ਦੇ ਨਾਸ ਕਰਨ ਵਾਲਾ ਤੇ ਸਾਰੇ ਸੁਖਾਂ ਦਾ ਖ਼ਜ਼ਾਨਾ ਹੈ, ਉਸ ਨੂੰ ਮਨ ਵਿਚ ਯਾਦ ਕਰ। ਨਾਮ ਜਪਣ ਦੀ ਰੀਤੀ ਹੀ ਅਸਲ ਨਿਰਮਲ ਰੀਤੀ ਹੈ। ਜੋ ਪ੍ਰਮੇਸ਼ਰ ਕਿਰਪਾਲੂ ਦਾ ਨਾਮ ਜਪੇਗਾ ਉਸਦਾ ਕਲਿਆਨ ਹੋਵੇਗਾ। ਹੇ ਪ੍ਰਾਣੀ! ਤੂੰ ਸੁੰਦਰ ਪ੍ਰਮੇਸ਼ਰ ਨਾਲ ਮਿਲਿਆ ਰਹੁ ॥੨॥੩॥੨੬॥

**ਮਾਰੂ ਮਹਲਾ ੫ ॥ (ਪੰਨਾ ੧੦੦੬)**

**ਮੇਰੇ ਮਨ ਨਾਮੁ ਹਿਰਦੈ ਧਾਰਿ ॥**

**ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ ਅਵਰ ਸਗਲ ਵਿਸਾਰਿ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਨਾਮ ਨੂੰ ਹਿਰਦੇ ਵਿਚ ਧਾਰ ਤੇ ਸੰਭਾਲ ਲੈ । ਹੇ ਪਿਆਰੇ ! ਹੋਰ ਸਾਰੇ ਕੰਮ ਛੱਡ ਕੇ ਤੂੰ ਪ੍ਰਮੇਸ਼ਰ ਦੇ ਨਾਮਾ ਨਾਲ ਪ੍ਰੀਤੀ ਕਰ । ਸਰੀਰ ਨਾਲ ਸੰਤਾਂ ਦੀ ਸੇਵਾ ਕਰ । ਆਪਣਾ ਹੰਕਾਰ ਦੂਰ ਕਰਕੇ ਜੀਅ, ਮਨ, ਤਨ ਤੇ ਪ੍ਰਾਣ ਮਾਲਕ ਦੇ ਹੀ ਜਾਣ ਸੋ ਉਸਦੇ ਅਰਪਨ ਕਰ ਦੇਹ । ਫਿਰ ਤੇਰੇ ਕਾਰਜ ਪੂਰੇ ਹੋਣਗੇ ਤੇ ਕਦੀ ਜੀਵਨ ਵਿਚ ਹਾਰ ਨਹੀਂ ਹੋਵੇਗੀ ॥੨॥੪॥੨੭॥

**ਮਾਰੂ ਮਹਲਾ ੫ ॥ (ਪੰਨਾ ੧੦੦੬)**

**ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥**

**ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਨਾਮ ਰੂਪੀ ਅੰਮ੍ਰਿਤ ਨੂੰ ਪੀ । ਹੋਰ ਸਾਰੇ ਦੁਨੀਆਂ ਦੇ ਹੋਛੇ ਸਵਾਦਾਂ ਨੂੰ ਭੁਲ ਜਾਹ । ਫਿਰ ਨਾਮ ਅੰਮ੍ਰਿਤ ਨਾਲ ਅਮਰ ਹੋ ਕੇ ਜੁਗਾਂ ਜੁਗਾਂ ਵਿਚ ਜੀਉਂਦਾ ਰਹੇਂਗਾ । ਹੇ ਮਾਲਕ ! ਤੇਰਾ ਨਾਮ ਉਸ ਮਨੁੱਖ ਨੂੰ ਪ੍ਰਾਪਤ ਹੁੰਦਾ ਹੈ ਜਿਸ ਉਤੇ ਤੇਰੀ ਕ੍ਰਿਪਾ ਹੁੰਦੀ ਹੈ । ਅਸਾਂ ਹੁਣ ਮਿਤ੍ਰ, ਸਜਣ ਤੇ ਸਨਬੰਧੀ ਇਕ ਪ੍ਰਮੇਸ਼ਰ ਨੂੰ ਹੀ ਕੀਤਾ ਹੈ ॥੨॥੫॥੨੮॥

**ਮਾਰੂ ਮਹਲਾ ੫ ॥ (ਪੰਨਾ ੧੦੦੬)**

**ਮੇਰੇ ਮਨ ਨਾਮ ਕੀ ਕਰਿ ਟੇਕ ॥**

**ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਨਾਮ ਦੀ ਟੇਕ ਤੇ ਓਟ ਲੈ ! ਉਸ ਮਾਲਕ ਨੂੰ ਤੂੰ ਜਾਣਨ ਦੀ ਕੋਸ਼ਿਸ਼ ਕਰ ਜਿਸ ਨੇ ਤੈਨੂੰ ਪੈਦਾ ਕੀਤਾ ਹੈ । ਉਹ ਮਾਲਕ ਹੀ ਸਾਰੇ ਕੰਮਾਂ ਦੇ ਕਰਨ ਕਰਾਉਣ ਵਾਲਾ ਹੈ । ਆਪਣੀ ਸਿਆਣਪ ਛਡ ਕੇ ਹਰੀ ਦਾ ਨਾਮ ਸਿਮਰ ਜਿਸ ਨਾਮ ਨਾਲ ਕਈ ਤਰ ਗਏ ਹਨ ॥੨॥੬॥੨੯॥

**ਮਾਰੂ ਮਹਲਾ ੫ ॥ (ਪੰਨਾ ੧੦੦੬)**

**ਡੂਬੇ ਨਾਮ ਬਿਨੁ ਅਨ ਸਾਥ ॥**

**ਕਰਣ ਕਾਰਣੁ ਚਿਤਿ ਨ ਆਵੈ ਦੇ ਕਰਿ ਰਾਖੈ ਹਾਥ ॥੧॥ਰਹਾਉ॥**

ਹੇ ਭਾਈ ! ਨਾਮ ਸਿਮਰਨ ਤੋਂ ਬਿਨਾਂ ਸੰਸਾਰ ਸਮੁੰਦ੍ਰ ਵਿਚ ਪੂਰਾਂ ਦੇ ਪੂਰ (ਬਹੁਤ ਲੋਕੀ) ਡੁਬ ਗਏ ਹਨ । ਉਹ ਮਾਲਕ ਇਨ੍ਹਾਂ ਮਨਮੁਖਾਂ ਨੂੰ ਚੇਤੇ ਨਹੀਂ ਆਉਂਦਾ ਜੋ ਹਥ ਦੇ ਕੇ ਰਖਦਾ ਹੈ ਤੇ ਸਭ ਕੁਝ ਕਰਨ ਕਰਾਵਣ ਵਾਲਾ ਹੈ । ਹੇ ਮਾਲਕ ! ਮੇਰੇ ਉਤੇ ਕਿਰਪਾ ਕਰੋ ਤਾਂ ਜੋ ਹੰਕਾਰ ਨੂੰ ਤਿਆਗ ਕੇ ਤੇਰਾ ਨਾਮ ਜਪਾਂ ਤੇ ਤੇਰੀ ਸਿਫ਼ਤ ਸਾਲਾਹ ਵਿਚ ਲਗਾ ਰਹਾਂ ॥੨॥੭॥੩੦॥

**ਮਾਰੂ ਮਹਲਾ ੯ ॥ (ਪੰਨਾ ੧੦੦੮)**

**ਹਰਿ ਕੋ ਨਾਮੁ ਸਦਾ ਸੁਖਦਾਈ ॥**

**ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਕਾਹੂ ਗਤਿ ਪਾਈ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦਾ ਨਾਮ ਹੀ ਹਮੇਸ਼ਾਂ ਸੁਖਾਂ ਦੇ ਦੇਣ ਵਾਲਾ ਹੁੰਦਾ ਹੈ। ਜਿਸ ਨਾਮ ਨੂੰ ਜਪ ਕੇ ਅਜਾਮਲ ਤਰ ਗਿਆ ਤੇ ਗਨਕਾ ਵੇਸਵਾ ਨੇ ਵੀ ਮੁਕਤੀ ਪਾਈ ਹੈ। ਉਸ ਮਾਲਕ ਨੇ ਕਿਰਪਾ ਕਰਕੇ ਦ੍ਰੋਪਦੀ ਦੀ ਵੀ ਲਾਜ ਰਖੀ ਸੀ। ਮੈਂ ਵੀ ਪ੍ਰਮੇਸ਼ਰ ਦੀ ਸ਼ਰਨ ਆਇਆ ਹਾਂ ਤੇ ਉਸ ਦੀ ਕਿਰਪਾ ਦੁਆਰਾ ਉਸ ਮਾਲਕ ਦਾ ਜਸ ਗਾਉਂਦਾ ਹਾਂ ॥੨॥੧॥

**ਮਾਰੂ ਮਹਲਾ ੯ ॥ (ਪੰਨਾ ੧੦੦੮)**

**ਅਬ ਮੈ ਕਹਾ ਕਰਉ ਰੀ ਮਾਈ ॥**

**ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨਾਈ ॥੧॥ਰਹਾਉ॥**

ਹੇ ਮਾਂ ! ਹੁਣ ਮੈਂ (ਆਪਣੀ ਮੁਕਤੀ ਵਾਸਤੇ) ਕੀ ਕਰਾਂ ? ਸਾਰਾ ਜਨਮ ਤਾਂ ਮੈਂ ਵਿਸ਼ੇ ਵਿਕਾਰਾਂ ਵਿਚ ਲਗ ਕੇ ਗੁਆ ਦਿਤਾ ਹੈ ਅਤੇ ਕਦੀ ਪ੍ਰਮੇਸ਼ਰ ਦਾ ਸਿਮਰਨ ਨਹੀਂ ਕੀਤਾ। ਨਾਮ ਤੋਂ ਬਿਨਾਂ ਹੁਣ ਜਮਾਂ ਦੀ ਫਾਸੀ ਤੋਂ ਕੌਣ ਬਚਾਏ ? ਜੋ ਪਦਾਰਥ ਆਪਣੇ ਸਮਝੇ ਸੀ, ਉਹ ਤਾਂ ਛਿਨ ਵਿਚ ਪਰਾਏ ਹੋ ਗਏ ਪਰ ਪ੍ਰਭੂ ਦਾ ਜਸ ਕਦੀ ਨਹੀਂ ਕੀਤਾ ॥੨॥੨॥

**ਮਾਰੂ ਮਹਲਾ ੯ ॥ (ਪੰਨਾ ੧੦੦੮)**

**ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥**

**ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨ ਨਹੀ ਲਾਗਿਓ ॥੧॥ਰਹਾਉ॥**

ਹੇ ਮਾਂ ! ਮੈਂ ਮਨ ਦਾ ਹੰਕਾਰ ਨਹੀਂ ਛਡਿਆ। ਮਾਇਆ ਦੇ ਹੰਕਾਰ ਵਿਚ ਲਗ ਕੇ ਮੈਂ ਸਾਰਾ ਜਨਮ ਅਜਾਈ ਗਵਾਇਆ ਹੈ ਅਤੇ ਪ੍ਰਮੇਸ਼ਰ ਦੇ ਭਜਨ ਵਿਚ ਬਿਲਕੁਲ ਨਹੀਂ ਲਗਾ। ਹੇ ਅਭਾਗੇ ਮਨੁੱਖ ! ਹੁਣ ਪਛਤਾਣ ਨਾਲ ਕੀ ਹੋ ਸਕਦਾ ਹੈ। ਪ੍ਰੰਤੂ ਇਹ ਮਨੁਖਾ ਜਨਮ ਤਦੋਂ ਸਫਲਾ ਹੋ ਗਿਆ ਜਦੋਂ ਮੈਂ ਪ੍ਰਮੇਸ਼ਰ ਦਾ ਜਸ ਗਾ ਕੇ ਪ੍ਰਭੂ ਪ੍ਰੇਮ ਵਿਚ ਲਿਵ ਲੀਨ ਹੋ ਗਿਆ ॥੨॥੩॥

**ਮਾਰੂ ਅਸਟਪਦੀਆ ਮਹਲਾ ੧ ਘਰੁ ੧ ॥ (ਪੰਨਾ ੧੦੦੮)**

**੧ਓ ਸਤਿਗੁਰ ਪ੍ਰਸਾਦਿ ॥**

**ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ ॥**

**ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ ॥੧॥ਰਹਾਉ॥**

ਹੇ ਭਾਈ ! ਜਿਹੜਾ ਮਾਲਕ ਨਿਰਮਲ ਤੇ ਸਚਾ ਹੈ ਉਹ ਪ੍ਰੇਮਾ-ਭਗਤੀ ਕਰਕੇ ਪ੍ਰਸੰਨ ਹੁੰਦਾ ਹੈ, ਬਹੁਤੇ ਵੇਦ ਪੁਰਾਨ ਜਾਂ ਤੀਰਥ ਇਸ਼ਨਾਨਾਂ ਨਾਲ ਨਾਮ ਦੀ ਤੁਲਨਾ ਨਹੀਂ ਹੋ ਸਕਦੀ। ਹੇ ਮਾਲਕ ! ਤੂੰ ਦੇਵਤਿਆਂ ਨਾਲੋਂ ਵੀ ਚੰਗਾ ਹੈ ਅਤੇ ਨਾ ਨਾਸ ਹੋਣ ਵਾਲਾ ਹਮੇਸ਼ਾਂ ਕਾਇਮ ਰਹਿੰਦਾ ਹੈ, ਸੋ ਜੋ ਪ੍ਰੇਮ ਨਾਲ ਨਾਮ ਜਪਦੇ ਹਨ, ਉਹ

ਦੁਖਾਂ ਤੋਂ ਮੁਕਤ ਹੋ ਜਾਂਦੇ ਹਨ । ਪੂਰੇ ਗੁਰੂ ਉਪਦੇਸ਼ ਰਾਹੀਂ ਜਿਸ ਨੇ ਸ਼ਬਦ ਦੀ ਵੀਚਾਰ ਕੀਤੀ ਹੈ ਉਹ ਨਾਮ ਦਾ ਖ਼ਜ਼ਾਨਾ ਪਾਂਦਾ ਹੈ । ਸੰਤਾਂ ਦੀ ਸੰਗਤ ਹੀ ਸਚੀ ਹੈ ਤੇ ਨਾਮ ਦਾ ਆਸਰਾ ਹੀ ਉਨ੍ਹਾਂ ਦਾ ਭੋਜਨ ਹੈ । ਜਿਨ੍ਹਾਂ ਨੇ ਸਚੇ ਨਾਮ ਦਾ ਵਪਾਰ ਕੀਤਾ ਹੈ ਉਨ੍ਹਾਂ ਦਾ ਮੇਲ ਪ੍ਰਮੇਸ਼ਰ ਨਾਲੋਂ ਦੂਰ ਨਹੀਂ ਹੁੰਦਾ ॥੮॥੧॥

**ਮਾਰੂ ਮਹਲਾ ੧ ॥ (ਪੰਨਾ ੧੦੦੯)**

**ਬਾਬਾ ਜਗੁ ਫਾਥਾ ਮਹਾ ਜਾਲਿ ॥**

**ਗੁਰਪਰਸਾਦੀ ਉਬਰੇ ਸਚਾ ਨਾਮੁ ਸਮਾਲਿ ॥੧॥ਰਹਾਉ॥**

ਹੇ ਭਾਈ ! ਇਹ ਜੀਵ ਮੋਹ ਰੂਪ ਦੇ ਵਡੇ ਜਾਲ ਵਿਚ ਫਸਿਆ ਹੋਇਆ ਹੈ । ਸਚੇ ਨਾਮ ਨੂੰ ਸੰਭਾਲ ਕੇ ਗੁਰੂ ਦੀ ਕਿਰਪਾ ਨਾਲ ਤਰ ਸਕਦਾ ਹੈ ਤੇ ਮੋਹ ਜਾਲ ਤੋਂ ਬਚ ਸਕਦਾ ਹੈ । ਜਿਨ੍ਹਾਂ ਨੇ ਗੁਰਾਂ ਦੁਆਰੇ ਸਚੇ ਨਾਮ ਨਾਲ ਪ੍ਰੀਤੀ ਲਗਾਈ ਹੈ ਉਹ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਗਏ ਹਨ । ਜੋ ਗੁਰ ਉਪਦੇਸ਼ ਕਰਕੇ ਨਾਮ ਨੂੰ ਮੰਨਦੇ ਹਨ ਉਹ ਸੰਤੋਖ ਨੂੰ ਪਾਂਦੇ ਹਨ । ਪਹਿਲਾਂ ਜੀਵ ਪੈਦਾ ਕੀਤਾ ਫਿਰ ਹੰਗਤਾ ਮਮਤਾ ਜ਼ਹਿਰ ਪੈਦਾ ਕੀਤਾ । ਪਰ ਜਦੋਂ ਹਉਮੈ ਦੀ ਮੈਲ ਨੂੰ ਧੋਤਾ ਤਾਂ ਉਹ ਜੀਵਨ ਮੁਕਤ ਹੋ ਗਿਆ । ਗੁਰੂ ਦੇ ਮਿਲਣ ਤੋਂ ਗਿਆਨ ਪ੍ਰਾਪਤ ਹੁੰਦਾ ਹੈ ਤੇ ਮੁਕਤੀ ਮਿਲਦੀ ਹੈ ॥੮॥੨॥

**ਮਾਰੂ ਮਹਲਾ ੧ ॥ (ਪੰਨਾ ੧੦੧੦)**

**ਬਾਬਾ ਮੈ ਕੁਚੀਲੁ ਕਾਚਉ ਮਤਿ ਹੀਨ ॥**

**ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ ॥੧॥ਰਹਾਉ॥**

ਹੇ ਮਾਲਕ ! ਮਾਰਨ ਰਖਣ ਵਾਲਾ ਇਕ ਤੂੰ ਹੀ ਹੈਂ ਤੇ ਤੇਰੇ ਤੋਂ ਬਿਨਾਂ ਦੂਸਰਾ ਕੋਈ ਨਹੀਂ ਹੈ । ਹੇ ਭਾਈ ! ਮੈਂ (ਸਰੀਰ) ਮਨ ਕਰਕੇ ਮੈਲਾ ਹਾਂ ਅਤੇ ਬਾਣੀ ਕਰਕੇ ਕੱਚਾ ਹਾਂ ਤੇ ਅਕਲ ਕਰਕੇ ਵੀ ਖ਼ਾਲੀ ਹਾਂ । ਨਾਮ ਬਿਨਾਂ ਮੇਰੇ ਵਿਚ ਹੋਰ ਕੋਈ ਚੀਜ਼ ਜ਼ਰਾ ਭਰ ਭੀ ਨਹੀਂ ਸੀ ਜਦੋਂ ਗੁਰੂ ਪੂਰੇ ਆ ਕੇ ਮਿਲੇ ਤੇ ਮੇਰੀ ਅਕਲ ਉੱਚੀ ਕਰ ਦਿੱਤੀ । ਪਰ ਭਾਗਾਂ ਬਿਨਾਂ ਸ਼ਬਦ ਰੂਪ ਧਨ ਨਹੀਂ ਮਿਲਦਾ । ਜਿਹੜਾ ਸਹੀ ਰਸਤਾ ਦਸੇ ਮੈਂ ਉਸ ਦੇ ਚਰਨੀ ਲਗਦਾ ਹਾਂ । ਹੇ ਮਾਲਕ ! ਤੂੰ ਗਿਆਨ ਦੇਣ ਵਾਲਾ ਅਤੇ ਜਸ ਦੇਣ ਵਾਲਾ ਭੀ ਤੂੰ ਹੀ ਹੈਂ । ਸਾਨੂੰ ਤੇਰਾ ਨਾਮ ਨਾ ਭੁੱਲ ਜਾਵੇ, ਕਿਉਂਕਿ ਜੋ ਤੈਨੂੰ ਭਾਂਦਾ ਹੈ ਉਹ ਹੀ ਹੁੰਦਾ ਹੈ ॥੮॥੩॥

**ਮਾਰੂ ਮਹਲਾ ੧ ॥ (ਪੰਨਾ ੧੦੧੦)**

**ਐਸਾ ਲਾਲਾ ਮੇਰੇ ਲਾਲ ਕੋ ਸੁਣਿ ਖਸਮ ਹਮਾਰੇ ॥**

**ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ ॥੧॥ਰਹਾਉ॥**

ਹੇ ਲਾਲ ਪਿਆਰੇ ਮੇਰੇ ਮਾਲਕ ! ਤੂੰ ਸੁਣ ਤੇ ਮੈਨੂੰ ਤੂੰ ਇਸ ਤਰ੍ਹਾਂ ਦਾ ਦਾਸ ਜਾਣ । ਹੇ ਸਚੇ ਵਡੀ ਕੀਮਤ ਵਾਲੇ ਪਿਆਰੇ ! ਜਿਸ ਤਰ੍ਹਾਂ ਤੇਰਾ ਹੁਕਮ ਹੁੰਦਾ ਹੈ ਮੈਂ ਉਸੇ ਤਰ੍ਹਾਂ ਚਲਦਾ ਹਾਂ । ਮੈਂ ਤਾਂ ਗੁਰਾਂ ਦੇ ਬਚਨਾਂ ਉਤੇ ਮਨ ਵੇਚ ਦਿਤਾ ਹੈ ਤੇ ਗੁਰ ਉਪਦੇਸ਼ ਕਰਕੇ ਧੀਰਜ ਪਾਇਆ ਹੈ । ਹੇ ਮਾਲਕ ! ਜਿਨ੍ਹਾਂ ਨੇ ਗੁਰੂ ਦਾ ਬਚਨ ਸ਼ਰਧਾ ਨਾਲ ਬੋਲਿਆ ਹੈ ਉਹ ਪ੍ਰਭੂ ਨਾਲ ਮਿਲਾ ਦਿਤੇ ਹਨ । ਦਾਸਾਂ ਨੇ ਵਾਧੂ ਕੰਮ ਸਭ ਛੱਡ ਦਿਤੇ ਹਨ ਤੇ ਪ੍ਰਮੇਸ਼ਰ ਦਾ ਨਾਮ ਪਾਇਆ ਹੈ । ਜੇ ਜੀਵ ਨੂੰ ਪ੍ਰਭੂ ਬਖ਼ਸ਼ ਦੇਵੇ ਤੇ ਆਪਣੇ ਨਾਲ ਮੇਲ ਲੈਂਦਾ ਹੈ ॥੮॥੪॥

### ਮਾਰੂ ਮਹਲਾ ੧ ॥ (ਪੰਨਾ ੧੦੧੧)

**ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ ॥**

**ਗੁਰਪਰਸਾਦੀ ਉਬਰੇ ਹਰਿ ਕੀ ਸਰਣਾਈ ॥੧॥ਰਹਾਉ॥**

ਹੇ ਭਾਈ ! ਮੈਂ ਤਾਂ ਮਾਲਕ ਦੇ ਦਾਸਾਂ ਦਾ ਦਾਸ ਹਾਂ ਅਤੇ ਮਾਲਕ ਦੀ ਹੀ ਵਡਿਆਈ ਕਰਦਾ ਹਾਂ । ਗੁਰੂ ਦੀ ਕਿਰਪਾ ਨਾਲ ਪ੍ਰਮੇਸ਼ਰ ਦੀ ਸ਼ਰਨ ਲਈ ਹੈ ਤੇ ਦਾਸ ਬਣ ਕੇ ਸੇਵਾ ਕਰਕੇ ਤਰ ਗਏ ਹਾਂ । ਦਾਸ ਨੇ ਹੁਕਮ ਨੂੰ ਪਛਾਨਿਆ ਹੈ ਤੇ ਪ੍ਰਮੇਸ਼ਰ ਆਪਣੀ ਵਡਿਆਈ ਦੇ ਕੇ ਬਖ਼ਸ਼ ਲੈਂਦਾ ਹੈ । ਪਰ ਆਪਣੀ ਸੇਵਾ ਵੀ ਉਨ੍ਹਾਂ ਨੂੰ ਹੀ ਲਾਂਦਾ ਹੈ ਜਿਨ੍ਹਾਂ ਉਤੇ ਕਿਰਪਾ ਕਰਦਾ ਹੈ । ਸਾਰਿਆਂ ਵਿਚ ਨਾਮ ਦਾ ਖ਼ਜ਼ਾਨਾ ਹੈ ਪਰ ਕੋਈ ਵਿਰਲਾ ਗੁਰਮੁਖ ਖੋਜ ਕੇ ਪਾਂਦਾ ਹੈ । ਤੇਰਾ ਦਾਸ ਤਾਂ ਤੇਰਾ ਹੁਕਮ ਮੰਨਦਾ ਹੈ ਤੇ ਸੇਵਾ ਕਰਕੇ ਸੁਖ ਮਾਣਦਾ ਹੈ । ਜੋ ਨਾਮ ਵਿਚ ਰੰਗੇ ਗਏ ਹਨ ਉਹ ਸਚੇ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ ॥੮॥੫॥

### ਮਾਰੂ ਮਹਲਾ ੧ ॥ (ਪੰਨਾ ੧੦੧੧)

**ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ ॥**

**ਜਿਸ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ ॥੧॥ਰਹਾਉ॥**

ਹੇ ਭਾਈ ! ਜਿਨ੍ਹਾਂ ਨੂੰ ਪੂਰੇ ਗੁਰੂ ਨੇ ਬਖ਼ਸ਼ ਲਿਆ ਹੈ ਤੇ ਉਹ ਸਾਰੇ ਔਗੁਣਾਂ ਤੋਂ ਮੁਕਤ ਹੋ ਜਾਂਦੇ ਹਨ । ਸਾਰਾ ਸੰਸਾਰ ਨਾਸਵੰਤ ਹੈ ਤੇ ਸਭ ਨੇ ਉਠਕੇ ਚਲਿਆ ਜਾਣਾ ਹੈ, ਕੋਈ ਕਿਵੇਂ ਇਥੇ ਟਿਕਿਆ ਰਹਿ ਸਕਦਾ ਹੈ ? ਸੋ ਗੁਰਾਂ ਦੇ ਉਪਦੇਸ਼ ਰਾਹੀਂ ਪ੍ਰਮੇਸ਼ਰ ਨੂੰ ਸਮਝੋ ! ਹੇ ਮਾਲਕ ! ਜਿਸ ਤਰ੍ਹਾਂ ਤੇਰਾ ਹੁਕਮ ਹੋਵੇ ਉਸੇ ਤਰ੍ਹਾਂ ਸਾਨੂੰ ਜੀਵਨ ਬਤੀਤ ਕਰਨਾ ਚਾਹੀਦਾ ਹੈ । ਨਾਲ ਹੀ ਤੇਰਾ ਨਾਮ ਅੰਮ੍ਰਿਤ ਪੀ ਕੇ ਤ੍ਰਿਪਤ ਰਹੀਏ । ਹੇ ਭਾਈ ! ਜਿਨ੍ਹਾਂ ਦੀ ਪ੍ਰਮੇਸ਼ਰ ਦੇ ਲੇਖੇ ਵਿਚ ਇਜ਼ਤ ਹੋ ਜਾਂਦੀ ਹੈ ਉਹ ਸਾਰੇ ਗੁਣਾਂ ਵਿਚ ਪੂਰੇ ਹਨ । ਜੋ ਪ੍ਰਭੂ ਨੂੰ ਭਾ ਜਾਂਦੇ ਹਨ ਉਹ ਫਿਰ ਮੈਲ ਧੋ ਲੈਂਦੇ ਹਨ । ਉਸ ਮਾਲਕ ਦੀ ਕੀਮਤ ਪਾਣ ਦੀ ਕੋਸ਼ਿਸ਼ ਉਹ ਮਨੁੱਖ ਕਰ ਸਕਦਾ ਹੈ ਜਿਸ ਨੂੰ ਪੂਰੇ ਗੁਰੂ ਨੇ ਗਿਆਨ ਦਾ ਚਾਨਣਾ ਕੀਤਾ ਹੋਵੇ ॥੮॥੬॥

### ਮਾਰੂ ਮਹਲਾ ੧ ॥ (ਪੰਨਾ ੧੦੧੨)

**ਬਾਬਾ ਐਸੀ ਰਵਤ ਰਹੈ ਸੰਨਿਆਸੀ ॥**

**ਗੁਰ ਕੈ ਸਬਦਿ ਏਕ ਲਿਵਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ ॥੧॥ਰਹਾਉ॥**

ਮਨਮੁਖ ਤਾਂ ਗੁਰੂ ਨੂੰ ਵੀ ਨਹੀਂ ਮਿਲਦਾ ਖੋਟੀ ਅਕਲ ਕਰਕੇ ਤੇ ਤ੍ਰਿਸ਼ਨਾ ਕਰਕੇ, ਤੇ ਨਾ ਹੀ ਗ੍ਰਹਤ ਧਰਮ ਨੂੰ ਸਮਝਦਾ ਹੈ । ਮਾਇਆ ਮੋਹ ਕਰਕੇ ਪੇਟ ਪਸ਼ੂ ਦੀ ਤਰ੍ਹਾਂ ਭਰਦਾ ਹੈ । ਹੇ ਭਾਈ ! ਜਿਸ ਮਨੁੱਖ ਦੀ ਪ੍ਰੀਤੀ ਗੁਰੂ ਦੇ ਉਪਦੇਸ਼ ਕਰਕੇ ਪ੍ਰਮੇਸ਼ਰ ਨਾਲ ਲਗੀ ਹੈ, ਉਹ ਪ੍ਰਭੂ ਦੇ ਨਾਮ ਵਿਚ ਰਤੇ ਹੋਏ ਹਨ । ਜਿਹੜਾ ਇਸ ਤਰ੍ਹਾਂ ਦੀ ਰਹਿਣੀ ਰਹਿੰਦਾ ਹੈ, ਉਹ ਅਸਲ ਸੰਨਿਆਸੀ ਹੈ । ਪਰ ਮਨਮੁਖ ਤਾਂ ਜੀਵਨ ਦੀ ਬਾਜੀ ਹਾਰ ਕੇ ਜਾਂਦਾ ਹੈ ਕਿਉਂਕਿ ਗੁਰੂ ਦੇ ਸ਼ਬਦ ਦੀ ਵੀਚਾਰ ਨਹੀਂ ਕਰਦਾ । ਨਾਮ ਤੋਂ ਬਿਨਾਂ ਕੋਈ ਵੀ ਸੁਖ ਨਹੀਂ ਪਾ ਸਕਦਾ । ਪ੍ਰਮੇਸ਼ਰ ਨੂੰ ਪਛਾਣਦਾ ਹੀ ਨਹੀਂ । ਜੋ ਗੁਰੂ ਦੀ ਸੇਵਾ ਹੰਕਾਰ ਗੁਆ ਕੇ ਕਰਦਾ ਹੈ, ਉਹ ਅਸਲ ਸੰਨਿਆਸੀ ਹੈ । ਸੋ ਅਸੀਂ ਨਾਮ ਦਾ ਆਸਰਾ ਲੈ ਕੇ ਜੀਵਨ ਬਤੀਤ ਕਰੀਏ ਤਾਂ ਸੰਸਾਰ ਤੋਂ ਤਰ ਸਕਦੇ ਹਾਂ ॥੯॥੭॥

ਮਾਰੂ ਮਹਲਾ ੧ ॥ (ਪੰਨਾ ੧੦੧੩)

ਸੰਸਾਰੁ ਭਵਜਲੁ ਕਿਉ ਤਰੈ ॥

ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ ॥੧॥ਰਹਾਉ॥

ਮਾਤਾ ਪਿਤਾ ਦੇ ਮੇਲ ਨਾਲ ਪ੍ਰਮੇਸ਼ਰ ਨੇ ਜੀਆਂ ਦੇ ਸਰੀਰ ਪੈਦਾ ਕੀਤੇ ਹਨ। ਹੇ ਜੀਅ! ਤੂੰ ਸੰਸਾਰ ਸਮੁੰਦ੍ਰ ਤੋਂ ਕਿਸ ਤਰ੍ਹਾਂ ਤਰ ਸਕਦਾ ਹੈਂ ? ਜੇ ਗੁਰੂ ਦੀ ਕਿਰਪਾ ਨਾਲ ਪ੍ਰਮੇਸ਼ਰ ਦਾ ਨਾਮ ਪਾ ਲਈਏ ਤਾਂ ਨਾ ਸਹਾਰਿਆ ਜਾਣ ਵਾਲਾ ਜੂਨੀਆਂ ਦਾ ਡਰ ਮਿਟ ਜਾਂਦਾ ਹੈ। ਹੇ ਅਪਰਾਧੀ ਮਨੁੱਖ! ਜਿਹੜੇ ਗੁਣ ਪ੍ਰਮੇਸ਼ਰ ਨੇ ਤੇਰੇ ਉਤੇ ਉਪਕਾਰ ਕੀਤੇ ਹੋਏ ਸੀ, ਤੈਨੂੰ ਭੁਲ ਗਏ ਹਨ। ਅਸਲ ਵਿਚ ਗੁਰ ਉਪਦੇਸ਼ ਤੋਂ ਬਿਨਾਂ ਇਹ ਆਪਣੇ ਆਪ ਨੂੰ ਨਹੀਂ ਪਛਾਣਦਾ, ਸੋ ਕਾਲ ਨਹੀਂ ਟਲ ਸਕਦਾ। ਬੁੱਢਾ ਹੋਣ ਤੇ ਕੋਈ ਤਾਕਤ ਨਾ ਰਹੀਂ ਪਰ ਫਿਰ ਵੀ ਪ੍ਰਮੇਸ਼ਰ ਯਾਦ ਨਹੀ ਆਇਆ। ਪਰ ਇਹ ਮਨੁੱਖ ਵਿਕਾਰਾਂ ਵਿਚ ਮਸਤ, ਮਾਇਆ ਦੇ ਮੋਹ ਵਿਚ ਲਗਾ, ਨਾਮ ਨੂੰ ਵਿਸਾਰ ਬੈਠਾ ਹੈ। ਹੇ ਪ੍ਰਮੇਸ਼ਰ! ਮੈਨੂੰ ਆਪਣੇ ਸੰਤਾਂ ਦੀ ਚਰਨ ਧੂੜ ਦੇਹ ਤਾਂ ਜੋ ਉਨ੍ਹਾਂ ਦੀ ਸੰਗਤ ਵਿਚ ਅਸੀਂ ਵੀ ਪ੍ਰਭੂ ਨੂੰ ਚੇਤੇ ਕਰੀਏ ॥੧੨॥੮॥

ੴ ਸਤਿਗੁਰ ਪ੍ਰਸਾਦਿ ॥

ਮਾਰੂ ਕਾਫੀ ਮਹਲਾ ੧ ਘਰੁ ੨ ॥ (ਪੰਨਾ ੧੦੧੪)

ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥

ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ ॥੧॥ਰਹਾਉ॥

ਪ੍ਰਮੇਸ਼ਰ ਤੋਂ ਵਿਛੜ ਕੇ ਜੀਵ-ਰੂਪੀ ਇਸਤ੍ਰੀ ਧੀਰਜ ਕਿਵੇਂ ਕਰੇਂ ? ਮੇਰਾ ਮਨ ਆਪਣੇ ਪ੍ਰੀਤਮ ਪਿਆਰੇ ਮਾਲਕ ਨਾਲ ਰਤਾ ਹੋਇਆ ਹੈ। ਮੈਂ ਉਸ ਪ੍ਰੀਤਮ ਤੋਂ ਵਾਰਨੇ ਜਾਂਦੀ ਹਾਂ ਤੇ ਉਸ ਤੋਂ ਸਭ ਕੁਝ ਵਾਰਦੀ ਹਾਂ (ਟੁਕੜੇ ਟੁਕੜੇ ਹੋ ਕੇ) ਤੇ ਬੇਨਤੀ ਕਰਦੀ ਹਾਂ ਕਿ ਮਾਲਕ ਮੇਰੇ ਉਤੇ ਵੀ ਥੋੜੀ ਜਿਹੀ ਨਜ਼ਰ ਸਵੱਲੀ ਕਰ੍ਹਕੇ ਵੇਖੇ। ਮਾਲਕ ਦੀ ਪ੍ਰਾਪਤੀ ਤੋਂ ਬਿਨਾਂ ਤਾਂ ਮੈਂ ਝੁਰ ਝੁਰ ਕੇ ਮਰਦੀ ਹਾਂ। ਜਿਹੜੀ ਜੀਵ-ਇਸਤ੍ਰੀ ਨੇ ਪ੍ਰਭੂ ਪਤੀ ਨੂੰ ਤਿਆਗ ਦਿਤਾ ਹੈ ਉਹ ਉਮਰ ਦੁਖਾਂ ਵਿਚ ਗੁਜ਼ਾਰਦੀ ਹੈ। ਹੇ ਪ੍ਰਭੂ ! ਜੋ ਤੈਨੂੰ ਭਾਂਵਦੀਆਂ ਹਨ ਉਹ ਤੇਰੇ ਵਰਗੀਆਂ ਹਨ ਪਰ ਮੇਰੇ ਵਰਗੀਆਂ ਤਾਂ ਕਈ ਹਨ। ਪਰ ਮਾਲਕ ਉਨ੍ਹਾਂ ਤੋਂ ਨਹੀਂ ਵਿਛੜਦਾ, ਜੋ ਸਚੇ ਨਾਮ ਵਿਚ ਰੰਗੀਆਂ ਹੋਈਆਂ ਹਨ ॥੮॥੧॥੯॥

ਮਾਰੂ ਮਹਲਾ ੧ ॥ (ਪੰਨਾ ੧੦੧੫)

ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥

ਗੁਰ ਬਿਨੁ ਏਤਾ ਭਵਿ ਥਕੀ ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ ॥੧॥ਰਹਾਉ॥

ਸਿਰਫ਼ ਗੁਰੂ ਦਾ ਸਾਕ ਹੀ ਸਚਾ ਹੈ ਜੋ ਟੁੱਟਦਾ ਨਹੀਂ। ਅਸੀਂ ਮਨ ਤਨ ਕਰਕੇ ਸੈਂਕੜੇ ਵਾਰ ਗੁਰਾਂ ਤੋਂ ਕੁਰਬਾਨ ਜਾਂਦੇ ਹਾਂ। ਗੁਰੂ ਦੇ ਉਪਦੇਸ਼ ਬਿਨਾਂ ਬਹੁਤ ਸਾਰਾ ਭੌਂ ਕੇ (ਭਟਕ ਕੇ) ਥਕ ਗਈ ਸਾਂ ਪਰ ਪ੍ਰੀਤਮ ਪਿਆਰਾ ਨਹੀਂ ਮਿਲਿਆ ਸੀ। ਜਦੋਂ ਗੁਰੂ ਦੇ ਮੇਲੀ ਮੈਨੂੰ ਆ ਕੇ ਮਿਲੇ ਤਾਂ ਮੈਨੂੰ ਮਾਲਕ ਨਾਲ ਮਿਲਾ ਦਿਤਾ। ਕਈ ਸਾਕ ਸਨਬੰਧੀ ਹਨ ਪਰ ਕੋਈ ਵੀ ਜੀਵ ਦਾ ਸਹਾਈ ਨਹੀਂ ਹੈ। ਜੋ ਉਸ ਮਾਲਕ ਨੂੰ ਪ੍ਰੇਮ ਨਾਲ ਜਪਦਾ ਹੈ ਉਹ ਫਿਰ

ਮਾਲਕ ਤੋਂ ਵਿਛੜਦਾ ਨਹੀਂ । ਜੋ ਮਨੁੱਖ ਗੁਰੂ ਮਲਾਹ ਨੇ ਗਿਆਨ ਰੂਪੀ ਜਹਾਜ਼ ਤੇ ਚਾੜ੍ਹ ਦਿਤੇ ਹਨ ਉਹ ਪਾਰ ਹੋ ਜਾਂਦੇ ਹਨ । ਜਿਨ੍ਹਾਂ ਨੇ ਹੰਕਾਰ ਨੂੰ ਮਾਰ ਲਿਆ ਹੈ, ਉਹ ਸਚੇ ਪ੍ਰਮੇਸ਼ਰ ਵਰਗੇ ਹੀ ਹਨ ॥੮॥੨॥੧੦॥

**ਮਾਰੂ ਮਹਲਾ ੧ ॥ (ਪੰਨਾ ੧੦੧੫)**

**ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥**

**ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ ॥੧॥ਰਹਾਉ॥**

ਹੇ ਬਾਬਾ ! ਮੈਂ ਤਾਂ ਮੂਰਖ ਹਾਂ ! ਪਰ ਤੇਰੇ ਨਾਮ ਤੋਂ ਕੁਰਬਾਨ ਜਾਂਦਾ ਹਾਂ । ਹੇ ਮਾਲਕ ! ਤੂੰ ਸਾਰਿਆਂ ਦਾ ਕਰਤਾ ਹੈਂ, ਸਿਆਣਾ ਹੈਂ, ਸਾਰਿਆਂ ਦੇ ਕਰਮਾਂ ਨੂੰ ਵੇਖਦਾ ਹੈਂ । ਮੈਨੂੰ ਤਾਂ ਤੇਰੇ ਨਾਮ ਨੇ ਹੀ ਤਾਰਨਾ ਹੈ । ਮੂਰਖ ਜਾਂ ਸਿਆਣਾ ਤੇਰਾ ਹੀ ਰੂਪ ਹਨ ਪਰ ਨਾਮ ਤੋਂ ਵਾਂਝਾ ਸਭ ਤੋਂ ਵਡਾ ਮੂਰਖ ਹੈ । ਰਾਜ, ਰੂਪ, ਮਾਲ, ਰੰਗ ਜੋਬਨ ਕਰਕੇ ਇਨਸਾਨ ਇਕ ਜੁਆਰੀ ਦੀ ਤਰ੍ਹਾਂ ਹੈ ਪਰ ਤੇਰੇ ਹੁਕਮ ਵਿਚ ਬਧੇ ਹੋਏ ਹਨ । ਇਹ ਪੰਡਤ ਕਹਿਲਾਂਦਾ ਹੈ ਪਰ ਧਨ ਵਾਸਤੇ ਦੌੜਦਾ ਹੈ ਤੇ ਨਾਮ ਨੂੰ ਵਿਸਾਰ ਕੇ ਇਹ ਭੁਲਾ ਹੋਇਆ ਹੈ । ਸਾਰੇ ਇਨਸਾਨ ਦ੍ਵੈਤ-ਭਾਵਨਾ ਵਿਚ ਲਗ ਕੇ ਨਾਸ ਹੋ ਜਾਣਗੇ । ਜਿਸਨੂੰ ਗੁਰੂ ਨੇ ਸਚੇ ਪ੍ਰਮੇਸ਼ਰ ਦੀ ਭਗਤੀ ਬਖ਼ਸ਼ੀ ਹੈ ਉਹ ਪ੍ਰਭੂ ਨਾਲ ਮਿਲ ਕੇ ਅਨੰਦ ਮਾਣੇਗਾ ॥੭॥੩॥੧੧॥

**ਮਾਰੂ ਮਹਲਾ ੩ ਘਰੁ ੫ ਅਸਟਪਦੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੦੧੬)**

**ਆਪੇ ਮੇਲੇ ਆਪਿ ਮਿਲਾਏ ॥ ਆਪਣਾ ਪਿਆਰੁ ਆਪੇ ਲਾਏ ॥**

**ਪ੍ਰੇਮ ਕੀ ਸਾਰ ਸੋਈ ਜਾਣੈ ਜਿਸਨੋ ਨਦਰਿ ਤੁਮਾਰੀ ਜੀਉ ॥੧॥ਰਹਾਉ॥**

ਇਹ ਪ੍ਰੇਮ ਦੀ ਪੀੜ ਨੂੰ ਉਹ ਪ੍ਰਮੇਸ਼ਰ ਹੀ ਜਾਣਦਾ ਹੈ ਤੇ ਇਸਦਾ ਇਲਾਜ ਵੀ ਉਹ ਆਪ ਹੀ ਜਾਣਦਾ ਹੈ । ਉਹ ਪ੍ਰਮੇਸ਼ਰ ਆਪੇ ਹੀ ਸਤਸੰਗ ਨਾਲ ਮੇਲਦਾ ਹੈ ਤੇ ਫਿਰ ਸਤ ਸੰਗ ਦੁਆਰਾ ਆਪਣੇ ਨਾਲ ਆਪ ਹੀ ਮਿਲਾਉਂਦਾ ਹੈ । ਹੇ ਪ੍ਰਭੂ ! ਪ੍ਰੇਮ ਦੀ ਕਦਰ ਉਹ ਇਨਸਾਨ ਜਾਣਦਾ ਹੈ ਜਿਸ ਦੇ ਉਤੇ ਤੇਰੀ ਕਿਰਪਾ ਹੁੰਦੀ ਹੈ । ਅਸਲ ਜੋਗੀ ਉਹ ਹੈ ਜੋ ਗੁਰੂ ਸ਼ਬਦ ਨੂੰ ਵਿਚਾਰਦਾ ਹੈ । ਗੁਰਾਂ ਦੀ ਸਿਖਿਆ ਮਨ ਵਿਚੋਂ ਖੋਟੀ ਮਤ ਦਾ ਨਾਸ ਕਰਦੀ ਹੈ । ਗੁਰੂ ਤੋਂ ਬਿਨਾਂ ਅਗਿਆਨਤਾ ਰੋਗ ਨੂੰ ਨਾਸ ਕਰਨ ਵਾਲਾ ਹੋਰ ਕੋਈ ਨਹੀਂ । ਅਸੀਂ ਆਪਣੀ ਲਿਆਕਤ ਜਾਂ ਤਾਕਤ ਨਾਲ ਕੁਝ ਨਹੀ ਪਾ ਸਕਦੇ । ਪ੍ਰੰਤੂ ਪ੍ਰਭੂ ਦੀ ਕਿਰਪਾ ਹੋਵੇ ਤਾਂ ਮਾਇਆ ਦੇ ਵਿਚ ਹੀ ਪ੍ਰਮੇਸ਼ਰ ਨੂੰ ਜਾਣ ਲਈਦਾ ਹੈ । ਗੁਰੂ ਤੋਂ ਬਿਨਾਂ ਸਾਰੇ ਕੰਮ ਧੰਦੇ ਕੂੜੇ ਹਨ । ਦਰਗਾਹ ਵਿਚ ਨਾਮ ਤੋਂ ਬਿਨਾਂ ਹੋਰ ਕੋਈ ਸਾਥੀ ਨਹੀਂ । ਪਰ ਜਿਸਨੂੰ ਮਾਲਕ ਬਖ਼ਸ਼ਸ਼ ਕਰੇ ਉਹ ਹੀ ਨਾਮ ਪ੍ਰਾਪਤ ਕਰਦਾ ਹੈ ॥੧੦॥੧॥

**ਮਾਰੂ ਮਹਲਾ ੫ ਘਰੁ ੩ ਅਸਟਪਦੀਆ ॥ (ਪੰਨਾ ੧੦੧੬)**

**ੴ ਸਤਿਗੁਰ ਪ੍ਰਸਾਦਿ ॥**

**ਰੇ ਮੂੜੇ ਤੂ ਹੋਛੈ ਰਸਿ ਲਪਟਾਇਓ ॥**

**ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ॥੧॥ਰਹਾਉ॥**

ਇਹ ਜਨਮ ਚੁਰਾਸੀ ਲਖ ਜੂਨਾਂ ਵਿਚ ਭੌਂਦਿਆਂ ਅਮੋਲਕ ਜਨਮ ਪਾਇਆ ਹੈ । ਹੇ ਮੂਰਖਾ ! ਤੂੰ ਹੋਛੇ ਤੇ ਨੀਵੇਂ ਸੁਆਦਾਂ ਵਿਚ ਚੰਬੜ ਗਿਆ ਹੈ । ਤੇਰੇ ਨਾਲ ਤਾਂ ਅੰਮ੍ਰਿਤ ਦਾ ਸੋਮਾ, ਸੁਖਦਾਈ ਪ੍ਰਮੇਸ਼ਰ ਵਸਦਾ ਹੈ, ਤੂੰ ਕਿਉਂ

ਵਿਸ਼ਿਆਂ ਵਿਚ ਫਸਿਆ ਹੋਇਆ ਹੈਂ । ਤੂੰ ਤਾਂ ਰਤਨਾਂ ਦਾ ਵਪਾਰ ਕਰਨ ਆਇਆ ਸੀ । ਜਿਸ ਪ੍ਰਮੇਸ਼ਰ ਨਾਲ ਮਿਲਿਆ ਰਹਿਣਾ ਸੀ ਉਹ ਘਰ ਨਹੀਂ ਦਿਸਿਆ । ਪੁਤ੍ਰ ਤੇ ਇਸਤ੍ਰੀ ਵਿਚ ਹੀ ਮਸਤ ਰਿਹਾ ਜਦ ਪ੍ਰਭੂ ਦੀ ਕਿਰਪਾ ਹੋਈ ਤਾਂ ਸਤਸੰਗ ਨਾਲ ਮਿਲ ਕੇ ਪ੍ਰਭੂ ਨੂੰ ਧਿਆਇਆ ॥੮॥੧॥

**ਮਾਰੂ ਮਹਲਾ ੫ ॥ (ਪੰਨਾ ੧੦੧੭)**

**ਮੇਰੇ ਮਾਨ ਕੋ ਅਸਥਾਨੁ ॥**

**ਮੀਤ ਸਾਜਨ ਸਖਾ ਬੰਧਪੁ ਅੰਤਰਜਾਮੀ ਜਾਨੁ ॥੧॥ਰਹਾਉ॥**

ਜਿਸ ਪ੍ਰਮੇਸ਼ਰ ਨੇ ਕਿਰਪਾ ਕਰਕੇ ਸੰਸਾਰ ਤੋਂ ਰਖ ਲਿਆ ਹੈ, ਉਸੇ ਦੀ ਮਿਹਰ ਸਦਕਾ ਸੰਤਾਂ ਦਾ ਸੰਗ ਮਿਲਿਆ ਹੈ । ਮੇਰੇ ਮਨ ਵਿਚ ਜਿਸਦਾ ਅਸਥਾਨ ਹੈ, ਉਹ ਹੀ ਮੇਰਾ ਮਿਤ੍ਰ, ਸਖਾ, ਸਜਣ ਅਤੇ ਭਰਾ ਹੈ ਤੇ ਉਸੇ ਮਾਲਕ ਨੂੰ ਅੰਤਰਜਾਮੀ ਪ੍ਰਮੇਸ਼ਰ ਜਾਣਿਆ ਹੈ । ਜਿਸਦੇ ਹਿਰਦੇ ਵਿਚ ਉਹ ਮਾਲਕ ਵਸਦਾ ਹੈ ਉਹ ਸਾਰੇ ਦੁਖ ਕਲੇਸ਼ ਨਾਸ ਕਰ ਦਿੰਦਾ ਹੈ । ਉਹ ਹਮੇਸ਼ਾਂ ਪੂਰਨ ਹੈ, ਉਚਾ, ਅਪੁਜ ਤੇ ਬੇਅੰਤ ਹੈ । ਹੇ ਮਾਲਕ ! ਤੂੰ ਇਕ ਨਿਮਖ ਭਰ ਵੀ ਮਨ ਤੋਂ ਨਾ ਵਿਸਰ ॥੮॥੨॥

**ਮਾਰੂ ਮਹਲਾ ੫ ॥ (ਪੰਨਾ ੧੦੧੮)**

**ਮਨ ਮੇਰੇ ਰਾਮ ਰਉ ਨਿਤ ਨੀਤਿ ॥**

**ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਮੇਸ਼ਰ ਦਾ ਜਾਪ ਰੋਜ਼ ਰੋਜ਼ ਕਰਿਆ ਕਰ । ਜਿਹੜਾ ਪ੍ਰਮੇਸ਼ਰ ਦਇਆ ਦਾ ਘਰ, ਕ੍ਰਿਪਾਲੂ, ਦੁਨੀਆਂ ਦਾ ਵਡਾ ਦੇਵਤਾ (ਇੰਦਰ ਹੈ) ਹੈ, ਜਿਹੜੇ ਉਸ ਦਾ ਭਜਨ ਕਰਨ ਵਾਲੇ ਸੰਤ ਹਨ, ਉਨ੍ਹਾਂ ਦੀ ਰੀਤੀ ਸੁਣ ਕੇ ਤੂੰ ਵੀ ਕਮਾ । ਜਿਵੇਂ ਸੂਰਜ ਸਭ ਜਗ੍ਹਾ ਇਕੋ ਜਿਹਾ ਚਾਨਣਾ ਕਰਦਾ ਹੈ ਤੇ ਹਨੇਰੇ ਦਾ ਨਾਸ ਕਰਦਾ ਹੈ । ਚੰਗੀ ਮਾੜੀ ਜਗ੍ਹਾਂ ਕਿਰਨਾਂ ਬਗ਼ੈਰ ਕਿਸੇ ਬਿਖਾਦ ਦੇ ਪੈਂਦੀਆਂ ਹਨ । ਜਾਂ ਪੌਣ ਸਭ ਥਾਂ ਇਕੋ ਜਿਹੀ ਚਲਦੀ ਹੈ । ਇਸੇ ਤਰ੍ਹਾਂ ਪ੍ਰਮੇਸ਼ਰ ਦੇ ਪ੍ਰੇਮ ਵਿਚ ਰਤੇ ਹੋਏ ਸੰਤ ਪਿਆਰੇ ਦੀ ਸ਼ਰਨ ਲੈ ਕੇ ਮਨ ਨਿਹਾਲ ਹੁੰਦਾ ਹੈ । ਮਾਲਕ ਵੀ ਉਨ੍ਹਾਂ ਉਤੇ ਕਿਰਪਾ ਕਰਦਾ ਹੈ ॥੮॥੩॥

**ਮਾਰੂ ਮਹਲਾ ੫ ॥ (ਪੰਨਾ ੧੦੧੮)**

**ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥੧॥ਰਹਾਉ॥**

ਹੇ ਸੰਤ ਗੁਰੂ ਜੀ ! ਤੁਸੀਂ ਆਉ ਜੀ, ਮੇਰੇ ਘਰ ਵਿਚ ਆਉ ਅਤੇ ਮੇਰੇ ਕੰਨਾਂ ਵਿਚ ਪ੍ਰਮੇਸ਼ਰ ਦਾ ਜਸ ਸੁਣਾਉ । ਆਪ ਦੀ ਕਿਰਪਾ ਨਾਲ ਪ੍ਰਭੂ ਮਨ ਵਿਚ ਵਸਦਾ ਹੈ । ਦਰਸ਼ਨ ਕਰਨ ਨਾਲ ਪਵਿਤ੍ਰ ਹੋ ਜਾਈਦਾ ਹੈ । ਸੰਤਾਂ ਦੀ ਸ਼ਰਨ ਬਿਨਾਂ ਮੇਰੀ ਹੋਰ ਕੋਈ ਥਾਂ ਨਹੀਂ । ਹੇ ਮਾਲਕ ! ਆਪ ਨੇ ਐਸਾ ਤਮਾਸ਼ਾ ਦਿਖਾਇਆ ਹੈ ਕਿ ਮਨ ਵਿਚ ਪ੍ਰਭੂ ਦਾ ਮੇਲ ਹੋ ਗਿਆ ਹੈ ॥੮॥੨॥੫॥

**ਮਾਰੂ ਮਹਲਾ ੫ ॥ (ਪੰਨਾ ੧੦੧੯)**

**ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥੧॥ਰਹਾਉ॥**

ਇਸ ਜੀਵਨ ਵਿਚ ਉਹੋ ਹੀ ਜੀਵਨਾ ਚੰਗਾ ਤੇ ਸਫਲ ਹੈ, ਜਿਹੜਾ ਪ੍ਰਮੇਸ਼ਰ ਦਾ ਨਾਮ ਜਪ ਕੇ ਤੇ ਸੁਣ ਕੇ

ਸਦਾ ਜੀਵਣਾ ਹੈ । ਨਾਮ ਅੰਮ੍ਰਿਤ ਰਸ ਦਾ ਪੀਵਨਾ ਹੀ ਚੰਗਾ ਹੈ । ਉਹ ਸਫਲ ਭੋਗਣਾ ਹੈ ਜੋ ਮਨ ਵਿਚ ਹਰੀ ਦਾ ਰਸ ਸੰਤਾਂ ਦੀ ਸੰਗਤ ਕਰਕੇ ਲੈਣਾ ਹੈ । ਸੁਖ ਤਾਂ ਸੰਤਾਂ ਦੀ ਸੇਵਾ ਵਿਚ ਹੈ ਸੋ ਸੰਤਾਂ ਦੇ ਚਰਨ ਧੋ ਕੇ ਪੀਵੀਏ ॥੮॥੩॥੯॥

**ਰਾਗੁ ਮਾਰੂ ਬਾਣੀ ਕਬੀਰ ਜੀਉ ਕੀ ॥ (ਪੰਨਾ ੧੨੦੨)**

**ੴ ਸਤਿਗੁਰ ਪ੍ਰਸਾਦਿ ॥**

**ਪੰਡੀਆ ਕਵਨ ਕੁਮਤਿ ਤੁਮ ਲਾਗੇ ॥**

**ਬੂਡਹੁਗੇ ਪਰਵਾਰ ਸਕਲ ਸਿਉ ਰਾਮ ਨ ਜਪਹੁ ਅਭਾਗੇ ॥੧॥ਰਹਾਉ॥**

ਹੇ ਪਾਂਡੇ ! ਤੂੰ ਕਿਹੜੀ ਖੋਟੀ ਮਤਿ ਵਿਚ ਲਗਾ ਹੋਇਆ ਹੈਂ ? ਹੇ ਅਭਾਗੇ ! ਤੁਸੀਂ ਪ੍ਰਮੇਸ਼ਰ ਨੂੰ ਕਿਉਂ ਨਹੀਂ ਜਪਦੇ । ਆਪਣੇ ਸਾਰੇ ਪ੍ਰਵਾਰ ਸਮੇਤ ਸੰਸਾਰ ਸਮੁੰਦ੍ਰ ਵਿਚ ਡੁਬ ਜਾਵੋਗੇ । ਵੇਦਾਂ ਪੁਰਾਨਾਂ ਦੇ ਪੜ੍ਹਨ ਦਾ ਕੀ ਲਾਭ ਜੇ ਰਾਮ ਨਾਮ ਦੀ ਸਾਰ ਨਹੀਂ ? ਹੇ ਭਾਈ ! ਮਨ ਦੇ ਅੰਧੇ ਆਪ ਤਾਂ ਕੁਝ ਜਾਣਦੇ ਨਹੀਂ ਤਾਂ ਲੋਕਾਂ ਨੂੰ ਕੀ ਉਪਦੇਸ਼ ਦੇਣਗੇ ? ਰਾਮ ਨਾਮ ਬਿਨਾਂ ਛੁਟਕਾਰਾ ਨਹੀਂ ਹੈ ॥੪॥੧॥

**ਸਾਰ ਸੁਖੁ ਪਾਈਐ ਰਾਮਾ ॥ (ਪੰਨਾ ੧੧੦੨)**

**ਰੰਗਿ ਰਵਹੁ ਆਤਮੈ ਰਾਮ ॥੧॥ਰਹਾਉ॥**

ਹੇ ਮਿਤ੍ਰੋ ! ਪ੍ਰਭੂ ਪ੍ਰੇਮ ਨਾਲ ਹੀ ਸੁਖ ਪਾਈਦਾ ਹੈ । ਜੇ ਆਪਣੀ ਆਤਮਾ ਦੇ ਪ੍ਰੇਮ ਕਰਕੇ ਵਾਹਿਗੁਰੂ ਦੇ ਨਾਮ ਨੂੰ ਉਚਾਰੀਏ । ਮਨ ਦੇ ਜਿੱਤਣ ਨਾਲ ਜੀਵਨ ਦੀ ਬਾਜ਼ੀ ਜਿਤੀ ਜਾ ਸਕਦੀ ਹੈ । ਜਿਸ ਨੇ ਗਿਆਨ ਦਾ ਸੁਰਮਾ ਪਾਇਆ ਹੈ ਉਸਦੇ ਨੇਤ੍ਰ ਪ੍ਰਮਾਣੀਕ ਹਨ । ਜਦੋਂ ਸਾਨੂੰ ਪ੍ਰਮੇਸ਼ਰ ਦਾ ਮੇਲ ਹੋ ਗਿਆ ਤਾਂ ਸਾਡਾ ਮਨ ਟਿਕ ਗਿਆ ਹੈ ॥੪॥੨।

**ਰਾਮੁ ਜਿਹ ਪਾਇਆ ਰਾਮ ॥ (ਪੰਨਾ ੧੧੦੩)**

**ਤਿਹ ਭਵਹਿ ਨ ਬਾਰੈ ਬਾਰ ॥੧॥ਰਹਾਉ॥**

ਹੇ ਭਾਈ ! ਜਿਨ੍ਹਾਂ ਨੇ ਵਾਹਿਗੁਰੂ ਨੂੰ ਪਾਇਆ ਹੈ । ਉਹ ਤੇਰੇ ਵਾਂਗੂ ਬਾਰ ਬਾਰ ਲੋਕਾਂ ਦੇ ਬੂਹਿਆਂ ਉਤੇ ਨਹੀਂ ਜਾਂਦੇ । ਹੇ ਪਾਂਡੇ ! ਤੂੰ ਬਹੁਤ ਝੂਠ ਬੋਲਦਾ ਹੈਂ ਇਸ ਲਈ ਮੈਨੂੰ ਤੇਰੇ ਨਾਲ ਬੋਲਦਿਆਂ ਹੀ ਬੜੀ ਸ਼ਰਮ ਆਉਂਦੀ ਹੈ । ਗੁਰਾਂ ਦੀ ਕਿਰਪਾ ਨਾਲ ਜਿਸ ਨੇ ਪ੍ਰਭੂ ਨੂੰ ਸਮਝਿਆ ਹੈ ਉਹ ਸੰਸਾਰ ਵਿਚ ਨਿਰਾਸ਼ ਰਹਿੰਦਾ ਹੈ । ਜਿਸ ਨੇ ਰਾਮ ਨਾਮ ਚਖ ਲਿਆ ਹੈ ਉਹ ਨਿਰਮਲ ਸੋਨਾ ਹੋ ਗਿਆ (ਗੁਰੂ ਰੂਪ ਪਾਰਸ ਨਾਲ ਲਗ ਕੇ) ਤੇ ਉਸਦਾ ਭਰਮ ਕਟਿਆ ਗਿਆ ॥੪॥੩॥

**ਬਹੁਰਿ ਹਮ ਕਾਹੇ ਆਵਹਿਗੇ ॥**

**ਆਵਨ ਜਾਨਾ ਹੁਕਮਿ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥੧॥ਰਹਾਉ॥**

ਅਸੀਂ ਵਾਹਿਗੁਰੂ ਨਾਲ ਇਸ ਤਰ੍ਹਾਂ ਮਿਲ ਜਾਵਾਂਗੇ ਜਿਵੇਂ ਨਦੀ ਦਾ ਪਾਣੀ ਸਮੁੰਦ੍ਰ ਨਾਲ । ਫਿਰ ਅਸੀ ਕਾਹਦੇ ਵਾਸਤੇ ਇਸ ਸੰਸਾਰ ਵਿਚ ਆਵਾਂਗੇ । ਆਉਣਾ ਜਾਣਾ ਤਾਂ ਮਾਲਕ ਦੇ ਹੁਕਮ ਵਿਚ ਹੁੰਦਾ ਹੈ, ਹੁਕਮ ਬੁਝ ਕੇ ਅਸੀਂ

ਉਸ ਵਿਚ ਸਮਾ ਜਾਵਾਂਗੇ । ਕਿਉਂਕਿ ਅਸੀਂ ਹੰਕਾਰ ਛੱਡ ਕੇ ਇਕੋ ਨਾਮ ਹੀ ਧਿਆਵਾਂਗੇ । ਜੇ ਪ੍ਰਭੂ ਕਿਰਪਾ ਕਰੇ ਤਾਂ ਗੁਰਾਂ ਦੇ ਉਪਦੇਸ਼ ਵਿਚ ਸਮਾ ਜਾਵਾਂਗੇ । ਜਿਹੜੇ ਨਾਮੀ ਮਾਲਕ ਵਿਚ ਸਮਾਏ ਹਨ ਉਹ ਫਿਰ ਵਾਹਿਗੁਰੂ ਵਿਚ ਬਿਰਤੀ ਨੂੰ ਲਗਾ ਰਹੇ ਹਨ ॥੪॥੪॥

**ਰਾਮ ਮੋਕਉ ਤਾਰਿ ਕਹਾ ਲੈ ਜਈ ਹੈ ॥ (ਪੰਨਾ ੧੧੦੪)**

**ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦਿ ਮੋਹਿ ਪਾਈ ਹੈ ॥੧॥ਰਹਾਉ॥**

ਜੇ ਤੁਸੀਂ ਮੈਨੂੰ ਦੂਰ ਕਰਦੇ ਹੋ ਤਾਂ ਦਸੋ ਮੁਕਤੀ ਕੀ ਹੈ ? ਹੇ ਰਾਮ, ਹੇ ਪ੍ਰਮੇਸ਼ਰ ! ਮੈਨੂੰ ਤਾਰ ਕੇ ਕਿਥੇ ਲੈਂ ਜਾਉਗੇ । ਵਿਚਾਰ ਕੇ ਦੱਸੋ ਕਿ ਕਿਥੇ ਲਿਜਾ ਕੇ ਕਿਸ ਤਰ੍ਹਾਂ ਦੀ ਮੁਕਤੀ ਦਿਉਗੇ ? ਇਹ ਮੁਕਤੀ ਕਿਸ ਤਰ੍ਹਾਂ ਦੀ ਹੈ ? ਉਹ ਮੁਕਤੀ ਤਾਂ ਗੁਰਾਂ ਦੀ ਕਿਰਪਾ ਨਾਲ ਮੈਂ ਪਾ ਲਈ ਹੈ । ਹੇ ਕਬੀਰ ! ਹੁਣ ਤਾਂ ਅਸੀਂ ਅੰਦਰ ਹੀ ਨਿਰਮਲ ਹੋ ਗਏ ਹਾਂ ਤੇ ਮਨ ਮੰਨ ਗਿਆ ਹੈ ॥੨॥੫॥

**ਕਾਹੇ ਕੀਜਤੁ ਹੈ ਮਨਿ ਭਾਵਨੁ ॥ (ਪੰਨਾ ੧੧੦੪)**

**ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨੁ ॥੧॥ਰਹਾਉ॥**

ਜਿਸ ਰਾਵਨ ਨੇ ਸੋਨੇ ਦੇ ਕਿਲੇ ਬਣਾਏ ਸਨ ਉਹ ਵੀ ਉਹਨਾਂ ਨੂੰ ਛੱਡ ਗਿਆ । ਸੋ ਤੁਸੀਂ ਕਿਉਂ ਕਰਦੇ ਹੋ ਮਨ ਭਾਉਂਦੀਆਂ ਗਲਾਂ ? ਜਦੋਂ ਜਮ ਆ ਕੇ ਕੇਸਾਂ ਤੋਂ ਪਕੜੇਗਾ ਤਾਂ ਵਾਹਿਗੁਰੂ ਦਾ ਨਾਮ ਹੀ ਛਡਾਵੇਗਾ । ਉਹ ਹੀ ਅੰਤ ਨੂੰ ਮੁਕਤ ਹੋਣਗੇ ਜਿਨ੍ਹਾਂ ਦੇ ਹਿਰਦੇ ਵਿਚ ਰਸਾਂ ਦਾ ਘਰ ਪ੍ਰਭੂ ਹੈ ॥੨॥੬॥

**ਬਾਬਾ ਅਬ ਨ ਬਸਉ ਇਹ ਗਾਉ ॥ (ਪੰਨਾ ੧੧੦੪)**

**ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ ॥੧॥ਰਹਾਉ॥**

ਹੇ ਭਾਈ ! ਮੈਂ ਹੁਣ ਇਸ ਪਿੰਡ (ਸਰੀਰ) ਵਿਚ ਨਹੀਂ ਰਹਾਂਗਾ । ਉਹ ਘੜੀ ਘੜੀ ਦਾ ਹਿਸਾਬ (ਲੇਖਾ) ਮੰਗਦੇ ਹਨ, ਮੁਨਸ਼ੀ ਜਿਨ੍ਹਾਂ ਦਾ ਨਾਮ ਚਿਤਰ ਗੁਪਤ ਹੈ । ਜਦ ਧਰਮ ਰਾਜ ਲੇਖਾ ਮੰਗਦਾ ਹੈ ਤਾਂ ਪੰਜ ਗਿਆਨ ਇੰਦ੍ਰੇ ਦੌੜ ਗਏ ਤੇ ਨੰਬਰਦਾਰ ਨੇ ਜੀਵ ਨੂੰ ਫੜ ਕੇ ਬੰਨ ਲਿਆ । ਹੇ ਸੰਤ ਜਨੋ ! ਇਸ ਲਈ ਸਰੀਰ ਰੂਪ ਖੇਤ ਵਿਚ ਹੀ ਨਿਬੇੜਾ ਕਰੋ (ਫਿਰ ਨਾ ਜਨਮ ਹੋਵੇ) । ਹੇ ਮਾਲਕ ! ਇਸ ਵਾਰੀ ਮੈਂ ਬੰਦੇ ਨੂੰ ਬਖ਼ਸ਼ ਲਵੋ ਤਾਂ ਜੋ ਸੰਸਾਰ ਸਮੁੰਦ੍ਰ ਵਿਚ ਫਿਰ ਫੇਰਾ ਨਾ ਪਵੇ ॥੩॥੭॥

**ਰਾਗੁ ਮਾਰੂ ਬਾਣੀ ਕਬੀਰ ਜੀਉ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੦੪)**

**ਰਾਜਨ ਕਉਨੁ ਤੁਮਾਰੈ ਆਵੈ ॥**

**ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬ ਮੋਹਿ ਭਾਵੈ ॥੧॥ਰਹਾਉ॥**

ਹੇ ਹੰਕਾਰੀ ਰਾਜਾ ! ਆਪ ਦੇ ਘਰ ਕੌਣ ਆਵੇ ? ਅਸਾਂ ਤਾਂ ਬਿਦਰ ਦਾ ਪ੍ਰੇਮ ਇਸ ਤਰ੍ਹਾਂ ਦਾ ਦੇਖਿਆ ਹੈ ਕਿ ਮੈਨੂੰ ਤਾਂ ਉਹ ਗਰੀਬ ਹੀ ਚੰਗਾ ਲਗਦਾ ਹੈ । ਤੂੰ ਸ੍ਰੀ ਭਗਵਾਨ ਨੂੰ ਨਹੀਂ ਜਾਣਿਆ ਤੇ ਤੇਰੇ ਦੁੱਧ ਨਾਲੋਂ ਮੈਨੂੰ ਬਿਦਰ ਦਾ ਪਾਣੀ ਹਛਾ ਲਗਦਾ ਹੈ । ਉਹ ਠਾਕੁਰ ਐਸਾ ਹੈ ਜੋ ਕਿਸੇ ਦੀ ਵੀ ਜਾਤ ਨਹੀਂ ਮੰਨਦਾ ॥੨॥੯॥

**ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੦੫)**

**ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥**

**ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ਰਹਾਉ॥**

ਹੇ ਭਾਈ ! (ਦਸੋ) ! ਪ੍ਰਕਾਸ਼ਕ ਵਾਹਿਗੁਰੂ ਦਾ ਨਾਮ ਜਪਦਿਆਂ ਹੋਇਆਂ ਕੌਣ ਨਹੀਂ ਤਰਿਆ ? (ਸਭ ਤਰ ਗਏ ਹਨ) । ਗੁਰਾਂ ਦੇ ਉਪਦੇਸ਼ ਦੁਆਰਾ ਜਿਸ ਨੇ ਨਾਮ ਲੈ ਕੇ ਸੰਤਾਂ ਦੀ ਸੰਗਤ ਵਿਚ ਬੈਠ ਕੇ ਜਪਿਆ ਹੈ, ਉਸ ਦਾ ਨਾਮ ਜਗਤ ਵਿਚ ਭਗਤ ਕਰਕੇ ਪੈ ਗਿਆ ਹੈ । ਉਹ ਸੰਤ ਨਿਰਭਉ ਹੋ ਕੇ ਵਾਹਿਗੁਰੂ ਦੇ ਬਲ ਕਰਕੇ ਗਜਦੇ ਹਨ ਅਤੇ ਜਨਮ ਮਰਨ ਦੇ ਕਲੇਸ਼ ਤੋਂ ਬਚ ਗਏ ਹਨ । ਹੇ ਨਾਮਦੇਵ ! ਵਾਹਿਗੁਰੂ ਤਾਂ ਭਗਤਾਂ ਦੇ ਵੱਸ ਹੈ ਅਜੇ ਤਕ ਬਲ ਰਾਜੇ ਦੇ ਬੂਹੇ ਉਤੇ ਖੜੋਤਾ ਹੈ ॥੪॥੧॥

**ਮਾਰੂ ਕਬੀਰ ਜੀਉ ॥ (ਪੰਨਾ ੧੧੦੫)**

**ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥**

**ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥੧॥ਰਹਾਉ॥**

ਹੇ ਬੌਰੇ (ਕਮਲੇ) ! ਤੂੰ ਆਪਣਾ ਧਰਮ ਵਿਸਾਰ ਦਿਤਾ ਹੈ । ਪਸ਼ੂ ਵਾਂਗ ਪੇਟ ਭਰਕੇ ਸੁਤਾ ਹੈਂ ਤੇ ਮਨੁਖਾ ਜਨਮ ਹਾਰ ਦਿਤਾ ਹੈ । ਝੂਠੇ ਧੰਦਿਆਂ ਵਿਚ ਲਗ ਕੇ ਸਾਧ ਸੰਗਤ ਕਦੀ ਨਹੀਂ ਕੀਤੀ । ਆਪਣੇ ਆਪ ਨੂੰ ਵਡਾ ਮੰਨਦਾ ਹੈਂ ਤੇ ਬਾਕੀਆਂ ਨੂੰ ਛੋਟਾ । ਜੋ ਮਨ ਬਾਣੀ ਕਰਕੇ ਹੰਕਾਰ ਕਰਦੇ ਹਨ, ਮੈਂ ਨਰਕਾਂ ਨੂੰ ਜਾਂਦੇ ਦੇਖੇ ਹਨ । ਕਦੇ ਵਾਹਿਗੁਰੂ ਦਾ ਨਾਮ ਨਹੀਂ ਜਪਿਆ । ਨਿੰਦਾ ਕਰਦਿਆਂ ਜਨਮ ਬੀਤ ਗਿਆ । ਹੇ ਮੂਰਖ ! ਤੂੰ ਵਾਹਿਗੁਰੂ ਨੂੰ ਕਦੀ ਯਾਦ ਨਹੀਂ ਕੀਤਾ । ਵਾਹਿਗੁਰੂ ਦੇ ਨਾਮ ਸਿਮਰਨ ਬਿਨਾਂ, ਤੂੰ ਕਿਸ ਤਰ੍ਹਾਂ ਪਾਰ ਹੋ ਸਕਦਾ ਹੈਂ ? ॥੪॥੧॥

**ਰਾਗੁ ਮਾਰੂ ਬਾਣੀ ਜੈਦੇਉ ਜੀਉ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੦੬)**

**ਮਨ ਆਦਿ ਗੁਣ ਆਦਿ ਵਖਾਣਿਆ ॥**

**ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ਰਹਾਉ॥**

ਇਸ ਬਲ ਵਾਲੇ ਸਰੀਰ ਦਾ ਬਲ ਤੋੜਿਆ, ਚੰਚਲ ਸੁਆਸਾਂ ਨੂੰ ਇਸਥਿਤ ਕੀਤਾ ਅਤੇ ਅਘੜ ਮਨ ਨੂੰ ਘੜਿਆ ਤੇ ਅੰਮ੍ਰਿਤ ਪੀਤਾ । ਜਿਹੜਾ ਵਾਹਿਗੁਰੂ ਮਨ ਦਾ ਆਦੀ ਹੈ ਜਦੋਂ ਉਸਦੇ ਆਦੀ ਗੁਣਾਂ ਨੂੰ ਉਚਾਰਿਆ । ਉਦੋਂ ਇਸ ਤਰ੍ਹਾਂ ਕਰਨ ਵਾਲੇ ਮਨੁੱਖਾਂ ਦੀ ਦੁਬਿਧਾ ਵਾਲੀ ਦ੍ਰਿਸ਼ਟੀ (ਤੇਰੀ ਮੇਰੀ) ਸਮਾ ਜਾਂਦੀ ਹੈ । ਉਦੋਂ ਪਾਣੀ ਨਾਲ ਪਾਣੀ ਇਕ ਹੋਇਆ ਤੇ ਪ੍ਰਭੂ ਨੂੰ ਅਰਾਧਿਆ ਤੇ ਸਰਧਾ ਕੀਤੀ । ਉਹ ਵਾਹਿਗੁਰੂ ਵਿਚ ਲੀਨ ਹੋ ਗਿਆ ਹੈ ॥੧॥

**ਕਬੀਰੁ ਮਾਰੂ ॥ (ਪੰਨਾ ੧੧੦੬)**

**ਰਾਮੁ ਸਿਮਰੁ ਪਛੁਤਾਹਿਗਾ ਮਨ ॥**

**ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥੧॥ਰਹਾਉ॥**

ਹੇ ਮਨ ! ਵਾਹਿਗੁਰੂ (ਦੇ ਨਾਮ) ਨੂੰ ਯਾਦ ਕਰ ਨਹੀਂ ਤਾਂ ਪਛਤਾਵੇਂਗਾ । ਹੇ ਪਾਪੀ ਜੀਵ ! ਤੂੰ ਲੋਭ ਕਰਦਾ

ਹੈਂ ਪ੍ਰੰਤੂ ਤੂੰ ਅਜ ਕਲ ਉਠ ਜਾਵੇਂਗਾ । ਹੇ ਜੀਵ ! ਲਾਲਚ ਵਿਚ ਲਗ ਕੇ ਸਾਰਾ ਜਨਮ ਗਵਾ ਲਿਆ ਹੈ । ਧਨ ਜੋਬਨ ਦਾ ਹੰਕਾਰ ਨਾ ਕਰ । ਸਿਮਰਨ ਭਜਨ ਤੇ ਦਇਆ ਨਹੀਂ ਕੀਤੀ ਤਾਂ ਦੁਖੀ ਹੋਵੇਂਗਾ । ਹੇ ਸੰਤ ਜਨੋ ! ਸੁਣੋ ! ਜੀਵ ਸਾਧ ਸੰਗਤ ਵਿਚ ਜੁੜ ਕੇ ਤਰ ਜਾਏਗਾ ॥੩॥੧॥

**ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੦੬)**

**ਐਸੀ ਲਾਲ ਤੁਝ ਬਿਨੁ ਕਉਨੁ ਕਰੇ ॥**

**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰਭੂ ! ਇਸ ਤਰ੍ਹਾਂ ਤੇਰੇ ਬਿਨਾਂ ਹੋਰ ਕੌਣ ਕਰ ਸਕਦਾ ਹੈ? ਗਰੀਬਾਂ ਦੇ ਨਿਵਾਜਣ ਵਾਲਾ ਮੇਰਾ ਮਾਲਕ ਵਾਹਿਗੁਰੂ ਹੈ ਤੇ ਮੈਨੂੰ ਸਭ ਨਾਲੋਂ ਉਚਾ (ਵਡਾ) ਬਣਾ ਦਿਤਾ ਹੈ । ਮੇਰਾ ਮਾਲਕ ਤਾਂ ਨੀਚੋਂ ਉਚਾ ਕਰਦਾ ਹੈ ਤੇ ਕਿਸੇ ਕੋਲੋਂ ਡਰਦਾ ਨਹੀਂ । ਹੇ ਸੰਤੋ ! ਨਾਮ ਦੇਵ ਕਬੀਰ ਆਦਿ ਭਗਤ ਤਰ ਗਏ ਹਨ । ਹੇ ਸੰਤੋ ! ਵਾਹਿਗੁਰੂ ਪਾਸੋਂ ਸਭ ਕੁਝ ਬਣ ਆਉਂਦਾ ਹੈ ॥੨॥੧॥

**ਮਾਰੂ ॥ (ਪੰਨਾ ੧੧੦੬)**

**ਹਰਿ ਹਰਿ ਹਰਿ ਨ ਜਪਸਿ ਰਸਨਾ ॥**

**ਅਵਰ ਸਭ ਛਾਡਿ ਬਚਨ ਰਚਨਾ ॥੧॥ਰਹਾਉ॥**

ਹੇ ਜੀਵ ! ਜਿਸ ਸੁਖਾਂ ਦੇ ਸਮੁੰਦ੍ਰ ਵਾਹਿਗੁਰੂ ਦੇ ਵਸ ਸਭ ਕੁਝ ਹੈ ਤੇ ਹਥੇਲੀ ਤੇ ਚਾਰ ਪਦਾਰਥ ਰਖੇ ਹਨ । ਵਾਹਿਗੁਰੂ ਦਾ ਨਾਮ ਤੂੰ ਰਸਨਾ ਨਾਲ ਕਿਉਂ ਨਹੀਂ ਜਪਦਾ ? ਜੇ ਤੂੰ ਬਚਣਾ ਚਾਹੁੰਦਾ ਹੈਂ ਤਾਂ ਵਾਧੂ ਗਲਾਂ ਛੱਡ ਦੇਹ । ਵਿਆਸ ਨੇ ਵੀ ਵਿਚਾਰ ਕੇ ਕਿਹਾ ਹੈ ਕਿ ਵਾਹਿਗੁਰੂ ਦੇ ਨਾਮ ਬਰਾਬਰ ਕੋਈ ਨਹੀਂ । ਜਿਸ ਵਡੇ ਭਾਗਾਂ ਵਾਲੇ ਦੀ ਬਿਰਤੀ ਲਗੀ ਹੈ ਉਸਦੀ ਜਨਮ ਮਰਨ ਦੀ ਪੀੜ ਦੂਰ ਹੋ ਗਈ ਹੈ ॥੩॥੨॥੧੫॥

**ਕੇਦਾਰਾ ਮਹਲਾ ੪ ਘਰੁ ੧ ॥ (ਪੰਨਾ ੧੧੧੮)**

**ੴ ਸਤਿਗੁਰ ਪ੍ਰਸਾਦਿ ॥**

**ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ ॥**

**ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐਰੇ ॥ਰਹਾਉ॥**

ਹੇ ਮੇਰੇ ਮਨ ! ਹਰ ਰੋਜ਼ ਪ੍ਰਮੇਸ਼ਰ ਦੇ ਨਾਮ ਨੂੰ ਗਾਵਉ । ਉਹ ਹਰੀ ਅਗਮ ਅਗੋਚਰ (ਸਾਡੀ ਪਹੁੰਚ ਤੋਂ ਪਰੇ ਹੈ) ਇਸ ਲਈ ਵੇਖਿਆ ਨਹੀਂ ਜਾਂਦਾ । ਪਰ ਜੇਕਰ ਪੂਰਾ ਸਤਗੁਰੂ ਮਿਲ ਜਾਵੇ ਤਾਂ ਪ੍ਰਭੂ ਨੂੰ ਵਿਖਾ ਦਿੰਦਾ ਹੈ । ਜਿਸ ਉਤੇ ਮਾਲਕ ਕਿਰਪਾ ਕਰੇ, ਉਸਨੂੰ ਆਪਣੀ ਪ੍ਰੀਤ ਬਖ਼ਸ਼ਦਾ ਹੈ ਤੇ ਜਿਸਨੂੰ ਨਾਮ ਦੀ ਬਖ਼ਸ਼ਸ਼ ਹੁੰਦੀ ਹੈ ਉਸ ਗੁਰਮੁਖ ਨੂੰ ਦੇਖ ਕੇ ਮਨ ਵਿਚ ਖੇੜਾ ਤੇ ਖ਼ੁਸ਼ੀ ਹੁੰਦੀ ਹੈ । ਹੇ ਹਰੀ ! ਸਾਨੂੰ ਵੀ ਆਪਣੇ ਗਲ ਲਗਾ ਲਵੋ ॥੪॥੧॥

**ਕੇਦਾਰਾ ਮਹਲਾ ੪ ਘਰੁ ੧ ॥ (ਪੰਨਾ ੧੧੧੮)**

**ਮੇਰੇ ਮਨ ਹਰਿ ਹਰਿ ਗੁਨ ਕਹੁ ਰੇ ॥**

**ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ ॥ਰਹਾਉ॥**

ਹੇ ਮੇਰੇ ਮਨ ! ਤੂੰ ਪ੍ਰਮਾਤਮਾ ਦੇ ਗੁਣਾਂ ਨੂੰ ਕਥਨ ਕਰਦਾ ਰਹੁ । ਸਚੇ ਗੁਰਾਂ ਦੇ ਚਰਨ ਧੋ ਧੋ ਕੇ ਪੂਜਿਆ ਕਰ, ਇਸ ਤਰ੍ਹਾਂ ਮਾਲਕ ਨੂੰ ਲਭ ਲਵੇਂਗਾ । ਸਾਧ ਸੰਗਤ ਨਾਲ ਮਿਲ ਕੇ ਹਰੀ ਦੀ ਗਲ ਬਾਤ ਕਰਿਆ ਕਰ ਤੇ ਰਸਨਾ ਦੁਆਰਾ ਹਰੀ ਨਾਮ ਦਾ ਜਾਪ ਕਰਿਆ ਕਰ । ਜੇ ਮੇਰਾ ਮਾਲਕ ਮੇਰੇ ਤੇ ਕਿਰਪਾ ਕਰੇ ਤੇ ਦਿਆਲੂ ਹੋਵੇ ਤਾਂ ਮੈਨੂੰ ਆਪਣੇ ਸੰਤਾਂ ਦੀ ਚਰਨ ਧੂੜ ਬਖ਼ਸ਼ ਕੇ ਨਿਹਾਲ ਕਰੇਗਾ ॥੨॥੧॥੨॥

**ਕੇਦਾਰਾ ਮਹਲਾ ੫ ਘਰੁ ੨ ॥ (ਪੰਨਾ ੧੧੧੮)**

**ੴ ਸਤਿਗੁਰ ਪ੍ਰਸਾਦਿ ॥**

**ਮਾਈ ਸੰਤ ਸੰਗਿ ਜਾਗੀ ॥**

**ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ ॥ਰਹਾਉ॥**

ਹੇ ਮੇਰੀ ਮਾਂ ! ਸੰਤਾਂ ਦੀ ਸੰਗਤ ਕਰਕੇ ਮੇਰੀ ਮਤ (ਅਕਲ) ਜਾਗੀ ਹੈ । ਅਨੰਦ ਰੂਪ ਪਤੀ ਨੂੰ ਦੇਖ ਕੇ ਸਾਰੇ ਨਿਧੀਆਂ ਦੇ ਖ਼ਜ਼ਾਨੇ ਨਾਮ ਨੂੰ ਹੁਣ ਜਪਦੀ ਹੈ । ਹੋਰ ਪ੍ਰੀਤ ਤੋੜ ਕੇ ਪ੍ਰਭੂ ਦੇ ਪ੍ਰੇਮ ਵਿਚ ਲਗੇ ਹਾਂ ਤੇ ਹੁਣ ਗੁਰੂ ਦਾ ਮੇਲ ਪਾ ਕੇ ਬ੍ਰਿਤੀ ਉਸ ਵਲ ਲਗੀ ਹੈ । ਪ੍ਰਭੂ ਪ੍ਰੀਤ ਦੀ ਬਾਣੀ ਤਾਂ ਅੰਮ੍ਰਿਤ ਵਰਗੀ ਹੈ ॥੨॥੧॥

**ਕੇਦਾਰਾ ਮਹਲਾ ੫ ਘਰੁ ੩ ॥ (ਪੰਨਾ ੧੧੧੯)**

**ੴ ਸਤਿਗੁਰ ਪ੍ਰਸਾਦਿ ॥**

**ਦੀਨ ਬਿਨਉ ਸੁਨੁ ਦਇਆਲ ॥**

**ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ ਰਾਖਹੋ ਕਿਰਪਾਲ ॥ਰਹਾਉ॥**

ਹੇ ਦਿਆਲੂ ਪ੍ਰਮੇਸ਼ਰ ! ਮੇਰੇ ਗ਼ਰੀਬ ਦੀ ਇਕ ਬੇਨਤੀ ਸੁਣੋ । ਮੇਰਾ ਮਨ ਪੰਜਾਂ ਵਿਕਾਰਾਂ ਦਾ ਦਾਸ ਹੋਇਆ ਹੋਇਆ ਹੈ ਤੇ ਤ੍ਰੈ-ਗੁਣੀ ਮਾਇਆ ਇਸ ਨੂੰ ਬਹੁਤ ਦੁਖ ਦੇ ਰਹੀ ਹੈ । ਹੇ ਮਾਲਕ ! ਮੇਰਾ ਮਨ ਬਹੁਤ ਗ਼ਰੀਬ ਹੈ, ਆਪ ਕਿਰਪਾਲੂ ਹੋ ਕੇ ਇਸ ਦੀ ਰਖਿਆ ਕਰੋ । ਕਈ ਉਪਾਅ ਕਰਕੇ ਹੁਣ ਹਾਰ ਗਿਆ ਹਾਂ ਤੇ ਆਪ ਦੀ ਸ਼ਰਨ ਆਇਆ ਹਾਂ । ਹੇ ਮਾਲਕ ! ਹੁਣ ਮੈਨੂੰ ਤੇਰੇ ਚਰਨਾਂ ਦਾ ਆਸਰਾ ਹੈ । ਜੋ ਸੰਤਾਂ ਦੀ ਸੰਗਤ ਵਿਚ ਲਗੇ ਹਨ, ਉਹ ਤਰ ਗਏ ਹਨ ॥੨॥੧॥੨॥

**ਕੇਦਾਰਾ ਮਹਲਾ ੫ ਘਰੁ ੪ ॥ (ਪੰਨਾ ੧੧੧੯)**

**ੴ ਸਤਿਗੁਰ ਪ੍ਰਸਾਦਿ ॥**

**ਸਰਨੀ ਆਇਓ ਨਾਥ ਨਿਧਾਨ ॥**

**ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥੧॥ਰਹਾਉ॥**

ਹੇ ਨਿਧੀਆਂ ਦੇ ਮਾਲਕ ! ਮੈਂ ਤੇਰੀ ਸ਼ਰਨ ਵਿਚ ਆਇਆ ਹਾਂ । ਮੇਰੇ ਮਨ ਵਿਚ ਤੇਰੇ ਨਾਮ ਦੀ ਪ੍ਰੀਤ ਲਗੀ

ਹੈ ਤੇ ਹੁਣ ਨਾਮ ਦਾਨ ਮੰਗਣ ਲਈ ਆਪ ਦੀ ਸ਼ਰਨ ਲਈ ਹੈ। ਮੈਨੂੰ ਸਾਧ ਸੰਗਤ ਦਾ ਮੇਲ ਬਖ਼ਸ਼ਸ਼ ਕਰੋ ਤਾਂ ਜੋ ਤੇਰੀ ਸਿਫ਼ਤ ਸਾਲਾਹ ਵਿਚ ਲਗ ਕੇ ਤੇਰਾ ਕੀਰਤਨ ਕਰਦਾ ਰਹਾਂ। ਹੇ ਹਰੀ ! ਮੈਨੂੰ ਆਪਣੇ ਪ੍ਰੇਮ ਰੰਗ ਵਿਚ ਲੀਨ ਕਰ ਲਵੋ ਤਾਂ ਜੋ ਤੇਰੇ ਚਰਨ ਕਮਲਾਂ ਵਿਚ ਧਿਆਨ ਰਹੇ ॥੨॥੧॥੩॥

**ਕੇਦਾਰਾ ਮਹਲਾ ੫ ॥ (ਪੰਨਾ ੧੧੧੯)**

**ਹਰਿ ਕੇ ਦਰਸਨ ਕੋ ਮਨਿ ਚਾਉ ॥**

**ਕਰਿ ਕਿਰਪਾ ਸਤਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ ॥ਰਹਾਉ॥**

ਹੇ ਹਰੀ ! ਮੇਰੇ ਮਨ ਵਿਚ ਤੇਰੇ ਦਰਸਨ ਦਾ ਬੜਾ ਚਾਉ ਤੇ ਉਮੰਗ ਹੈ। ਕਿਰਪਾ ਕਰਕੇ ਮੈਨੂੰ ਸਤਸੰਗਤ ਨਾਲ ਮਿਲਾ ਦਿਉ ਤੇ ਆਪਣੇ ਨਾਮ ਦੀ ਬਖ਼ਸ਼ਸ਼ ਕਰੋ। ਤੂੰ ਸਭ ਥਾਵਾਂ ਵਿਚ ਨਿਵਾਸ ਕਰਦਾ ਹੈਂ। ਹੇ ਪ੍ਰਭੂ ! ਮੈਂ ਤੈਨੂੰ ਸਭ ਸਰੀਰਾਂ ਵਿਚ ਮਿਲਿਆ ਦੇਖਦਾ ਹਾਂ। ਸੋ ਨਾਮ ਦੀ ਦਾਤ ਦਿਉ।

**ਕੇਦਾਰਾ ਮਹਲਾ ੫ ॥ (ਪੰਨਾ ੧੧੨੦)**

**ਪ੍ਰਿਅ ਕੀ ਪ੍ਰੀਤਿ ਪਿਆਰੀ ॥**

**ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ ॥ਰਹਾਉ॥**

ਹੇ ਪਿਆਰੇ ਪ੍ਰੀਤਮ ! ਤੇਰੀ ਪ੍ਰੀਤੀ ਮੈਨੂੰ ਬੜੀ ਪਿਆਰੀ ਲਗਦੀ ਹੈ। ਮੈਂ ਮਨ ਵਿਚ ਤੇਰੇ ਧਿਆਨ ਵਿਚ ਮਸਤ ਰਹਿੰਦਾ ਹਾਂ ਅਤੇ ਆਸਾ ਕਰਕੇ (ਮਿਲਣ ਦੀ) ਤੈਨੂੰ ਹੀ ਯਾਦ ਕਰਦਾ ਰਹਿੰਦਾ ਹਾਂ। ਮੇਰੇ ਨੈਨਾਂ ਵਿਚ ਤੇਰੇ ਮਿਲਣ ਦੀ ਪ੍ਰੀਤੀ ਲਗੀ ਹੋਈ ਹੈ। ਜਿਸ ਵੇਲੇ ਮੇਰੀ ਅਗਿਆਨਤਾ ਦਾ ਹਨੇਰਾ ਖ਼ਤਮ ਹੋ ਜਾਏਗਾ ਤੇ ਤ੍ਰਿਸ਼ਨਾ ਦੀ ਅੱਗ ਬੁਝ ਜਾਵੇਗੀ ਤਾਂ ਤੇਰਾ ਦਰਸ਼ਨ ਕਰਕੇ ਮੈਂ ਜੀਵਣ ਦਾ ਅਨੰਦ ਲਵਾਂਗਾ। ਉਨ੍ਹਾਂ ਸੰਤਾਂ ਦਾ ਸੰਗ ਕਰਨ ਨਾਲ ਸਾਡਾ ਵੀ ਉਧਾਰ ਹੁੰਦਾ ਹੈ, ਜਿਨ੍ਹਾਂ ਨੇ ਹੰਕਾਰ ਤੇ ਮੋਹ ਦਾ ਤਿਆਗ ਕੀਤਾ ਹੈ ॥੨॥੩॥੫॥

**ਕੇਦਾਰਾ ਮਹਲਾ ੫ ॥ (ਪੰਨਾ ੧੧੨੦)**

**ਹਰਿ ਹਰਿ ਹਰਿ ਗੁਨ ਗਾਵਹੁ ॥**

**ਕਰਹੁ ਕ੍ਰਿਪਾ ਗੋਪਾਲ ਗੋਬਿੰਦੇ ਅਪਨਾ ਨਾਮੁ ਜਪਾਵਹੁ ॥ਰਹਾਉ॥**

ਹੇ ਪ੍ਰਭੂ ! ਮਨ ਤਨ ਤੇ ਬਾਣੀ ਕਰਕੇ ਤੇਰੇ ਗੁਣਾਂ ਨੂੰ ਗਾਂਵਦੇ ਰਹੀਏ। ਹੇ ਗੋਪਾਲ ਗੋਬਿੰਦ ! ਸਾਡੇ ਉਤੇ ਵੀ ਕਿਰਪਾ ਕਰੋ ਤਾਂ ਜੋ ਸਾਨੂੰ ਵੀ ਆਪਣੇ ਨਾਮ ਦੀ ਦਾਤ ਬਖ਼ਸ਼ੋ। ਜਿਨ੍ਹਾਂ ਦਾ ਭਰਮ, ਡਰ, ਘਰ ਦਾ ਮੋਹ ਗੁਰਾਂ ਦੇ ਬਚਨਾਂ ਕਰਕੇ ਕਟਿਆ ਗਿਆ ਹੈ, ਉਨ੍ਹਾਂ ਨੂੰ ਆਪਣਾ ਦਰਸ਼ਨ ਦਿਖਾ ਦਿਤਾ ਹੈ। ਹੇ ਦਿਆਲੂ ਮਾਲਕ ! ਤੇਰੀ ਭਗਤੀ ਪਾ ਕੇ ਅਸੀਂ ਵਡੇ ਭਾਗਾਂ ਵਾਲੇ ਹੋ ਗਏ ਹਾਂ ॥੨॥੪॥੬॥

**ਕੇਦਾਰਾ ਮਹਲਾ ੫ ॥ (ਪੰਨਾ ੧੧੨੦)**

**ਹਰਿ ਬਿਨੁ ਜਨਮੁ ਅਕਾਰਥ ਜਾਤ ॥**

**ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ ॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਨਾਮ ਭਜਨ ਤੋਂ ਬਿਨਾ ਇਹ ਜਨਮ ਵਿਅਰਥ ਜਾ ਰਿਹਾ ਹੈ। ਜਿਹੜੇ ਪ੍ਰਮੇਸ਼ਰ ਨੂੰ ਛੱਡ ਕੇ ਦੁਨੀਆਵੀ ਪ੍ਰੇਮ ਤੇ ਅਨੰਦ ਵਿਚ ਲਗੇ ਹਨ ਉਨ੍ਹਾਂ ਦਾ ਖਾਣਾ ਪਹਿਨਣਾ ਸਭ ਵਿਅਰਥ ਹੈ। ਸੰਸਾਰ ਦੇ

ਝੂਠੇ ਰੰਗਾਂ ਵਿਚ ਲਗ ਕੇ ਇਨਸਾਨ ਮਾਨ, ਮੋਹ ਤੇ ਹੰਕਾਰ ਵਿਚ ਮਸਤ ਰਹਿੰਦਾ ਹੈ। ਹੇ ਪ੍ਰਭੂ ! ਸਾਡੀ ਸਹਾਇਤਾ ਕਰੋ ॥੨॥੫॥੭॥

**ਕੇਦਾਰਾ ਮਹਲਾ ੫ ॥ (ਪੰਨਾ ੧੧੨੦)**

**ਹਰਿ ਬਿਨੁ ਕੋਇ ਨ ਚਾਲਸਿ ਸਾਥ ॥**

**ਦੀਨਾ ਨਾਥ ਕਰੁਣਾ ਪਤਿ ਸੁਆਮੀ ਅਨਾਥਾ ਕੇ ਨਾਥ ॥ਰਹਾਉ॥**

ਹੇ ਭਾਈ ! ਉਸ ਪ੍ਰਮੇਸ਼ਰ ਤੋਂ ਬਿਨਾਂ (ਨਾਮ ਤੋਂ) ਹੋਰ ਕਿਸੇ ਨੇ ਅਗੇ ਜਾਣ ਲਗਿਆਂ ਸਾਥ ਨਹੀਂ ਦੇਣਾ। ਉਹ ਪ੍ਰਭੂ ਤਾਂ ਗ਼ਰੀਬਾਂ ਦਾ ਮਾਲਕ, ਕਿਰਪਾ ਕਰਨ ਵਾਲਾ ਤੇ ਸਾਰਿਆਂ ਦੀ ਇਜ਼ਤ ਰਖਣ ਵਾਲਾ ਹੈ ਅਤੇ ਬਹੁਤ ਨਿਮਾਣਿਆਂ ਦਾ ਵੀ ਮਾਲਕ ਹੈ। ਜੇ ਮਨ ਕਰਕੇ ਨਾਮ ਨੂੰ ਜਪੀਏ ਅਤੇ ਗੋਬਿੰਦ ਦੇ ਗੁਣ ਗਾਈਏ ਤਾਂ ਜੀਵ ਸੰਸਾਰ ਸਮੁੰਦ੍ਰ ਤੋਂ ਤਰ ਸਕਦਾ ਹੈ। ਮੈਂ ਪਿਆਰੇ ਭਗਤਾਂ ਦੀ ਚਰਨ ਧੂੜ ਮੰਗਦਾ ਹਾਂ, ਜੇ ਲੇਖ ਲਿਖੇ ਹੋਣ ਤਾਂ ਮਿਲ ਜਾਂਦੀ ਹੈ ॥੨॥੬॥੮॥

**ਕੇਦਾਰਾ ਮਹਲਾ ੫ ਘਰੁ ੫ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੨੧)**

**ਬਿਸਰਤ ਨਾਹਿ ਮਨ ਤੇ ਹਰੀ ॥**

**ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ ॥ਰਹਾਉ॥**

ਮੇਰੇ ਮਨ ਤੋਂ ਪ੍ਰਮਾਤਮਾ ਨਹੀਂ ਭੁਲਦਾ। ਹੁਣ ਇਹ ਪ੍ਰਮੇਸ਼ਰ ਦੇ ਨਾਮ ਦੀ ਪ੍ਰੀਤੀ ਬਹੁਤ ਪ੍ਰਬਲ ਹੋ ਗਈ ਹੈ ਅਤੇ ਹੋਰ ਦੂਜੇ ਵਿਸ਼ੇ ਵਿਕਾਰਾਂ ਦੀ ਤੇ ਰਸਾਂ ਦੀ ਪ੍ਰੀਤੀ ਸਾਰੀ ਖ਼ਤਮ (ਸੜ) ਹੋ ਗਈ ਹੈ। ਹੁਣ ਮੈਨੂੰ ਪ੍ਰਭੂ ਦੇ ਗੁਣ ਗਾਉਣ ਦੀ ਆਦਤ ਪੈ ਗਈ ਹੈ। ਹੁਣ ਪ੍ਰਭੂ ਦੇ ਚਰਨ ਕਮਲਾਂ ਦੀ ਪ੍ਰੀਤ ਹਿਰਦੇ ਵਿਚ ਧਾਰਨ ਕਰ ਲਈ ਹੈ ॥੨॥੧॥੯॥

**ਕੇਦਾਰਾ ਮਹਲਾ ੫ ॥ (ਪੰਨਾ ੧੧੨੧)**

**ਪ੍ਰੀਤਮੁ ਬਸਤ ਰਿਦ ਮਹਿ ਖੋਰ ॥**

**ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ ॥੧॥ਰਹਾਉ॥**

ਹੇ ਪਿਆਰੇ ਪ੍ਰੀਤਮ (ਪ੍ਰਭੂ) ! ਤੂੰ ਮੇਰੇ ਹਿਰਦੇ ਰੂਪ ਗੁਫਾ ਵਿਚ ਵਸਦਾ ਹੈਂ। ਹੇ ਹਰੀ ! ਭਰਮ ਦਾ ਜੋ ਪੜਦਾ (ਆਤਮਾ ਤੇ ਪਰਮ ਆਤਮਾ ਦੇ ਵਿਚ) ਪਿਆ ਹੋਇਆ ਹੈ ਉਹ ਹਟਾ ਕੇ ਮੇਰਾ ਮਨ ਫੜ ਕੇ ਆਪਣੇ ਵਲ ਕਰ ਲਵੋ। ਸੰਤ ਸੰਗਤ ਕਰਕੇ ਤੇਰੇ ਚਰਨ ਮੈਂ ਜਹਾਜ ਕਰਕੇ ਜਾਣੇ ਹਨ। ਜੋ ਸੰਸਾਰ ਤੋਂ ਤਾਰ ਲੈਣਗੇ। ਮੈਂ ਤੇਰੀ ਸ਼ਰਨ ਲਈ ਹੈ ਸੋ ਹੋਰ ਕਿਸੇ ਦੀ ਖ਼ੁਸ਼ਾਮਦ ਕਰਨ ਦੀ ਲੋੜ ਨਹੀਂ ॥੨॥੨॥੧੦॥

**ਕੇਦਾਰਾ ਮਹਲਾ ੫ ॥ (ਪੰਨਾ ੧੧੨੧)**

**ਰਸਨਾ ਰਾਮ ਰਾਮ ਬਖਾਨੁ ॥**

**ਗੁਨ ਗੋਪਾਲ ਉਚਾਰੁ ਦਿਨੁ ਰੈਨਿ ਭਏ ਕਲ ਮਲ ਹਾਨ ॥ਰਹਾਉ॥**

ਹੇ ਭਾਈ ! ਰਸਨਾ ਨਾਲ ਵਾਹਿਗੁਰੂ ਦਾ ਨਾਮ ਬੋਲਿਆ ਕਰ। ਜਿਸਨੇ ਰਾਤ ਦਿਨ ਗੁਪਾਲ (ਪ੍ਰਭੂ) ਦੇ ਗੁਣਾਂ

ਦਾ ਉਚਾਰਨ ਕੀਤਾ ਹੈ, ਉਸ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ। ਜਿਨ੍ਹਾਂ ਝੂਠੇ ਪਦਾਰਥਾਂ ਦੇ ਮੋਹ ਕਰਕੇ ਤੂੰ ਆਸਾ ਕਰਦਾ ਜਾਂਦਾ ਹੈ, ਉਹ ਏਥੇ ਹੀ ਛੱਡ ਜਾਣੀਆਂ ਹਨ। ਪ੍ਰਮੇਸ਼ਰ ਦਾ ਨਾਮ ਹੀ ਲਾਭ ਵਾਲੀ ਵਸਤੂ ਹੈ ਜੋ ਪ੍ਰਮੇਸ਼ਰ ਪਾਸ ਪਰਵਾਣ (ਕਬੂਲ) ਚੜ੍ਹਾ ਸਕਦੀ ਹੈ ॥੨॥੩॥੧੧॥

**ਕੇਦਾਰਾ ਮਹਲਾ ੫ ॥ (ਪੰਨਾ ੧੧੨੧)**

**ਹਰਿ ਕੇ ਨਾਮ ਕੋ ਆਧਾਰੁ ॥**

**ਕਲਿ ਕਲੇਸ ਨ ਕਛੁ ਬਿਆਪੈ ਸੰਤ ਸੰਗਿ ਬਿਉਹਾਰ ॥ਰਹਾਉ॥**

ਹੇ ਭਾਈ ! ਮੈਨੂੰ ਤਾਂ ਹਰੀ ਦੇ ਨਾਮ ਦਾ ਹੀ ਆਸਰਾ ਹੈ। ਮੈਨੂੰ ਕਲਜੁਗ ਦਾ ਕੁਝ ਵੀ ਦੁਖ ਕਲੇਸ਼ ਨਹੀਂ ਲਗਦਾ ਕਿਉਂਕਿ ਮੈਂ ਤੇਰੇ ਸੰਤਾਂ ਨਾਲ ਵਪਾਰ ਕੀਤਾ ਹੋਇਆ ਹੈ। ਹੇ ਪ੍ਰਭੂ ! ਤੂੰ ਆਪਣੀ ਕਿਰਪਾ ਦੁਆਰਾ ਮੈਨੂੰ ਬਚਾ ਲਿਆ ਹੈ। ਜਿਸਨੂੰ ਤੇਰਾ ਨਾਮ ਪ੍ਰਾਪਤ ਹੋਵੇ ਉਸਨੂੰ ਸੰਸਾਰ ਦੀ ਅੱਗ ਸਾੜ ਨਹੀਂ ਸਕਦੀ। ਮੈਂ ਤਾਂ ਤੇਰੀ ਸ਼ਰਨ ਆਇਆ ਹਾਂ ਅਤੇ ਤੇਰੇ ਸੰਤਾਂ ਦੀ ਚਰਨਾਂ ਦੀ ਧੂੜ ਮੰਗਦਾ ਹਾਂ ॥੨॥੪॥੧੨॥

**ਕੇਦਾਰਾ ਮਹਲਾ ੫ ॥ (ਪੰਨਾ ੧੧੨੧)**

**ਹਰਿ ਕੇ ਨਾਮ ਬਿਨੁ ਧ੍ਰਿਗ ਸ੍ਰੋਤ ॥**

**ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ ॥ਰਹਾਉ॥**

ਹੇ ਮਾਲਕ ! ਹਰੀ ਦੇ ਨਾਮ ਨੂੰ ਸੁਣੇ ਬਿਨਾਂ ਸਾਰੇ ਦਸ ਇੰਦ੍ਰੇ ਧ੍ਰਿਕਾਰ ਹਨ। ਜਿਹੜੇ ਮਨੁੱਖ ਜੀਵਨ ਰੂਪ ਨੂੰ ਭੁਲਾ ਕੇ ਜੀਵਨ ਬਤੀਤ ਕਰਦੇ ਹਨ, ਉਨ੍ਹਾਂ ਦਾ ਜੀਵਨ ਕਿਸ ਕੰਮ ? (ਉਹ ਮੁਰਦੇ ਵਰਗੇ ਹਨ)। ਜਿਵੇਂ ਬਲਦ ਕੋਲੂ ਅਗੇ ਜੋਇਆ ਹੋਇਆ ਦੁਖ ਪਾਂਦਾ ਹੈ ਇਸੇ ਤਰ੍ਹਾਂ ਪ੍ਰਭੂ ਨੂੰ ਛੱਡ ਕੇ ਹੋਰਨਾਂ ਗਲਾਂ ਵਿੱਚ ਲਗੇ ਇਨਸਾਨ ਦੁਖ ਭੋਗਦੇ ਹਨ। ਸੋ ਸਾਡੀ ਤਾਂ ਇਕ ਹੀ ਬੇਨਤੀ ਹੈ ਕਿ ਤੇਰੇ ਨਾਮ ਨੂੰ ਗਲ ਵਿਚ ਪਰੋਈ ਰਖੀਏ ॥੨॥੫॥੧੩॥

**ਕੇਦਾਰਾ ਮਹਲਾ ੫ ॥ (ਪੰਨਾ ੧੧੨੧)**

**ਸੰਤਹ ਧੂਰਿ ਲੇ ਮੁਖਿ ਮਲੀ ॥**

**ਗੁਣਾ ਅਚੁਤ ਸਦਾ ਪੂਰਨ ਨਹ ਦੋਖ ਬਿਆਪਹਿ ਕਲੀ ॥ਰਹਾਉ॥**

ਹੇ ਭਾਈ ! ਜਿਸ ਨੇ ਸੰਤਾਂ ਦੇ ਚਰਨਾਂ ਦੀ ਧੂੜੀ ਲੈ ਕੇ ਮੂੰਹ ਉਤੇ ਮਲੀ ਹੈ ਉਹ ਮਨੁਖ ਅਟੱਲ ਰਹਿਣ ਵਾਲੇ ਪ੍ਰਮੇਸ਼ਰ ਦੇ ਗੁਣ ਗਾ ਕੇ ਸਦਾ ਪੂਰਨ ਹੋ ਜਾਂਦਾ ਹੈ। ਉਸਨੂੰ ਫਿਰ ਕਲਜੁਗ ਦੇ ਦੁਖ ਕਲੇਸ਼ ਛੁਹ ਨਹੀਂ ਸਕਦੇ। ਗੁਰਾਂ ਦੇ ਬਚਨਾਂ ਨੂੰ ਮੰਨਣ ਕਰਕੇ ਉਸਦੇ ਸਾਰੇ ਕੰਮ ਪੂਰਨ ਹੋ ਜਾਂਦੇ ਹਨ। ਫਿਰ ਉਸ ਦੀ ਜੋਤ ਪ੍ਰਭੂ ਦੀ ਜੋਤ ਨਾਲ ਮਿਲ ਜਾਂਦੀ ਹੈ ॥੨॥੬॥੧੪॥

**ਕੇਦਾਰਾ ਮਹਲਾ ੫ ॥ (ਪੰਨਾ ੧੧੨੨)**

**ਹਰਿ ਕੇ ਨਾਮ ਕੀ ਮਨ ਰੁਚੈ ॥**

**ਕੋਟਿ ਸਾਂਤਿ ਅਨੰਦ ਪੂਰਨ ਜਲਤ ਛਾਤੀ ਬੁਝੈ ॥ਰਹਾਉ॥**

ਹੇ ਭਾਈ ! ਜਿਸਦੇ ਮਨ ਵਿਚ ਹਰੀ ਦੇ ਨਾਮ ਦੀ ਪ੍ਰੀਤੀ ਲਗੀ ਹੈ, ਉਹ ਮਨੁੱਖ ਕ੍ਰੋੜਾਂ ਸ਼ਾਂਤੀਆਂ ਤੇ ਅਨੰਦ

ਕਰਕੇ ਪੂਰਨ ਹੋ ਜਾਂਦਾ ਹੈ । ਉਸਦੀ ਛਾਤੀ ਵਿਸ਼ੇ ਰੂਪ ਅੱਗ ਤੋਂ ਸੜਦੀ ਬੁਝ ਜਾਂਦੀ ਹੈ । ਸੰਤਾਂ ਦੇ ਰਸਤੇ ਚਲ ਕੇ ਬਹੁਤ ਸਾਰੇ ਪਾਪੀ ਤਰ ਗਏ ਹਨ । ਪ੍ਰਭੂ ਦੇ ਚਰਨ ਕਮਲਾਂ ਦਾ ਧਿਆਨ ਕਰਨ ਨਾਲ ਪ੍ਰਮੇਸ਼ਰ ਵਿਆਪਕ ਨਜ਼ਰ ਆਉਂਦਾ ਹੈ । ਫਿਰ ਪ੍ਰਭੂ ਦੀ ਸ਼ਰਨ ਲੈਣ ਕਰਕੇ ਜੰਮ ਵੀ ਨੇੜੇ ਨਹੀਂ ਆਉਂਦੇ ॥੨॥੭॥੧੫॥

**ਕੇਦਾਰਾ ਛੰਤ ਮਹਲਾ ੫ ॥ (ਪੰਨਾ ੧੧੨੨)**

**ੴ ਸਤਿਗੁਰ ਪ੍ਰਸਾਦਿ ॥**

**ਮਿਲੁ ਮੇਰੇ ਪ੍ਰੀਤਮ ਪਿਆਰਿਆ ॥ਰਹਾਉ॥**

ਹੇ ਮੇਰੇ ਪਿਆਰੇ ਪ੍ਰੀਤਮ ! ਮੈਨੂੰ ਆ ਕੇ ਮਿਲ ਜਾਉ । ਸੰਤਾਂ ਦੀ ਸੰਗਤ ਕਰਕੇ ਮਾਲਕ ਜਾਣਿਆ ਜਾਂਦਾ ਹੈ ਤੇ ਉਸਦੀ ਸ਼ਰਨ ਲੈਣ ਨਾਲ ਸਾਰੇ ਸੁਖ ਮਿਲਦੇ ਹਨ । ਹੇ ਹਰੀ ! ਤੇਰੇ ਬਿਨਾਂ ਸਰੀਰ ਵਿਚ ਪ੍ਰਾਣ ਨਹੀਂ ਟਿਕ ਸਕਦੇ । ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਤੇਰੇ ਚਰਨਾਂ ਵਿਚ ਮਨ ਟਿਕਿਆ ਰਹਿੰਦਾ ਹੈ । ਜਿਨ੍ਹਾਂ ਨੇ ਹਰੀ ਨਾਮ ਦਾ ਹਾਰ ਪਾਇਆ ਹੈ ਉਹ ਦਾਸ ਪ੍ਰਭੂ ਨੇ ਬਚਾ ਲਏ ਹਨ ॥੪॥੧॥

**ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੨੩)**

**ਤੇਰਾ ਜਨੁ ਏਕੁ ਆਧੁ ਕੋਈ ॥**

**ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ ॥੧॥ਰਹਾਉ॥**

ਹੇ ਵਾਹਿਗੁਰੂ ! ਤੇਰਾ ਕੋਈ ਇਕ ਅੱਧਾ ਹੀ ਦਾਸ ਹੁੰਦਾ ਹੈ । ਜਿਹੜਾ ਮਨੁੱਖ ਕਾਮ, ਕ੍ਰੋਧ, ਲੋਭ ਮੋਹ ਨੂੰ ਰੋਕਦਾ ਹੈ, ਉਹ ਤੇਰੇ ਸਰੂਪ ਨੂੰ ਜਾਣ ਲੈਂਦਾ ਹੈ । ਹੇ ਪ੍ਰਭੂ ! ਮਾਇਆ ਦੇ ਤਿੰਨੇ ਗੁਣ ਰਜੋ, ਤਮੋ, ਸਤੋ ਤੇਰੇ ਪੈਦਾ ਕੀਤੇ ਹਨ ਪ੍ਰੰਤੂ ਜਿਹੜਾ ਚੌਥੀ ਪਦਵੀ ਨੂੰ ਜਾਣਦਾ ਹੈ, ਉਹ ਹੀ ਤੇਰਾ ਮੇਲ ਪਾਂਦਾ ਹੈ । ਜਿਸ ਦੇ ਘਰ ਗਿਆਨ ਦਾ ਦੀਵਾ ਜਲਦਾ ਹੈ ਉਸਦਾ ਅੰਧੇਰਾ ਦੂਰ ਹੋ ਜਾਂਦਾ ਹੈ ਤੇ ਉਹ ਪੂਰਨ ਹੋ ਜਾਂਦਾ ਹੈ ॥੪॥੧॥

**ਹਰਿ ਕੇ ਨਾਮ ਕੇ ਬਿਆਪਾਰੀ ॥**

**ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ ॥੧॥ਰਹਾਉ॥**

ਅਸੀਂ ਤਾਂ ਹਰੀ ਦੇ ਨਾਮ ਦੇ ਵਾਪਾਰੀ ਹਾਂ । ਸਾਡੇ ਹੱਥ ਉਤੇ (ਹਿਰਦੇ ਵਿਚ) ਨਿਰਮੋਲਕ ਹੀਰਾ (ਵਾਹਿਗੁਰੂ ਰੂਪ) ਚੜਿਆ ਹੈ, ਜਿਸ ਕਰਕੇ ਸਾਡੇ ਕੋਲੋਂ ਸੰਸਾਰੀ ਕਿਰਿਆ (ਕੰਮ) ਛੁਟ ਗਈ ਹੈ । ਆਪ ਹੀ ਵਾਹਿਗੁਰੂ ਰਤਨ ਤੇ ਜਵਾਰਾਤ ਹੈ ਤੇ ਸਾਨੂੰ ਸਦਾਂ ਦਿਸ਼ਾਂ ਵਲ ਦੋੜਾਂਦਾ ਹੈ ਪਰ ਆਪ ਇਕ ਜਗ੍ਹਾ ਟਿਕਿਆ ਹੈ । ਹੇ ਸੰਤ ਜਨੋ ! ਅਸਾਂ ਮਨ ਪ੍ਰੇਮ ਤੇ ਗਿਆਨ ਦਾ ਵਪਾਰ ਕੀਤਾ ਹੈ ਸੋ ਸਾਡੀ ਖੇਪ ਨਿਭ ਗਈ ਹੈ ॥੪॥੨॥

**ਬੋਲਹੁ ਭਈਆ ਰਾਮ ਕੀ ਦੁਹਾਈ ॥**

**ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦੀ ਦੁਹਾਈ ਮਚਾਉ ਤੇ ਜਿਹੜਾ ਮਤ ਬੁੱਧੀ ਵਿਚ ਦੁਰਲੱਭ ਨਾਮ ਪ੍ਰਾਪਤ ਹੁੰਦਾ ਹੈ ਸਦਾ ਹੀ ਸੰਤਾਂ ਦੀ ਸੰਗਤ ਵਿਚ ਪੀਵੋ । ਉਸ ਮਾਲਕ ਨੇ ਸਹਜੇ ਹੀ ਸਾਡੀ ਪਿਆਸ ਬੁਝਾ ਦਿਤੀ ਹੈ । ਪ੍ਰਭੂ ਡਰ

ਵਿਚ ਜਿਸਨੂੰ ਚਾਨਣ ਹੋਵੇ ਉਹ ਪ੍ਰੇਮ ਤੇ ਅਨੰਦ ਪਾਂਦਾ ਹੈ । ਗੁਰਾਂ ਦੀ ਕਿਰਪਾ ਨਾਲ ਇਹ ਪਦ ਪਾਇਆ ਹੈ ॥੪॥੩॥

**ਚਲਤ ਕਤ ਟੇਢੇ ਟੇਢੇ ਟੇਢੇ॥**

**ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ ॥੧॥ਰਹਾਉ॥**

ਹੇ ਭਾਈ ! ਤੁਸੀਂ ਕੀ ਟੇਢੇ ਟੇਢੇ ਬਲਦੇ ਹੋ, (ਸਿਧਾ ਰਸਤਾ ਕਿਉਂ ਨਹੀਂ ਫੜਦੇ) । ਤੁਸੀਂ ਤਾਂ ਹਡੀਆਂ, ਚੰਮ, ਵਿਸ਼ਟਾ ਦੇ ਭਰੇ ਹੋਏ ਹੋ ਅਤੇ ਦੁਰਗੰਧ (ਬਦਬੂ) ਹੀ ਦੇ ਅਵੇੜੇ ਢਕੇ ਹੋਏ ਹੋ ? ਵਾਹਿਗੁਰੂ ਨੂੰ ਕਿਉਂ ਨਹੀਂ ਜਪਦੇ, ਤੁਹਾਡੇ ਕੋਲੋਂ ਕਾਲ ਦੂਰ ਨਹੀਂ ? ਹੇ ਪ੍ਰਾਣੀ ! ਤੇਰਾ ਕੀਤਾ ਕੁਛ ਨਹੀਂ ਹੁੰਦਾ । ਜੇ ਵਾਹਿਗੁਰੂ ਨੂੰ ਭਾਵੇ ਤਾਂ ਗੁਰੂ ਨੂੰ ਮਿਲ ਕੇ ਨਾਮ ਜਪਦਾ ਹੈ । ਨਾਮ ਨੂੰ ਭੁਲ ਕੇ ਤਾਂ ਕਈ ਸਿਆਣੇ ਵੀ ਡੁਬ ਗਏ ਹਨ ॥੪॥੪॥

**ਰਾਮੁ ਬਿਸਾਰਿਓ ਹੈ ਅਭਿਮਾਨ ॥ (ਪੰਨਾ ੧੧੨੪)**

**ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ ॥੧॥ਰਹਾਉ॥**

ਹੇ ਹੰਕਾਰੀ ਮਨੁੱਖ ! ਤੂੰ ਵਾਹਿਗੁਰੂ ਨੂੰ ਭੁਲਾ ਦਿਤਾ ਹੈ । ਤੂੰ ਸੋਨਾ, ਇਸਤ੍ਰੀ ਤੇ ਦੁਨੀਆਵੀ ਸੁੰਦ੍ਰਤਾ ਦੇਖ ਦੇਖ ਕੇ ਇਨ੍ਹਾਂ ਨੂੰ ਸਚ ਮੰਨਦਾ ਹੈ । ਹੇ ਮੂਰਖ ! ਤੂੰ ਲਾਲਚ, ਝੂਠ, ਵਿਕਾਰਾਂ ਵਿਚ ਹੀ ਉਮਰ ਗੁਜ਼ਾਰ ਦਿਤੀ ਹੈ, ਜਦ ਕਿ ਕਾਲ ਤਾਂ ਸਿਰ ਤੇ ਖੜਾ ਹੈ ॥੨॥੫॥

**ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥**

**ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥੧॥ਰਹਾਉ॥**

ਇਹ ਮਨੁੱਖ ਚਾਰ ਦਿਨ ਆਪਣੀ ਆਪਣੀ ਨੌਬਤ ਵਜਾ ਕੇ ਚਲਾ ਜਾਂਦਾ ਹੈ । ਐਨੀ ਕੁ ਖਟੀ ਗੰਢ ਵਿਚ ਹੈ, ਐਨੀ ਕੁ ਮੱਟੀ ਵਿਚ ਦਬੀ ਪਈ ਹੈ ਪ੍ਰੰਤੂ ਨਾਲ ਕੁਝ ਵੀ ਜੀਵ ਨਹੀਂ ਲੈ ਜਾਂਦਾ । ਭਾਵੇਂ ਸਾਰੇ ਰੋਂਦੇ ਹਨ ਤੇ ਸਾਰੇ ਕੁਟੰਬ ਦੇ ਲੋਕ ਮਿਲ ਕੇ ਜਾਂਦੇ ਹਨ ਪਰ ਅਗੇ ਜੀਵ ਅਕੱਲਾ ਜਾਂਦਾ ਹੈ । ਉਹ ਪੁਤ੍ਰ, ਧਨ, ਸ਼ਹਿਰ ਆਦਿ ਫਿਰ ਨਹੀਂ ਆ ਕੇ ਦੇਖਦਾ । ਹੇ ਮਨੁੱਖ ! ਤੂੰ ਵਾਹਿਗੁਰੂ ਨੂੰ ਕਿਉਂ ਨਹੀਂ ਯਾਦ ਕਰਦਾ, ਤੇਰਾ ਜਨਮ ਅਜਾਂਈ ਜਾ ਰਿਹਾ ਹੈ ? ॥੨॥੬॥

**ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੨੪)**

**ਰੇ ਚਿਤ ਚੇਤਿ ਚੇਤ ਅਚੇਤ ॥**

**ਕਾਹੇ ਨ ਬਾਲਮੀਕਹਿ ਦੇਖ ॥**

**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥ਰਹਾਉ॥**

ਹੇ ਅਚੇਤ ਚਿਤ ! ਮੈਂ ਤੈਨੂੰ ਚੇਤਾ ਕਰਾਉਂਦਾ ਹਾਂ ਕਿ ਤੂੰ ਵਾਹਿਗੁਰੂ ਨੂੰ ਯਾਦ ਕਰਿਆ ਕਰ । ਬਾਲਮੀਕ ਨੂੰ ਕਿਉਂ ਨਹੀਂ ਦੇਖਦਾ ? ਉਹ ਕਿਸ ਜਾਤ ਤੋਂ ਕਿਸ ਪਦਵੀ ਨੂੰ ਪਹੁੰਚ ਗਿਆ ਸੀ, ਸੋ ਵਾਹਿਗੁਰੂ ਦੀ ਭਗਤੀ ਹੀ ਵਿਸ਼ੇਸ਼ ਹੈ । ਅਜ਼ਾਮਲ ਪਾਪੀ, ਗਨਕਾ ਵੇਸਵਾ, ਆਦਿ ਸਭ ਵਾਹਿਗੁਰੂ ਦੇ ਪਾਸ ਗਏ । ਜੇ ਇਹ ਸਾਰੇ ਦੁਰਮਤ ਵਾਲੇ ਤਰ ਗਏ ਤਾਂ ਤੂੰ ਕਿਉਂ ਨਹੀਂ ਤਰ ਸਕਦਾ ? ॥੨॥੩॥੧॥

**ਰਾਗੁ ਭੈਰਉ ਮਹਲਾ ੧ ਘਰੁ ੧ ਚਉਪਦੇ ॥ (ਪੰਨਾ ੧੧੨੫)**

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਕਿਆ ਕਹੀਐ ਕਿਛੁ ਕਹੀ ਨ ਜਾਇ ॥**

**ਜੋ ਕਿਛੁ ਅਹੈ ਸਭ ਤੇਰੀ ਰਜਾਇ ॥੧॥ਰਹਾਉ॥**

ਹੇ ਮਾਲਕ ! ਇਹ ਜੀਵ ਆਪ ਦੀ ਉਸਤਤਿ ਨੂੰ ਕੀ ਕਹਿਣ ? ਕਿਸੇ ਪਾਸੋਂ ਆਖੀ ਨਹੀਂ ਜਾਂਦੀ । ਜੋ ਕੁਝ ਨਜ਼ਰ ਆਉਂਦਾ ਹੈ ਉਹ ਸਭ ਕੁਝ ਤੇਰੀ ਹੀ ਆਗਿਆ ਵਿਚ ਹੈ । ਹੇ ਮਾਲਕ ! ਮੈਂ ਤਾਂ ਤੇਰੀ ਬਾਣੀ ਨੂੰ ਹੀ ਜਪਦਾ ਸੁਣਦਾ ਹਾਂ, ਮੇਰੀ ਹਰ ਗਲ ਨੂੰ ਤੂੰ ਜਾਣਦਾ ਹੈਂ । ਤੂੰ ਆਪ ਹੀ ਦੁਨੀਆਂ ਨੂੰ ਪੈਦਾ ਕਰਕੇ, ਫਿਰ ਨਾਸ ਕਰਕੇ, ਤਮਾਸ਼ੇ ਨੂੰ ਦੇਖਦਾ ਹੈਂ ॥੪॥੧॥

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੨੫)**

**ਰਾਗੁ ਭੈਰਉ ਮਹਲਾ ੧ ਘਰੁ ੨ ॥**

**ਭਵਜਲੁ ਬਿਨੁ ਸਬਦੈ ਕਿਉ ਤਰੀਐ ॥**

**ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ ॥੧॥ਰਹਾਉ॥**

ਗੁਰੂ ਦੇ (ਸ਼ਬਦ ਬਿਨਾਂ) ਉਪਦੇਸ਼ ਬਿਨਾਂ ਇਹ ਸੰਸਾਰ ਸਮੁੰਦ੍ਰ ਕਿਸ ਤਰ੍ਹਾਂ ਤਰਿਆ ਜਾ ਸਕਦਾ ਹੈ ? ਅਸਲ ਵਿਚ ਪ੍ਰਭੂ ਦੇ ਨਾਮ ਤੋਂ ਬਿਨਾਂ ਇਸ ਜੀਵ ਨੂੰ ਵਡਾ ਰੋਗ ਵਿਆਪਿਆ ਹੋਇਆ ਹੈ, ਇਸ ਲਈ ਇਹ ਦ੍ਵੈਤ-ਭਾਵਨਾ ਕਰਕੇ ਡੁਬ ਡੁਬ ਕੇ ਮਰਦਾ ਹੈ । ਗੁਰੂ ਦੀ ਸੇਵਾ ਕਰਕੇ ਤਿੰਨਾਂ ਲੋਕਾਂ ਦੀ ਖ਼ਬਰ ਹੋ ਜਾਂਦੀ ਹੈ । (ਗਿਆਨ ਹੋ ਜਾਂਦਾ ਹੈ) । ਮਨ ਦੇ ਸਮਝਾਵਣ ਦੀ ਲੋੜ ਹੈ ਕਿਉਂਕਿ ਇਹ ਮਨ ਹੀ ਉਸ ਮਾਲਕ ਦੇ ਗੁਣ ਗਾ ਕੇ ਤੇ ਗੁਰਾਂ ਦੇ ਉਪਦੇਸ਼ ਨੂੰ ਸੁਣ ਕੇ ਸੰਸਾਰ ਤੋਂ ਤਰ ਜਾਂਦਾ ਹੈ ॥੪॥੧॥੨॥

**ਭੈਰਉ ਮਹਲਾ ੧ ॥ (ਪੰਨਾ ੧੧੨੫)**

**ਪ੍ਰਾਣੀ ਹਰਿ ਜਪਿ ਜਨਮੁ ਗਇਓ ॥**

**ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ ॥੧॥ਰਹਾਉ॥**

ਹੇ ਪ੍ਰਾਣੀ ! (ਹੇ ਜੀਵ !) ਤੂੰ ਵਾਹਿਗੁਰੂ ਦਾ ਜਾਪ ਕਰ, ਕਿਉਂਕਿ ਨਾਮ ਬਿਨਾਂ ਤੇਰਾ ਮਨੁਖਾ ਜਨਮ ਅਜਾਂਈ ਜਾ ਰਿਹਾ ਹੈ । ਇਸ ਜੀਵ ਦਾ ਗੁਰਾਂ ਦੇ ਉਪਦੇਸ਼ ਤੋਂ ਬਿਨਾਂ ਜਮਾਂ ਦੇ ਦੁਖਾਂ ਤੋਂ ਕਦੀ ਵੀ ਛੁਟਕਾਰਾ ਨਹੀਂ ਹੁੰਦਾ ਤੇ ਇਹ ਜਨਮ ਸਾਰਾ ਹੀ ਬਿਅਰਥ ਚਲਾ ਜਾਵੇਗਾ । ਕਾਮ, ਕ੍ਰੋਧ, ਹੰਕਾਰ ਕਰਕੇ ਬਹੁਤ ਦੁਖ ਹੁੰਦਾ ਹੈ ਪਰ ਗੁਰਾਂ ਦੀ ਸਿਖਿਆ ਲੈ ਕੇ ਅਸੀਂ ਤਰ ਸਕਦੇ ਹਾਂ । ਇਹ ਜਨਮ ਬੜਾ ਅਮੋਲਕ ਹੈ ਪਰ ਗੁਰੂ ਦੇ ਗਿਆਨ ਬਿਨਾਂ ਇਹ ਅੰਧੇਰੇ ਵਿਚ ਹੀ ਰਹਿੰਦਾ ਹੈ । ਜਿਸ ਮਨੁੱਖ ਦੀ ਪ੍ਰੀਤੀ ਉਸਦੇ ਨਾਮ ਵਿਚ ਲਗੀ ਹੈ ਉਹ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ॥੪॥੨॥੩॥

**ਭੈਰਉ ਮਹਲਾ ੧ ॥ (ਪੰਨਾ ੧੧੨੬)**

**ਅੰਧੁਲੇ ਕਿਆ ਪਾਇਆ ਜਗਿ ਆਇ ॥**

**ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ॥੧॥ਰਹਾਉ॥**

ਹੇ ਅੰਨ੍ਹੇ ਮਨੁੱਖ ! ਸੰਸਾਰ ਵਿਚ ਆ ਕੇ ਤੂੰ ਕੀ ਲਾਭ ਖਟਿਆ ਹੈ । ਤੂੰ ਨਾ ਤੇ ਪ੍ਰਭੂ ਦਾ ਨਾਮ ਹਿਰਦੇ ਵਿਚ ਪ੍ਰੇਮ ਕਰਕੇ ਜਪਿਆ ਹੈ ਤੇ ਨਾ ਹੀ ਗੁਰਾਂ ਦੀ ਸੇਵਾ ਕੀਤੀ ਹੈ । ਸੋ ਮਨਮੁਖ ਅਮੋਲਕ ਸਵਾਸਾਂ ਨੂੰ ਗੁਰਾਂ ਦੇ ਸ਼ਬਦ ਦਾ ਭੇਦ ਜਾਣੇ ਬਿਨਾਂ ਦੁਖ ਭੋਗਦੇ ਹਨ । ਜੋ ਗੁਰੂ ਦੀ ਕਿਰਪਾ ਨਾਲ ਸ਼ਬਦ ਨੂੰ ਵਿਚਾਰਦੇ ਹਨ, ਉਹ ਪ੍ਰਭੂ ਦਾ ਮੇਲ ਪਾ ਕੇ ਉਚਾ ਮਰਤਬਾ ਪਾਂਦੇ ਹਨ ॥੪॥੩॥੪॥

**ਭੈਰਉ ਮਹਲਾ ੧ ॥ (ਪੰਨਾ ੧੧੨੬)**

**ਮਨ ਰੇ ਕਿਉ ਛੂਟਸਿ ਦੁਖੁ ਭਾਰੀ ॥**

**ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ ॥੧॥ਰਹਾਉ॥**

ਹੇ ਮਨ ! ਸੰਸਾਰ ਦੇ ਬਹੁਤ ਭਾਰੇ ਦੁਖਾਂ ਤੋਂ ਤੂੰ ਕਿਸ ਤਰ੍ਹਾਂ ਛੁਟੇਂਗਾ ? ਤੂੰ ਸੰਸਾਰ ਵਿਚ ਕੀ ਲੈ ਕੇ ਆਇਆ ਸੈਂ ਤੇ ਹੁਣ ਕੀ ਲੈ ਕੇ ਜਾਵੇਂਗਾ ? ਇਸ ਲਈ ਸਾਰੇ ਗੁਣਾਂ ਦੇ ਦੇਣ ਵਾਲੇ ਰਾਮ ਨੂੰ ਜਪਿਆ ਕਰ । ਮਨਮੁਖ ਤਾਂ ਉਲਟੇ ਕੌਲ ਦੀ ਤਰ੍ਹਾਂ ਹੈ ਸੋ ਉਹ ਗੁਰ ਉਪਦੇਸ਼ ਬਿਨਾ ਕਿਵੇਂ ਖਿੜ ਸਕਦਾ ਹੈ ਤੇ ਨਾਮ ਬਿਨਾਂ ਕਿਵੇਂ ਗਿਆਨ ਦਾ ਪ੍ਰਕਾਸ਼ ਪਾ ਸਕਦਾ ਹੈ ? ਇਹ ਮਾਇਆ ਦੇ ਵਿਚ ਮਸਤ ਅੰਨ੍ਹਾ ਜੀਵ ਧੰਦਿਆਂ ਵਿਚ ਫਸਿਆ ਰਹਿੰਦਾ ਹੈ । ਜਿਨ੍ਹਾਂ ਨੇ ਗੁਰ ਉਪਦੇਸ਼ ਰਾਹੀਂ ਨਾਮ ਰਸ ਨੂੰ ਪੀਤਾ ਹੈ, ਉਹ ਸਚੇ ਸਰੂਪ ਵਿਚ ਪਤੀਜ ਗਏ ਹਨ ॥੪॥੪॥੫॥

**ਭੈਰਉ ਮਹਲਾ ੧ ॥ (ਪੰਨਾ ੧੧੨੭)**

**ਸੋ ਜਨੁ ਐਸਾ ਮੈ ਮਨਿ ਭਾਵੈ ॥**

**ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ ॥੧॥ਰਹਾਉ॥**

ਗੁਰਮੁਖ ਇਕ ਸ਼ਬਦ ਨੂੰ ਹੀ ਪਛਾਣਦਾ ਹੈ ਤੇ ਸਦਾ ਨਾਮ ਜਪਦਾ ਹੈ । ਇਸ ਤਰ੍ਹਾਂ ਦਾ ਪਿਆਰਾ ਪ੍ਰਭੂ ਦਾ ਦਾਸ ਮੇਰੇ ਮਨ ਨੂੰ ਚੰਗਾ ਲਗਦਾ ਹੈ । ਜੋ ਹੰਕਾਰ ਨੂੰ ਦੂਰ ਕਰਕੇ ਪ੍ਰਮੇਸ਼ਰ ਵਿਚ ਪ੍ਰੇਮ ਕਰਦਾ ਹੈ ਅਤੇ ਗੁਰਾਂ ਦੀ ਸੇਵਾ ਵਿਚ ਜੁੜਦਾ ਹੈ । ਜੋ ਸਚ ਸਰੂਪ ਪ੍ਰਮੇਸ਼ਰ ਵਿਚ ਰੰਗੇ ਹੋਏ ਹਨ ਉਹ ਅੰਮ੍ਰਿਤ ਰੂਪੀ ਨਿਰਮਲ ਨਾਮ ਦਾ ਉਚਾਰਨ ਕਰਦੇ ਹਨ । ਗੁਰਾਂ ਦੇ ਸੇਵਾ ਕਰਨ ਨਾਲ ਦੁਖ ਦੂਰ ਹੋ ਜਾਂਦੇ ਹਨ ਤੇ ਨਾਮ ਹੀ ਸਾਰਿਆਂ ਦਾ ਮਿਤ੍ਰ ਪਿਆਰਾ ਬਣ ਜਾਂਦਾ ਹੈ ॥੪॥੫॥੬॥

**ਭੈਰਉ ਮਹਲਾ ੧ ॥ (ਪੰਨਾ ੧੧੨੭)**

**ਮਨ ਰੇ ਰਾਮ ਭਗਤਿ ਚਿਤੁ ਲਾਈਐ ॥**

**ਗੁਰਮੁਖਿ ਰਾਮ ਨਾਮੁ ਜਪਿ ਹਿਰਦੈ ਸਹਜ ਸੇਤੀ ਘਰਿ ਜਾਈਐ ॥੧॥ਰਹਾਉ॥**

ਹੇ ਮਨ ! ਰਾਮ ਦੀ ਭਗਤੀ ਵਿਚ ਆਪਣਾ ਚਿਤ ਜੋੜਨਾ ਚਾਹੀਦਾ ਹੈ । ਗੁਰਾਂ ਦੁਆਰੇ ਹਿਰਦੇ ਵਿਚ ਨਾਮ ਨੂੰ ਜਪੀਏ ਤਾਂ ਸ਼ਾਂਤੀ ਨਾਲ (ਸਹਜ ਅਵਸਥਾ ਵਿਚ) ਆਪਣੇ ਸਰੂਪ ਨੂੰ ਪ੍ਰਾਪਤ ਕਰ ਲਈਦਾ ਹੈ । (Self-realisation) ਨਾਮ ਤੋਂ ਬਿਨਾਂ ਕਦੀ ਕੋਈ ਭਰਮ, ਭੇਦ ਅਤੇ ਮੌਤ ਦਾ ਡਰ ਨਹੀਂ ਛੁਟਦਾ । ਇਸ ਲਈ ਨਾਮ

ਤੋਂ ਬਿਨਾਂ ਕੋਈ ਮੁਕਤ ਨਹੀਂ ਹੁੰਦਾ। ਜਿਨ੍ਹਾਂ ਦਾ ਮਨ ਗੁਰੂ ਦੇ ਉਪਦੇਸ਼ ਨੂੰ ਮੰਨ ਕੇ ਮਰ ਗਿਆ ਹੈ। ਉਹਨਾਂ ਭਗਤਾਂ ਨੇ ਅੰਦਰ ਬਾਹਰ ਇਕ ਮਾਲਕ ਨੂੰ ਹੀ ਜਾਣਿਆ ਹੈ ॥੪॥੬॥੭॥

**ਭੈਰਉ ਮਹਲਾ ੧ ॥ (ਪੰਨਾ ੧੧੨੮)**

**ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥**

**ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥੧॥ਰਹਾਉ॥**

ਹੇ ਭਾਈ! ਵਾਹਿਗੁਰੂ ਦੇ ਨਾਮ ਤੋਂ ਬਿਨਾਂ ਜੀਵ ਜਗਤ ਵਿਚ ਵਿਅਰਥ ਹੀ ਜਨਮ ਲੈਂਦਾ ਹੈ। ਨਾਮ ਤੋਂ ਬਿਨਾਂ ਜੀਵ ਦਾ ਖਾਣਾ ਤੇ ਬੋਲੀ ਬੋਲਣਾ ਦੋਵੇਂ ਵਿਹੁ ਰੂਪ ਹਨ। ਇਸ ਲਈ ਇਹ ਜੀਵਨ ਨਿਸਫਲ ਹੈ ਅਤੇ ਇਸਦੇ ਫਲ ਰੂਪ ਜੂਨਾਂ ਵਿਚ ਭਟਕਣਾ ਤੇ ਭੌਣਾਂ ਪੈਂਦਾ ਹੈ। ਰਾਮ ਨਾਮ ਬਿਨਾਂ ਸਾਰੇ ਕਰਮ ਕਾਂਡ ਫ਼ਜ਼ੂਲ ਹਨ। ਕਰਮਾਂ ਦੇ ਵਸ ਕਈ ਤਰ੍ਹਾਂ ਦੇ ਭੇਖ ਕਰਦਾ ਹੈ। ਗੁਰਾਂ ਦੀ ਕਿਰਪਾ ਨਾਲ ਵਿਕਾਰਾਂ ਨੂੰ ਹਟਾ ਕੇ ਅਸਾਂ ਨਾਮ ਰਸ ਪੀਤਾ ਹੈ ਤੇ ਗੁਰਾਂ ਨੇ ਮੈਨੂੰ ਬਚਾ ਲਿਆ ਹੈ ॥੫॥੭॥੮॥

**ਰਾਗੁ ਭੈਰਉ ਮਹਲਾ ੩ ਚਉਪਦੇ ਘਰੁ ੧ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੧੧੨੮)**

**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥**

**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ਰਹਾਉ॥**

ਹੇ ਮੂਰਖ ਗਵਾਰ! ਜਾਤ ਦਾ ਹੰਕਾਰ ਨਾ ਕਰ। ਇਸ ਹੰਕਾਰ ਤੋਂ ਹੀ ਬਹੁਤ ਵਿਕਾਰ ਪੈਦਾ ਹੁੰਦੇ ਹਨ। ਸਾਰਾ ਸੰਸਾਰ ਇਕੋ ਮਿਟੀ ਦਾ ਬਣਿਆ ਹੈ ਭਾਵੇਂ ਘੁਮਿਆਰ (ਪ੍ਰਭੂ) ਨੇ ਕਈ ਤਰ੍ਹਾਂ ਦੇ ਭਾਂਡੇ (ਸਰੀਰ) ਬਣਾ ਦਿਤੇ ਹਨ। ਪੰਜਾਂ ਤਤਾਂ ਨਾਲ ਹੀ ਦੇਹੀ ਦਾ ਆਕਾਰ ਕੀਤਾ ਹੈ। ਪ੍ਰੰਤੂ ਗੁਰੂ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ ॥੫॥੧॥

**ਭੈਰਉ ਮਹਲਾ ੩ ॥ (ਪੰਨਾ ੧੧੨੮)**

**ਮਾਇਆ ਮਦਿ ਮਾਤਾ ਰਹਿਆ ਸੋਇ ॥**

**ਜਾਗਤੁ ਰਹੈ ਨ ਮੂਸੈ ਕੋਇ ॥੧॥ਰਹਾਉ॥**

ਮਾਇਆ ਦੇ ਹੰਕਾਰ ਵਿਚ ਜੀਵ ਮਸਤ ਹੋਇਆ ਅਵਿਦਿਆ ਦੀ ਨੀਂਦ ਵਿਚ ਸੁਤਾ ਹੋਇਆ ਹੈ। ਜਿਹੜਾ ਜਾਗਦਾ ਰਹਿੰਦਾ ਹੈ ਉਸਨੂੰ ਕੋਈ ਨਹੀਂ ਲੁਟਦਾ ਜਾਂ ਵਿਕਾਰ ਦੁਖ ਨਹੀਂ ਦਿੰਦੇ। ਜਿਸ ਨੂੰ ਗੁਰੂ ਦਾ ਮੇਲ ਪ੍ਰਾਪਤ ਹੁੰਦਾ ਹੈ ਉਹ ਪੰਜਾਂ ਦੂਤਾਂ ਨੂੰ ਕਾਬੂ ਕਰ ਲੈਂਦਾ ਹੈ। ਅਸਲ ਵਿਚ ਉਹ ਜਾਗਦਾ ਹੈ ਜੋ ਇਕ ਮਾਲਕ ਨੂੰ ਜਾਣ ਲੈਂਦਾ ਹੈ ਅਤੇ ਮਾਇਆ ਨੂੰ ਤਿਆਗ ਕੇ ਵਾਹਿਗੁਰੂ ਨੂੰ ਪਛਾਣ ਲੈਂਦਾ ਹੈ। ਜਿਸ ਮਨੁਖ ਦੀਆਂ ਅਖਾਂ ਵਿਚ ਗਿਆਨ ਦਾ ਸੁਰਮਾ ਹੁੰਦਾ ਹੈ, ਉਹ ਹੀ ਜਾਗਦਾ ਹੈ ॥੬॥੨॥

**ਭੈਰਉ ਮਹਲਾ ੩ ॥ (ਪੰਨਾ ੧੧੨੮)**

**ਰੇ ਜਨ ਕੈ ਸਿਉ ਕਰਹੁ ਪੁਕਾਰਾ ॥**

**ਹੁਕਮੇ ਹੋਆ ਹੁਕਮੇ ਵਰਤਾਰਾ ॥੧॥ਰਹਾਉ॥**

ਹੇ ਭਲੇ ਲੋਕੋ! ਕਿਸ ਅਗੇ ਆਪਣੀ ਪੁਕਾਰ ਕਰੋਗੇ? ਕਿਉਂ ਕਿ ਜੀਵ ਵਾਹਿਗੁਰੂ ਦੇ ਹੁਕਮ ਵਿਚ ਪੈਦਾ

ਹੁੰਦਾ ਹੈ, ਹੁਕਮ ਵਿਚ ਵਰਤਦਾ ਹੈ ਤੇ ਫਿਰ ਹੁਕਮ ਵਿਚ ਹੀ ਕੰਮ ਕਰਦਾ ਫਿਰਦਾ ਹੈ । ਜਿਸ ਉਤੇ ਮਾਲਕ ਕਿਰਪਾ ਕਰਦਾ ਹੈ ਉਸਨੂੰ ਇਕ ਖੇਲ ਦਿਖਾਇਆ ਹੈ ਤੇ ਪਰਮ ਪਦਵੀ ਗੁਰਾਂ ਦੀ ਕਿਰਪਾ ਨਾਲ ਪਾਂਦਾ ਹੈ । ਅਸਲ ਵਿਚ ਉਸ ਪ੍ਰਮੇਸ਼ਰ ਨੂੰ ਸਰਬ ਕਲਾ ਸਮਰਥ ਸਮਝੋ ਜੋ ਸਾਰਿਆਂ ਨੂੰ ਮਾਰ ਜੀਵਾਣ ਵਾਲਾ ਹੈ ॥੪॥੩॥

**ਭੈਰਉ ਮਹਲਾ ੩ ॥ (ਪੰਨਾ ੧੧੨੮)**

**ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥**

**ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ਰਹਾਉ॥**

ਹੇ ਭਾਈ ! ਜਦੋਂ ਪ੍ਰਭੂ ਨੂੰ ਭਾਉਂਦਾ ਹੈ ਤਾਂ ਆਪਣੇ ਨਾਲ ਮੇਲ ਲੈਂਦਾ ਹੈ । ਅਸਾਂ ਤਾਂ ਆਪਣਾ ਤਨ ਮਨ ਸਭ ਆਪਣੇ ਸਚੇ ਮਾਲਕ ਦੇ ਅਰਪਣ ਕਰ ਦਿਤਾ ਹੈ । ਉਹ ਇਕੋ ਵਾਹਿਗੁਰੂ ਹੀ ਸਭ ਪਾਸੇ ਵਰਤ ਰਿਹਾ ਹੈ ਪਰ ਗੁਰਾਂ ਦੀ ਕਿਰਪਾ ਨਾਲ ਮਨ ਦੇ ਪ੍ਰੇਮ ਵਿਚ ਖਿੱਚ ਪੈਂਦੀ ਹੈ ਤੇ ਜਿਸ ਨੂੰ ਆਪ ਪ੍ਰਮੇਸ਼ਰ ਮਿਲਾਉਂਦਾ ਹੈ ਉਹ ਹੀ ਉਸ ਮਾਲਕ ਨੂੰ ਮਿਲਦਾ ਹੈ ॥੪॥੪॥

**ਭੈਰਉ ਮਹਲਾ ੩ ॥ (ਪੰਨਾ ੧੧੨੮)**

**ਇਸੁ ਮਨ ਕਉ ਕੋਈ ਖੋਜਹੁ ਭਾਈ ॥**

**ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥੧॥ਰਹਾਉ॥**

ਹੇ ਭਾਈ ! ਇਸ ਮਨ ਦੀ ਖੋਜ ਕਰਕੇ ਕੋਈ ਲਭੋ । ਕਿਉਂਕਿ ਮਨ ਨੂੰ ਸਮਝਦਿਆਂ ਹੀ ਨਾਮ ਰੂਪ ਨੌ ਨਿਧੀਆਂ ਦਾ ਖ਼ਜ਼ਾਨਾ ਪਾਈਦਾ ਹੈ । ਕਰਤੇ ਨੇ ਮੋਹ ਦਾ ਮੁਢ ਬਣਾ ਕੇ ਇਹ ਜਗਤ ਪੈਦਾ ਕੀਤਾ ਹੈ, ਫਿਰ ਮਮਤਾ ਲਾ ਕੇ ਆਪਣੇ ਵਲੋਂ ਮਨੁੱਖ ਨੂੰ ਭੁਲਾਇਆ ਹੈ । ਜਿਸ ਨੇ ਮਨ ਦੇ ਸਰੂਪ ਦਾ ਵਿਚਾਰ ਕੀਤਾ ਹੈ ਉਹ ਹੁਕਮ ਨੂੰ ਸਮਝ ਕੇ ਪ੍ਰਮੇਸ਼ਰ ਵਿਚ ਸਮਾ ਜਾਂਦਾ ਹੈ । ਮਨ ਦਾ ਸਰੂਪ ਤਾਂ ਵਿਰਾਮ ਵਿਚ ਉਦਾਸ ਰਹਿਣਾ ਹੈ । ਜੋ ਇਹ ਭੇਦ ਜਾਣ ਲਵੇ, ਸਮਝੋ ਉਹ ਪ੍ਰਮਾਤਮਾ ਦਾ ਹੀ ਰੂਪ ਹੈ ॥੬॥੫॥

**ਭੈਰਉ ਮਹਲਾ ੩ ॥ (ਪੰਨਾ ੧੧੨੯)**

**ਗੁਰ ਪਰਸਾਦੀ ਹਰਿ ਨਾਮੁ ਸਮਾਲਿ ॥**

**ਸਦ ਹੀ ਨਿਬਹੈ ਤੇਰੈ ਨਾਲਿ ॥੧॥ਰਹਾਉ॥**

ਹੇ ਭਾਈ ! ਗੁਰਾਂ ਦੀ ਕਿਰਪਾ ਨਾਲ ਹਰੀ ਨਾਮ ਨੂੰ ਸੰਭਾਲ ਤੇ ਯਾਦ ਕਰ । ਇਹ ਨਾਮ ਹੀ ਸਦਾ ਤੇਰਾ ਸਾਥ ਦੇਵੇਗਾ । ਹੇ ਮੂਰਖ ਇਨਸਾਨ ! ਨਾਮ ਨੂੰ ਤੂੰ ਯਾਦ ਕਿਉਂ ਨਹੀਂ ਕਰਦਾ ? ਨਾਮ ਤੋਂ ਬਿਨਾਂ ਤੂੰ ਸੰਸਾਰ ਤੋਂ ਕਿਸ ਤਰ੍ਹਾਂ ਤਰ ਸਕਦਾ ਹੈਂ ? ਜਿਸ ਉਤੇ ਹਰੀ ਕਿਰਪਾ ਕਰਦਾ ਹੈ ਤਾਂ ਉਸਨੂੰ ਗੁਰੂ ਨਾਲ ਮਿਲਾਉਂਦਾ ਹੈ । ਫਿਰ ਗੁਰੂ ਦਾ ਉਪਦੇਸ਼ ਹਿਰਦੇ ਵਿਚ ਨਾਮ ਵਸਾਂਦਾ ਹੈ ॥੪॥੬॥

**ਭੈਰਉ ਮਹਲਾ ੩ ॥ (ਪੰਨਾ ੧੧੨੯)**

**ਹਰਿ ਜੀਉ ਆਪਣੀ ਕ੍ਰਿਪਾ ਕਰੇਇ ॥**

**ਗੁਰਮੁਖਿ ਨਾਮੁ ਵਡਿਆਈ ਦੇਇ ॥੧॥ਰਹਾਉ॥**

ਜਦੋਂ ਹਰੀ ਪ੍ਰਭੂ ਆਪਣੀ ਕਿਰਪਾ ਕਰਦਾ ਹੈ, ਤਦੋਂ ਗੁਰਮੁਖਾਂ ਨੂੰ ਆਪਣੇ ਨਾਮ ਦੀ ਦਾਤ ਬਖ਼ਸ਼ ਕੇ

ਵਡਿਆਈ ਦਿੰਦਾ ਹੈ। ਜਿਸ ਨੇ ਰਾਮ ਨਾਮ ਵਿਚ ਪ੍ਰੀਤ ਲਾਈ ਹੈ ਉਹ ਆਪ ਵੀ ਤਰ ਗਿਆ ਹੈ ਤੇ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ। ਨਾਮ ਤੋਂ ਬਿਨਾਂ ਮਨਮੁਖ ਦੁਖ ਪਾਂਦੇ ਹਨ, ਪਰ ਨਾਮ ਉਸਨੂੰ ਹੀ ਮਿਲਦਾ ਹੈ ਜਿਸ ਨੂੰ ਪ੍ਰਭੂ ਆਪ ਬਖ਼ਸ਼ਸ਼ ਕਰਦਾ ਹੈ ॥੪॥੭॥

**ਭੈਰਉ ਮਹਲਾ ੩ ॥ (ਪੰਨਾ ੧੧੨੯)**

**ਹਰਿ ਜੀਉ ਆਪਣੀ ਕਿਰਪਾ ਧਾਰੁ ॥**

**ਗੁਰਮੁਖਿ ਨਾਮੇ ਲਗੈ ਪਿਆਰੁ ॥੧॥ਰਹਾਉ॥**

ਜਦੋਂ ਪ੍ਰਮਾਤਮਾ ਆਪਣੀ ਕਿਰਪਾ ਦੀ ਨਜ਼ਰ ਧਾਰਨ ਕਰਦਾ ਹੈ ਤਾਂ ਗੁਰਾਂ ਦੀ ਸਿਖਿਆ ਧਾਰਨ ਕਰਕੇ ਮਨੁੱਖ ਨੂੰ ਹਰੀ ਨਾਮ ਵਿਚ ਪਿਆਰ ਲਗਦਾ ਹੈ। ਪੂਰੇ ਗੁਰੂ ਨੂੰ ਮਿਲ ਕੇ ਹੀ ਭਗਤੀ ਪ੍ਰਗਟ ਹੁੰਦੀ ਹੈ। ਫਿਰ ਜਿਸ ਦੇ ਮਨ ਵਿਚ ਗੁਰਾਂ ਦੁਆਰੇ ਪ੍ਰਭੂ ਦਾ ਨਾਮ ਆ ਵਸਦਾ ਹੈ ਉਹ ਨਿਜ ਥਾਂ ਵਿਚ ਟਿਕ ਜਾਂਦਾ ਹੈ। ਇਸ ਲਈ ਤੁਸੀਂ ਨਾਮ ਨੂੰ ਹਿਰਦੇ ਵਿਚ ਧਾਰਨ ਕਰੋ ॥੪॥੮॥

**ਭੈਰਉ ਮਹਲਾ ੩ ॥ (ਪੰਨਾ ੧੧੨੯)**

**ਰਾਮ ਨਾਮ ਦੁਲਭੁ ਹੈ ਭਾਈ ॥**

**ਗੁਰ ਪਰਸਾਦਿ ਵਸੈ ਮਨਿ ਆਈ ॥੧॥ਰਹਾਉ॥**

ਹੇ ਭਾਈ ! ਸੰਸਾਰ ਵਿਚ ਰਾਮ ਨਾਮ ਹੀ ਬੜਾ ਦੁਰਲਭ ਹੈ। ਇਹ ਨਾਮ ਗੁਰਾਂ ਦੀ ਕਿਰਪਾ ਨਾਲ ਮਨ ਵਿਚ ਆ ਵਸਦਾ ਹੈ। ਜਿਸ ਉਤੇ ਗੁਰਾਂ ਦੀ ਕਿਰਪਾ ਹੁੰਦੀ ਹੈ ਉਸ ਨੂੰ ਰਾਮ ਨਾਮ ਪ੍ਰਾਪਤ ਹੁੰਦਾ ਹੈ। ਜਿਹੜਾ ਪ੍ਰਭੂ ਦਾ ਹੁਕਮ ਮੰਨਦਾ ਹੈ ਉਹ ਹੀ ਪਰਵਾਨ ਹੁੰਦਾ ਹੈ। ਸੋ ਗੁਰਾਂ ਦੁਆਰੇ ਰਾਮ ਨਾਮ ਨਾਲ ਪਿਆਰ ਕਰੋ ॥੪॥੯॥

**ਭੈਰਉ ਮਹਲਾ ੩ ॥ (ਪੰਨਾ ੧੧੨੯)**

**ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥**

**ਗੁਰਮੁਖਿ ਸਾਚਾ ਲਗੈ ਪਿਆਰੁ ॥੧॥ਰਹਾਉ॥**

ਇਸ ਕਲਜੁਗ ਦੇ ਸਮੇਂ ਰਾਮ ਨਾਮ ਜਪਣਾ ਹੀ ਉਤਮ ਹੈ। ਪਰ ਗੁਰਾਂ ਦੀ ਸਿਖਿਆ ਧਾਰਨ ਕਰਨ ਨਾਲ ਹੀ ਸਚਾ ਪਿਆਰ ਲਗਦਾ ਹੈ। ਜਿਨ੍ਹਾਂ ਨੇ ਤਨ ਮਨ ਖੋਜ ਕੇ ਹਿਰਦੇ ਵਿਚ ਹੀ ਪਾਇਆ ਹੈ ਉਹ ਗੁਰਾਂ ਦੁਆਰੇ ਰਾਮ ਨਾਮ ਵਿਚ ਚਿਤ ਲਾਉਂਦੇ ਹਨ। ਗਿਆਨ ਰੂਪ ਸੁਰਮਾਂ ਗੁਰੂ ਪਾਸੋਂ ਮਿਲਦਾ ਹੈ ਜਿਸ ਨਾਲ ਨਾਮ ਨੂੰ ਤਿੰਨਾਂ ਲੋਕਾਂ ਵਿਚ ਰਵਿਆ ਵੇਖਦਾ ਹੈ। ਇਸ ਲਈ ਗੁਰਾਂ ਦੁਆਰੇ ਨਾਮ ਨੂੰ ਹਿਰਦੇ ਵਿਚ ਦ੍ਰਿੜ ਕਰਨਾ ਚਾਹੀਦਾ ਹੈ ॥੪॥੧੦॥

**ਭੈਰਉ ਮਹਲਾ ੩ ਘਰੁ ੨ ॥ (ਪੰਨਾ ੧੧੩੦)**

**ੴ ਸਤਿਗੁਰ ਪ੍ਰਸਾਦਿ ॥**

**ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ ॥**

**ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰੀਤਮ ! ਜਿਸ ਉਤੇ ਤੂੰ ਕਿਰਪਾ ਕਰਦਾ ਹੈਂ, ਉਸਨੂੰ (ਸਾਰਾ ਭੇਦ) ਸਮਝਾ ਦਿੰਦਾ ਹੈ।

ਹੰਗਤਾ ਤੇ ਮਮਤਾ ਕਰਕੇ ਸਾਰਾ ਸੰਸਾਰ ਪੈਦਾ ਕੀਤਾ ਹੈ ਪਰ ਬਿਨਾਂ ਗੁਰੂ ਦੇ ਉਪਦੇਸ਼ ਤੋਂ ਇਹ ਰੋਗ ਨਹੀਂ ਜਾਂਦਾ ਹੈ। ਬਹੁਤ ਸ਼ਾਸਤ੍ਰ ਆਦਿ ਪੜ੍ਹਨ ਨਾਲ ਮੁਨੀ ਜਨ ਵੀ ਤੈਨੂੰ ਸਮਝ ਨਹੀਂ ਸਕੇ ਕਿਉਂਕਿ ਬਿਨਾਂ ਗੁਰੂ ਦੇ ਉਪਦੇਸ਼ ਤੋਂ ਕਿਸੇ ਨੂੰ ਸਮਝ ਨਹੀਂ ਆਈ। ਜਿਨ੍ਹਾਂ ਨੇ ਨਾਮ ਦਾ ਖ਼ਜ਼ਾਨਾ ਪਾਇਆ ਹੈ ਉਨ੍ਹਾਂ ਨੇ ਸੁਖ ਪ੍ਰਾਪਤ ਕੀਤਾ ਹੈ। ਗੁਰਾਂ ਦੀ ਕਿਰਪਾ ਨਾਲ ਹੰਕਾਰ ਦੂਰ ਹੁੰਦਾ ਹੈ। ਇਕ ਪ੍ਰਮਾਤਮਾ ਹੀ ਹਮੇਸ਼ਾ ਕਾਇਮ ਰਹਿਣ ਵਾਲਾ ਹੈ ਜੋ ਗੁਰਾਂ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ ॥੫॥੧॥੧੧॥

**ਭੈਰਉ ਮਹਲਾ ੩ ॥ (ਪੰਨਾ ੧੧੩੦)**

**ਹਰਿ ਜੀਉ ਸਤਸੰਗਤਿ ਮੇਲਾਇ ॥**

**ਨਾਨਕ ਤਿਸਨੋ ਦੇਇ ਵਡਿਆਈ ਜੋ ਰਾਮ ਨਾਮਿ ਚਿਤੁ ਲਾਇ ॥੧॥ਰਹਾਉ॥**

ਹੇ ਹਰੀ ! ਸਾਨੂੰ ਵੀ ਸਾਧ ਸੰਗਤ ਨਾਲ ਮਿਲਾ ਦਿਉ। ਹੇ ਨਾਨਕ ! ਪ੍ਰਮਾਤਮਾ ਉਸ ਨੂੰ ਵਡਿਆਈ ਬਖ਼ਸ਼ਸ਼ ਕਰਦਾ ਹੈ, ਜੋ ਰਾਮ ਨਾਮ ਨੂੰ ਹਿਰਦੇ ਵਿਚ ਵਸਾਂਦਾ ਹੈ। ਜਿਨ੍ਹਾਂ ਨੂੰ ਹੰਕਾਰ ਤੇ ਮਮਤਾ ਦਾ ਰੋਗ ਲਗਾ ਹੋਇਆ ਹੈ ਉਹ ਦੁਖ ਪਾਂਦੇ ਹਨ। ਪਰ ਗੁਰਮੁਖਾਂ ਦੀ ਆਪ ਰਖਿਆ ਕਰਦਾ ਹੈ। ਜੋ ਗੁਰਾਂ ਦੀ ਸੇਵਾ ਵਿਚ ਨਹੀਂ ਲਗਦੇ ਉਹ ਅਜਾਂਈ ਜਨਮ ਗੁਆ ਲੈਂਦੇ ਹਨ। ਉਹ ਵਡੇ ਭਾਗਾਂ ਵਾਲੇ ਹਨ ਜੋ ਸੇਵਾ ਵਿਚ ਲਗ ਕੇ ਗੁਰਬਾਣੀ ਦੁਆਰਾ ਸੁਖ ਮਾਣਦੇ ਹਨ ॥੪॥੨॥੧੨॥

**ਭੈਰਉ ਮਹਲਾ ੩ ॥ (ਪੰਨਾ ੧੧੩੦)**

**ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ॥**

**ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ ॥੧॥ਰਹਾਉ॥**

ਮਨਮੁਖ ਨੂੰ ਤਾਂ ਧ੍ਰਿਕਾਰ ਹੈ ਤੇ ਲਖ ਲਾਨਤ ਹੈ ਜੋ ਮਨੁਖਾ ਜਨਮ ਅਜਾਂਈ ਗੁਆ ਲੈਂਦਾ ਹੈ। ਇਸ ਨੇ ਪੂਰੇ ਗੁਰਾਂ ਦੀ ਸੇਵਾ ਨਹੀਂ ਕੀਤੀ ਅਤੇ ਨਾ ਹੀ ਇਸ ਨੂੰ ਹਰੀ ਦਾ ਸਚਾ ਨਾਮ ਚੰਗਾ ਲਗਦਾ ਹੈ। ਜਿਨ੍ਹਾਂ ਨੂੰ ਨਾਮ ਦੀ ਵਡਿਆਈ ਪ੍ਰਾਪਤ ਹੁੰਦੀ ਹੈ ਉਨ੍ਹਾਂ ਦੇ ਰੋਗ ਕਟੇ ਜਾਂਦੇ ਹਨ। ਉਨ੍ਹਾਂ ਦੀ ਚਰਨ ਧੂੜ ਮਥੇ ਤੇ ਲਾਈਐ, ਜਿਨ੍ਹਾਂ ਨੇ ਪੂਰੇ ਗੁਰਾਂ ਦੀ ਸੇਵਾ ਕੀਤੀ ਹੈ ਪਰ ਰਾਮ ਨਾਮ ਦੀ ਪ੍ਰਾਪਤੀ ਵੀ ਚੰਗੇ ਭਾਗਾਂ ਕਰਕੇ ਹੀ ਹੁੰਦੀ ਹੈ ॥੪॥੩॥੧੩॥

**ਭੈਰਉ ਮਹਲਾ ੩ ॥ (ਪੰਨਾ ੧੧੩੧)**

**ਭਗਤੁ ਭਗਤੁ ਕਹੈ ਸਭੁ ਕੋਈ ॥**

**ਬਿਨੁ ਸਤਿਗੁਰ ਸੇਵੇ ਭਗਤਿ ਨ ਪਾਈਐ ਪੂਰੈ ਭਾਗਿ ਮਿਲੈ ਪ੍ਰਭੁ ਸੋਈ ॥੧॥ਰਹਾਉ॥**

ਜੋ ਰਾਤ ਦਿਨ ਭਗਤੀ ਕਰਦਾ ਹੈ ਉਹ ਦੁਖਾਂ ਤੋਂ ਮੁਕਤ ਹੋ ਜਾਂਦਾ ਹੈ। ਭਾਵੇਂ ਐਸੇ ਮਨੁੱਖ ਨੂੰ ਸਭ ਭਗਤ ਹੀ ਸਮਝਦੇ ਹਨ ਪਰ ਪੂਰੇ ਗੁਰਾਂ ਦੀ ਸੇਵਾ ਬਿਨਾਂ ਭਗਤੀ ਨਹੀਂ ਹੁੰਦੀ, ਕਿਉਂਕਿ ਪੂਰੇ ਭਾਗਾਂ ਬਿਨਾਂ ਪ੍ਰਭੂ ਦਾ ਮੇਲ ਨਹੀਂ ਹੁੰਦਾ। ਮਨਮੁਖਾਂ ਨੂੰ ਤਾਂ ਲਾਭ ਕੀ ਹੋਣਾ ਹੈ ਅਸਲ ਵੀ ਗੁਆ ਕੇ ਜਾਂਦੇ ਹਨ ਕਿਉਂਕਿ ਮਾਇਆ ਵਿਚ ਮਸਤ ਰਹਿੰਦੇ ਹਨ। ਪਰ ਜਿਨ੍ਹਾਂ ਗੁਰਮੁਖਾਂ ਨੂੰ ਨਾਮ ਦੀ ਪ੍ਰਾਪਤੀ ਹੋਈ ਹੈ ਉਹ ਦਰਗਾਹ ਵਿਚ ਵੀ ਸੋਭਾ ਪਾਂਦੇ ਹਨ ॥੪॥੪॥੧੪॥

**ਭੈਰਉ ਮਹਲਾ ੩ ॥ (ਪੰਨਾ ੧੧੩੧)**

**ਸਦਾ ਅਨੰਦੁ ਰਾਮ ਰਸਿ ਰਾਤੇ ॥**

**ਹਿਰਦੈ ਨਾਮੁ ਦੁਬਿਧਾ ਮਨਿ ਭਾਗੀ ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਤੇ ॥੧॥ਰਹਾਉ॥**

ਜਿਹੜੇ ਮਨੁੱਖ ਰਾਮ ਨਾਮ ਦੇ ਰਸ ਵਿਚ ਰਤੇ ਹੋਏ ਹਨ ਉਹ ਹਮੇਸ਼ਾਂ ਆਤਮਕ ਅਨੰਦ ਮਾਣਦੇ ਹਨ। ਉਨ੍ਹਾਂ ਦੇ ਮਨ ਦੀ ਦ੍ਵੈਤ-ਭਾਵਨੀ ਦੂਰ ਹੋ ਜਾਂਦੀ ਹੈ ਜੋ ਰਾਮ ਨਾਮ ਨੂੰ ਹਿਰਦੇ ਵਿਚ ਧਾਰਨ ਕਰਦੇ ਹਨ ਅਤੇ ਉਹ ਹਰੀ ਨਾਮ ਰੂਪੀ ਅੰਮ੍ਰਿਤ ਪੀ ਕੇ ਰਜ ਜਾਂਦੇ ਹਨ। ਜਿਸ ਮਾਲਕ ਨੇ ਸੰਸਾਰ ਉਪਾਇਆ ਹੈ, ਉਹ ਹੀ ਕਈਆਂ ਮਨੁੱਖਾਂ ਨੂੰ ਮਾਇਆ ਵਿਚ ਲਗਾ ਦਿੰਦਾ ਹੈ। ਜਦ ਕਿ ਗੁਰਮੁਖ ਸਚ ਨੂੰ ਵਿਚਾਰਦੇ ਹਨ ਕਿਉਂਕਿ ਉਨ੍ਹਾਂ ਦੀ ਜੋਤ ਪ੍ਰਭੂ ਜੋਤ ਨਾਲ ਮਿਲ ਗਈ ਹੈ। ਜਿਨ੍ਹਾਂ ਉਤੇ ਮਾਲਕ ਦੀ ਕਿਰਪਾ ਹੋਈ ਉਹ ਸਚੇ ਨਾਮ ਨੂੰ ਜਪ ਕੇ ਤਰ ਗਏ ਹਨ ॥੪॥੫॥੧੫॥

**ਭੈਰਉ ਮਹਲਾ ੩ ॥ (ਪੰਨਾ ੧੧੩੧)**

**ਕਲਿ ਮਹਿ ਰਾਮ ਨਾਮਿ ਵਡਿਆਈ ॥**

**ਜੁਗਿ ਜੁਗਿ ਗੁਰਮੁਖਿ ਏਕੋ ਜਾਤਾ ਵਿਣੁ ਨਾਵੈ ਮੁਕਤਿ ਨ ਪਾਈ ॥੧॥ਰਹਾਉ॥**

ਹੇ ਭਾਈ! ਕਲਜੁਗ ਵਿਚ ਰਾਮ ਨਾਮ ਦੇ ਜਾਪ ਦੀ ਹੀ ਵਡਿਆਈ ਹੈ, ਇਸ ਲਈ ਗੁਰਮੁਖਾਂ ਨੇ ਜੁਗਾਂ ਜੁਗਾਂ ਵਿਚ ਇਕ ਵਾਹਿਗੁਰੂ ਨੂੰ ਹੀ ਜਾਣਿਆ ਹੈ। ਕਿਉਂਕਿ ਨਾਮ ਤੋਂ ਬਿਨਾਂ ਕਦੀ ਕਿਸੇ ਨੇ ਮੁਕਤੀ ਨਹੀਂ ਪਾਈ ਹੈ। ਜਿਨ੍ਹਾਂ ਗੁਰਮੁਖਾਂ ਨੇ ਹਰੀ ਨਾਮ ਵਿਚ ਲਿਵ ਲਾਈ ਹੈ ਉਹ ਆਪ ਵੀ ਤਰ ਗਏ ਹਨ ਤੇ ਹੋਰਨਾਂ ਨੂੰ ਵੀ ਤਾਰ ਲਿਆ ਹੈ। ਉਹ ਇਨਸਾਨ ਦੁਨੀਆਂ ਵਿਚ ਸੋਭਨੀਕ ਹਨ ਜੋ ਹਿਰਦੇ ਵਿਚ ਨਾਮ ਨੂੰ ਵਸਾ ਕੇ ਪ੍ਰਭੂ ਨੂੰ ਯਾਦ ਕਰਦੇ ਹਨ। ਜੋ ਕੁਝ ਪ੍ਰਭੂ ਕਰਦਾ ਹੈ ਉਸਦੇ ਹੁਕਮ ਵਿਚ ਤੁਰ ਕੇ ਅਸੀਂ ਆਤਮਕ ਅਨੰਦ ਮਾਣ ਸਕਦੇ ਹਾਂ ॥੪॥੬॥੧੬॥

**ਭੈਰਉ ਮਹਲਾ ੩ ॥ (ਪੰਨਾ ੧੧੩੨)**

**ਮਨ ਮੇਰੇ ਰਾਮ ਨਾਮੁ ਆਧਾਰੁ ॥**

**ਗੁਰ ਪਰਸਾਦਿ ਪਰਮਪਦੁ ਪਾਇਆ ਸਭ ਇਛ ਪੁਜਾਵਣਹਾਰ ॥੧॥ਰਹਾਉ॥**

ਹੇ ਮੇਰੇ ਮਨ! ਜਿਨ੍ਹਾਂ ਨੇ ਰਾਮ ਨਾਮ ਦਾ ਆਸਰਾ ਲਿਆ ਹੈ, ਉਹਨਾਂ ਨੇ ਗੁਰਾਂ ਦੀ ਕਿਰਪਾ ਨਾਲ ਸਾਰੀਆਂ ਇਛਿਆਂ ਪੂਰੀਆਂ ਕਰਨ ਵਾਲਾ ਪ੍ਰਮੇਸ਼ਰ ਪਾ ਲਿਆ ਹੈ, ਜੋ ਸਭ ਤੋਂ ਉਤਮ ਪਦਵੀ ਹੈ। ਗੁਰਾਂ ਤੋਂ ਬਿਨਾਂ ਇਹ ਸਮਝ ਨਹੀਂ ਆਉਂਦੀ ਕਿ ਉਹ ਪ੍ਰਭੂ ਸਭ ਜੀਵਾਂ ਵਿਚ ਰਵ ਰਿਹਾ ਹੈ। ਜਿਹੜੇ ਗੁਰਾਂ ਦੀ ਸੇਵਾ ਕਰਦੇ ਹਨ ਉਹ ਹਮੇਸ਼ਾਂ ਸੁਖ ਪਾਂਦੇ ਹਨ ਤੇ ਭਗਤੀ ਵਿਚ ਲਗ ਕੇ ਉਨ੍ਹਾਂ ਦੀ ਜੋਤ ਪ੍ਰਮੇਸ਼ਰ ਦੀ ਜੋਤ ਨਾਲ ਮਿਲ ਜਾਂਦੀ ਹੈ ॥੪॥੭॥੧੭॥

**ਭੈਰਉ ਮਹਲਾ ੩ ॥ (ਪੰਨਾ ੧੧੩੨)**

**ਮੇਰੇ ਮਨ ਸਦਾ ਰਹਹੁ ਸਤਿਗੁਰ ਕੀ ਸਰਣਾ ॥**

**ਹਿਰਦੈ ਹਰਿ ਨਾਮੁ ਮੀਠਾ ਸਦ ਲਾਗਾ ਗੁਰ ਸਬਦੇ ਭਵਜਲੁ ਤਰਣਾ ॥੧॥ਰਹਾਉ॥**

ਹੇ ਮੇਰੇ ਮਨ! ਸਦਾ ਗੁਰੂ ਦੀ ਸ਼ਰਨ ਵਿਚ ਰਿਹਾ ਕਰ। ਜਿਨ੍ਹਾਂ ਦੇ ਹਿਰਦੇ ਵਿਚ ਹਮੇਸ਼ਾਂ ਹਰੀ ਦਾ ਨਾਮ ਮਿਠਾ ਲਗਦਾ ਹੈ, ਉਹ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਕੇ ਇਸ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਨ। ਭੇਖੀ ਮਨੁਖ

ਤਾਂ ਮਾਇਆ ਵਿਚ ਮਸਤ ਕਾਮ, ਕ੍ਰੋਧ, ਹੰਕਾਰ ਵਿਚ ਲਗਦਾ ਹੈ ਅਤੇ ਤ੍ਰਿਸ਼ਨਾ ਵਿਚ ਜਲਦਾ ਰਹਿੰਦਾ ਹੈ। ਪਰ ਜੋ ਹਰੀ ਨੂੰ ਹਿਰਦੇ ਵਿਚ ਵਸਾਂਦਾ ਹੈ ਉਹ ਸੁਖੀ ਹੁੰਦਾ ਹੈ। ਗੁਰਮੁਖ ਤਾਂ ਸ਼ਬਦ ਰਾਹੀਂ ਰਾਮ ਨਾਮ ਦੀ ਵਡਿਆਈ ਪਾਂਦੇ ਹਨ ॥੪॥੮॥੧੮॥

**ਭੈਰਉ ਮਹਲਾ ੩ ॥ (ਪੰਨਾ ੧੧੩੩)**

**ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ ॥**

**ਰਾਮ ਨਾਮ ਸੁਪਨੈ ਨਹੀ ਚੇਤਿਆ ਹਰਿ ਸਿਉ ਕਦੇ ਨ ਲਾਗੈ ਪਿਆਰੁ ॥੧॥ਰਹਾਉ॥**

ਜੋ ਮਨਮੁਖ ਸੰਸਾਰ ਵਿਚ ਜੀਵਨ ਗੁਜ਼ਾਰਦੇ ਹਨ ਉਹ ਜੀਵਨ ਤਾਂ ਧ੍ਰਿਕਾਰ ਹੁੰਦਾ ਹੈ ਕਿਉਂਕਿ ਉਹ ਕਦੇ ਸੁਪਨੇ ਵਿਚ ਭੀ ਰਾਮ ਨਾਮ ਨੂੰ ਨਹੀਂ ਯਾਦ ਕਰਦੇ ਅਤੇ ਨਾ ਹੀ ਕਦੇ ਵਾਹਿਗੁਰੂ ਨਾਲ ਪਿਆਰ ਪਾਂਦੇ ਹਨ। ਉਹ ਤਾਂ ਝੂਠ ਬੋਲਦੇ ਤੇ ਪਸ਼ੂਆਂ ਵਾਲੀ ਬਿਰਤੀ ਵਾਲੇ ਕੰਮ ਕਰਦੇ ਹਨ। ਪਰ ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਦੁਆਰਾ ਪੂਰੇ ਪ੍ਰਭੂ ਦਾ ਮੇਲ ਪਾ ਲਿਆ ਹੈ ਉਹ ਮੇਲ ਨਾਮ ਦੀ ਵਡਿਆਈ ਦੀ ਬਰਕਤ ਨਾਲ ਹੋਇਆ ਹੈ ॥੪॥੯॥੧੯॥

**ਭੈਰਉ ਮਹਲਾ ੩ ॥ (ਪੰਨਾ ੧੧੩੩)**

**ਗੁਰ ਉਪਦੇਸਿ ਪ੍ਰਹਲਾਦੁ ਹਰਿ ਉਚਰੈ ॥**

**ਸਾਸਨਾ ਤੇ ਬਾਲਕੁ ਗਮੁ ਨ ਕਰੈ ॥੧॥ਰਹਾਉ॥**

ਹੇ ਪਾਂਧੇ ! ਮੇਰੀ ਪਟੀ ਉਤੇ ਹਰੀ ਗੋਬਿੰਦ ਗੁਪਾਲ ਦਾ ਨਾਮ ਲਿਖ ਦਿਉ। ਜਿਹੜਾ ਉਪਦੇਸ਼ ਗੁਰਾਂ ਨੇ ਹਰੀ ਨਾਮ ਦਾ ਪ੍ਰਹਿਲਾਦ ਨੂੰ ਦਿਤਾ ਸੀ, ਉਹ ਉਸੇ ਨੂੰ ਹੀ ਬੋਲਦਾ ਹੈ। ਇਸ ਲਈ ਪਿਤਾ (ਹਰਨਾਖਸ਼) ਦੀ ਤਾੜਨਾ ਤੋਂ ਵੀ ਬਾਲਕ ਡਰਦਾ ਨਹੀਂ। ਪ੍ਰਹਿਲਾਦ ਤਾਂ ਮਾਂ ਦੇ ਸਮਝਾਉਣ ਤੇ ਵੀ ਇਹ ਹੀ ਕਹਿੰਦਾ ਹੈ ਕਿ ਮੈਂ ਗੁਰੂ ਦਾ ਉਪਦੇਸ਼ "ਰਾਮ ਨਾਮ" ਕਦੀ ਨਹੀਂ ਛੱਡ ਸਕਦਾ। ਦੁਸ਼ਟਾਂ ਨੇ ਫਿਰ ਪ੍ਰਹਿਲਾਦ ਨੂੰ ਮਾਰਨ ਦਾ ਖੋਟਾ ਮੰਤਰ ਪਕਾਇਆ ਪਰ ਅੰਤ ਨੂੰ ਥੰਮ ਪਾੜ ਕੇ ਭਿਆਨਕ ਰੂਪ ਧਾਰ ਕੇ ਨਰ ਸਿੰਘ ਰੂਪ ਹੋ ਕੇ ਪ੍ਰਭੂ ਨਿਕਲਿਆ ਤੇ ਹਰਨਾਖਸ਼ ਨੂੰ ਮਾਰ ਕੇ ਪ੍ਰਹਿਲਾਦ ਨੂੰ ਬਚਾ ਲਿਆ। ਸੋ ਸੰਤਾਂ ਨੂੰ ਪ੍ਰਭੂ ਹਮੇਸ਼ਾਂ ਰਾਮ ਨਾਮ ਜਪਣ ਕਰਕੇ ਬਚਾ ਲੈਂਦਾ ਹੈ ॥੫॥੧੦॥੨੦॥

**ਭੈਰਉ ਮਹਲਾ ੩ ॥ (ਪੰਨਾ ੧੧੩੩)**

**ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥**

**ਦੈਤ ਪੁਤ੍ਰ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ ॥੧॥ਰਹਾਉ॥**

ਹੇ ਭਾਈ ! ਕਈ ਜੁਗਾਂ ਤੋਂ ਪ੍ਰਭੂ ਭਗਤਾਂ ਦੀ ਇਜ਼ਤ ਤੇ ਲਾਜ ਰਖਦਾ ਆਇਆ ਹੈ। ਪ੍ਰਹਿਲਾਦ ਭਗਤ ਦੈਂਤ ਦਾ ਪੁਤ੍ਰ ਸੀ ਤੇ ਗਾਇਤ੍ਰੀ ਤਰਪਣ ਕੁਛ ਨਹੀਂ ਜਾਣਦਾ ਸੀ, ਪਰ ਉਸ ਨੂੰ ਗੁਰੂ ਦੇ ਉਪਦੇਸ਼ ਕਰਕੇ ਰਾਮ ਨਾਮ ਦੀ ਪ੍ਰਾਪਤੀ ਹੋਈ ਸੀ ਜਿਸ ਕਰਕੇ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ। ਜਿਨ੍ਹਾਂ ਦੇ ਹਿਰਦੇ ਵਿਚ ਸਚਾ ਪ੍ਰਭੂ ਵਸਦਾ ਹੈ ਉਹ ਨਿਰਮਲ ਹੋ ਜਾਂਦੇ ਹਨ ਜਦ ਕਿ ਮੂਰਖ ਮਨਮੁਖ ਸੰਤਾਂ ਦੀ ਨਿੰਦਿਆ ਕਰਦੇ ਹਨ ਤੇ ਦੁਖ ਪਾਂਦੇ ਹਨ। ਪ੍ਰਹਿਲਾਦ ਹਰੀ ਨਾਮ ਨੂੰ ਨਹੀਂ ਛੱਡਦਾ ਸੀ ਸੋ ਹਰੀ ਸੰਤਾਂ ਦੀ ਰਖਿਆ ਕਰਦਾ ਹੈ ਅਤੇ ਉਨ੍ਹਾਂ ਨੂੰ ਵਡਿਆਈਆਂ ਬਖ਼ਸ਼ਦਾ ਹੈ। ਪਰ ਹਰਨਾਖ਼ਸ਼ ਪ੍ਰਮੇਸ਼ਰ ਦੀ ਸ਼ਕਤੀ ਨਹੀਂ ਜਾਣਦਾ ਸੀ ॥੫॥੧॥੨੧॥

**ਰਾਗੁ ਭੈਰਉ ਮਹਲਾ ੪ ਚਉਪਦੇ ਘਰ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੩੪)**

**ਮੇਰੇ ਮਨ ਹਰਿ ਭਜੁ ਨਾਮੁ ਨਰਾਇਣੁ ॥**

**ਹਰਿ ਹਰਿ ਕ੍ਰਿਪਾ ਕਰੇ ਸੁਖ ਦਾਤਾ ਗੁਰਮੁਖਿ ਭਵਜਲੁ ਹਰਿ ਨਾਮਿ ਤਰਾਇਣੁ ॥੧॥ਰਹਾਉ॥**

ਹੇ ਮੇਰੇ ਮਨ ! ਹਰੀ ਦੇ ਨਾਮ ਦਾ ਜਾਪ ਕਰਿਆ ਕਰ ਤੇ ਮਾਲਕ ਨੂੰ ਯਾਦ ਕਰ । ਜਦੋਂ ਸੁਖਾਂ ਦਾ ਦਾਤਾ, ਗੁਰੂ ਰੂਪ, ਕਿਰਪਾ ਕਰਦਾ ਹੈ ਤਾਂ ਉਹ ਨਾਮ ਜਪਾ ਕੇ ਸੰਸਾਰ ਸਮੁੰਦ੍ਰ ਤੋਂ ਤਾਰ ਲੈਂਦਾ ਹੈ । ਗੁਰਾਂ ਦੀ ਸਿਖਿਆ ਲੈ ਕੇ ਰਾਮ ਨਾਮ, ਰਸਾਂ ਦਾ ਘਰ, ਦਾ ਸਵਾਦ ਚਖੀਏ ਤਾਂ ਸਾਰੇ ਦੁਖ ਕਲੇਸ਼ ਨਸ ਜਾਂਦੇ ਹਨ । ਹੇ ਮਾਲਕ ! ਮੈਂ ਤੇਰੇ ਦਾਸਾਂ ਦਾ ਦਾਸ ਹਾਂ, ਮੈਨੂੰ ਆਪਣੇ ਨਾਲ ਮਿਲਾ ਲਉ ॥੪॥੧॥

**ਭੈਰਉ ਮਹਲਾ ੪ ॥**

**ਮੇਰੇ ਮਨ ਹਰਿ ਭਜੁ ਨਾਮੁ ਨਰ ਹਰੀ ॥**

**ਕਰਿ ਕਿਰਪਾ ਮੇਲਹੁ ਗੁਰੂ ਪੂਰਾ ਸਤਿ ਸੰਗਤਿ ਸੰਗਿ ਸਿੰਧੁ ਭਉ ਤਰੀ ॥੧॥ਰਹਾਉ॥**

ਹੇ ਮੇਰੇ ਮਨ ! ਉਸ ਪ੍ਰਮਾਤਮਾ ਦਾ ਨਾਮ ਯਾਦ ਕਰ, ਜੋ ਮਨੁਖਾਂ ਨੂੰ ਹਰਿਆਂ ਕਰਨ ਵਾਲਾ ਹੈ ਤੇ ਇਸ ਤਰ੍ਹਾਂ ਬੇਨਤੀ ਕਰ । ਹੇ ਪ੍ਰਮੇਸ਼ਰ ! ਮੇਰੇ ਉਤੇ ਕਿਰਪਾ ਦ੍ਰਿਸ਼ਟੀ ਕਰਕੇ ਪੂਰੇ ਗੁਰਾਂ ਨਾਲ ਮੈਨੂੰ ਮਿਲਾ ਦੇਹ, ਜਿਨ੍ਹਾਂ ਦੀ ਚੰਗੀ ਸੰਗਤ ਕਰਕੇ ਅਸੀਂ ਸੰਸਾਰ ਸਮੁੰਦ੍ਰ ਤੋਂ ਤਰ ਸਕਦੇ ਹਾਂ । ਜਿਸ ਦੇ ਮਸਤਕ ਤੇ ਸੰਤਾਂ ਦੀ (ਸਾਧ ਸੰਗਤ ਦੀ) ਚਰਨ ਧੂੜ ਪਈ ਹੈ ਸਮਝੋ ਉਸ ਨੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ । ਸੋ ਇਸ ਮੂਰਖ ਤੇ ਵੀ ਪ੍ਰਭੂ ਨੇ ਕਿਰਪਾ ਕੀਤੀ ਤੇ ਮੈਨੂੰ ਵੀ ਤਾਰ ਲਿਆ ॥੪॥੨॥

**ਭੈਰਉ ਮਹਲਾ ੪ ॥ (ਪੰਨਾ ੧੧੩੪)**

**ਹਰਿ ਹਰਿ ਨਾਮੁ ਜਪਹੁ ਬਨ ਵਾਲੀ ॥**

**ਕਰਿ ਕਿਰਪਾ ਮੇਲਹੁ ਸਤ ਸੰਗਤਿ ਤੂਟਿ ਗਈ ਮਾਇਆ ਜਮਜਾਲੀ ॥੧॥ਰਹਾਉ॥**

ਹੇ ਬਨ ਸੰਸਾਰ ਦੇ ਮਾਲੀ ! ਮੈਂ ਤੇਰਾ ਨਾਮ ਹੀ ਜਪਦਾ ਰਹਿੰਦਾ ਹਾਂ । ਜਿਨ੍ਹਾਂ ਨੂੰ ਤੂੰ ਆਪਣੀ ਕਿਰਪਾ ਕਰਕੇ ਸਤ ਸੰਗਤ ਵਿਚ ਮਿਲਾਇਆ ਹੈ, ਉਨ੍ਹਾਂ ਦੀ (ਮਾਇਆ) ਜਮ ਦੀ ਫਾਹੀ ਕਟੀ ਗਈ ਹੈ । ਹੇ ਮਾਲਕ ! ਸਦਾ ਨਾਮ ਜਪਣ ਦੀ ਸਾਡੀ ਪ੍ਰੀਤੀ ਸਾਡੇ ਨਾਲ ਚਲੇ । ਹੇ ਅਗਮ ਤੇ ਅਪੁਜ ਪ੍ਰਮੇਸ਼ਰ ! ਤੇਰੀ ਗੰਮਤਾ ਗੁਰਾਂ ਨੇ ਦਿਖਾ ਦਿਤੀ ਹੈ ਸੋ ਤੈਨੂੰ ਇਸ ਦੇਹ ਵਿਚ ਹੀ ਲਭ ਲਿਆ ਹੈ । ਦਾਸਾਂ ਨੂੰ ਵੀ ਕ੍ਰਿਪਾ ਦ੍ਰਿਸ਼ਟੀ ਨਾਲ ਤਾਰ ਲਵੋ ॥੪॥੩॥

**ਭੈਰਉ ਮਹਲਾ ੪ ॥ (ਪੰਨਾ ੧੧੩੪)**

**ਹਰਿ ਸੁਖ ਦਾਤਾ ਮੇਰੇ ਮਨ ਜਾਪੁ ॥**

**ਹਉ ਤੁਧੁ ਸਾਲਾਹੀ ਤੂੰ ਮੇਰਾ ਹਰਿ ਪ੍ਰਭੁ ਬਾਪੁ ॥੧॥ਰਹਾਉ॥**

ਹੇ ਮੇਰੇ ਮਨ ! ਜਿਹੜਾ ਹਰੀ ਸੁਖਾਂ ਦਾ ਦਾਤਾ ਹੈ ਉਸ ਦਾ ਨਾਮ ਜਾਪ ਕਰਿਆ ਕਰ । ਹੇ ਪ੍ਰਭੂ ! ਮੈਂ ਤਾਂ ਤੈਨੂੰ ਹੀ ਸਾਲਾਹੁੰਦਾ ਹਾਂ (ਤੇਰੀ ਸਿਫ਼ਤ ਸਾਲਾਹ ਕਰਦਾ ਹਾਂ) ਕਿਉਂਕਿ ਤੂੰ ਮੇਰਾ ਪਿਤਾ ਹੈ । ਸਾਰਾ ਸੰਸਾਰ ਤੇਰੇ ਹੀ ਵਸ ਹੈ, ਦੂਜਾ ਕੋਈ ਨਹੀਂ । ਹੇ ਪ੍ਰਮੇਸ਼ਰ ! ਤੂੰ ਜਲਾਂ, ਥਲਾਂ ਤੇ ਧਰਤੀ ਆਕਾਸ਼ ਵਿਚ ਸਭ ਥਾਵਾਂ ਵਿਚ ਪੂਰਨ ਹੈਂ । ਤੈਨੂੰ ਪਾਸ ਹੀ ਸਮਝ ਕੇ ਜਪਣਾ ਚਾਹੀਦਾ ਹੈ ॥੪॥੪॥

**ਭੈਰਉ ਮਹਲਾ ੪ ਘਰੁ ੨ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੩੫)**

**ਮਧੁਸੂਦਨੁ ਜਪੀਐ ਉਰਧਾਰਿ ॥**

**ਦੇਹੀ ਨਗਰਿ ਤਸਕਰ ਪੰਚ ਧਾਤੂ ਗੁਰ ਸਬਦੀ ਹਰਿ ਕਾਢੇ ਮਾਰਿ ॥੧॥ਰਹਾਉ॥**

ਹੇ ਭਾਈ ! ਉਸ ਪ੍ਰਮੇਸ਼ਰ ਨੂੰ, ਜੋ ਹੰਕਾਰ ਨੂੰ ਦੂਰ ਕਰਨ ਵਾਲਾ ਹੈ । ਹਿਰਦੇ ਵਿਚ ਧਾਰਨ ਕਰਕੇ ਜਪੀਏ । ਜਿਹੜੀ ਦੇਹੀ ਨਗਰੀ ਵਿਚ ਪੰਜ ਚੋਰ ਵਿਸ਼ਿਆਂ ਵਿਚ ਸਾਨੂੰ ਦੁੜਾਂਦੇ ਹਨ, ਉਨ੍ਹਾਂ ਨੂੰ ਗੁਰਾਂ ਉਪਦੇਸ਼ ਨੇ ਮਾਰ ਕੇ ਕਢ ਦਿਤਾ ਹੈ । ਜੋ ਕੁਝ ਵੀ ਹੋ ਰਿਹਾ ਹੈ ਉਹ ਪ੍ਰਭੂ ਦੇ ਹੁਕਮ ਵਿਚ ਹੈ । ਜਿਸਨੇ ਕਿਰਪਾ ਕਰ ਕੇ ਮਿਲਾ ਲਿਆ ਹੈ । ਉਸ ਨੂੰ ਸਦਾ ਯਾਦ ਕਰੀਏ ॥੪॥੧॥੫॥

**ਭੈਰਉ ਮਹਲਾ ੪ ॥ (ਪੰਨਾ ੧੧੩੫)**

**ਹਰਿ ਹਿਰਦੈ ਜਪਿ ਨਾਮੁ ਮੁਰਾਰੀ ॥**

**ਕ੍ਰਿਪਾ ਕ੍ਰਿਪਾ ਕਰਿ ਜਗਤ ਪਿਤ ਸੁਆਮੀ ਹਮ ਦਾਸਨਿ ਦਾਸ ਕੀਜੈ ਪਨਿਹਾਰੀ ॥੧॥ਰਹਾਉ॥**

ਹੇ ਮੁਰਾਰੀ ਹਰੀ ! ਹਿਰਦੇ ਵਿਚ ਪ੍ਰਭੂ ਦਾ ਧਿਆਨ ਕਰਕੇ ਨਾਮ ਜਪੀਏ । ਹੇ ਜਗਤ ਦੇ ਪਿਤਾ ! ਆਪਣੇ ਦਾਸਾਂ ਦੇ ਦਾਸ ਉਤੇ ਕ੍ਰਿਪਾ ਕਰੋ ਤਾਂ ਜੋ ਅਸੀਂ ਤੇਰੇ ਦਾਸਾਂ ਦੇ ਦਾਸਾਂ ਦੀ ਸੇਵਾ ਕਰੀਏ (ਪਾਣੀ ਭਰੀਏ) । ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਵਸਿਆ ਹੈ, ਸਾਨੂੰ ਉਨ੍ਹਾਂ ਦੀ ਸੇਵਾ ਕਰਨ ਦੇ ਯੋਗ ਬਣਾਉ ਤਾਂ ਜੋ ਸਾਡੀ ਵੀ ਗਤੀ ਹੋ ਜਾਏ । ਜਿਹੜੇ ਮਨਮੁਖ ਗੁਰਾਂ ਦਾ ਮੇਲ ਨਹੀਂ ਪਾਂਦੇ ਉਹ ਕਦੀ ਸੋਭਾ ਨਹੀਂ ਪਾਂਦੇ । ਜਿਸ ਨੂੰ ਤੂੰ ਸਾਧ ਸੰਗਤ ਨਾਲ ਮਿਲਾਂਦਾ ਹੈ ਉਹ ਹੀ ਤੇਰਾ ਮੇਲ ਪ੍ਰਾਪਤ ਕਰਦਾ ਹੈ ਕਿਉਂਕਿ ਇਸ ਜੀਵ ਦੇ ਹਥ ਕੁਛ ਨਹੀਂ ॥੪॥੨॥੬॥

**ਭੈਰਉ ਮਹਲਾ ੪ ॥ (ਪੰਨਾ ੧੧੩੫)**

**ਜਗ ਜੀਵਨੁ ਹਰਿ ਧਿਆਇ ਤਰਣੇ ॥**

**ਅਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ ਜਿਹਵਾ ਇਤੁ ਮਨਣੇ ॥੧॥ਰਹਾਉ॥**

ਹੇ ਜਗਤ ਦੇ ਜੀਵਨ ਦਾਤਾ ! ਸੰਸਾਰ ਤੋਂ ਤਰਨ ਵਾਸਤੇ ਤੈਨੂੰ ਧਿਆਵਣਾ ਚਾਹੀਦਾ ਹੈ । ਜਿਹੜੇ ਤੇਰੇ ਅਣਗਿਣਤ ਨਾਮ ਹਨ ਉਹ ਮੇਰੀ ਜੀਭਾ (ਰਸਨਾ) ਨਾਲ ਮਿਣੇ ਨਹੀਂ ਜਾਂਦੇ । ਗੁਰਾਂ ਦੀ ਮਤ ਧਾਰਨ ਕਰਕੇ ਗੁਰਸਿਖ ਹਰੀ ਦਾ ਨਾਮ ਬੋਲਦੇ ਤੇ ਗਾਉਂਦੇ ਹਨ, ਉਹ ਗੁਰ ਉਪਦੇਸ਼ ਰਾਹੀਂ ਸੁਖ ਮਾਣਦੇ ਹਨ । ਜਿਹੜੇ ਸਾਸ ਗ੍ਰਾਸ ਤੇਰਾ ਨਾਮ ਜਪਦੇ ਹਨ, ਉਹ ਸਚੀ ਦਰਗਾਹ ਵਿਚ ਸੋਭਾ ਪਾਉਂਦੇ ਹਨ । ਹੇ ਹਰੀ ! ਹਰੀ ਨਾਮ ਨੂੰ ਜਪ ਕੇ ਕਈ ਸੰਤ ਜਨ ਪਾਰ ਹੋ ਗਏ ਹਨ ॥

**ਭੈਰਉ ਮਹਲਾ ੫ ਘਰੁ ੧ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੩੫)**

**ਭਰਮਿ ਭੂਲੇ ਨਰ ਕਰਤ ਕਚਰਾਇਣ ॥**

**ਜਨਮ ਮਰਣ ਤੇ ਰਹਤ ਨਾਰਾਇਣ ॥੧॥ਰਹਾਉ॥**

ਇਹ ਭਰਮਾਂ ਵਿਚ ਭੁਲਿਆ ਇਨਸਾਨ ਭਰਮਾਂ ਵਿਚ ਭੁਲਾ ਮਨੁੱਖ ਕਚੀਆਂ ਗਲਾਂ ਹੀ ਕਰਦਾ ਹੈ । ਪ੍ਰਮਾਤਮਾ

ਤਾਂ ਜਨਮ ਮਰਨ ਤੋਂ ਮੁਕਤ ਹੈ। ਜਿਹੜੇ ਠਾਕੁਰਾਂ ਨੂੰ ਲੋਰੀਆਂ ਦਿੰਦੇ ਹਨ, ਉਹ ਸਮਝੋ ਸਾਰੇ ਅਪਰਾਧ ਕਰਦੇ ਹਨ ਤੇ ਉਹ ਮੂੰਹ ਸੜ ਜਾਵੇ ਜੋ ਮਾਲਕ ਨੂੰ ਜੂਨੀ ਕਹਿੰਦਾ ਹੈ। ਸਾਡਾ ਮਾਲਕ ਤਾਂ ਅਜੂਨੀ ਹੈ ਤੇ ਸਾਰਿਆਂ ਜੀਵਾਂ ਵਿਚ ਮਿਲ ਰਿਹਾ ਹੈ ॥੪॥੧॥

**ਭੈਰਉ ਮਹਲਾ ੫ ॥ (ਪੰਨਾ ੧੧੩੬)**

**ਰਾਖਾ ਏਕੁ ਹਮਾਰਾ ਸੁਆਮੀ ॥**

**ਸਗਲ ਘਟਾ ਕਾ ਅੰਤਰਜਾਮੀ ॥੧॥ਰਹਾਉ॥**

ਹੇ ਭਾਈ! ਸਾਡਾ ਰਾਖਾ ਤਾਂ ਇਕ ਮਾਲਕ ਆਪ ਹੀ ਹੈ। ਉਹ ਮਾਲਕ ਸਾਰਿਆਂ ਦੇ ਅੰਦਰ ਦੀਆਂ ਗਲਾਂ ਜਾਨਣ ਵਾਲਾ ਹੈ। ਹੇ ਮਾਲਕ! ਤੂੰ ਸਭ ਥਾਂ ਵਰਤ ਰਿਹਾ ਹੈਂ, ਇਸ ਕਰਕੇ ਅਸੀਂ ਘਰ ਵਿਚ ਵੀ ਸੁਖ ਨਾਲ ਹਾਂ ਤੇ ਬਾਹਰ ਵੀ ਸੁਖ ਪਾਇਆ ਹੈ। ਗੁਰਾਂ ਨੇ ਇਹ ਉਪਦੇਸ਼ ਪਕਾ ਕਰ ਦਿਤਾ ਹੈ ॥੩॥੨॥

**ਭੈਰਉ ਮਹਲਾ ੫ ॥ (ਪੰਨਾ ੧੧੩੬)**

**ਏਕ ਗੁਸਾਈ ਅਲਹੁ ਮੇਰਾ ॥**

**ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ਰਹਾਉ॥**

ਮੇਰਾ ਮਾਲਕ (ਰਖਿਆ ਕਰਨ ਵਾਲਾ) ਇਕ ਖੁਦਾ ਹੀ ਹੈ। ਜੋ ਹਿੰਦੂਆਂ ਮੁਸਲਮਾਨਾਂ ਦਾ ਝਗੜਾ ਨਿਬੇੜਨ ਵਾਲਾ ਹੈ। ਅਸੀਂ ਤਾਂ ਇਕੋ ਪ੍ਰਮੇਸ਼ਰ ਦੀ ਸੇਵਾ ਵਿਚ ਲਗੇ ਹਾਂ ਅਤੇ ਪੂਜਾ ਨਿਵਾਜ਼ ਦੀ ਜਗ੍ਹਾ ਉਸ ਨਿਰ ਆਕਾਰ ਨੂੰ ਹਿਰਦੇ ਵਿਚ ਧਾਰ ਕੇ ਨਮਸਕਾਰ ਕਰਦੇ ਹਾਂ। ਮੈਂ ਗੁਰਾਂ ਪੀਰਾਂ ਨੂੰ ਮਿਲਕੇ ਆਪਣੇ ਮਾਲਕ ਨੂੰ ਪਛਾਣ ਲਿਆ ਹੈ ॥੫॥੩॥

**ਭੈਰਉ ਮਹਲਾ ੫॥ (ਪੰਨਾ ੧੧੩੬)**

**ਸੰਤ ਸੰਗਿ ਲੇ ਚੜਿਓ ਸਿਕਾਰ ॥**

**ਮ੍ਰਿਗ ਪਕਰੇ ਬਿਨੁ ਘੋਰ ਹਥੀਆਰ ॥੧॥ਰਹਾਉ॥**

ਜਦੋਂ ਮੈਂ ਸੰਤਾਂ ਦੀ ਸੰਗਤ ਵਿਚ ਸ਼ਿਕਾਰ ਲਈ ਨਿਕਲਿਆ ਤਾਂ ਘੋੜੇ ਹਥਿਆਰਾਂ ਬਿਨਾਂ (ਕਠਿਨ ਸਾਧਨਾਂ ਬਗੈਰ) ਹੀ ਮੈਂ ਪੰਜ ਹਿਰਨ, ਕਾਮ ਕ੍ਰੋਧ ਆਦਿ ਫੜ ਲਏ ਤੇ ਮਾਰ ਦਿਤੇ। ਜਦ ਇੰਦ੍ਰਿਆਂ ਰੂਪ ਹਰਨ ਫੜਕੇ ਹਿਰਦੇ ਰੂਪ ਘਰ ਵਿਚ ਲਿਆਂਦੇ ਤਾਂ ਚੰਗੇ ਗੁਣ ਵਿਸ਼ਿਆਂ ਨੂੰ ਰਤੀ ਰਤੀ ਕਰ ਕੇ ਬੰਨ੍ਹ ਕੇ ਲੈ ਗਏ। ਮੈਨੂੰ ਗੁਰਾਂ ਨੇ ਇਹ ਸ਼ਿਕਾਰ ਦਾਨ ਕੀਤਾ ਹੈ ਕਿਉਂਕਿ ਗੁਰਾਂ ਨੇ ਕੇਵਲ ਨਾਮ ਹੀ ਦਿਤਾ ਹੈ ॥੪॥੪॥

**ਭੈਰਉ ਮਹਲਾ ੫ ॥ (ਪੰਨਾ ੧੧੩੬)**

**ਸੰਤ ਜਨਾ ਕੀ ਲੇਹੁ ਮਤੇ ॥**

**ਸਾਧ ਸੰਗਿ ਪਾਵਹੁ ਪਰਮ ਗਤੇ ॥੧॥ਰਹਾਉ॥**

ਹੇ ਭਾਈ! ਸੰਤ ਜਨਾਂ ਦੀ ਸਿਖਿਆ (ਮਤ) ਨੂੰ ਅੰਗੀਕਾਰ ਕਰੋ, ਕਿਉਂਕਿ ਸੰਤਾਂ ਦੀ ਸੰਗਤ ਕਰਨ ਨਾਲ ਪਰਮ ਪਦਵੀਂ (ਮੁਕਤੀ) ਪਾ ਲਵੋਗੇ। ਮੂਰਖ ਨੂੰ ਤਾਂ ਸ਼ਾਸਤ੍ਰਾਂ ਦਾ ਉਪਦੇਸ਼ ਵੀ ਸੁਣਾਈਏ ਤਾਂ ਠਹਿਰਦਾ ਨਹੀਂ

ਜਿਵੇਂ ਪੱਥਰ ਪਾਣੀ ਵਿਚ ਵੀ ਭਿਜਦਾ ਨਹੀਂ । ਮਾਇਆ ਧਾਰੀ ਇਨਸਾਨ ਪਾਸੋਂ ਕੋਈ ਵੀ ਲਾਭ ਨਹੀਂ ਉਠਾ ਸਕਦਾ । ਪ੍ਰਭੂ ਨੇ ਤਾਂ ਇਸ ਤਰ੍ਹਾਂ ਦੀ ਰੀਤੀ (ਨਿਯਮ) ਬਣਾਈ ਹੈ ਕਿ ਜੀਵਨ ਨੂੰ ਪ੍ਰਮਾਤਮਾ ਜਿਧਰ ਲਾਉਂਦਾ ਹੈ, ਉਧਰ ਹੀ ਲਗਦਾ ਹੈ ॥੫॥੫॥

**ਭੈਰਉ ਮਹਲਾ ੫ ॥ (ਪੰਨਾ ੧੧੩੭)**

**ਗੁਰੁ ਗੋਬਿੰਦ ਜੀਅ ਕੈ ਕਾਮ ॥**

**ਹਲਤਿ ਪਲਿਤ ਜਾਕੀ ਸਦ ਛਾਮ ॥੧॥ਰਹਾਉ॥**

ਜੋ ਗੁਰੂ ਗੋਬਿੰਦ ਦਾ ਰੂਪ ਹੈ ਉਹ ਜੀਵਾਂ ਦੇ ਸਾਰੇ ਕੰਮ ਕਰਨ ਵਾਲਾ ਹੈ । ਉਸ ਮਾਲਕ ਦੀ ਜੀਵਾਂ ਨੂੰ ਸਦਾ ਲੋਕ ਪ੍ਰਲੋਕ ਵਿਚ ਸੁਖ ਵਾਲੀ ਓਟ ਹੈ । ਪ੍ਰਮੇਸ਼ਰ ਨੂੰ ਯਾਦ ਕਰਨ ਦੀ ਸੁੰਦਰ ਰੀਤੀ ਹੈ, ਜਦ ਸਾਧ ਸੰਗਤ ਨਾਲ ਮਿਲ ਕੇ ਖੋਟੀ ਮਤ ਦੂਰ ਹੋ ਜਾਂਦੀ ਹੈ, ਤਾਂ ਇਹ ਓਟ ਮਿਲਦੀ ਹੈ । ਹੇ ਪ੍ਰਾਣੀ ! ਵਾਹਿਗੁਰੂ ਤੋਂ ਬਿਨਾਂ ਦੂਜਾ ਕੋਈ ਨਹੀਂ ਇਸ ਕਰਕੇ ਜੀਵ ਨੂੰ ਰਾਮ ਨਾਮ ਰੂਪ ਅੰਮ੍ਰਿਤ ਬਾਣੀ ਹੀ ਬੋਲਣੀ ਚਾਹੀਦੀ ਹੈ ॥੪॥੬॥

**ਭੈਰਉ ਮਹਲਾ ੫ ॥ (ਪੰਨਾ ੧੧੩੭)**

**ਪ੍ਰਭੂ ਹਮਾਰੈ ਸਾਸਤ੍ਰ ਸਉਣ ॥**

**ਸੂਖ ਸਹਜ ਆਨੰਦ ਗ੍ਰਿਹ ਭਉਣ ॥੧॥ਰਹਾਉ॥**

ਸਾਡੇ ਪਾਸ ਤਾਂ ਸ਼ਾਸਤ੍ਰ ਤੇ ਸਗਨ ਇਕ ਸਾਡਾ ਮਾਲਕ ਹੀ ਹੈ । ਚੌਦਾਂ ਭੌਣਾਂ ਵਾਲੇ ਸੰਸਾਰ ਵਿਚ ਨਾ ਨਾਸ ਹੋਣ ਵਾਲਾ ਸੁਖਾਂ ਦਾ ਘਰ ਇਕ ਪ੍ਰਭੂ ਹੀ ਹੈ । ਮਨ ਬਾਣੀ ਕਰਕੇ ਪ੍ਰਮੇਸ਼ਰ ਨੂੰ ਯਾਦ ਕਰਨ ਨਾਲ ਮਨ ਟਿਕ ਜਾਂਦਾ ਹੈ । ਪ੍ਰਭੂ ਦੀ ਕਿਰਪਾ ਨਾਲ ਮਾਲਕ ਦੀ ਸ਼ਰਨ ਮਿਲਦੀ ਹੈ ॥੪॥੭॥

**ਭੈਰਉ ਮਹਲਾ ੫ ॥ (ਪੰਨਾ ੧੧੩੭)**

**ਗੰਗਾ ਜਲੁ ਗੁਰ ਗੋਬਿੰਦ ਨਾਮ ॥**

**ਜੋ ਸਿਮਰੈ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨ ਭ੍ਰਮਾਮ ॥੧॥ਰਹਾਉ॥**

ਜਿਵੇਂ ਪਾਪਾਂ ਰੂਪ ਮੈਲ ਨੂੰ ਦੂਰ ਕਰਨ ਲਈ ਗੰਗਾ ਦਾ ਪਾਣੀ ਮੰਨਿਆ ਜਾਂਦਾ ਹੈ, ਇਸੇ ਤਰ੍ਹਾਂ ਗੁਰਾਂ ਦੁਆਰੇ ਗੋਬਿੰਦ ਦਾ ਨਾਮ ਉਚਾਰਨ ਕੀਤਾ ਹੋਇਆ ਪਾਪਾਂ ਨੂੰ ਨਾਸ ਕਰਦਾ ਹੈ । ਜਿਹੜਾ ਪ੍ਰਭੂ ਦਾ ਨਾਮ ਸਿਮਰਨ ਕਰਦਾ ਹੈ, ਉਸਦੀ ਮੁਕਤੀ ਹੋ ਜਾਂਦੀ ਹੈ, ਇਸ ਦੇ ਹਿਰਦੇ ਵਿਚ ਧਾਰਨ ਕਰਨ ਨਾਲ ਆਦਮੀ ਜੂਨਾਂ ਵਿਚ ਨਹੀਂ ਭਟਕਦਾ । ਪੂਜਾ, ਜਪ, ਤਪ ਤੇ ਤੀਰਥ ਇਸ਼ਨਾਨ ਕਰਨ ਦੀ ਥਾਂ ਨਾਮ ਜਪਣ ਨਾਲ ਮਨੁੱਖ ਵਾਸ਼ਨਾ ਤੋਂ ਰਹਿਤ ਹੋ ਜਾਂਦਾ ਹੈ । ਵਾਹਿਗੁਰੂ ਦੇ ਨਾਮ ਤੋਂ ਬਿਨਾਂ ਬਾਕੀ ਪਦਾਰਥ ਝੂਠੇ ਤੇ ਨਾਸਵੰਤ ਹਨ ॥੪॥੮॥

**ਭੈਰਉ ਮਹਲਾ ੫ ॥ (ਪੰਨਾ ੧੧੩੭)**

**ਹਰਿ ਜਨ ਰਾਖੈ ਪਾਰਬ੍ਰਹਮਿ ਆਪਿ ॥**

**ਪਾਪੀ ਮੂਆ ਗੁਰ ਪਰਤਾਪਿ ॥੧॥ਰਹਾਉ॥**

ਜਿਹੜਾ ਬ੍ਰਾਹਮਣ ਗੁਰੂ ਹਰਗੋਬਿੰਦ ਸਾਹਿਬ ਨੂੰ ਜ਼ਹਿਰ ਦੇਣ ਵਾਸਤੇ ਆਇਆ ਉਹ ਆਪ ਸੂਲ ਹੋਣ ਕਰਕੇ

ਮਰ ਗਿਆ । ਹਰੀ ਪਾਰਬ੍ਰਹਮ ਆਪਣਿਆਂ ਦਾਸਾਂ ਦੀ ਰਖਿਆ ਆਪ ਹੀ ਕਰਦਾ ਹੈ । ਜਿਵੇਂ ਗੁਰੂ ਜੀ ਦੇ ਪਰਤਾਪ ਨਾਲ ਉਹ ਪਾਪੀ ਬ੍ਰਾਹਮਣ (ਜੋ ਜ਼ਹਿਰ ਦੇਣ ਆਇਆ ਸੀ) ਮਰ ਗਿਆ । ਮਾਲਕ ਤਾਂ ਮਾਤਾ ਪਿਤਾ ਵਾਂਗ ਦਾਸਾਂ ਦਾ ਰਖਵਾਲਾ ਹੁੰਦਾ ਹੈ । ਦਾਸਾਂ ਦੀ ਬੇਨਤੀ ਪ੍ਰਮੇਸ਼ਰ ਨੇ ਸੁਣ ਕੇ ਪਾਪੀ ਦਾ ਨਾਸ ਕਰ ਦਿਤਾ ॥੪॥੯॥

**ਭੈਰਉ ਮਹਲਾ ੫ ॥ (ਪੰਨਾ ੧੧੩੭)**

**ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥**

**ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥੧॥ਰਹਾਉ॥**

ਹੇ ਸੁੰਦਰ ਪ੍ਰਮੇਸ਼ਰ ! ਚੁੰਹਾਂ ਜੁਗਾਂ ਵਿਚ ਤੇਰਾ ਨਾਮ ਹੀ ਚੰਗਾ ਹੈ ਤੇ ਸਾਡਾ ਆਸਰਾ ਹੈ, ਕਿਉਂਕਿ ਚੁੰਹਾਂ ਜੁਗਾਂ ਵਿਚ ਮਾਇਆ ਦਾ ਹੰਕਾਰ ਝੂਠਾ ਹੈ । ਤੇਰੇ ਨਾਮ ਬਿਨਾਂ ਤਾਂ ਦੁਨੀਆਂ ਵੀ ਸੁਆਹ (ਨਾਸਵੰਤ) ਹੈ । ਹੇ ਸਚੇ ਮਾਲਕ ! ਤੇਰੀ ਕੁਦਰਤ ਬੜੀ ਅਸਚਰਜ ਹੈ ਤੇ ਤੇਰੀ ਸਿਫ਼ਤ ਸਾਲਾਹ ਕਰਨੀ ਹੀ ਵਡਿਆਈ ਦਾ ਘਰ ਹੈ । ਦਾਸਾਂ ਉਤੇ ਮਾਲਕ ਆਪ ਹੀ ਕਿਰਪਾ ਕਰਦਾ ਹੈ ਸੋ ਅਸੀਂ ਨਾਮ ਨੂੰ ਕਦੀ ਵੀ ਨਾ ਭੁਲੀਏ ॥੪॥੧੦॥

**ਭੈਰਉ ਮਹਲਾ ੫ ॥ (ਪੰਨਾ ੧੧੩੮)**

**ਜੀਵਤ ਜੀਵਤ ਜੀਵਤ ਰਹਹੁ ॥**

**ਰਾਮ ਰਸਾਇਣੁ ਨਿਤ ਉਠਿ ਪੀਵਹੁ ॥**

**ਹਰਿ ਹਰਿ ਹਰਿ ਹਰਿ ਰਸਨਾ ਕਹਹੁ ॥੧॥ਰਹਾਉ॥**

ਹੇ ਭਾਈ ! ਜੀਵਤ ਭਾਵ ਨੂੰ ਦੂਰ ਕਰਕੇ ਜੀਵਨ ਰੂਪ ਪ੍ਰਮੇਸ਼ਰ ਨੂੰ ਜਾਣ ਕੇ ਸਦਾ ਹੀ ਜੀਉਂਦੇ ਰਹੋ । ਰੋਜ਼ ਉਠ ਕੇ ਰਾਮ ਨਾਮ ਰਸ ਅੰਮ੍ਰਿਤ ਨੂੰ ਪੀਵਿਆ ਕਰੋ । ਇਸ ਕਰਕੇ ਬਾਰ ਬਾਰ ਰਸਨਾ ਨਾਲ ਹਰੀ ਨਾਮ ਦਾ ਉਚਾਰਨ ਕਰੋ । ਹੇ ਨਾਨਕ ! ਮੈਂ ਪ੍ਰਮਾਤਮਾ ਦੀ ਪ੍ਰਾਪਤੀ ਦਾ ਵੀਚਾਰ ਕਰਕੇ ਨਾਮ ਸਿਮਰਨ ਵਿਚ ਹੀ ਜੀਵਨ ਦਾ ਉਧਾਰ ਸਮਝਦਾ ਹਾਂ ॥੨॥੧੧॥

**ਭੈਰਉ ਮਹਲਾ ੫ ॥ (ਪੰਨਾ ੧੧੩੮)**

**ਪਤਿਤ ਪਾਵਨ ਪ੍ਰਭ ਤੇਰੋ ਨਾਉ ॥**

**ਪੂਰਬਿ ਕਰਮ ਲਿਖੇ ਗੁਣ ਗਾਉ ॥੧॥ਰਹਾਉ॥**

ਹੇ ਮਾਲਕ ! ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ ਤੇਰਾ ਨਾਮ ਹੀ ਹੈ । ਪੂਰਬਲੇ ਚੰਗਿਆਂ ਕਰਮਾਂ ਦੇ ਲਿਖੇ ਅਨੁਸਾਰ ਹੀ ਤੇਰੇ ਗੁਣਾਂ ਨੂੰ ਗਾਇਆ ਜਾਂਦਾ ਹੈ । ਸੰਤਾਂ ਦੀ ਸੰਗਤ ਕਰਕੇ ਮਾਲਕ ਦੀ ਦਰਗਾਹ ਵਿਚ ਸੋਭਾ ਪਾਈਦਾ ਹੈ । ਅਸੀਂ ਤਾਂ ਉਹ ਨਾਮ ਖ਼ਜ਼ਾਨਾ ਪਾਇਆ ਹੈ ਜਿਸ ਦੇ ਜਪਣ ਨਾਲ ਸਾਰਾ ਸੰਸਾਰ ਤਰ ਗਿਆ ਹੈ ॥੪॥੧੨॥

**ਭੈਰਉ ਮਹਲਾ ੫ ॥ (ਪੰਨਾ ੧੧੩੮)**

**ਪਾਪੀ ਤੇ ਰਾਖੇ ਨਾਰਾਇਣ ॥**

**ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ ਕਮਾਇਣ ॥੧॥ਰਹਾਉ॥**

ਹੇ ਭਾਈ ! ਪਾਪੀ ਤੋਂ ਪ੍ਰਮੇਸ਼ਰ ਆਪ ਰਖਿਆ ਕਰਦਾ ਹੈ । ਪਾਪੀ ਦੀ ਗਤੀ ਕਿਤੇ ਵੀ ਨਹੀਂ ਹੋ ਸਕਦੀ

ਕਿਉਂਕਿ ਪਾਪੀ ਤਾਂ ਆਪਣੇ ਮਾੜੇ ਕੰਮ ਦੇ ਕਰਨ ਕਰਕੇ ਸੜ ਜਾਂਦਾ ਹੈ। (ਨਾਸ ਹੋ ਜਾਂਦਾ ਹੈ)। ਪ੍ਰਮੇਸ਼ਰ ਤਾਂ ਭਗਤਾਂ ਦੀ ਰਖਿਆ ਕਰਕੇ ਆਪਣਾ ਬਿਰਦ ਹੀ ਪਾਲਦਾ ਹੈ ਅਤੇ ਉਹ ਮਾਲਕ ਤਾਂ ਆਵਣ ਜਾਣ ਤੋਂ ਮੁਕਤ ਹੈ ਤੇ ਸਾਰਿਆਂ ਜੀਵਾਂ ਵਿਚ ਸਮਾ ਰਿਹਾ ਹੈ। ਇਸ ਲਈ ਦਾਸਾਂ ਨੇ ਉਸ ਮਾਲਕ ਦੀ ਸ਼ਰਨ ਲਈ ਹੈ ॥

**ਰਾਗੁ ਭੈਰਉ ਮਹਲਾ ੫ ਚਉਪਦੇ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੩੮)**

**ਰੇ ਮਨ ਮੇਰੇ ਤੂ ਗੋਬਿੰਦ ਭਾਜੁ ॥**

**ਅਵਰ ਉਪਾਵ ਸਗਲ ਪੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਗੋਬਿੰਦ ਨੂੰ ਹਮੇਸ਼ਾਂ ਯਾਦ ਕਰਿਆ ਕਰ ਤੇ ਭਜਨ ਕਰਿਆ ਕਰ। ਮੈਂ ਹੋਰ ਉਪਾਵ ਸਾਰੇ ਦੇਖ ਲਏ ਹਨ ਅਤੇ ਪ੍ਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਨੂੰ ਯਾਦ ਕਰਨ ਨਾਲ ਸਾਰੇ ਕੰਮ ਸਗੋਂ ਵਿਗੜ ਜਾਂਦੇ ਹਨ। ਮਨਮੁਖ ਤਾਂ ਮਾਲਕ ਨੂੰ ਛੋੜ ਕੇ ਮਾਇਆ (ਦਾਸੀ) ਦੀ ਸੇਵਾ ਵਿਚ ਲਗਾ ਰਹਿੰਦਾ ਹੈ। ਗੁਰਾਂ ਦੀ ਸਿਖਿਆ ਬਿਨਾਂ ਇਹ ਮੂਰਖ ਮਨੁੱਖ ਸਰੀਰ, ਤਨ, ਧਨ, ਸਭ ਕੁਝ ਆਪਣਾ ਸਮਝਦਾ ਹੈ। ਜਦ ਇਹ ਆਪਾ (ਹਉਮੈ) ਮਿਟਾ ਕੇ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ ਤਾਂ ਜਗਤ ਤੋਂ ਤਰ ਜਾਂਦਾ ਹੈ ॥੪॥੧॥੧੪॥

**ਭੈਰਉ ਮਹਲਾ ੫ ॥ (ਪੰਨਾ ੧੧੩੮)**

**ਸੰਤ ਸੰਗਿ ਪੇਖਿਓ ਮਨ ਮਾਏ ॥**

**ਊਭ ਪਇਆਲ ਸਰ ਮਹਿ ਪੂਰਨ ਰਸਿ ਮੰਗਲ ਗੁਣ ਗਾਏ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਨੂੰ ਹਰ ਥਾਂ, ਜੰਗਲ ਵਿਚ ਗ੍ਰਹਸਤੀਆਂ ਵਿਚ, ਜੋਗੀਆਂ ਵਿਚ, ਤੀਰਥਾਂ ਉਤੇ ਜਾ ਕੇ ਵੇਖਿਆ ਹੈ। ਸੰਤ ਸੰਗਤਿ ਵਿਚ ਵੇਖਣ ਨਾਲ ਪ੍ਰਮੇਸ਼ਰ ਮਨ ਵਿਚ ਹੀ ਵੇਖਿਆ ਹੈ। ਜਦੋਂ ਪ੍ਰੇਮ ਨਾਲ ਮੰਗਲ ਰੂਪ ਪ੍ਰਭੂ ਦੇ ਗੁਣ ਗਾਏ ਤਾਂ ਆਕਾਸ਼ ਪਤਾਲ ਧਰਤੀ ਵਿਚ ਸਾਰੇ ਹੀ ਮਾਲਕ ਨੂੰ ਪੂਰਨ ਵੇਖਿਆ ਹੈ। ਉਹ ਤਪੀਆਂ, ਮੁਨੀਆਂ ਨਾਟਕ ਕਰਨ ਵਾਲਿਆਂ ਜਾਂ ਮਦਾਰੀਆਂ ਵਿਚ ਵੀ ਵੇਖਿਆ ਹੈ। ਸਭ ਇਹੋ ਹੀਂ ਆਖਦੇ ਹਨ ਕਿ ਉਹ ਪ੍ਰਭੂ ਸਭ ਅਸਥਾਨਾਂ ਵਿਚ ਪੂਰਨ ਤੇ ਬੇਅੰਤ ਹੈ ਜਿਸ ਦੀ ਤਿੰਨਾਂ ਸਮਿਆਂ ਵਿਚ ਕੀਮਤ ਨਹੀਂ ਪਾਈ ਜਾਂਦੀ। ਉਹਨਾਂ ਤੋਂ ਅਸੀਂ ਕੁਰਬਾਨ ਹਾਂ ਜਿਨ੍ਹਾਂ ਦੇ ਹਿਰਦੇ ਵਿਚ ਉਹ ਪ੍ਰਭੂ ਪ੍ਰਗਟ ਹੋ ਆਇਆ ਹੈ ॥੪॥੨॥੧॥

**ਭੈਰਉ ਮਹਲਾ ੫ ॥ (ਪੰਨਾ ੧੧੩੯)**

**ਨੇੜੈ ਨੇੜੈ ਸਭ ਕੋ ਕਹੈ ॥**

**ਗੁਰਮੁਖਿ ਭੇਦੁ ਵਿਰਲਾ ਕੋ ਲਹੈ ॥੧॥ਰਹਾਉ॥**

ਹੇ ਭਾਈ ! ਪ੍ਰਭੂ ਨੂੰ ਸਾਰੇ ਹੀ ਨੇੜੇ ਨੇੜੇ ਆਖਦੇ ਹਨ। ਪਰ ਇਸ ਭੇਦ ਨੂੰ ਕੋਈ ਵਿਰਲਾ ਗੁਰਮੁਖ ਹੀ ਜਾਣਦਾ ਹੈ। ਗੁਰਾਂ ਦੀ ਅਗਵਾਈ ਤੇ ਉਪਦੇਸ਼ ਬਿਨਾਂ ਇਹ ਮਨੁੱਖ ਭਰਮਾਂ ਭੁਲੇਖਿਆਂ ਵਿਚ ਭਟਕਦਾ ਰਹਿੰਦਾ ਹੈ। ਅਸਲ ਵਿਚ ਇਹ ਮੂਰਖ ਇਨਸਾਨ ਮਾਇਆ ਦੇ ਮੋਹ ਕਰਕੇ ਠਗਿਆਂ ਗਿਆ ਹੈ। ਗੁਰਾਂ ਦੀ ਸੇਵਾ ਕਰਕੇ ਪੜਦੇ ਹਟ ਜਾਂਦੇ ਹਨ ਤੇ ਪ੍ਰਭੂ ਨੇੜੇ ਹੀ ਨਜ਼ਰ ਆਉਂਦਾ ਹੈ ॥੪॥੩॥੧੬॥

### ਭੈਰਉ ਮਹਲਾ ੫ ॥ (ਪੰਨਾ ੧੧੩੯)

**ਰਾਖਹੁ ਰਾਖਹੁ ਕਿਰਪਾ ਧਾਰਿ ॥**
**ਤੇਰੀ ਸਰਣਿ ਤੇਰੈ ਦਰਵਾਰਿ ॥੧॥ਰਹਾਉ॥**

ਹੇ ਪ੍ਰਭੂ ! ਕਿਰਪਾ ਕਰਕੇ ਦਇਆ ਕਰੋ ਅਤੇ ਰਖਿਆ ਕਰੋ । ਤੇਰੇ ਦਰਬਾਰ ਸਤ ਸੰਗਤ ਵਿਚ ਤੇਰੀ ਸ਼ਰਨ ਆ ਗਏ ਹਾਂ । ਜਿਨ੍ਹਾਂ ਨੇ ਸੁਖਾਂ ਦੇ ਦਾਤੇ ਦੀ ਸੇਵਾ ਕੀਤੀ ਹੈ, ਉਨ੍ਹਾਂ ਨੇ ਮੌਤ ਦਾ ਡਰ ਦੂਰ ਕਰਕੇ ਪ੍ਰਭੂ ਨੂੰ ਚੰਗੀ ਤਰ੍ਹਾਂ ਜਾਣ ਲਿਆ ਹੈ । ਹੇ ਮਾਲਕ ! ਜੋ ਤੂੰ ਕਰਦਾ ਹੈ ਉਹ ਹੀ ਹੁੰਦਾ ਹੈ । ਜਿਸ ਮਨੁੱਖ ਉਤੇ ਤੇਰੀ ਨਦਰ ਸਵੱਲੀ ਹੋਵੇ, ਉਸਦਾ ਜੀਵਨ ਸਫਲ ਹੋ ਜਾਂਦਾ ਹੈ । ਉਸ ਨੂੰ ਕੋਈ ਦੁਖ ਨਹੀਂ ਲਗਦਾ ॥੪॥੪॥੧੭॥

### ਭੈਰਉ ਮਹਲਾ ੫ ॥ (ਪੰਨਾ ੧੧੩੯)

**ਮਾਇਆ ਮੋਹਿ ਕੜੇ ਕੜਿ ਪਚਿਆ ॥**
**ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ ਖਪਿਆ ॥੧॥ਰਹਾਉ॥**

ਹੇ ਪ੍ਰਭੂ ! ਇਹ ਜੀਵ ਤੇਰੀ ਮਾਇਆ ਦੇ ਮੋਹ ਵਿਚ ਝੂਰ ਝੂਰ ਕੇ ਸੜ ਰਿਹਾ ਹੈ । ਤੇਰੇ ਨਾਮ ਤੋਂ ਬਿਨਾਂ ਇਹ ਭਰਮਾਂ ਵਿਚ ਪਇਆ ਚੁਰਾਸੀ ਦੇ ਗੇੜ ਵਿਚ ਭਟਕਦਾ ਹੈ । ਨਾਮ ਤੋਂ ਬਿਨਾਂ ਤਾਂ ਜੀਵ ਗੁੰਗੇ, ਬੋਲੇ ਦੀ ਤਰ੍ਹਾਂ ਹੈ ਜਾਂ ਅੰਨ੍ਹਾ ਹੋਇਆ ਹੋਇਆ ਹੈ । ਨਾਮ ਬਿਨਾਂ ਤਾ ਜਗ ਕਮਲਾ ਹੋਇਆ ਫਿਰਦਾ ਹੈ ਜਿਵੇਂ ਪ੍ਰਮੇਸ਼ਰ ਨੂੰ ਜਾਣੇ ਬਿਨਾਂ ਮਨ ਨਹੀਂ ਟਿਕਦਾ । ਪ੍ਰਮੇਸ਼ਰ ਦੇ ਡਰ ਬਿਨਾਂ ਸਭ ਕਥਨੀ ਵਿਹੁ ਰੂਪ ਹੈ ॥੫॥੬॥੧੯॥

### ਭੈਰਉ ਮਹਲਾ ੫ ॥ (ਪੰਨਾ ੧੧੪੦)

**ਜੋ ਜੋ ਦੀਸੈ ਸੋ ਸੋ ਰੋਗੀ ॥**
**ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ਰਹਾਉ॥**

ਮਨੁੱਖ ਨੂੰ ਹਉਮੈ ਦਾ ਰੋਗ ਦਿਤਾ ਹੈ ਜਿਵੇਂ ਕਾਮ ਰੋਗ ਨਾਲ ਹਾਥੀ ਨੂੰ ਵਸ ਕੀਤਾ ਹੈ । ਸੋ ਜਿਹੜਾ ਜਿਹੜਾ ਵੀ ਨਜ਼ਰ ਆਉਂਦਾ ਹੈ ਉਹ ਸਭ ਰੋਗੀ ਹੈ । ਪ੍ਰਮੇਸ਼ਰ ਨਾਲ ਜੁੜਨ ਵਾਲਾ ਮੇਰਾ ਗੁਰੂ ਰੋਗ ਤੋਂ ਬਿਨਾਂ ਹੈ । ਫਿਰ ਮੋਹ ਦਾ ਰੋਗ ਤਾਂ ਸਾਰੇ ਸੰਸਾਰ ਨੂੰ ਲਗਾ ਹੈ । ਰੋਗ ਵਿਚ ਹੀ ਜੀਵ ਜੰਮਦਾ ਹੈ ਤੇ ਫਿਰ ਮਰਦਾ ਹੈ । ਗੁਰੂ ਬਿਨਾਂ ਰੋਗ ਨਹੀਂ ਜਾਂਦਾ । ਸੰਤਾਂ ਨਾਲ ਮਿਲ ਕੇ ਸਾਰੇ ਸੰਸਾਰ ਦੇ ਬੰਧਨ ਟੁੱਟ ਗਏ ਤੇ ਗੁਰੂ ਨੇ ਰੋਗ ਦੂਰ ਕਰ ਦਿੱਤੇ ਹਨ ॥੪॥੧॥੨੦॥

### ਭੈਰਉ ਮਹਲਾ ੫ ॥ (ਪੰਨਾ ੧੧੪੧)

**ਅੰਤਰਿ ਰਾਮ ਰਾਇ ਪ੍ਰਗਟੇ ਆਇ ॥**
**ਗੁਰਿ ਪੂਰੈ ਦੀਓ ਰੰਗੁ ਲਾਇ ॥੧॥ਰਹਾਉ॥**

ਜੇ ਪ੍ਰਮੇਸ਼ਰ ਚਿਤ ਵਿਚ ਯਾਦ ਆਉਂਦਾ ਰਹੇ ਤਾਂ ਬੜਾ ਅਨੰਦ ਹੁੰਦਾ ਹੈ । ਸਾਡੇ ਅੰਦਰ ਪ੍ਰਮਾਤਮਾ ਆ ਕੇ ਪ੍ਰਗਟ ਹੋਇਆ ਹੈ । ਪੂਰੇ ਗੁਰਾਂ ਨੇ ਵਾਹਿਗੁਰੂ ਨਾਲ ਸਾਡਾ ਪ੍ਰੇਮ ਲਗਾ ਦਿਤਾ ਹੈ । ਜੇ ਪ੍ਰਭੂ ਚਿਤ ਵਿਚ ਯਾਦ ਆਉਂਦਾ ਹੈ ਤਾਂ ਬੜਾ ਅਨੰਦ ਹੈ ਤੇ ਇਨਸਾਨ ਦੁਖਾਂ ਤੋਂ ਮੁਕਤ ਹੋ ਜਾਂਦਾ ਹੈ । ਜੇ ਕਿਸੇ ਨੂੰ ਪ੍ਰਭੂ ਚਿਤ ਵਿਚ ਯਾਦ ਆਉਂਦਾ ਹੈ ਤਾਂ ਉਹ ਸਦਾ ਉਸ ਦਾ ਭਜਨ ਕਰਦਾ ਹੈ ਤੇ ਉਸਦਾ ਮਨ ਪ੍ਰਮਾਤਮਾ ਵਿਚ ਲੀਨ ਰਹਿੰਦਾ ਹੈ ॥੪॥੮॥੨੧॥

**ਭੈਰਉ ਮਹਲਾ ੫ ॥ (ਪੰਨਾ ੧੧੪੧)**

**ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ ॥**

**ਗੁਰਿ ਪੂਰੈ ਪਿਤਾ ਸੰਗਿ ਮੇਲੇ ॥੧॥ਰਹਾਉ॥**

ਸਾਡੇ ਸਾਰੇ ਸਨਬੰਧੀ ਤੇ ਮਿਤ੍ਰ ਸਦਾ ਨਾਸ ਤੋਂ ਰਹਿਤ ਹਨ। ਅਸਾਂ ਸੁਖ ਪਾਇਆ ਤਾਂ ਸਾਰੇ ਹੀ ਸੁਖੀ ਲਗਦੇ ਹਨ। ਪੂਰੇ ਗੁਰੂ ਨੇ ਪ੍ਰਮੇਸ਼ਰ ਨਾਲ ਮਿਲਾ ਦਿਤੇ ਹਨ। ਪ੍ਰੇਮ ਵੈਰਾਗ ਰੂਪ ਮੰਦਰ ਮੇਰੇ ਸਾਰਿਆਂ ਨਾਲੋਂ ਉਚੇ ਹਨ ਅਤੇ ਸਾਡੀ ਸੋਭਾ ਸਾਰੇ ਸੰਸਾਰ ਵਿਚ ਹੁੰਦੀ ਹੈ। ਹੁਣ ਪਿਤਾ ਪੁਤ੍ਰ ਨੇ ਰਲ ਕੇ ਗੁਣਾਂ ਦੀ ਸਾਂਝ ਕਰ ਲਈ ਹੈ। ਜਦੋਂ ਪਿਤਾ ਪ੍ਰਮੇਸ਼ਰ ਰਾਜ਼ੀ ਖ਼ੁਸ਼ੀ ਹੋ ਗਏ ਤਾਂ ਪਿਤਾ ਪੁਤ੍ਰ ਇਕ ਪ੍ਰੇਮ ਅਨੰਦ ਵਿਚ ਮਿਲ ਗਏ ॥੪॥੯॥੨੨॥

**ਭੈਰਉ ਮਹਲਾ ੫ ॥ (ਪੰਨਾ ੧੧੪੨)**

**ਸੁਖੁ ਪਾਇਆ ਸਤਿਗੁਰੂ ਮਨਾਇ ॥**

**ਸਭ ਫਲ ਪਾਏ ਗੁਰੂ ਧਿਆਇ ॥੧॥ਰਹਾਉ॥**

ਜੋ ਗੁਰੂ ਦੀ ਸ਼ਰਨ ਆਉਂਦਾ ਹੈ, ਉਹ ਸੁਖ ਪਾਂਦਾ ਹੈ ਗੁਰੂ ਨੂੰ ਮਨ ਵਿਚ ਮਨਾ ਕੇ। ਹਿਰਦੇ ਵਿਚ ਗੁਰੂ ਨੂੰ ਯਾਦ ਕਰਕੇ ਸਾਰੇ ਫਲ ਪਾ ਲੈਂਦਾ ਹੈ। ਗੁਰੂ ਨੂੰ ਸਾਡੀ ਨਮਸਕਾਰ ਹੈ ਕਿਉਂਕਿ ਉਹ ਪ੍ਰਮੇਸ਼ਰ ਦਾ ਹੀ ਰੂਪ ਹੈ। ਹੇ ਪ੍ਰਮੇਸ਼ਰ ! ਜਦੋਂ ਅਗਿਆਨਤਾ ਦਾ ਪਰਦਾ ਦੂਰ ਹੋ ਗਿਆ, ਤਾਂ ਤੂੰ ਨਜ਼ਰ ਆਇਆ ਹੈਂ। ਗੁਰਾਂ ਦੇ ਚਰਨੀ ਲਗਣ ਨਾਲ ਸਾਡੀ ਸਾਰੀ ਚਿੰਤਾ ਦੂਰ ਹੋ ਗਈ ਹੈ। ਜਦੋਂ ਗੁਰਾਂ ਦੁਆਰੇ ਨਾਮ ਅੰਮ੍ਰਿਤ ਹਿਰਦੇ ਵਿਚ ਵਸਿਆ ਤਾਂ ਤਨ ਮਨ ਠੰਢਾ ਹੋ ਗਿਆ। ਹੇ ਪ੍ਰਮੇਸ਼ਰ ! ਆਪ ਦੀ ਕਿਰਪਾ ਨਾਲ ਮੇਰੇ ਉਤੇ ਗੁਰੂ ਦਿਆਲੂ ਹੋਇਆ ਤਾਂ ਤੇਰੇ ਦਾਸ ਤੈਨੂੰ ਹਿਰਦੇ ਵਿਚ ਦੇਖ ਕੇ ਨਿਹਾਲ ਹੋ ਗਏ ॥੪॥੧॥੨੩॥

**ਭੈਰਉ ਮਹਲਾ ੫ ॥ (ਪੰਨਾ ੧੧੪੨)**

**ਗੁਰ ਜੈਸਾ ਨਾਹੀ ਕੋ ਦੇਵ ॥**

**ਜਿਸ ਮਸਤਕਿ ਭਾਗੁ ਸੋ ਲਾਗਾ ਸੇਵ ॥੧॥ਰਹਾਉ॥**

ਮੇਰਾ ਗੁਰੂ ਤਾਂ ਅਕਾਲ ਪੁਰਖ ਦਾ ਰੂਪ ਹੈ ਜੋ ਸਾਰੀਆਂ ਇਛਿਆ ਪੂਰੀਆਂ ਕਰਨ ਵਾਲਾ ਹੈ। ਇਸ ਲਈ ਕੋਈ ਦੇਵਤਾ ਵੀ ਗੁਰੂ ਦੀ ਤੁਲਨਾ ਨਹੀਂ ਕਰ ਸਕਦਾ। ਜਿਸਦੇ ਮੱਥੇ ਉਤੇ ਉਤਮ ਕਰਮਾਂ ਕਰਕੇ ਚੰਗੇ ਲੇਖ ਲਿਖੇ ਹਨ, ਉਹ ਗੁਰਾਂ ਦੀ ਸੇਵਾ ਵਿਚ ਲਗਦਾ ਹੈ। ਐਸੇ ਗੁਰਾਂ ਦੀ ਵਡਿਆਈ ਸਾਰੇ ਸੰਸਾਰ ਵਿਚ ਪ੍ਰਗਟ ਹੋ ਗਈ ਹੈ। ਜਿਨ੍ਹਾਂ ਨੇ ਐਸੇ ਗੁਰਾਂ ਦੀ ਸੇਵਾ ਕੀਤੀ ਹੈ, ਉਨ੍ਹਾਂ ਨੂੰ ਕੋਈ ਦੁਖ ਨਹੀਂ ਲਗ ਸਕਦਾ। ਅਸਲ ਵਿਚ ਪ੍ਰਮੇਸ਼ਰ ਤੇ ਗੁਰੂ ਵਿਚ ਕੋਈ ਫ਼ਰਕ ਨਹੀਂ ॥੪॥੧॥੨੪॥

**ਭੈਰਉ ਮਹਲਾ ੫ ॥ (ਪੰਨਾ ੧੧੪੨)**

**ਤੀਰਥੁ ਹਮਰਾ ਹਰਿ ਕੋ ਨਾਮੁ ॥**

**ਗੁਰ ਉਪਦੇਸਿਆ ਤਤੁ ਗਿਆਨ ॥੧॥ਰਹਾਉ॥**

ਹੇ ਭਾਈ ! ਹਰੀ ਦਾ ਨਾਮ ਸਿਮਰਨ ਕਰਨਾ ਹੀ ਸਾਡਾ ਤੀਰਥਾਂ ਤੇ ਜਾਣ ਦੇ ਬਰਾਬਰ ਹੈ। ਗੁਰਾਂ ਨੇ ਤਾਂ ਮੈਨੂੰ ਗਿਆਨ ਵਾਲਾ (ਸਹੀ) ਇਹੋ ਹੀ ਉਪਦੇਸ਼ ਦਿਤਾ ਹੈ। ਨਾਮ ਲੈਣ ਨਾਲ ਦੁਖ ਦੂਰ, ਗਿਆਨ ਦੀ ਪ੍ਰਾਪਤੀ

ਤੇ ਹਿਰਦੇ ਵਿਚ ਚਾਨਣਾ ਹੋ ਜਾਂਦਾ ਹੈ। ਨਾਮ ਹੀ ਸਾਡੀ ਸਚੀ ਪੂੰਜੀ ਹੈ। ਨਾਮ ਸਿਮਰਨ ਨਾਲ ਹੀ ਦੁਨੀਆ ਤੋਂ ਉਧਾਰ ਹੁੰਦਾ ਹੈ ॥੪॥੧੨॥੨੫॥

(ਗੁਰਮਤਿ ਗਿਆਨ ਚਾਨਣ)

ਭੈਰਉ ਮਹਲਾ ੫ ॥ (ਪੰਨਾ ੧੧੪੩)

ਐਸੋ ਹੀਰਾ ਨਿਰਮਲ ਨਾਮ ॥

ਜਾਸੁ ਜਪਤ ਪੂਰਨ ਸਭਿ ਕਾਮ ॥੧॥ਰਹਾਉ॥

ਪ੍ਰਮੇਸ਼ਰ ਦਾ ਨਿਰਮਲ ਨਾਮ ਹੀ ਇਕ ਕੀਮਤੀ ਹੀਰੇ ਵਰਗਾ ਹੈ। ਜਿਸ ਨਾਮ ਦੇ ਜਪਣ ਨਾਲ ਸਾਰੀਆਂ ਇਛਿਆ ਪੂਰੀਆਂ ਹੋ ਜਾਂਦੀਆਂ ਹਨ। ਸਿਮਰਨ ਨਾਲ ਬਹੁਤ ਅਨੰਦ ਪ੍ਰਾਪਤ ਹੁੰਦਾ ਹੈ। ਇਸ ਸੀਤਲ ਨਾਮ ਰੂਪੀ ਅੰਮ੍ਰਿਤ ਨਾਲ ਸ਼ਾਂਤੀ ਮਿਲਦੀ ਹੈ ਤੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਮਾਲਕ ਤਾਂ ਇਕ ਖਿਨ ਵਿਚ ਸੁਕਿਆਂ ਨੂੰ ਹਰਿਆ ਕਰ ਦਿੰਦਾ ਹੈ। ਜਿਸ ਉਤੇ ਮਾਲਕ ਆਪ ਕਿਰਪਾ ਕਰਦਾ ਹੈ ਉਸ ਨੂੰ ਹਰੀ ਦੇ ਜਸ ਕਰਨ ਵਿਚ ਹੀ ਆਸਰਾ ਤੇ ਮੇਲ ਪ੍ਰਾਪਤ ਹੁੰਦਾ ਹੈ ॥੪॥੧੩॥੨੬॥

ਭੈਰਉ ਮਹਲਾ ੫ ॥ (ਪੰਨਾ ੧੪੩)

ਸਖੀ ਸਹੇਰੀ ਮੇਰੇ ਗ੍ਰਸਤਿ ਅਨੰਦ ॥

ਕਰਿ ਕਿਰਪਾ ਭੇਟੇ ਮੋਹਿ ਕੰਤ ॥੧॥ਰਹਾਉ॥

ਹੇ ਮੇਰੀ ਸਖੀ ਸਹੇਲੀ ! ਹੁਣ ਮੈਨੂੰ ਸੰਸਾਰ ਦੇ ਗ੍ਰਸਤ ਵਿਚ ਹੀ ਪ੍ਰਭੂ-ਪਤੀ ਦੇ ਮਿਲਾਪ ਦਾ ਆਤਮਕ ਅਨੰਦ ਮਿਲਦਾ ਹੈ। ਗੁਰਾਂ ਨੇ ਐਸੀ ਕਿਰਪਾ ਕੀਤੀ ਹੈ ਕਿ ਮੈਨੂੰ ਮੇਰੇ ਪ੍ਰਭੂ-ਪਤੀ ਨਾਲ ਮਿਲਾ ਦਿਤਾ ਹੈ। ਪੂਰਾ ਗੁਰੂ ਮਿਲ ਗਿਆ ਹੈ ਜਿਸਨੇ ਅੰਦਰ ਗਿਆਨ ਦਾ ਚਾਨਣਾ ਕਰ ਦਿਤਾ ਹੈ। ਨਾਲ ਹੀ ਗੁਰਾਂ ਨੇ ਨਾਮ ਦਾਨ ਦੀ ਬਖ਼ਸ਼ਸ਼ ਕੀਤੀ ਹੈ। ਜਿਹੜੇ ਦਾਸ ਮਾਲਕ ਨੂੰ ਚੰਗੇ ਲਗਦੇ ਹਨ, ਉਨ੍ਹਾਂ ਦੀ ਚਰਨ ਧੂੜ ਕੋਈ ਵਿਰਲਾ ਹੀ ਪਾਂਦਾ ਹੈ ॥੪॥੧੪॥੨੭॥

ਭੈਰਉ ਮਹਲਾ ੫ ॥ (ਪੰਨਾ ੧੧੪੩)

ਮਾਇਆ ਲਗਿ ਭੂਲੋ ਸੰਸਾਰੁ ॥

ਆਪਿ ਭੁਲਾਇਆ ਭੁਲਾਵਣਹਾਰੈ ਰਾਚਿ ਰਹਿਆ ਬਿਰਥਾ ਬਿਉਹਾਰ ॥੧॥ਰਹਾਉ॥

ਮਾਇਆ ਦੇ ਮੋਹ ਵਿਚ ਗ਼ਲਤਾਨ ਹੋਣ ਕਰਕੇ ਸਾਰਾ ਸੰਸਾਰ ਭੁਲਿਆ ਹੋਇਆ ਹੈ। ਜਿਸ ਮਨੁੱਖ ਨੂੰ ਮਾਲਕ ਨੇ ਆਪਣੇ ਆਪ ਤੋਂ ਭੁਲਾਇਆ ਹੋਇਆ ਹੈ, ਉਹ ਬਿਅਰਥ ਧੰਦਿਆਂ ਵਿਚ ਫਸਿਆ ਰਹਿੰਦਾ ਹੈ। ਪ੍ਰਭੂ ਦੇ ਨਾਮ ਸਿਮਰਨ ਵੇਲੇ ਇਸ ਨੂੰ ਨੀਂਦ ਆ ਜਾਂਦੀ ਹੈ। ਐਸੇ ਮਨਮੁਖ ਨੂੰ ਕਰਨਹਾਰ ਪ੍ਰਭੂ ਯਾਦ ਨਹੀਂ ਆਉਂਦਾ ਤੇ ਬੰਧਨਾਂ ਵਿਚ ਦੌੜਦਾ ਫਿਰਦਾ ਹੈ। ਜੋ ਸਦਾ ਨਾਮ ਜਪਦਾ ਹੈ ਉਹ ਸਾਧ ਸੰਗਤ ਵਿਚ ਹਰੀ ਦੇ ਗੁਣ ਗਾਉਂਦਾ ਹੈ ॥੪॥੧੫॥੨੮॥

ਭੈਰਉ ਮਹਲਾ ੫ ॥ (ਪੰਨਾ ੧੧੪੩)

ਰਾਮ ਨਾਮੁ ਜੀਅ ਕੋ ਆਧਾਰੁ ॥

ਗੁਰ ਪਰਸਾਦਿ ਜਪਹੁ ਨਿਤ ਭਾਈ ਤਾਰਿ ਲਏ ਸਾਗਰ ਸੰਸਾਰ ॥੧॥ਰਹਾਉ॥

ਰਾਮ ਨਾਮ ਹੀ ਇਸ ਜੀਵ ਦਾ ਆਸਰਾ ਤੇ ਓਟ ਹੈ। ਹੇ ਭਾਈ ! ਗੁਰਾਂ ਦੀ ਕਿਰਪਾ ਨਾਲ ਰੋਜ਼ ਹੀ ਰਾਮ

ਨਾਮ ਜਪਿਆ ਕਰੋ ਕਿਉਂਕਿ ਉਹ ਨਾਮ ਤੁਹਾਨੂੰ ਇਸ ਸੰਸਾਰ ਸਮੁੰਦ੍ਰ ਤੋਂ ਤਾਰ ਲਏਗਾ। ਹੇ ਭਾਈ! ਜੇ ਅਸੀਂ ਸ਼ਾਂਤੀ ਰੂਪ ਪ੍ਰਮਾਤਮਾ ਦੇ ਗੁਣ ਗਾਈਏ ਤਾਂ ਸਾਨੂੰ ਦਰਗਾਹ ਵਿਚ ਵੀ ਮਾਨ ਤੇ ਸੋਭਾ ਮਿਲੇਗੀ। ਜਿਸ ਮਨੁੱਖ ਨੂੰ ਪ੍ਰਭੂ ਆਪਣੇ ਲੜ ਲਾਂਦਾ ਹੈ ਉਹੀ ਨਾਮ ਸਿਮਰਨ ਵਿਚ ਲਗਦਾ ਹੈ। ਹੇ ਮੇਰੇ ਮਾਲਕ! ਛੋਟੇ ਵੱਡੇ ਜੀਵ ਸਭ ਤੇਰੇ ਵਸ ਹਨ, ਤੇ ਤੂੰ ਸਾਰਿਆਂ ਦਾ ਸਾਥ ਦਿੰਦਾ ਹੈ ॥੪॥੧੬॥੨੯॥

**ਭੈਰਉ ਮਹਲਾ ੫ ॥ (ਪੰਨਾ ੧੧੪੪)**

**ਨਾਮੁ ਰਤਨੁ ਮੇਰੈ ਭੰਡਾਰ ॥**

**ਅਗਮ ਅਮੋਲਾ ਅਪਰ ਅਪਾਰ ॥੧॥ਰਹਾਉ॥**

ਮੇਰੇ ਹਿਰਦੇ ਰੂਪ ਖ਼ਜ਼ਾਨੇ ਵਿਚ ਰਤਨ ਰੂਪ ਨਾਮ ਦੇ ਭੰਡਾਰ ਹਨ। ਉਹ ਨਾਮ ਅਮੋਲਕ ਹੈ, ਪਹੁੰਚ ਤੋਂ ਪਰੇ ਹੈ, ਤੇ ਬਹੁਤ ਹੀ ਉਚਾ ਤੇ ਸੁਚਾ ਹੈ। ਇਸ ਨਾਮ ਦੀ ਮਹਿਮਾ ਸਾਰੇ ਸੰਸਾਰ ਵਿਚ ਸੋਭ ਰਹੀ ਹੈ ਤੇ ਸਾਡੇ ਪਾਸ ਬੇਪਰਵਾਹ ਮਾਲਕ ਦਾ ਨਾਮ ਹੀ ਹੈ। ਨਾਮ ਲੈਣ ਨਾਲ ਅਨਹਦ ਸ਼ਬਦ ਸੁਣਦੇ ਹਾਂ। ਪ੍ਰਭੂ ਦੀ ਕਿਰਪਾ ਕਰਕੇ ਨਾਮ ਨਾਲ ਸਾਡੀ ਪ੍ਰੀਤੀ ਬਣੀ ਹੈ, ਜਿਨ੍ਹਾਂ ਨਾਮ ਧਨ ਪਾਇਆ ਹੈ ਉਹ ਸੰਸਾਰ ਵਿਚ ਪ੍ਰਧਾਨ ਤੇ ਵਡੇ ਹਨ ॥੪॥੧੭॥੩੦॥

**ਭੈਰਉ ਮਹਲਾ ੫ ॥ (ਪੰਨਾ ੧੧੪੪)**

**ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥**

**ਤੁਮਰੀ ਉਸਤਤਿ ਕਰਉ ਦਿਨ ਰਾਤਿ ॥੧॥ਰਹਾਉ॥**

ਹੇ ਮਾਲਕ! ਕਿਰਪਾ ਕਰਕੇ ਸਾਨੂੰ ਵੀ ਨਾਮ ਦੀ ਦਾਤ ਬਖ਼ਸ਼ਸ਼ ਕਰੋ ਤਾਂ ਜੋ ਰਾਤ ਦਿਨ ਹੀ ਆਪ ਦੀ ਉਸਤਤ ਕਰਦਾ ਰਹਾਂ। ਤੇਰੀ ਕਿਰਪਾ ਨਾਲ ਪ੍ਰੇਮ ਰਸ ਮਾਣਦੇ ਹਾਂ ਤੇ ਨਾਮ ਸਿਮਰਨ ਵਿਚ ਲਗੇ ਹਾਂ। ਤੇਰੀ ਕਿਰਪਾ ਸਦਕਾ ਸਾਧ ਸੰਗਤ ਪਾਈ ਹੈ ਜਿਥੇ ਤੇਰੇ ਗੁਣ ਗਾਉਂਦੇ ਹਾਂ। ਹੇ ਮੇਰੇ ਮਾਲਕ! ਐਸੀ ਕਿਰਪਾ ਕਰੋ ਕਿ ਹਮੇਸ਼ਾਂ ਤੇਰੇ ਗੁਣ ਗਾਂਦੇ ਰਹੀਏ ॥੪॥੧੮॥੩੧॥

**ਭੈਰਉ ਮਹਲਾ ੫ ॥ (ਪੰਨਾ ੧੧੪੫)**

**ਤਿਸੁ ਸਰਣਾਈ ਸਦਾ ਸੁਖੁ ਹੋਇ ॥**

**ਕਰਿ ਕਿਰਪਾ ਜਾ ਕਉ ਮੇਲੈ ਸੋਇ ॥੧॥ਰਹਾਉ॥**

ਹੇ ਭਾਈ! ਉਸ ਮਾਲਕ ਦੀ ਸ਼ਰਨ ਵਿਚ ਲਗਿਆਂ ਹਮੇਸ਼ਾਂ ਸੁਖ ਦੀ ਪ੍ਰਾਪਤੀ ਹੁੰਦੀ ਹੈ। ਉਹ ਮਾਲਕ ਜਿਸ ਨੂੰ ਕਿਰਪਾ ਕਰਕੇ ਆਪਣੇ ਨਾਲ ਮੇਲਦਾ ਹੈ, ਉਹ ਹੀ ਅਨੰਦ ਸੁਖ ਮਾਣਦਾ ਹੈ। ਉਹ ਪ੍ਰਮੇਸ਼ਰ ਸੰਤਾਂ ਦੀ ਸੰਗਤ ਵਿਚ ਪ੍ਰਗਟ ਹੁੰਦਾ ਹੈ। ਉਸ ਦਾ ਹੁਕਮ ਕੋਈ ਵੀ ਮਿਟਾ ਨਹੀਂ ਸਕਦਾ। ਉਹ ਸਾਨੂੰ ਸੁਖ ਦੁਖ ਵਿਚ ਸਹਾਇਤਾ ਕਰਦਾ ਹੈ ਤੇ ਦਾਸਾਂ ਦਾ ਪੜਦਾ ਕਜਦਾ ਹੈ, ਇਸ ਲਈ ਅਸੀਂ ਉਸ ਦੀ ਸਿਫ਼ਤ ਸਾਲਾਹ ਕਰਦੇ ਹਾਂ ॥੪॥੧੯॥੩੨॥

**ਭੈਰਉ ਮਹਲਾ ੫ ॥ (ਪੰਨਾ ੧੧੪੫)**

**ਬਿਖਿਆ ਕਾ ਸਭੁ ਧੰਧੁ ਪਸਾਰੁ ॥**

**ਵਿਰਲੈ ਕੀਨੋ ਨਾਮ ਅਧਾਰੁ ॥੧॥ਰਹਾਉ॥**

ਸੰਸਾਰ ਵਿਚ ਸਾਰਾ ਧੰਧਾ ਵਿਸ਼ੇ ਵਿਕਾਰਾਂ ਦਾ ਪਸਾਰਾ ਕੀਤਾ ਹੋਇਆ ਹੈ। ਪਰ ਕਿਸੇ ਵਿਰਲੇ (ਗੁਰਮੁਖ)

ਨੂੰ ਰਾਮ ਨਾਮ ਦੇ ਆਸਰੇ ਕੀਤਾ ਹੋਇਆ ਹੈ (ਪ੍ਰਭੂ ਨੇ) । ਤਿੰਨ ਗੁਣੀ ਮਾਇਆ (ਰਜੋ, ਤਮੋ, ਸਤੋ) ਸਾਰਿਆਂ ਮਨੁਖਾਂ ਨੂੰ ਚੰਬੜੀ ਹੋਈ ਹੈ । ਜਿਸ ਕਰਕੇ ਉਹ ਦੁਖਾਂ ਨਾਲ ਤਪਦੇ ਰਹਿੰਦੇ ਹਨ । ਪ੍ਰਭੂ ਨਾਮ ਦਾ ਖ਼ਜ਼ਾਨਾ ਬੜੇ ਵਡੇ ਭਾਗਾਂ ਵਾਲੇ ਹੀ ਪਾਂਦੇ ਹਨ । ਜਿਹੜਾ ਨਾਮ ਦਾ ਪਦਾਰਥ ਪਾਂਦਾ ਹੈ, ਉਸ ਦੇ ਸਾਰੇ ਕੰਮ ਸਵਰ ਜਾਂਦੇ ਹਨ । ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਨਾਲ ਨਾਮ ਨੂੰ ਪਾਇਆ ਹੈ ਉਸਦਾ ਸੰਸਾਰ ਵਿਚ ਆਉਣਾ ਸਫਲ ਹੁੰਦਾ ਹੈ ॥੪॥੨੦॥੩੩॥

**ਭੈਰਉ ਮਹਲਾ ੫ ॥ (ਪੰਨਾ ੧੧੪੫)**

**ਸੰਤ ਸੰਗਿ ਕਰਹਿ ਜੋ ਬਾਦੁ ॥**

**ਤਿਨ ਨਿੰਦਕ ਨਾਹੀ ਕਿਛੁ ਸਾਦੁ ॥੧॥ਰਹਾਉ॥**

ਜਿਹੜੇ ਸੰਤਾਂ ਦੀ ਨਿੰਦਾ ਕਰਦੇ ਹਨ ਉਹ ਦੁਖ ਭੋਗਦੇ ਹਨ । ਸੋ ਜੋ ਸੰਤਾਂ ਨਾਲ ਝਗੜਾ ਕਰਦੇ ਹਨ ਉਨ੍ਹਾਂ ਨਿੰਦਕਾਂ ਨੂੰ ਸੰਸਾਰ ਵਿਚ ਜੀਵਨ ਦਾ ਕੁਝ ਸੁਆਦ ਨਹੀਂ ਆਉਂਦਾ । ਭਗਤਾਂ ਦੇ ਨਿੰਦਕ ਸਦਾ ਦੁਖੀ ਰਹਿੰਦੇ ਹਨ । ਪਰ ਉਨ੍ਹਾਂ ਦੇ ਮਾੜੇ ਕਰਮਾਂ ਤੋਂ ਕੋਈ ਬਚਾ ਨਹੀਂ ਸਕਦਾ ॥੪॥੨੧॥੩੪॥

**ਭੈਰਉ ਮਹਲਾ ੫ ॥ (ਪੰਨਾ ੧੧੪੫)**

**ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥**

**ਸਭ ਤੇ ਊਤਮੁ ਹਰਿ ਹਰਿ ਕਾਮੁ ॥੧॥ਰਹਾਉ॥**

ਸਾਨੂੰ ਪੂਰੇ ਗੁਰਾਂ ਨੇ ਨਾਮ ਦ੍ਰਿੜ ਕਰਾ ਦਿਤਾ ਹੈ । ਇਹ ਹਰੀ ਨਾਮ ਜਪਣਾ ਹੀ ਸਾਰਿਆਂ ਕੰਮਾਂ ਨਾਲੋਂ ਉਤਮ ਕੰਮ ਹੈ (ਸੰਸਾਰ ਵਿਚ) । ਨਾਮ ਜਪਣੇ ਵਾਲੇ ਸਾਡੇ ਮਿਤ੍ਰ ਜਾਂ ਭਰਾ ਹਨ । ਨਾਮ ਹੀ ਸਾਡਾ ਨਿਰਮਲ ਵਿਹਾਰ ਹੈ । ਇਸ ਲਈ ਮਨ ਤਨ ਕਰਕੇ ਸਾਨੂੰ ਹਰੀ ਦੇ ਗੁਣ ਗਾਇਨ ਕਰਨੇ ਚਾਹੀਦੇ ਹਨ ॥੪॥੨੨॥੩੫॥

**ਭੈਰਉ ਮਹਲਾ ੫ ॥ (ਪੰਨਾ ੧੧੪੫)**

**ਸਫਲ ਸੇਵਾ ਗੋਪਾਲ ਰਾਇ ॥**

**ਕਰਨ ਕਰਾਵਨ ਹਾਰ ਸੁਆਮੀ ਤਾਤੇ ਬਿਰਥਾ ਕੋਇ ਨ ਜਾਇ ॥॥ਰਹਾਉ॥**

ਹੇ ਗੋਪਾਲ ਤੇ ਮੇਰੇ ਮਾਲਕ ! ਤੇਰੀ ਸੇਵਾ ਵਿਚ ਹੀ ਜੀਵਨ ਸਫਲ ਹੁੰਦਾ ਹੈ । ਹੇ ਮਾਲਕ ! ਤੂੰ ਸਭ ਕੰਮਾਂ ਦੇ ਕਰਨ ਤੇ ਕਰਾਵਨ ਵਾਲਾ ਹੈਂ । ਇਸ ਲਈ ਤੇਰੇ ਪਾਸ ਜੋ ਵੀ ਆਉਂਦਾ ਹੈ, ਕਦੀ ਖਾਲੀ ਨਹੀਂ ਜਾਂਦਾ । ਹੇ ਪ੍ਰਭੂ ! ਤੂੰ ਰੋਗੀਆਂ ਦਾ ਰੋਗ, ਦੁਖੀਆਂ ਦੇ ਦੁਖ ਮਿਟਾ ਦਿੰਦਾ ਹੈ ਪਰ ਆਪਣੇ ਭਗਤਾਂ ਨੂੰ ਆਪਣੀ ਸੇਵਾ ਵਿਚ ਲਗਾ ਲੈਂਦਾ ਹੈ । ਪ੍ਰਭੂ ਆਪਣੇ ਦਾਸਾਂ ਦੇ ਮਨ ਵਿਚ ਹਮੇਸ਼ਾਂ ਵਸਦਾ ਹੈ । ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਸ ਨੂੰ ਸੰਤਾਂ ਦੀ ਸੰਗਤ ਵਿਚ ਆਪਣੇ ਨਾਲ ਮਿਲਾ ਲੈਂਦਾ ਹੈ ॥੪॥੨੩॥੩੬॥

**ਭੈਰਉ ਮਹਲਾ ੫ ॥ (ਪੰਨਾ ੧੧੪੬)**

**ਸੰਤ ਮੰਡਲੁ ਤਹਾ ਕਾ ਨਾਉ ॥**

**ਪਾਰਬ੍ਰਹਮ ਕੇਵਲ ਗੁਣ ਗਾਉ ॥੧॥ਰਹਾਉ॥**

ਸੰਤਾਂ ਦੀ ਸੰਗਤ ਵਿਚ ਪ੍ਰਭੂ ਦੀ ਪ੍ਰੀਤੀ ਪੈਦਾ ਹੁੰਦੀ ਹੈ । ਸੰਤਾਂ ਦਾ ਇਕੱਠ ਉਸ ਥਾਂ ਦਾ ਨਾਮ ਹੈ ਜਿਥੇ

ਕੇਵਲ ਪ੍ਰਮੇਸ਼ਰ ਦੇ ਗੁਣ ਗਾਏ ਜਾਂਦੇ ਹਨ। ਸੰਤਾਂ ਦੀ ਸੰਗਤ ਵਿਚ ਬਾਣੀ ਨਿਰਮਲ ਹੋ ਜਾਂਦੀ ਹੈ ਤੇ ਨਾਮ ਦਾ ਹੀ ਵਖਿਆਨ ਹੁੰਦਾ ਹੈ। ਸੰਤਾਂ ਦੀ ਸੰਗਤ ਵਿਚ ਹਉਮੈਂ ਤੇ ਮਮਤਾ ਦਾ ਦੁਖ ਨਾਸ ਹੋ ਜਾਂਦਾ ਹੈ। ਫਿਰ ਸੰਤਾਂ ਦੀ ਸੰਗਤ ਵਿਚ ਇਨਸਾਨ ਪ੍ਰਮੇਸ਼ਰ ਨਾਲ ਤਾਣੇ ਪੇਟੇ ਵਾਂਗੂ ਮਿਲ ਜਾਂਦਾ ਹੈ ॥੪॥੨੪॥੩੭॥

**ਭੈਰਉ ਮਹਲਾ ੫ ॥ (ਪੰਨਾ ੧੧੪੬)**

**ਸਦਾ ਸਖਾਈ ਹਰਿ ਹਰਿ ਨਾਮੁ ॥**

**ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ ਨਿਕਟਿ ਨ ਆਵੈ ਤਾ ਕੈ ਜਾਮੁ ॥੧॥ਰਹਾਉ॥**

ਹੇ ਭਾਈ ! ਹਰੀ ਦਾ ਨਾਮ ਸਦਾ ਹੀ ਮਿਤ੍ਰਤਾ ਕਰਨ ਵਾਲਾ ਹੈ। ਜਿਸ ਮਨੁਖ ਦੇ ਹਿਰਦੇ ਵਿਚ ਨਾਮ ਦੀ ਯਾਦ ਆ ਜਾਵੇ, ਉਸ ਨੂੰ ਹਮੇਸ਼ਾਂ ਸੁਖ ਹੁੰਦਾ ਹੈ ਅਤੇ ਜਮ ਉਸਦੇ ਨੇੜੇ ਨਹੀਂ ਆਉਂਦਾ। ਆਪਣੇ ਭਗਤਾਂ ਦੀ ਉਹ ਮਾਲਕ ਸਦਾ ਹੀ ਪਾਲਨਾ ਕਰਦਾ ਹੈ। ਜੋ ਉਸ ਮਾਲਕ ਦੇ ਗੁਣ ਗਾਉਂਦਾ ਹੈ ਉਹ ਸੁਖ ਪਾਂਦਾ ਹੈ। ਜਿਸ ਉਤੇ ਮਾਲਕ ਕਿਰਪਾ ਕਰਦਾ ਹੈ ਉਹ ਸੁਖ ਮਾਣਦਾ ਹੈ ਤੇ ਉਸ ਮਾਲਕ ਦਾ ਜਾਪ ਕਰਦਾ ਹੈ ॥੪॥੨੫॥੩੮॥

**ਭੈਰਉ ਮਹਲਾ ੫ ॥ (ਪੰਨਾ ੧੧੪੭)**

**ਦੀਨ ਦੁਨੀਆ ਤੇਰੀ ਟੇਕ ॥**

**ਸਭ ਮਹਿ ਰਵਿਆ ਸਾਹਿਬੁ ਏਕ ॥੧॥ਰਹਾਉ॥**

ਹੇ ਮਾਲਕ ! ਲੋਕ ਪ੍ਰਲੋਕ ਵਿਚ ਮੈਨੂੰ ਇਕ ਤੇਰੀ ਹੀ ਟੇਕ ਤੇ ਆਸਰਾ ਹੈ। ਉਹ ਇਕ ਮਾਲਕ ਸਭ ਜੀਵਾਂ ਵਿਚ ਮਿਲਿਆ ਹੋਇਆ ਹੈ। ਹੇ ਪ੍ਰਭੂ ! ਤੇਰਾ ਆਸਰਾ ਲੈ ਕੇ ਅਸੀਂ ਗੁਰਮੰਤ੍ਰ ਨੂੰ ਜਪਦੇ ਹਾਂ, ਤੇ ਸੰਸਾਰ ਸਮੁੰਦ੍ਰ ਤੋਂ ਤਰ ਜਾਂਦਾ ਹਾਂ। ਮੇਰੇ ਮਨ ਤੇ ਤਨ ਨੂੰ ਵੀ ਤੇਰੀ ਹੀ ਓਟ ਹੈ, ਅਤੇ ਲੋਕ ਪ੍ਰਲੋਕ ਵਿਚ ਤੇਰਾ ਹੀ ਆਸਰਾ ਹੈ। ਹੇ ਸਚੇ ਗੁਣਾਂ ਦੇ ਸਮੁੰਦ੍ਰ ! ਅਸੀਂ ਤੈਨੂੰ ਹੀ ਯਾਦ ਕਰਦੇ ਰਹਿੰਦੇ ਹਾਂ ॥੪॥੨੬॥੩੯॥

**ਭੈਰਉ ਮਹਲਾ ੫ ॥ (ਪੰਨਾ ੧੧੪੭)**

**ਐਸੋ ਤਿਆਗੀ ਵਿਰਲਾ ਕੋਇ ॥**

**ਹਰਿ ਹਰਿ ਨਾਮੁ ਜਪੈ ਜਨੁ ਸੋਇ ॥੧॥ਰਹਾਉ॥**

ਉਹ ਪ੍ਰਮੇਸ਼ਰ ਦਾ ਪਿਆਰਾ ਹੈ ਜਿਸ ਨੇ ਲੋਭ, ਮੋਹ ਵਿਕਾਰ ਤਿਆਗ ਦਿਤੇ ਹਨ। ਐਸਾ ਤਿਆਗੀ ਕੋਈ ਵਿਰਲਾ ਹੀ ਹੁੰਦਾ ਹੈ। ਉਹ ਮਨੁਖ ਹੋਰ ਕੰਮ ਛਡ ਕੇ ਹਰੀ ਦਾ ਨਾਮ ਜਪਦਾ ਹੈ। ਉਹ ਸੰਤਾਂ ਦੀ ਸੰਗਤ ਕਰਕੇ ਤਰ ਜਾਂਦਾ ਹੈ। ਪੂਰਾ ਗੁਰੂ ਜਿਸ ਤੇ ਕਿਰਪਾ ਕਰਦਾ ਹੈ। ਉਸਨੂੰ ਨਾਮ ਦ੍ਰਿੜ ਕਰਾਂਦਾ ਹੈ। ਜਿਸ ਨੇ ਗੁਰਾਂ ਦੀ ਮਤ ਲਈ ਹੈ ਉਸ ਦੇ ਹਿਰਦੇ ਵਿਚ ਗਿਆਨ ਦਾ ਚਾਨਣਾ ਹੁੰਦਾ ਹੈ ॥੪॥੨੭॥੪੦॥

**ਭੈਰਉ ਮਹਲਾ ੫ ॥ (ਪੰਨਾ ੧੧੪੮)**

**ਸੂਖ ਸਹਜ ਆਨੰਦ ਲਹਹੁ ॥**

**ਸਾਧ ਸੰਗਤਿ ਪਾਈਐ ਵਡਭਾਗੀ ਗੁਰਮੁਖਿ ਹਰਿ ਹਰਿ ਨਾਮ ਕਹਹੁ ॥੧॥ਰਹਾਉ॥**

ਹੇ ਭਾਈ ! ਜੋ ਮਨ ਬਾਣੀ ਕਰਕੇ ਹਰੀ ਦੇ ਗੁਣ ਗਾਂਦੇ ਹਨ ਉਹ ਸਾਰੇ ਸੁਖ ਪਾ ਲੈਂਦੇ ਹਨ। ਤੁਸੀਂ ਸ਼ਾਂਤੀ

ਸੁਖ ਦਾ ਅਨੰਦ ਲੈ ਸਕਦੇ ਹੋ ਜੇ ਗੁਰਾਂ ਦੁਆਰੇ ਹਰੀ ਨਾਮ ਨੂੰ ਜਪੋ, ਪ੍ਰੰਤੂ ਵਡੇ ਭਾਗਾਂ ਕਰਕੇ ਸਤ ਸੰਗਤ ਮਿਲਦੀ ਹੈ। ਦੁਨੀਆ ਵਿਚ ਕਈ ਤਰ੍ਹਾਂ ਦੇ ਬੰਧਨ ਹਨ ਪਰ ਜੇ ਪ੍ਰਮੇਸ਼ਰ ਮਨ ਵਿਚ ਵਸੇ ਤਾਂ ਸਭ ਬੰਧਨ ਕਟੇ ਜਾਂਦੇ ਹਨ। ਜਿਸ ਉਤੇ ਮਾਲਕ ਕਿਰਪਾ ਕਰਦਾ ਹੈ, ਉਹ ਹਰੀ ਨਾਮ ਜਪਦਾ ਹੈ। ਹੇ ਮਾਲਕ ! ਅਸੀਂ ਤੇਰੀ ਸ਼ਰਨ ਵਿਚ ਆਏ ਹਾਂ ਸੋ ਜਿਵੇਂ ਤੈਨੂੰ ਭਾਉਂਦਾ ਹੈ ਉਸੇ ਤਰ੍ਹਾਂ ਸਾਡੀ ਰਖਿਆ ਕਰੋ ॥੪॥੨੮॥੪੧॥

**ਭੈਰਉ ਮਹਲਾ ੫ ॥ (ਪੰਨਾ ੧੧੪੮)**

**ਕਰਿ ਕਿਰਪਾ ਅਪਨੀ ਸੇਵਾ ਲਾਏ ॥**

**ਸਾਧੂ ਸੰਗਿ ਸਰਬ ਸੁਖ ਪਾਏ ॥੧॥ਰਹਾਉ॥**

ਗੁਰਾਂ ਨੇ ਕਿਰਪਾ ਕਰਕੇ ਆਪਣੀ ਸੇਵਾ ਵਿਚ ਲਾਇਆ ਹੈ। ਅਸਾਂ ਸੰਤਾਂ ਦੀ ਸੰਗਤ ਕਰਕੇ ਸਾਰੇ ਸੁਖ ਪਾ ਲਏ ਹਨ। ਪ੍ਰਮਾਤਮਾ ਦਾ ਨਾਮ ਸਭ ਨਿਧੀਆਂ ਦੇਣ ਵਾਲਾ ਹੈ ਅਤੇ ਸਾਰੇ ਦੁਖ ਦੂਰ ਕਰਦਾ ਹੈ। ਸੰਤਾਂ ਦੀ ਕਿਰਪਾ ਨਾਲ ਸਾਡਾ ਹਿਰਦਾ ਕੌਲ ਖਿੜ ਪਿਆ ਹੈ (ਜੋ ਉਲਟਾ ਹੋਇਆ ਸੀ) ਹਰੀ ਦਾ ਨਾਮ ਜਪ ਕੇ ਇਹ ਜਨਮ ਸਫਲ ਹੋ ਗਿਆ ਹੈ। ਹੇ ਪ੍ਰਮੇਸ਼ਰ ! ਕਿਰਪਾ ਕਰੋ ਤਾਂ ਜੋ ਅਸੀਂ ਸਾਸ ਗਿਰਾਸ ਤੇਰਾ ਨਾਮ ਜਪੀਏ ॥੪॥੨੯॥੪੨॥

**ਭੈਰਉ ਮਹਲਾ ੫ ॥ (ਪੰਨਾ ੧੧੪੮)**

**ਸਿਮਰਿ ਮਨਾ ਤੂ ਸਾਚਾ ਸੋਇ ॥**

**ਹਲਤਿ ਪਲਤਿ ਤੁਮਰੀ ਗਤਿ ਹੋਇ ॥੧॥ਰਹਾਉ॥**

ਹੇ ਮੇਰੇ ਮਨ ! ਉਸ ਸਚੇ ਵਾਹਿਗੁਰੂ ਦਾ ਸਿਮਰਨ ਕਰ। ਜਿਸ ਕਰਕੇ ਲੋਕ ਪ੍ਰਲੋਕ ਵਿਚ ਤੇਰੀ ਮੁਕਤੀ ਹੋ ਜਾਏਗੀ। ਭਗਤੀ ਅਤੇ ਪ੍ਰੇਮ ਕਰਨ ਨਾਲ ਜੀਵ ਦਾ ਉਧਾਰ ਹੁੰਦਾ ਹੈ। ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਅਗਿਆਨਤਾ ਦਾ ਅੰਧੇਰਾ ਦੂਰ ਕਰ ਲੈਂਦਾ ਹੈ। ਜਿਤ ਉਤੇ ਗੁਰੂ ਦਿਆਲੂ ਹੁੰਦਾ ਹੈ, ਉਹ ਭਰਮ ਦੂਰ ਕਰਕੇ ਗੁਪਾਲ ਨਾਲ ਮਿਲ ਜਾਂਦਾ ਹੈ ॥੪॥੩੦॥੪੩॥

**ਭੈਰਉ ਮਹਲਾ ੫ ॥ (ਪੰਨਾ ੧੧੪੯)**

**ਸਰਬ ਸੁਖਾ ਪ੍ਰਭ ਤੇਰੋ ਨਾਉ ॥**

**ਆਠ ਪਹਰ ਮੇਰੇ ਮਨ ਗਾਉ ॥੧॥ਰਹਾਉ॥**

ਹੇ ਮਾਲਕ ! ਸਾਰਿਆਂ ਸੁਖਾਂ ਦੇ ਦੇਣ ਵਾਲਾ ਤੇਰਾ ਇਕ ਨਾਮ ਹੀ ਹੈ। ਹੇ ਮੇਰੇ ਮਨ ! ਇਸ ਲਈ ਤੂੰ ਅਠੇ ਪਹਰ (੨੪ ਘੰਟੇ) ਉਸ ਪ੍ਰਭੂ ਦੇ ਗੁਣ ਗਾਇਆ ਕਰ। ਪ੍ਰੇਮਾ ਭਗਤੀ ਨਾਲ ਮਾਲਕ ਨਾਲ ਪ੍ਰੀਤ ਕਰ ਤੇ ਹਰੀ ਦਾ ਨਾਮ ਮਨ ਵਿਚ ਵਸਾ ਕੇ ਤੂੰ ਜਨਮ ਮਰਨ ਤੋਂ ਮੁਕਤ ਹੋ ਸਕਦਾ ਹੈਂ। ਜਿਸ ਨੂੰ ਮਾਲਕ ਬਖ਼ਸ਼ਸ਼ ਕਰੇ ਉਹ ਦਿਨ ਰਾਤ ਪ੍ਰਭੂ ਦੀ ਟੇਕ ਵਿਚ ਰਹਿੰਦਾ ਹੈ। ਹੇ ਮਾਲਕ ! ਕਿਰਪਾ ਕਰਕੇ ਸਾਨੂੰ ਵੀ ਆਪਣੀ ਸੇਵਾ ਤੇ ਸ਼ਰਨ ਵਿਚ ਰਖ ਲੈ ॥੪॥੩੧॥੪੪॥

**ਭੈਰਉ ਮਹਲਾ ੫ ॥ (ਪੰਨਾ ੧੧੪੯)**

**ਗੁਰ ਗੋਵਿੰਦੁ ਮੇਰੇ ਮਨ ਧਿਆਇ ॥**

**ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ ॥੧॥ਰਹਾਉ॥**

ਹੇ ਮੇਰੇ ਮਨ ! ਗੁਰੂ ਨੂੰ ਮਨ ਵਿਚ ਯਾਦ ਕਰਿਆ ਕਰ ਜੋ ਗੋਬਿੰਦ ਦਾ ਰੂਪ ਹੈ। ਉਹ ਜਨਮਾਂ ਜਨਮਾਂ ਦੀ

ਪਾਪਾਂ ਦੀ ਮੈਲ ਉਤਾਰ ਦਿੰਦਾ ਹੈ ਅਤੇ ਮਾਇਆ ਦੇ ਬੰਧਨਾਂ ਨੂੰ ਕਟ ਕੇ ਹਰੀ ਨਾਲ ਮਿਲਾ ਦੇਵੇਗਾ। ਹਰੀ ਦੇ ਭਜਨ ਬਿਨਾਂ ਤੀਰਥ ਇਸ਼ਨਾਨ ਆਦਿ ਕਰਨਾ ਵਿਅਰਥ ਹੈ। ਸੰਤ ਵੀ ਧੰਨ ਹਨ ਤੇ ਹਰੀ ਦਾ ਨਾਮ ਵੀ ਧੰਨ ਹੈ। ਹੇ ਮਾਲਕ ! ਤੂੰ ਬੇਅੰਤ ਹੈਂ ਤੇ ਮੈਂ ਤੇਰੀ ਸ਼ਰਨ ਆਇਆ ਹਾਂ ॥੪॥੩੨॥੪੫॥

**ਭੈਰਉ ਮਹਲਾ ੫ ॥ (ਪੰਨਾ ੧੧੪੯)**

**ਸੂਖ ਸਹਜ ਆਨੰਦ ਘਨੇ ॥**

**ਸਾਧ ਸੰਗਿ ਮਿਟੈ ਭੈ ਭਰਮਾ ਅੰਮ੍ਰਿਤ ਹਰਿ ਹਰਿ ਰਸਨ ਭਨੇ ॥੧॥ਰਹਾਉ॥**

ਗੁਰੂ ਦੀ ਪ੍ਰਸੰਤਾ ਹੋਣ ਨਾਲ ਪ੍ਰਮੇਸ਼ਰ ਦਾ ਨਾਮ ਮਨ ਵਿਚ ਵਸ ਗਿਆ ਹੈ। ਸਾਰੇ ਜੰਜਾਲ ਦੂਰ ਹੋ ਗਏ ਹਨ। ਸੁਖ ਸ਼ਾਂਤੀ ਪਾ ਕੇ ਬਹੁਤ ਹੀ ਅਨੰਦ ਪ੍ਰਾਪਤ ਹੋਇਆ ਹੈ। ਸੰਤਾਂ ਦੀ ਸੰਗਤ ਕਰਨ ਨਾਲ ਸਾਡੇ ਭਰਮ ਤੇ ਡਰ ਦੂਰ ਹੋ ਗਏ ਹਨ ਤੇ ਰਸਨਾ ਕਰਕੇ ਹਰੀ ਨਾਮ ਅੰਮ੍ਰਿਤ ਨੂੰ ਉਚਾਰਨ ਕਰਦੇ ਹਾਂ। ਉਹ ਗੁਰੂ ਆਪ ਹੀ ਸਾਡੀ ਰਖਿਆ ਕਰਦਾ ਹੈ। ਉਸ ਮਾਲਕ ਦੀ ਰੀਤੀ ਤੇ ਸੋਭਾ ਨਿਰਮਲ ਹੈ। ਗੁਰਾਂ ਨੇ ਕਿਰਪਾ ਕਰਕੇ ਨਾਮ ਦੀ ਦਾਤ ਬਖ਼ਸ਼ੀ ਹੈ ॥੪॥੩੩॥੪੬॥

**ਭੈਰਉ ਮਹਲਾ ੫ ॥ (ਪੰਨਾ ੧੧੪੯)**

**ਜਤ ਕਤ ਪੇਖਉ ਤੇਰੀ ਸਰਣਾ ॥**

**ਬਲਿ ਬਲਿ ਜਾਈ ਸਤਿਗੁਰ ਚਰਣਾ ॥੧॥ਰਹਾਉ॥**

ਹੇ ਮਾਲਕ ! ਮੈਂ ਜਿਧਰ ਕਿਧਰ ਵੀ ਵੇਖਦਾ ਹਾਂ ਸਭ ਤੇਰੀ ਹੀ ਸ਼ਰਨ ਲੈਂਦੇ ਹਨ। ਮੈਂ ਗੁਰਾਂ ਦੇ ਚਰਨਾਂ ਤੋਂ ਬਾਰ ਬਾਰ ਕੁਰਬਾਨ ਜਾਂਦਾ ਹਾਂ। ਜਿਨ੍ਹਾਂ ਦੇ ਭਾਗ ਚੰਗੇ ਹਨ ਉਨ੍ਹਾਂ ਦੇ ਹਿਰਦੇ ਵਿਚ ਰਾਮ ਨਾਮ ਦਾ ਨਿਵਾਸ ਹੋ ਜਾਂਦਾ ਹੈ। ਹੇ ਪ੍ਰਭੂ ! ਤੂੰ ਬਹੁਤ ਬੇਅਤ ਤੇ ਅਗੰਮ ਹੈ ਤੇ ਸਭ ਕੁਝ ਤੇਰੇ ਹੁਕਮ ਵਿਚ ਹੋ ਰਿਹਾ ਹੈ। ਪ੍ਰਭੂ ਜਲਾਂ ਥਲਾਂ ਵਿਚ ਰਵਿਆ ਹੋਇਆ ਹੈ ਅਤੇ ਸਭ ਕੁਝ ਉਸ ਮਾਲਕ ਦੇ ਭਾਣੇ ਅਨੁਸਾਰ ਹੋ ਰਿਹਾ ਹੈ ॥੪॥੩੪॥੪੭॥

**ਭੈਰਉ ਮਹਲਾ ੫ ॥ (ਪੰਨਾ ੧੧੪੯)**

**ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥**

**ਤਿਸ ਕੈ ਸੰਗਿ ਤਰੈ ਸੰਸਾਰੁ ॥੧॥ਰਹਾਉ॥**

ਉਹ ਮਨੁੱਖ ਵਡੇ ਭਾਗਾਂ ਵਾਲਾ ਹੈ ਜਿਸ ਦਾ ਨਾਮ ਨਾਲ ਪਿਆਰ ਲਗਾ ਹੈ। ਉਸ ਦੀ ਸੰਗਤ ਕਰਨ ਨਾਲ ਅਸੀਂ ਸੰਸਾਰ ਸਮੁੰਦ੍ਰ ਤੋਂ ਤਰ ਸਕਦੇ ਹਾਂ। ਜੋ ਆਪਾ ਪਛਾਣ ਕੇ ਪ੍ਰਭੂ ਦੀ ਯਾਦ ਵਿਚ ਜੀਵਨ ਬਤੀਤ ਕਰਦਾ ਹੈ ਉਹ ਧੰਨਤਾ ਯੋਗ ਹੈ। ਉਹ ਗੁਰਾਂ ਦੀ ਕਿਰਪਾ ਨਾਲ ਪਰਮ ਪਦਵੀ ਪਾ ਲੈਂਦਾ ਹੈ ॥੪॥੩੫॥੪੮॥

**ਭੈਰਉ ਮਹਲਾ ੫ ॥ (ਪੰਨਾ ੧੧੫੦)**

**ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ ॥**

**ਰਸਕਿ ਰਸਕਿ ਹਰਿ ਕੇ ਗੁਣ ਗਾਉ ॥੧॥ਰਹਾਉ॥**

ਹੇ ਭਾਈ ! ਹਰੀ ਦਾ ਨਾਮ ਜਪਿਆ ਕਰੋ, ਇਹ ਹੀ ਲਗਾਤਾਰ (ਬਗ਼ੈਰ ਕਿਸੇ ਵਿਘਨ ਦੇ) ਭਗਤੀ ਹੁੰਦੀ

ਹੈ । ਹੇ ਨਾਮ ਰਸੀਏ ! ਹਰੀ ਦੇ ਗੁਣਾਂ ਨੂੰ ਮਨ ਤੇ ਰਸਨਾ ਨਾਲ ਗਾਇਆ ਕਰੋ । ਹਰੀ ਨਾਮ ਸਿਮਰਨ ਦਾ ਵੇਲਾ ਸਾਰਾ ਹੀ ਚੰਗਾ ਹੈ, ਉਸਦੇ ਸਿਮਰਨ ਨਾਲ ਮਾਲਕ ਮਨੁੱਖ ਨੂੰ ਬਚਾ ਲੈਂਦਾ ਹੈ । ਫਿਰ ਉਸਦੀ ਮੁਕਤੀ ਹੋ ਜਾਂਦੀ ਹੈ। ਜਿਨ੍ਹਾਂ ਉਤੇ ਮਾਲਕ ਦੀ ਕਿਰਪਾ ਹੁੰਦੀ ਹੈ ਉਹ ਰਾਮ ਨਾਮ ਸ੍ਵਾਸ ਸ੍ਵਾਸ ਜਪਦੇ ਹਨ ॥੪॥੩੬॥੪੯॥

**ਭੈਰਉ ਮਹਲਾ ੫ ॥ (ਪੰਨਾ ੧੧੫੦)**

**ਪ੍ਰਭ ਕੀ ਓਟ ਗਹਹੁ ਮਨ ਮੇਰੇ ॥**

**ਚਰਨ ਕਮਲ ਗੁਰਮੁਖਿ ਆਰਾਧਹੁ ਦੁਸਮਨ ਦੂਖੁ ਨ ਆਵੈ ਨੇਰੇ ॥੧॥ਰਹਾਉ॥**

ਹੇ ਮੇਰੇ ਮਨ ! ਮਾਲਕ ਦੀ ਸ਼ਰਨ ਲੈ ਕੇ, ਉਸ ਦਾ ਆਸਰਾ ਤੇ ਓਟ ਫੜੋ । ਗੁਰਾਂ ਦੁਆਰੇ ਪ੍ਰਮੇਸ਼ਰ ਦੇ ਚਰਨਾਂ ਕਮਲਾਂ ਦਾ ਧਿਆਨ ਧਰ, ਫਿਰ ਕੋਈ ਦੁਸ਼ਮਨ ਜਾਂ ਦੁਖ ਤੇਰੇ ਨੇੜੇ ਨਹੀਂ ਆਵੇਗਾ । ਉਸ ਮਾਲਕ ਨੇ ਸਾਰਾ ਸੰਸਾਰ ਇਕ ਸਤਾ ਰੂਪ ਸੂਝ ਵਿਚ ਪਰੋਇਆ ਹੋਇਆ ਹੈ ਤੇ ਆਪ ਹੀ ਪ੍ਰਮੇਸ਼ਰ ਮਾਇਆ ਨਾਲ ਮਿਲਾਪ ਕਰਨ ਵਾਲਾ ਹੈ । ਜਿਧਰ ਵੀ ਦੇਖੀਏ ਉਧਰ ਹੀ ਪ੍ਰਭੂ ਦੀ ਹੋਂਦ ਦਿਖਦੀ ਹੈ । ਸੰਤਾਂ ਦੀ ਸੰਗਤ ਵਿਚ ਪ੍ਰਮੇਸ਼ਰ ਦੇ ਗੁਣ ਗਾ ਕੇ ਅਸੀਂ ਨਾਮ ਵਿਚ ਰਤੇ ਇਸ ਸੰਸਾਰ ਤੋਂ ਤਰ ਸਕਦੇ ਹਾਂ । ਸੋ ਉਹ ਮਨੁੱਖ ਧੰਨ ਹਨ ਜਿਨ੍ਹਾਂ ਉਤੇ ਪ੍ਰਭੂ ਕਿਰਪਾ ਕਰਦਾ ਹੈ ॥੪॥੩੭॥੫੦॥

**ਭੈਰਉ ਮਹਲਾ ੫ ॥ (ਪੰਨਾ ੧੧੫੧)**

**ਰਾਮ ਰਾਮ ਸੰਤ ਸਦਾ ਸਹਾਇ ॥**

**ਘਰਿ ਬਾਹਰਿ ਨਾਲੇ ਪਰਮੇਸਰੁ ਰਵਿ ਰਹਿਆ ਪੂਰਨ ਸਭ ਠਾਇ ॥੧॥ਰਹਾਉ॥**

ਰਾਮ ਦੀ ਓਟ ਲੈ ਕੇ ਸੰਤਾਂ ਦਾ ਹਮੇਸ਼ਾਂ ਪ੍ਰਭੂ ਸਹਾਈ ਹੁੰਦਾ ਹੈ । ਪ੍ਰਮੇਸ਼ਰ ਘਰ ਅਤੇ ਬਾਹਰਿ ਸਦਾ ਸੰਤਾਂ ਦੇ ਨਾਲ ਰਹਿੰਦਾ ਹੈ । ਉਹ ਪੂਰਨ ਪ੍ਰਮੇਸ਼ਰ ਇਕੋ ਜਿਹਾ ਲਗਾਤਾਰ ਸਾਰੀਆਂ ਥਾਵਾਂ ਵਿਚ ਮਿਲਿਆ ਹੋਇਆ ਹੈ । ਉਹ ਮਾਲਕ ਜੋ ਜੀਵਾਂ ਦੇ ਪ੍ਰਾਣਾਂ ਨੂੰ ਸੁਖ ਦਿੰਦਾ ਹੈ, ਦਾਸਾਂ ਦੀ ਹਮੇਸ਼ਾ ਰਖਿਆ ਕਰਦਾ ਹੈ । ਇਸ ਲਈ ਭਗਤ ਹਮੇਸ਼ਾਂ ਉਸ ਦੇ ਗੁਣ ਗਾਂਦੇ ਹਨ । ਸਾਨੂੰ ਪੂਰਾ ਭਰੋਸਾ ਹੈ ਕਿ ਮਾਲਕ ਸਾਡੇ ਸਾਰੇ ਕੰਮ ਸੰਵਾਰ ਦਿੰਦਾ ਹੈ ॥੪॥੩੮॥੫੧॥

**ਭੈਰਉ ਮਹਲਾ ੫ ॥ (ਪੰਨਾ ੧੧੫੧)**

**ਭੈ ਭਉ ਕਉ ਪੜਿਆ ਸਿਮਰਤ ਹਰਿ ਨਾਮ ॥**

**ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ ਦਾਸ ਕੇ ਹੋਏ ਪੂਰਨ ਕਾਮ ॥੧॥ਰਹਾਉ॥**

ਵਾਹਿਗੁਰੂ ਦਾ ਨਾਮ ਸਿਮਰਨ ਕਰਨ ਨਾਲ ਭੈ ਵਸਤੂ ਨੂੰ ਡਰ ਹੋ ਗਿਆ ਜਾਂ ਜਾਪ ਕਰਨ ਨਾਲ ਡਰ ਦੂਰ ਹੋ ਗਿਆ । ਫਿਰ ਤਿੰਨਾਂ ਗੁਣਾਂ ਵਾਲੀ (ਰਜੋ, ਤਮੋ, ਸਤੋ) ਮਾਇਆ ਦੀ ਵਿਆਧੀ ਦੂਰ ਹੋ ਗਈ ਤੇ ਨਾਮ ਨੂੰ ਜਪ ਕੇ ਦਾਸਾਂ ਦੇ ਸਾਰੇ ਕੰਮ ਪੂਰੇ ਹੋ ਗਏ । ਸਾਧ ਸੰਗਤ ਵਿਚ ਮਿਲ ਕੇ ਸਾਰੇ ਵਿਸ਼ੇ ਵਿਕਾਰ (ਕਾਮ ਆਦਿ) ਮਿਟ ਗਏ । ਪਰ ਐਸੇ ਸੰਤ ਵਡੇ ਭਾਗਾਂ ਨਾਲ ਮਿਲਦੇ ਹਨ ਤੇ ਅਸੀਂ ਉਨ੍ਹਾਂ ਤੋਂ ਕੁਰਬਾਨ ਹਾਂ ॥੨॥੩੯॥੫੨॥

**ਭੈਰਉ ਮਹਲਾ ੫ ॥ (ਪੰਨਾ ੧੧੫੧)**

**ਹਰਿ ਕੇ ਨਾਮ ਬਿਨਾ ਸਭ ਝੂਠੁ ॥**

**ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਹੋਰ ਜਿਤਨੇ ਵੀ ਕਰਮ ਕਾਂਡ ਹਨ ਉਹ ਸਾਰੇ ਹੀ ਬਿਅਰਥ ਹਨ । ਪੂਰੇ ਗੁਰਾਂ ਦੇ ਉਪਦੇਸ਼ ਬਿਨਾਂ ਮੁਕਤੀ ਨਹੀਂ ਮਿਲਦੀ ਤੇ ਸਚੀ ਦਰਗਾਹ ਵਿਚ ਮਾਇਆ ਧਾਰੀ ਲੁਟਿਆ ਜਾਂਦਾ ਹੈ । ਜੋ ਅੰਦਰੋਂ ਮੈਲੇ ਹਨ ਉਹ ਦਰਗਾਹ ਵਿਚ ਵੀ ਇਜ਼ਤ ਗੁਆ ਲੈਂਦੇ ਹਨ । ਜਿਸ ਤੇ ਮਾਲਕ ਦੀ ਕਿਰਪਾ ਹੋਵੇ ਉਹ ਸੰਤਾਂ ਨਾਲ ਮਿਲ ਕੇ ਨਾਮ ਤੇ ਭਗਤੀ ਵਿਚ ਲਗਦਾ ਹੈ ॥੪॥੪੦॥੫੩॥

**ਭੈਰਉ ਮਹਲਾ ੫ ॥ (ਪੰਨਾ ੧੧੫੧)**

**ਨਿੰਦਕੁ ਮੁਆ ਨਿੰਦਕ ਕੈ ਨਾਲਿ ॥**

**ਪਾਰਬ੍ਰਹਮ ਪਰਮੇਸਰਿ ਜਨ ਰਾਖੇ ਨਿੰਦਕ ਕੈ ਸਿਰਿ ਕੜਕਿਓ ਕਾਲੁ ॥੧॥ਰਹਾਉ॥**

ਨਿੰਦਕ ਤਾਂ ਮਰ ਗਿਆ ਹੈ ਪਰ ਜੋ ਉਸ ਨਿੰਦਕ ਦੇ ਨਾਲ ਮਿਲਿਆ ਹੈ ਉਹ ਵੀ ਮਰ ਗਿਆ । ਪਾਰਬ੍ਰਹਮ ਪਰਮੇਸ਼ਰ ਨੇ ਆਪਣੇ ਦਾਸ ਰਖ ਲਏ ਹਨ ਅਤੇ ਨਿੰਦਕ ਦੇ ਸਿਰ ਉਤੇ ਕਾਲ ਦਾ ਡੰਡਾ (ਮੌਤ) ਕੜਕਦਾ ਹੈ । ਨਿੰਦਕ ਫਿਰ ਪਛਤਾਂਦਾ ਹੈ ਪਰ ਪ੍ਰਭੂ ਛਡਦਾ ਨਹੀਂ । ਜਦੋਂ ਲੋਕਾਂ ਨੂੰ ਪਤਾ ਲਗਾ ਤਾਂ ਉਸ ਨੂੰ ਸਤਸੰਗ ਵਿਚੋਂ ਕਢ ਦਿਤਾ । ਹਰੀ ਦਾ ਦਾਸ ਪ੍ਰਭੂ ਦੇ ਦਰਬਾਰ ਵਿਚ ਸਚਾ ਹੁੰਦਾ ਹੈ ॥੪॥੪੧॥੫੪॥

**ਭੈਰਉ ਮਹਲਾ ੫ ॥ (ਪੰਨਾ ੧੧੫੨)**

**ਸਾਧੂ ਧੂਰਿ ਪੁਨੀਤ ਕਰੀ ॥**

**ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ ॥੧॥ਰਹਾਉ॥**

ਸੰਤਾਂ ਦੇ ਪੈਰਾਂ ਦੀ ਧੂੜੀ ਪਵਿਤ੍ਰ ਕਰਨ ਵਾਲੀ ਹੁੰਦੀ ਹੈ । ਪ੍ਰਭੂ ਨੂੰ ਯਾਦ ਕਰਨ ਨਾਲ ਮਨ ਦੇ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ । ਫਿਰ ਜਨਮਾਂ ਜਨਮਾਤ੍ਰਾਂ ਦੀ ਮੈਲ ਵੀ ਲਹਿ ਜਾਂਦੀ ਹੈ । ਉਸ ਮਾਲਕ ਨੂੰ ਭਗਤਾਂ ਨੇ ਹਿਰਦੇ ਵਿਚ ਪ੍ਰਾਣਾਂ ਦਾ ਆਸਰਾ ਮੰਨਿਆ ਹੈ । ਫਿਰ ਗੁਰਾਂ ਦੇ ਉਪਦੇਸ਼ ਨਾਲ ਦਇਆ ਅਤੇ ਸੰਤੋਖ ਮਿਲਦਾ ਹੈ । ਹੇ ਪ੍ਰਭੂ ! ਕਿਰਪਾ ਕਰਕੇ ਆਪਣੇ ਲੜ ਲਾ ਲਵੋ ॥੪॥੪੨॥੫੫॥

**ਭੈਰਉ ਮਹਲਾ ੫ ॥ (ਪੰਨਾ ੧੧੫੨)**

**ਸਭ ਤੇ ਵਡ ਸਮਰਥ ਗੁਰਦੇਵ ॥**

**ਸਭ ਸੁਖ ਪਾਈ ਤਿਸ ਕੀ ਸੇਵ ॥੧॥ਰਹਾਉ॥**

ਸਾਰਿਆਂ ਤੋਂ ਵੱਡਾ ਤੇ ਸਮਰਥ ਗੁਰਦੇਵ ਹੀ ਹੈ । ਉਸ ਦੀ ਸੇਵਾ ਕਰਕੇ ਸਾਰੇ ਸੁਖ ਪ੍ਰਾਪਤ ਹੁੰਦੇ ਹਨ । ਗੁਰੂ ਉਸ ਪ੍ਰਮੇਸ਼ਰ ਦਾ ਹੀ ਰੂਪ ਹੈ, ਜਿਸ ਦੇ ਦਰਸ਼ਨ ਸਫਲ ਹਨ । ਜਿਸ ਦੇ ਅੰਦਰ ਗਿਆਨ ਦਾ ਚਾਨਣਾ ਹੋ ਗਿਆ ਹੈ ਉਸ ਦੇ ਹਿਰਦੇ ਵਿਚ ਬ੍ਰਹਮ ਦਾ ਨਿਵਾਸ ਹੈ । ਅਸੀਂ ਐਸੇ ਗੁਰੂ ਤੋਂ ਕੁਰਬਾਨ ਹਾਂ ਤੇ ਉਸਦਾ ਨਾਮ ਜਪ ਜਪ ਕੇ ਅਸੀਂ ਜੀਂਵਦੇ ਹਾਂ ॥੪॥੪੩॥੫੬॥

**ਰਾਗੁ ਭੈਰਉ ਮਹਲਾ ੫ ਪੜਤਾਲ ਘਰੁ ੩ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੫੩)**

**ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗੁਨੀ ॥**

**ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ ॥੧॥ਰਹਾਉ॥**

ਹੇ ਸਾਰਿਆਂ ਦੀ ਪਾਲਣਾ ਕਰਨ ਵਾਲੇ ਮਾਲਕ ! ਤੂੰ ਸਾਰਿਆਂ ਤੇ ਕਿਰਪਾ ਕਰਦਾ ਹੈਂ, ਮੈਂ ਤੇਰੇ ਕਿਹੜੇ ਕਿਹੜੇ ਗੁਣਾਂ ਦੀ ਗਿਣਤੀ ਕਰਾਂ । ਜਿਹੜੇ ਦੁਨੀਆਂ ਵਿਚ ਬਹੁਤ ਤਰ੍ਹਾਂ ਦੇ ਅਨੇਕਾਂ ਰੰਗ ਹਨ, ਜੋ ਅਨੰਦ ਦਿੰਦੇ ਹਨ, ਤੂੰ ਉਨ੍ਹਾਂ ਸਾਰਿਆਂ ਦਾ ਧਨੀ ਹੈ । ਅਨੇਕਾਂ ਵਿਚਾਰ ਕਰਨ ਵਾਲੇ ਤੇ ਸੁੰਦਰ ਸ਼ਬਦਾਂ ਦੇ ਉਚਾਰਨ ਵਾਲੇ ਹਨ ਤੇ ਅਨੇਕ ਤਰ੍ਹਾਂ ਦਾ ਜਸ ਸੁਣਨ ਨਾਲ ਅਨੇਕਾਂ ਰੋਗ ਦੂਰ ਹੋ ਜਾਂਦੇ ਹਨ । ਪ੍ਰਮੇਸ਼ਰ ਦੀ ਸੇਵਾ ਵਿਚ ਸਾਰੇ ਫਲ ਮਿਲ ਜਾਂਦੇ ਹਨ ਜੋ ਪੁੰਨ ਦਾਨ, ਪੂਜਾ ਤੀਰਥ ਇਸ਼ਨਾਨ ਪ੍ਰਦਾਨ ਕਰ ਸਕਦੇ ਹਨ ॥੨॥੧॥੫੭॥੮॥੨੧॥੭॥੫੭॥੯੩॥

**ਭੈਰਉ ਅਸਟਪਦੀਆ ਮਹਲਾ ੧ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੫੩)**

**ਨਾਨਕ ਹਉਮੈ ਰੋਗ ਬੁਰੇ ॥**

**ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ ॥੧॥ਰਹਾਉ॥**

ਜਦੋਂ ਗੁਰਾਂ ਦਾ ਉਪਦੇਸ਼ ਰੂਪ ਅੰਮ੍ਰਿਤ ਬਾਣੀ ਪਛਾਣ ਲਈ ਤਾਂ ਸਾਰੇ ਰੋਗ ਤੇ ਦੁਖ ਕਟੇ ਗਏ । ਹੇ ਨਾਨਕ ! ਹੰਕਾਰ ਰੋਗ ਕਰਕੇ ਜੀਵ ਬਹੁਤ ਬੁਰਾ ਹੋ ਗਿਆ ਹੈ । ਮੈਂ ਜਿਧਰ ਵੀ ਦੇਖਦਾ ਹਾਂ, ਉਧਰ ਹੀ ਹੰਕਾਰ ਦੀ ਹੀ ਪੀੜਾ ਹੈ । ਜਿਸ ਮਨੁੱਖ ਨੂੰ ਪ੍ਰਭੂ ਉਸ ਪੀੜਾ ਨੂੰ ਦੂਰ ਕਰਨ ਲਈ ਗੁਰਾਂ ਦਾ ਉਪਦੇਸ਼ ਬਖ਼ਸ਼ਦਾ ਹਾਂ, ਉਸ ਦੀ ਪੀੜਾ ਦੂਰ ਹੋ ਜਾਂਦੀ ਹੈ । ਜਿਸ ਉਤੇ ਪ੍ਰਮੇਸ਼ਰ ਦੀ ਕਿਰਪਾ ਹੁੰਦੀ ਹੈ ਉਹ ਗੁਰੂ ਨਾਲ ਮਿਲ ਜਾਂਦਾ ਹੈ । ਪਰ ਮਾਇਆ ਕਰਕੇ ਸਾਰਾ ਸੰਸਾਰ ਰੋਗੀ ਹੈ । ਪਰ ਜੋ ਗੁਰਮੁਖ ਸਚਾ ਉਪਦੇਸ਼ ਲੈਂਦਾ ਹੈ ਉਸਦਾ ਦੁਬਿਧਾ ਰੋਗ ਦੂਰ ਹੋ ਜਾਂਦਾ ਹੈ ॥੯॥੧॥

**ਭੈਰਉ ਮਹਲਾ ੩ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੫੪)**

**ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥**

**ਹਉ ਕਬਹੁ ਨ ਛੋਡਉ ਹਰਿ ਕਾ ਨਾਮੁ ॥੧॥ਰਹਾਉ॥**

ਮੇਰੇ ਹਿਰਦੇ ਵਿਚ ਗੁਰਾਂ ਦੇ ਸ਼ਬਦ ਦਾ ਧਿਆਨ ਲੱਗਾ ਹੋਇਆ ਹੈ । ਇਸ ਲਈ ਮੈਂ ਹਰੀ ਦੇ ਨਾਮ ਨੂੰ ਕਦੀ ਵੀ ਨਹੀਂ ਛੱਡ ਸਕਦਾ । ਉਸ ਪ੍ਰਮੇਸ਼ਰ ਦੀ ਬਾਣੀ ਨੂੰ ਮਨਮੁਖ ਤਾਂ ਭੁਲ ਗਏ ਹਨ ਪਰ ਗੁਰਮੁਖਾਂ ਨੂੰ ਲਾਭ ਸਮਝਾ ਦਿਤਾ ਹੈ । ਪ੍ਰਹਿਲਾਦ ਪੜ੍ਹਨ ਗਿਆ ਤਾਂ ਪਟੀ ਉਤੇ ਤੇ ਮਾਲਕ ਦਾ ਨਾਮ ਲਿਖਿਆ, ਜਦ ਕਿ ਸਾਰੇ ਸਮਝਾਂਦੇ ਹਨ ਕਿ ਹਰੀ ਦੀ ਭਗਤੀ ਛੱਡ ਦੇਵੇ । ਪ੍ਰੰਤੂ ਪ੍ਰਹਿਲਾਦ ਕਹਿੰਦਾ ਹੈ ਕਿ ਹਰੀ ਨੂੰ ਛਡਾਂ ਤਾਂ ਕੁਲ ਨੂੰ ਦਾਗ ਲਗਦਾ ਹੈ । ਉਹ ਮਾਲਕ ਭਗਤ ਜਨਾਂ ਦੀ ਇਜ਼ਤ ਰਖਦਾ ਹੈ ਸੋ ਅੰਤ ਨੂੰ ਪਿਤਾ ਨੇ (ਹਰਨਾਖ਼ਸ਼) ਪ੍ਰਹਿਲਾਦ ਦੇ ਮਾਰਨ

ਵਾਸਤੇ ਗੁਰਜ ਉਠਾਇਆ ਤਾਂ ਥੰਮ ਨੂੰ ਪਾੜ ਕੇ ਹਰੀ ਨਰ ਸਿੰਘ ਰੂਪ ਹੋ ਕੇ ਪ੍ਰਗਟ ਹੋਇਆ ਤੇ ਆਪਣੇ ਭਗਤ ਦੀ ਰਖਿਆ ਕੀਤੀ ਤੇ ਹੰਕਾਰੀ ਦੈਂਤ ਨੂੰ ਮਾਰ ਦਿਤਾ। ਕਰਤਾ ਹਮੇਸ਼ਾਂ ਭਗਤਾਂ ਦੀ ਰਖਿਆ ਕਰਦਾ ਹੈ ਤੇ ਦਰਗਾਹ ਵਿਚ ਵੀ ਉਹ ਭਗਤ ਹੀ ਪ੍ਰਵਾਨ ਹਨ ॥੧੩॥੧॥੨॥

**ਭੈਰਉ ਮਹਲਾ ੩ ॥ (ਪੰਨਾ ੧੧੫੫)**

**ਹਰਿ ਜੀਉ ਕ੍ਰਿਪਾ ਕਰਹੁ ਮੇਰੇ ਪਿਆਰੇ ॥**

**ਅਨਦਿਨੁ ਹਰਿ ਗੁਣ ਦੀਨ ਜਨੁ ਮਾਂਗੈ ਗੁਰ ਕੈ ਸਬਦਿ ਉਧਾਰੈ ॥੧॥ਰਹਾਉ॥**

ਹੇ ਪਿਆਰੇ ਹਰੀ ਜੀ ! ਮੇਰੇ ਉਤੇ ਕ੍ਰਿਪਾ ਦੀ ਦ੍ਰਿਸ਼ਟੀ ਕਰੋ। ਗੁਰਾਂ ਦੇ ਸ਼ਬਦ ਦੁਆਰੇ ਆਪ ਨੇ ਅਨੇਕਾਂ ਜੀਵ ਤਾਰੇ ਹਨ ਇਸ ਲਈ ਮੈਂ ਗਰੀਬ ਦਾਸ ਰਾਤ ਦਿਨ ਤੇਰੇ ਗੁਣਾਂ ਦੀ ਗਾਉਣਾ ਮੰਗਦਾ ਹਾਂ, ਇਹ ਦਾਨ ਦੇ ਕੇ ਮੈਨੂੰ ਵੀ ਤਾਰ ਲਵੋ। ਭਗਤਾਂ ਦੀ ਹਮੇਸ਼ਾਂ ਤੂੰ ਰਖਿਆ ਕਰਦਾ ਹੈਂ ਤੇ ਦੁਖ ਦੁਬਿਧਾ ਆਦਿ ਕਟ ਦਿੰਦਾ ਹੈ। ਜਿੰਨਾਂ ਮਨਮੁਖਾਂ ਨੂੰ ਗੁਰੂ ਸ਼ਬਦ ਰਾਹੀਂ ਸੁਰਤੀ ਨਹੀਂ ਪ੍ਰਾਪਤ ਹੁੰਦੀ, ਉਹ ਜਨਮ ਗਵਾ ਕੇ ਜਾਂਦੇ ਹਨ। ਜੋ ਰਾਮ ਨਾਮ ਦੇ ਆਸਰੇ ਜੀਵਨ ਬਤੀਤ ਕਰਦੇ ਹਨ ਅਸੀਂ ਉਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ ॥੮॥੨॥੩॥

**ਭੈਰਉ ਮਹਲਾ ੫ ਅਸਟਪਦੀਆ ਘਰੁ ੨॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੫੫)**

**ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥**

**ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ ॥੧॥ਰਹਾਉ॥**

ਅਸੀਂ ਤਾਂ ਉਸ ਮਨੁੱਖ ਦੀ ਸਲਾਹੁਣਾ ਕਰਦੇ ਹਾਂ ਜਿਸ ਦੇ ਪਾਸ ਹਰੀ ਨਾਮ ਧਨ ਦੀ ਰਾਸ ਪੂੰਜੀ ਹੈ। ਉਹ ਮਨੁੱਖ ਵਡੇ ਭਾਗਾਂ ਵਾਲਾ ਹੈ ਜਿਸ ਦੇ ਮਥੇ ਉਤੇ ਗੁਰਾਂ ਦਾ ਹਥ ਹੈ। (ਜਿਸ ਦਾ ਗੁਰੂ ਸਹਾਈ ਹੈ)। ਅਸਲ ਵਿਚ ਤਾਂ ਉਹ ਹੀ ਮਨੁੱਖ ਧਨਾਢ ਹੈ ਜਿਸ ਦੇ ਪਲੇ ਨਾਮ ਧਨ ਹੈ। ਨਾਮ ਤੋਂ ਬਿਨਾਂ ਤਾਂ ਜੀਵਨ ਅਜਾਂਈ ਚਲਾ ਜਾਂਦਾ ਹੈ ਤੇ ਉਹ ਮਨੁੱਖ ਫਿਰ ਜੂਨਾਂ ਵਿਚ ਭਟਕਦਾ ਰਹਿੰਦਾ ਹੈ। ਜਿਸ ਦੇ ਪਲੈ ਨਾਮ ਹੈ ਉਹ ਸਭ ਤੋਂ ਉਚਾ ਹੈ ਤੇ ਉਸਦਾ ਅਗਿਆਨਤਾ ਦਾ ਅੰਧੇਰਾ ਦੂਰ ਹੋ ਜਾਂਦਾ ਹੈ। ਪਰ ਨਾਮ ਦੀ ਪ੍ਰਾਪਤੀ ਸਾਧ ਸੰਗਤ ਦੁਆਰਾ ਹੁੰਦੀ ਹੈ ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ। ਫਿਰ ਉਹ ਮਨੁੱਖ ਆਤਮਕ ਅਨੰਦ ਮਾਣਦਾ ਹੈ ॥੮॥੧॥੪॥

**ਭੈਰਉ ਮਹਲਾ ੫ ॥ (ਪੰਨਾ ੧੧੫੬)**

**ਐਸੋ ਧਣੀ ਗੁਵਿੰਦੁ ਹਮਾਰਾ ॥**

**ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ਰਹਾਉ॥**

ਸਾਡਾ ਗੋਬਿੰਦ ਮਾਲਕ ਐਸਾ ਧਨਾਢ ਹੈ ਕਿ ਅਸੀਂ ਉਸ ਪ੍ਰਮੇਸ਼ਰ ਦੇ ਗੁਣਾਂ ਦਾ ਵਿਸਥਾਰ ਵਰਨਣ ਨਹੀਂ ਕਰ ਸਕਦੇ। ਹੇ ਹਰੀ ! ਕ੍ਰੋੜਾਂ ਹੀ ਤੇਰੇ ਪੈਦਾ ਕੀਤੇ ਜੀਵ ਹਨ ਅਤੇ ਕ੍ਰੋੜਾਂ ਹੀ ਤੇਰੇ ਭਗਤ ਤੇਰੇ ਨਾਲ ਵਸਦੇ ਹਨ। ਕ੍ਰੋੜਾਂ ਹੀ ਜੀਵਾਂ ਨੂੰ ਤੂੰ ਅੰਨ ਪ੍ਰਦਾਨ ਕਰਦਾ ਹੈ। ਕ੍ਰੋੜਾਂ ਪ੍ਰਕਾਰ ਦੀ ਤੇਰੀ ਮਹਿਮਾ ਤੇ ਕ੍ਰੋੜਾਂ ਬ੍ਰਹਮਾ ਆਦਿ ਤੈਨੂੰ ਪੂਜਦੇ ਹਨ। ਕ੍ਰੋੜਾਂ ਗਿਆਨੀ, ਧਿਆਨੀ, ਤਪੀ ਤੇ ਮੁਨੀ ਤੇਰਾ ਨਾਮ ਜਪਦੇ ਹਨ। ਸਾਨੂੰ ਗੁਰਾਂ ਨੇ ਗਿਆਨ ਦਾ ਚਾਨਣਾ ਕੀਤਾ ਹੈ ਜਿਸ ਕਰਕੇ ਤੂੰ ਸਭ ਪਾਸੇ ਨਜ਼ਰ ਆਉਂਦਾ ਹੈ ॥੮॥੨॥੫॥

**ਭੈਰਉ ਮਹਲਾ ੫ ॥ (ਪੰਨਾ ੧੧੫੭)**

**ਕਹੁ ਨਾਨਕ ਕੀਰਤਿ ਹਰਿ ਸਾਚੀ ॥**

**ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥੧॥ਰਹਾਉ॥**

ਹੇ ਨਾਨਕ ! ਇਕ ਹਰੀ ਦੀ ਕੀਰਤੀ (ਸਿਫ਼ਤ ਸਾਲਾਹ) ਹੀ ਸਚੀ ਹੈ । ਇਸ ਲਈ ਮੁੜ ਮੁੜ ਕੇ ਉਸ ਕੀਰਤੀ ਦੇ ਨਾਲ ਮਨ ਦੀ ਬ੍ਰਿਤੀ ਲਗੀ ਹੈ । ਗੁਰਾਂ ਨੇ ਮੈਨੂੰ ਇਹ ਨਾਮ ਦਾਨ ਬਖ਼ਸ਼ਿਆ ਹੈ ਜਿਸ ਕਰਕੇ ਸਾਨੂੰ ਮਾਲਕ ਅਚਾਨਕ ਆ ਮਿਲਿਆ ਹੈ । ਇਸ ਦੀ ਬਰਕਤ ਨਾਲ ਸਾਡੇ ਸਾਰੇ ਕੰਮ (ਅਚਿੰਤ) ਅਚਾਨਕ ਹੀ ਪੂਰੇ ਹੋ ਜਾਂਦੇ ਹਨ ਤੇ ਮਨ ਵੀ ਵਸ ਆ ਜਾਂਦਾ ਹੈ । ਹੁਣ ਅਚਾਨਕ ਹੀ ਪ੍ਰਭੂ ਨੂੰ ਸਾਰਿਆਂ ਜੀਵਾਂ ਵਿਚ ਰੰਮਿਆ ਵੇਖਿਆ ਹੈ । ਚਿੰਤਾ ਅਤੇ ਅਚਿੰਤਾ ਵਰਗੀਆਂ ਕਲਪਨਾ ਚਲੀਆਂ ਗਈਆਂ ਹਨ ਅਤੇ ਜਿਹੜਾ ਸਮਰਥ ਪ੍ਰਮੇਸ਼ਰ ਹੈ, ਉਹ ਦੁਖਾਂ ਤੋਂ ਰਹਿਤ ਮੇਰਾ ਹੀ ਸਰੂਪ ਹੈ ॥੮॥੩॥੬॥

**ਭੈਰਉ ਬਾਣੀ ਭਗਤਾ ਕੀ ਕਬੀਰ ਜੀਉ ਘਰੁ ੧ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੫੭)**

**ਇਹੁ ਧਨੁ ਮੇਰੇ ਹਰਿ ਕੋ ਨਾਉ ॥**

**ਗਾਂਠਿ ਨ ਬਾਧਉ ਬੇਚਿ ਨ ਖਾਉ ॥੧॥ਰਹਾਉ॥**

ਜਿਹੜਾ ਵਾਹਿਗੁਰੂ ਦਾ ਨਾਮ ਹੈ ਇਹ ਹੀ ਮੇਰੇ ਪਾਸ ਧਨ ਹੈ । ਇਸ ਧਨ ਨੂੰ ਤਾਂ ਮੈਂ ਸ਼ੂਮਾਂ ਵਾਂਗ ਗੰਢ ਬੰਨ੍ਹਦਾ (ਦਬ ਨਹੀਂ ਛੱਡਦਾ) ਹਾਂ ਤੇ ਨਾ ਹੀ ਐਵੇਂ ਸੁੱਟ ਦਿੰਦਾ ਹੈ । ਹੇ ਮਾਲਕ ! ਨਾਮ ਹੀ ਮੇਰੀ ਖੇਤੀ ਹੈ ਤੇ ਨਾਮ ਹੀ ਵਾੜੀ ਜਿਸ ਨਾਲ ਦਾਸ ਭਗਤੀ ਕਰਦਾ ਹੈ । ਨਾਮ ਹੀ ਮੇਰੇ ਭਾਈ ਤੇ ਸਨਬੰਧੀ ਹਨ ਅਤੇ ਨਾਮ ਹੀ ਅੰਤ ਦਾ ਸਾਥੀ ਹੈ । ਮੈਂ ਤਾਂ ਉਸ ਦਾ ਦਾਸ ਹਾਂ ਜੋ ਮਾਇਆ ਤੋਂ ਨਿਰਲੇਪ ਰਹਿੰਦਾ ਹੈ ॥੪॥੧॥

**ਰਾਮੁ ਰਾਜਾ ਨਉਨਿਧਿ ਮੇਰੈ ॥**

**ਸੰਪੈ ਹੇਤੁ ਕਲਤੁ ਧਨੁ ਤੇਰੈ ॥੧॥ਰਹਾਉ॥**

ਨੌਂ ਨਿਧੀਆਂ ਵਾਲਾ ਪ੍ਰਕਾਸ਼ਕ ਵਾਹਿਗੁਰੂ ਮੇਰੇ ਪਾਸ ਧੰਨ ਹੈ । ਪ੍ਰੰਤੂ ਆਮ ਇਨਸਾਨ ਪਾਸ ਇਸਤ੍ਰੀ ਦਾ ਪ੍ਰੇਮ ਹੀ ਦੁਖਦਾਈ ਧਨ ਹੈ । ਇਹ ਧਨ ਨਾ ਕਿਸੇ ਨਾਲ ਆਉਂਦਾ ਹੈ ਨਾ ਜਾਂਦਾ ਹੈ । ਮੂਰਖ ਰਾਵਨ ਅੰਤ ਨੂੰ ਕੀ ਖਟ ਕੇ ਗਿਆ ਸੀ ? ਸੋ ਇਹ ਜੀਵ ਜੁਆਰੀਏ ਦੀ ਤਰ੍ਹਾਂ ਸੁਆਸਾਂ ਦੀ ਪੂੰਜੀ ਹਾਰ ਕੇ ਨਾਮ ਤੋਂ ਬਿਨਾਂ ਚਲਾ ਜਾਂਦਾ ਹੈ ॥੪॥੨॥

**ਮੈਲਾ ਮਲਤਾ ਇਹੁ ਸੰਸਾਰੁ ॥ (ਪੰਨਾ ੧੧੫੮)**

**ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥੧॥ਰਹਾਉ॥**

ਹੇ ਭਾਈ ! ਇਹ ਸੰਸਾਰ ਤਾਂ ਵਿਕਾਰਾਂ ਦੀ ਮੈਲ ਕਰਕੇ ਮੈਲਾ ਹੋਇਆ ਹੋਇਆ ਹੈ । ਸਿਰਫ਼ ਇਕ ਪ੍ਰਮੇਸ਼ਰ ਹੀ ਨਿਰਮਲ ਹੈ, ਜਿਸ ਦਾ ਕੋਈ ਪਾਰਾਵਾਰ ਨਹੀਂ ਹੈ । ਸਾਰੇ ਬ੍ਰਹਮੰਡ ਦੇ ਮਾਲਕ ਵੀ ਮੈਲੇ ਹਨ, ਪਵਨ ਅਗ ਆਦਿ ਵੀ ਮੈਲੇ ਹਨ, ਫਿਰ ਜੋਗੀ ਜਤੀ ਵੀ ਮੈਲੇ ਹਨ । ਉਹ ਮਨੁੱਖ ਪ੍ਰਭੂ ਪਾਸ ਪ੍ਰਵਾਨ ਹੁੰਦਾ ਹੈ ਜੋ ਪ੍ਰਭੂ ਨੂੰ ਪਛਾਣ ਕੇ ਨਿਰਮਲ ਹੈ ॥੬॥੩॥

**ਕਹੁ ਰੇ ਮੁਲਾਂ ਬਾਂਗ ਨਿਵਾਜ ॥(ਪੰਨਾ ੧੧੫੮)**
**ਏਕ ਮਸੀਤਿ ਦਸੈ ਦਰਵਾਜ ॥੧॥ਰਹਾਉ॥**

ਹੇ ਮੁਲਾਂ ! ਇਸ ਮਨ ਨੂੰ ਮਕਾ ਬਣਾ ਤੇ ਦੇਹ ਨੂੰ ਕਿਬਲਾ ਫਿਰ ਇਸ ਵਿਚ ਨਿਮਾਜ਼ ਦੀ ਬਾਂਗ ਕਹੋ । ਇਕ ਦੇਹ ਰੂਪ ਮਸੀਤ ਹੈ ਜਿਸ ਦੇ ਦਸ ਇੰਦ੍ਰੇ ਦਰਵਾਜ਼ੇ ਹਨ । ਗੁਸਾ ਦੂਰ ਕਰਨਾ ਹਲਾਲ ਹੈ, ਭਰਮ ਨੂੰ ਦੂਰ ਕਰਨਾ ਹਾਂਡੀ ਹੈ । ਪੰਜਾਂ ਕਾਮ ਆਦਿ ਵਿਕਾਰਾਂ ਨੂੰ ਖਾ ਲਉ ਤਾਂ ਸੰਤੋਖ ਹੋਵੇਗਾ । ਹਿੰਦੂ ਤੇ ਤੁਰਕ ਦਾ ਮਾਲਕ ਇਕੋ ਹੀ ਹੈ । ਹੇ ਕਬੀਰ ! ਮੈਂ ਤਾਂ ਦੀਨ ਦੇ ਝਗੜੇ ਛਡ ਕੇ ਬੰਦਗੀ ਕਰਨ ਵਾਸਤੇ ਦੀਵਾਨਾ ਹੋ ਰਿਹਾ ਹਾਂ ਸੋ ਮਨ ਨੂੰ ਰੋਕ ਕੇ ਸਹਿਜ ਵਿਚ ਸਮਾਇਆ ਹਾਂ ॥੪॥੪॥

**ਬਿਗਰਿਓ ਕਬੀਰਾ ਰਾਮ ਦੁਹਾਈ ॥ (ਪੰਨਾ ੧੧੫੮)**
**ਸਾਚੁ ਭਇਓ ਅਨ ਕਤਹਿ ਨ ਜਾਈ ॥੧॥ਰਹਾਉ॥**

ਹੇ ਕਬੀਰ ! ਮੈਨੂੰ ਵਾਹਿਗੁਰੂ ਦੀ ਦੁਹਾਈ ਹੈ, ਕਿ ਮੈਂ ਸਤਿ ਸੰਗ ਨਾਲ ਮਿਲ ਕੇ ਵਿਗੜ ਗਿਆ ਹਾਂ । ਹੁਣ ਮੈਂ ਸਚੇ ਮਾਲਕ ਦਾ ਹੀ ਰੂਪ ਹੋ ਗਿਆ ਹਾਂ, ਹੋਰ ਕਿਸੇ ਦੇਵੀ ਦੇਵਤੇ ਦੀ ਪੂਜਾ ਨਹੀਂ ਕਰਦਾ । ਚੰਦਨ ਦੇ ਨਾਲ ਬ੍ਰਿਛ ਵੀ ਚੰਦਨ ਰੂਪ ਹੋ ਜਾਂਦਾ ਹੈ ਤੇ ਪਾਰਸ ਦੀ ਛੋਹ ਨਾਲ ਤਾਂਬਾ ਵੀ ਵਿਗੜ ਜਾਂਦਾ ਹੈ ਤੇ ਉਹ ਸੋਨੇ ਦਾ ਰੂਪ ਹੋ ਜਾਂਦਾ ਹੈ । ਕਬੀਰ ਵੀ ਸੰਤਾਂ ਨਾਲ ਮਿਲ ਕੇ ਪ੍ਰਮੇਸ਼ਰ ਦਾ ਰੂਪ ਹੀ ਹੋ ਗਿਆ ਹੈ ॥੪॥੫॥

**ਜਉ ਹਉ ਬਉਰਾ ਤਉ ਰਾਮ ਤੋਰਾ ॥ (ਪੰਨਾ ੧੧੫੮)**
**ਲੋਗੁ ਮਰਮੁ ਕਹ ਜਾਨੈ ਮੋਰਾ ॥੧॥ਰਹਾਉ॥**

ਹੇ ਪ੍ਰਭੂ ! ਜੇ ਮੈਂ ਕਮਲਾ ਹਾਂ ਤੇ ਤਾਂ ਵੀ ਤੇਰਾ ਹੀ ਹਾਂ । ਲੋਕ ਵਿਚਾਰੇ ਮੇਰਾ ਭੇਦ ਕੀ ਜਾਣ ਸਕਦੇ ਹਨ । ਵਾਹਿਗੁਰੂ ਦੀ ਭਗਤੀ ਬਿਨਾਂ ਹੋਰ ਪੂਜਾ ਸਾਰੀ ਵਿਅਰਥ ਦੀ ਸੇਵਾ ਹੈ । ਸਤਗੁਰਾਂ ਦੀ ਸੇਵਾ ਨਾਲ ਦਰਗਾਹ ਵਿਚ ਸੁਖ ਮਿਲਦਾ ਹੈ । ਲੋਕੀ ਤਾਂ ਕਬੀਰ ਨੂੰ ਬੌਰਾ ਆਖਦੇ ਹਨ ਪਰ ਕਬੀਰ ਦਾ ਭੇਦ ਤਾਂ ਪ੍ਰਮੇਸ਼ਰ ਹੀ ਜਾਣਦਾ ਹੈ ॥੪॥੬॥

**ਹਮਰਾ ਝਗਰਾ ਰਹਾ ਨ ਕੋਊ ॥ (ਪੰਨਾ ੧੧੫੯)**
**ਪੰਡਿਤ ਮੁਲਾਂ ਛਾਡੇ ਦੋਊ ॥੧॥ਰਹਾਉ॥**

ਹੁਣ ਸਾਡਾ ਝਗਰਾ ਕੋਈ ਨਹੀਂ ਰਿਹਾ ਕਿਉਂਕਿ ਅਸਾਂ ਪੰਡਿਤ ਤੇ ਮੁਲਾਂ ਦੋਵੇਂ ਹੀ ਛਡ ਦਿਤੇ ਹਨ । (ਇਨ੍ਹਾਂ ਦੇ ਕੰਮ ਛਡ ਦਿਤੇ ਹਨ) । ਗਿਆਨ ਦਾ ਬਸਤ੍ਰ ਉਣ ਉਣ ਕੇ ਪਾਂਵਦਾ ਹਾਂ । ਜਿਥੇ ਸਤ ਸੰਗਿ ਵਿਚ ਆਪਾ ਭਾਵ ਨਹੀਂ, ਉਥੇ ਮੈਂ ਟਿਕ ਕੇ ਗਾਉਂਦਾ ਹਾਂ । ਅਸੀਂ ਪੰਡਿਤ ਮੁਲਾਂ ਦੋਵਾਂ ਨੂੰ ਤਿਆਗ ਕੇ ਪ੍ਰਭੂ ਦੇ ਨਾਮ ਵਲ ਲਗੇ ਹੋਏ ਹਾਂ । ਆਪਣੇ ਆਪ ਦੀ ਖੋਜ ਕਰਕੇ ਅਸੀਂ ਪ੍ਰਭੂ ਦੀ ਪ੍ਰਾਪਤੀ ਕਰ ਸਕਦੇ ਹਾਂ ॥੪॥੭॥

**ਨਿਰਧਨ ਆਦਰੁ ਕੋਈ ਨ ਦੇਇ ॥ (ਪੰਨਾ ੧੧੫੯)**
**ਲਾਖ ਜਤਨ ਕਰੈ ਓਹ ਚਿਤਿ ਨ ਧਰੇਇ ॥**

ਹੇ ਭਾਈ ! ਸੰਸਾਰ ਵਿਚ ਕੰਗਾਲ ਨੂੰ ਇਜ਼ਤ ਮਾਨ ਕੋਈ ਨਹੀਂ ਦਿੰਦਾ । ਜੇ ਕੰਗਾਲ ਧਨੀ ਦੀ ਖ਼ਾਤਰ ਕਰਨ ਲਈ ਚਿਤ ਵਿਚ ਅਨੇਕਾਂ ਯਤਨ ਵੀ ਕਰੇ ਤਾਂ ਵੀ ਉਹ ਧਨੀ ਚਿਤ ਵਿਚ ਨਹੀਂ ਧਰਦਾ । ਜੇ ਕੰਗਾਲ ਧਨੀ ਪਾਸ

ਜਾਵੇ ਤਾਂ ਵੀ ਅਗੋਂ ਧਨੀ ਪਿੱਠ ਮੋੜ ਕੇ ਬੈਠਦਾ ਹੈ । ਪਰ ਅਸਲ ਵਿਚ ਸਿਰਧਨ ਤੇ ਨਿਰਧਨ ਦੋਨੋਂ ਭਰਾ ਹਨ ਤੇ ਕੋਈ ਵੀ ਪ੍ਰਭੂ ਦੀ ਸ਼ਕਤੀ ਨੂੰ ਮੇਟ ਨਹੀਂ ਸਕਦਾ । ਪਰ ਅਸਲ ਨਿਰਧਨ ਉਹ ਮਨੁੱਖ ਹੈ, ਜਿਸ ਪਾਸ ਨਾਮ ਦੀ ਦੌਲਤ ਨਹੀਂ ॥੪॥੮॥

**ਭਜਹੁ ਗੋਬਿੰਦ ਭੂਲਿ ਮਤ ਜਾਹੁ ॥ (ਪੰਨਾ ੧੧੫੯)**

**ਮਾਨਸ ਜਨਮ ਕਾ ਏਹੀ ਲਾਹੁ ॥੧॥ਰਹਾਉ॥**

ਹੇ ਭਾਈ ! ਗੋਬਿੰਦ ਪ੍ਰਮੇਸ਼ਰ ਦਾ ਭਜਨ ਕਰੋ ਤੇ ਨਾਮ ਜਪੋ, ਮਤੇ ਇਹ ਕੰਮ ਭੁਲ ਜਾਉ । ਕਿਉਂਕਿ ਮਨੁਖਾ ਜਨਮ ਦਾ ਸਭ ਤੋਂ ਵਡਾ ਏਹੀ ਲਾਭ ਹੈ । ਹੇ ਮਨ ! ਜਦ ਤਕ ਤੇਰੀ ਬਾਣੀ ਸਹੀ ਹੈ, ਬੁਢੇਪਾ ਨਹੀਂ ਆਇਆ ਤੇ ਕਾਲ ਨੇ ਇਸ ਕਾਇਆਂ ਨੂੰ ਨਹੀਂ ਫੜਿਆ, ਤੂੰ ਉਦੋਂ ਹੀ ਵਾਹਿਗੁਰੂ ਨੂੰ ਯਾਦ ਕਰ ਲੈ । ਜੋ ਕੁਝ ਕਰਮ (ਚੰਗੇ) ਕਰ ਸਕਦਾ ਹੈਂ ਉਹ ਹੁਣੇ ਕਰ ਲੈ । ਉਹ ਹੀ ਸੇਵਕ ਹੈ ਜੋ ਮਾਲਕ ਦੀ ਸੇਵਾ ਵਿਚ ਲਗਦਾ ਹੈ, ਤੇ ਗੁਰੂ ਨਾਲ ਮਿਲ ਕੇ ਭਰਮ ਦੂਰ ਹੋ ਗਏ ਹਨ । ਇਹ ਮਨੁਖਾ ਜਨਮ ਵਿਚ ਤਰਨ ਦਾ ਵੇਲਾ ਇਹੋ ਹੀ ਹੈ ॥੫॥੧॥੯॥

**ਨਿਜ ਪਦ ਊਪਰਿ ਲਾਗੋ ਧਿਆਨੁ ॥ (ਪੰਨਾ ੧੧੫੯)**

**ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥੧॥ਰਹਾਉ॥**

ਤੁਸੀਂ ਚੰਗੀ ਬੁਧੀ ਵਾਲਿਆਂ ਨਾਲ ਵੀਚਾਰ ਕਰੋ ਤਾਂ ਇਧਰ ਉਧਰ ਦੀ ਸੋਝੀ ਪੈ ਜਾਵੇਗੀ । ਆਪਣੇ ਪਦ (ਵਾਹਿਗੁਰੂ) ਉਪਰ ਮੇਰਾ ਧਿਆਨ ਲਗਾ ਹੈ । ਪ੍ਰਕਾਸ਼ਕ ਨਾਮ ਵਾਲਾ ਜੋ ਮੇਰਾ ਮਾਲਕ ਹੈ, ਉਸ ਦਾ ਮੈਨੂੰ ਗਿਆਨ ਹੋ ਗਿਆ ਹੈ ।...(ਬ੍ਰਹਮ ਗਿਆਨ ਪ੍ਰਾਪਤ ਹੋ ਗਿਆ ਹੈ) । ਉਸ ਮਾਲਕ ਦਾ ਕੋਈ ਅੰਤ ਨਹੀਂ ਪਾ ਸਕਦਾ ਜਦ ਤਕ ਦਸਵਾਂ ਦੁਆਰ ਨਹੀਂ ਖੁਲਦਾ । ਜੋਗੀ ਕਈ ਤਰ੍ਹਾਂ ਦੇ ਢੰਗ ਵਰਤਦੇ ਹਨ ਪਰ ਸਭ ਤੋਂ ਉਚਾ ਉਪਰਾਲਾ ਨਾਮ ਰਾਹੀਂ ਗਿਆਨ ਦਾ ਹੈ ॥੩॥੨॥੧੦॥

**ਹੈ ਹਜੂਰਿ ਕਤ ਦੂਰਿ ਬਤਾਵਹੁ ॥ (ਪੰਨਾ ੧੧੬੦)**

**ਦੁੰਦਰ ਬਾਧਹੁ ਸੁੰਦਰ ਪਾਵਹੁ ॥੧॥ਰਹਾਉ॥**

ਉਹ ਅਸਲ ਮੁਲਾਂ ਹੈ ਜੋ ਗੁਰ ਉਪਦੇਸ਼ ਲੈ ਕੇ ਮਨ ਨਾਲ ਲੜੇ ਤੇ ਨਾਮ ਜਪ ਕੇ ਕਾਲ ਨੂੰ ਦੂਰ ਕਰੇ । ਵਾਹਿਗੁਰੂ ਤਾਂ ਸਾਡੇ ਪਾਸ ਹੈ ਤੁਸੀਂ ਉਸ ਨੂੰ ਦੂਰ ਕਿਉਂ ਦਸਦੇ ਹੋ ? ਦਵੈਤ ਪਾਉਣ ਵਾਲਿਆਂ ਨੂੰ ਬੰਨ੍ਹ ਲਵੋ ਤਾਂ ਸੁੰਦਰ ਪ੍ਰਭੂ ਨੂੰ ਆਪਣੇ ਅੰਦਰ ਹੀ ਪਾ ਲਵੋਗੇ । ਅਸਲ ਸੁਲਤਾਨ ਉਹ ਹੈ ਜੋ ਬਾਹਰ ਜਾਂਦੇ ਮਨ ਨੂੰ ਅੰਦਰ ਲਿਆਵੇ । ਜੋਗੀ ਗੋਰਖ ਨੂੰ, ਮੁਸਲਮਾਨ ਇਕ ਖੁਦਾ ਨੂੰ ਤੇ ਹਿੰਦੂ ਰਾਮ ਨਾਮ ਨੂੰ ਯਾਦ ਕਰਦੇ ਹਨ ਪਰ ਕਬੀਰ ਦਾ ਸੁਆਮੀ ਤਾਂ ਸਾਰੇ ਹੀ ਸਮਾ ਰਿਹਾ ਹੈ ॥੩॥੩॥੧੧॥

**ਮਹਲਾ ੫ ॥ (ਪੰਨਾ ੧੧੬੦)**

**ਠਾਕੁਰੁ ਹਮਰਾ ਸਦ ਬੋਲੰਤਾ ॥**

**ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ਰਹਾਉ॥**

ਸਾਡਾ ਮਾਲਕ ਪ੍ਰਭੂ ਤਾਂ ਹਮੇਸ਼ਾਂ ਹੀ ਬੋਲਦਾ ਹੈ । ਉਹ ਪ੍ਰਭੂ ਸਾਰੇ ਜੀਆਂ ਨੂੰ (ਨਾਮ) ਦਾਨ ਦਿੰਦਾ ਹੈ । ਜੋ ਪੱਥਰਾਂ ਦੀ ਸੇਵਾ ਕਰਦੇ ਹਨ ਉਨ੍ਹਾਂ ਦੀ ਮਿਹਨਤ ਬਿਅਰਥ ਜਾਂਦੀ ਹੈ । ਉਨ੍ਹਾਂ ਦੀ ਸੇਵਾ ਨਿਸਫ਼ਲ ਹੈ । ਜੇ ਮੁਰਦੇ

ਨੂੰ ਸ਼ਿੰਗਾਰ ਕਰੀਏ ਜਾਂ ਵਿਸਟਾ ਵਿਚ ਰੁਲਾਈਐ ਤਾਂ ਮੁਰਦੇ ਦਾ ਕੀ ਵਿਗੜਦਾ ਹੈ ? ਹੇ ਕਬੀਰ ! ਦ੍ਵੈਤ-ਭਾਵ ਨੇ ਬਹੁਤ ਘਰ ਗਾਲ ਦਿਤੇ ਹਨ ਪਰ ਪ੍ਰਭੂ ਦੇ ਭਗਤ ਸਦਾ ਹੀ ਸੁਖੀ ਹਨ ॥੪॥੪॥੧੨॥

**ਮਾਇਆ ਐਸੀ ਮੋਹਨੀ ਭਾਈ ॥ (ਪੰਨਾ ੧੧੬੦)**

**ਜੇਤੇ ਜੀਅ ਤੇਤੇ ਡਹਕਾਈ ॥੧॥ਰਹਾਉ॥**

ਹੇ ਭਾਈ ! ਮਾਇਆ ਐਸੀ ਸੋਹਣੀ ਤੇ ਮੋਹ ਲੈਣ ਵਾਲੀ ਹੈ ਜਿਸ ਨੇ ਜਿਤਨੇ ਵੀ ਜੀਅ ਹਨ ਉਸ ਨੇ ਭਰਮਾ ਲਏ ਹਨ। ਪੰਛੀ, ਪਖੀ, ਊਠ ਸਭ ਮਾਇਆ ਵਿਚ ਮਿਲੇ ਹਨ ਤੇ ਚੁਰਾਸੀ ਸਿਧ ਵੀ ਮਾਇਆ ਵਿਚ ਖੇਲ ਰਹੇ ਹਨ। ਮਾਇਆ ਵਿਚ ਤਾਂ ਸਭ ਦੇਵਤੇ ਭਿਜੇ ਹੋਏ ਹਨ। ਹੇ ਭਾਈ ! ਜਿਸ ਨਾਲ ਪੇਟ ਹੈ ਉਸ ਨੂੰ ਮਾਇਆ ਚੰਬੜੀ ਹੋਈ ਹੈ। ਪਰ ਇਹ ਸਾਧੂ (ਗੁਰੂ) ਦੀ ਚਰਨੀ ਲਗਣ ਨਾਲ ਛੁਟ ਸਕਦੀ ਹੈ ॥੫॥੫॥੧੩॥

**ਐਸਾ ਗਿਆਨੁ ਬਿਚਾਰੁ ਮਨਾ ॥ (ਪੰਨਾ ੧੧੬੧)**

**ਹਰਿ ਕੀ ਨ ਸਿਮਰਹੁ ਦੁਖ ਭੰਜਨਾ ॥੧॥ਰਹਾਉ॥**

ਹੇ ਮਨ ! ਇਸ ਤਰ੍ਹਾਂ ਦਾ ਗਿਆਨ ਵੀਚਾਰੋ। ਤੂੰ ਦੁਖ ਭੰਜਨ ਵਾਹਿਗੁਰੂ ਨੂੰ ਕਿਉਂ ਨਹੀਂ ਸਿਮਰਦਾ ? ਜਦ ਤਕ ਸ਼ੇਰ ਜੰਗਲ ਵਿਚ ਹੈ, ਬਨ ਫੁਲਦਾ ਨਹੀਂ ਪਰ ਜਦ ਸਿਆਰ ਸ਼ੇਰ ਨੂੰ ਖਾ ਲੈਂਦਾ ਹੈ ਤਾਂ ਸਾਰੀ ਬਨਸਪਤੀ ਫੁਲਦੀ ਹੈ। ਜਿਹੜਾ ਹੰਕਾਰ ਕਰਦਾ ਹੈ ਉਹ ਡੁਬ ਜਾਂਦਾ ਹੈ ਪਰ ਜੋ ਹਾਰ ਮੰਨਦਾ ਹੈ ਉਹ ਤਰ ਜਾਂਦਾ ਹੈ। ਸੋ ਕੇਵਲ ਵਾਹਿਗੁਰੂ ਵਿਚ ਬਿਰਤੀ ਲਗਾਉ ॥੩॥੬॥੧੪॥

**ਮੋ ਗਰੀਬ ਕੀ ਕੋ ਗੁਜਰਾਵੈ ॥ (ਪੰਨਾ ੧੧੬੧)**

**ਮਜਲਸਿ ਦੂਰਿ ਮਹਲੁ ਕੋ ਪਾਵੈ ॥੧॥ਰਹਾਉ॥**

ਮੇਰੇ ਗਰੀਬ ਦੀ ਬੇਨਤੀ ਉਸ ਮਾਲਕ ਦੇ ਪਾਸ ਕੌਣ ਪਹੁੰਚਾਵੇ। ਉਹ ਮਜਲਸ ਤਾਂ ਦੂਰ ਤਕ ਲਗੀ ਹੋਈ ਹੈ ਸੋ ਉਸ ਮਾਲਕ ਦੇ ਮਹਲ ਤਕ ਕੌਣ ਪਹੁੰਚ ਸਕਦਾ ਹੈ। ਉਸ ਮਾਲਕ ਦੀ ਉਤਪਤੀ ਬੇਅੰਤ ਹੈ ਜਿਥੇ ੩੩ ਕ੍ਰੋੜ ਦੇਵਤੇ, ੮੪ ਲਖ ਜੀਵ (ਜੂਨਾਂ), ਤੇ ਬਾਬਾ ਆਦਮ ਵੀ ਮੌਜੂਦ ਹੈ ਜਿਸ ਨੇ ਲੰਮੀ ਦ੍ਰਿਸ਼ਟੀ ਪਾਈ ਹੈ। ਦੁਨੀਆਂ ਵਿਚ ਕਈ ਤਰ੍ਹਾਂ ਦੇ ਦੋਸ਼ ਜਾਂ ਵਿਕਾਰ ਹਨ ਤੇ ਸਾਰੇ ਆਪਣੇ ਕੀਤੇ ਦਾ ਫਲ ਪਾਉਂਦੇ ਹਨ। ਹੇ ਮਾਲਕ ! ਤੂੰ ਦਾਤਾ ਹੈਂ ਤੇ ਅਸੀਂ ਤੇਰੇ ਦਰ ਤੇ ਮੰਗਤੇ ਹਾਂ, ਅਸੀਂ ਤਾਂ ਤੇਰੇ ਪਾਸ ਰਹਿਣ ਦੀ ਬੇਨਤੀ ਕਰਦੇ ਹਾਂ ॥੪॥੭॥੧੫॥

**ਸਭ ਕੋਈ ਚਲਨ ਕਹਤ ਹੈ ਊਹਾਂ ॥ (ਪੰਨਾ ੧੧੬੧)**

**ਨਾ ਜਾਨਉ ਬੈਕੁੰਠੁ ਹੈ ਕਹਾਂ ॥੧॥ਰਹਾਉ॥**

ਸਭ ਕੋਈ ਉਥੇ (ਦਰਗਾਹ) ਜਾਣਾ ਚਾਹੁੰਦੇ ਹਨ ਪਰ ਮੈਂ ਤਾਂ ਨਹੀਂ ਜਾਣਦਾ ਕਿ ਉਹ ਬਹਿਸ਼ਤ (ਬੈਕੁੰਠ) ਕਿਥੇ ਹੈ ? ਸਭ ਗਲਾਂ ਨਾਲ ਹੀ ਬੈਕੁੰਠ ਜਾਣਾ ਲੋਚਦੇ ਹਨ ਪਰ ਆਪਣੇ ਆਪ ਪ੍ਰਭੂ ਦਾ ਭੇਦ ਨਹੀਂ ਜਾਣਿਆ। ਹੇ ਕਬੀਰ ! ਮੈਂ ਤਾਂ ਨਹੀਂ ਜਾਣਦਾ ਕਿ ਬੈਕੁੰਠ ਦਾ ਦਰਵਾਜ਼ਾ ਕਿਥੇ ਹੈ ਸੋ ਕੀ ਕਹਿ ਸਕਦੇ ਹਾਂ ? ਸਾਡੇ ਮੁਤਾਬਕ ਤਾਂ ਸਾਧ ਸੰਗਤ ਹੀ ਬੈਕੁੰਠ ਹੈ ॥੪॥੮॥੧੬॥

**ਕਿਉ ਲੀਜੈ ਗਢੁ ਬੰਕਾ ਭਾਈ ॥**

**ਦੋਵਰ ਕੋਟ ਅਰੁ ਤੇਵਰ ਖਾਈ ॥੧॥ਰਹਾਉ॥**

ਹੇ ਭਾਈ ! ਇਹ ਸਰੀਰ ਰੂਪ ਬਿਖੜਾ ਕਿਲਾ ਕਿਵੇਂ ਜਿੱਤ ਲਈਏ ? ਇਸ ਕਿਲੇ ਦੇ ਇਰਦ ਗਿਰਦ (ਰਾਗ ਦਵੈਖ) ਦੁਖ ਕਲੇਸ਼ ਦੂਹਰਾ ਕੋਟ ਹੈ ਤੇ ਤਿੰਨਾਂ ਗੁਣਾਂ ਰੂਪ ਤੇਹਰੀ (ਮਾਇਆ) ਖਾਈ ਹੈ। ਹੇ ਪ੍ਰਭੂ ! ਪੰਜ ਕਾਮਾਦਿਕ ਵਿਕਾਰ ਤੇ ਪੰਜੀ ਪ੍ਰਕ੍ਰਿਤੀ ਵਾਲੀ ਮਾਇਆ (ਮੋਹ, ਹੰਕਾਰ, ਈਰਖਾ) ਛਾਈ ਹੋਈ ਹੈ। ਉਥੇ ਇਸ ਗਰੀਬ ਦਾ ਜ਼ੋਰ ਨਹੀਂ ਚਲਦਾ ਸੋ ਮੈਂ ਕੀ ਕਰਾਂ ? ਉਸ ਕਿਲੇ ਵਿਚ ਵਡਾ ਮਨ ਰਾਜਾ ਆਕੀ ਹੈ। ਤ੍ਰਿਸ਼ਨਾ ਆਦਿ ਤੀਰਾਂ ਨਾਲ ਹਿਰਦੇ ਵਿਚ ਭਰਪੂਰ ਹਨ ਸੋ ਸਰੀਰ ਰੂਪ ਕਿਲਾ ਇਸ ਤਰ੍ਹਾਂ ਨਹੀਂ ਜਿਤਿਆ ਜਾਂਦਾ। ਉਥੇ ਗੁਰਾਂ ਦੇ ਗਿਆਨ ਨਾਲ ਅਸਾਂ ਪ੍ਰੇਮ ਤੇ ਪਰੀਤੀ ਵਾਲਾ ਤੋਪ ਦਾ ਗੋਲਾ ਚਲਾਇਆ ਹੈ ਤੇ ਇਕ ਹੀ ਚੋਟ ਨਾਲ ਕਿਲਾ ਤੋੜ ਦਿਤਾ। ਸਾਧ ਸੰਗਤ ਅਤੇ ਗੁਰਾਂ ਦੀ ਕਿਰਪਾ ਨਾਲ ਸਤ ਸੰਤੋਖ ਨੂੰ ਨਾਲ ਲੈ ਕੇ ਲੜਾਈ ਕੀਤੀ ਤੇ ਮਨ ਰੂਪ ਰਾਜਾ ਪਕੜ ਲਿਆ ਹੈ। ਇਸ ਤਰ੍ਹਾਂ ਕਬੀਰ ਕਿਲ੍ਹੇ ਤੇ ਚੜ੍ਹ ਗਿਆ ਹੈ ਤੇ ਪ੍ਰਮੇਸ਼ਰ ਨਾਲ ਮਿਲ ਕੇ ਹਮੇਸ਼ਾਂ ਦਾ ਰਾਜ ਕਾਇਮ ਕੀਤਾ ਹੈ ॥੬॥੯॥੧੭॥

**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥ (ਪੰਨਾ ੧੧੬੨)**

**ਚਰਨ ਕਮਲ ਚਿਤੁ ਰਹਿਓ ਸਮਾਇ ॥ਰਹਾਉ॥**

ਜਦ ਕਬੀਰ ਨੂੰ ਜੰਜੀਰਾਂ ਵਿਚ ਜਕੜ ਕੇ ਗੰਗਾ ਦੇ ਕਿਨਾਰੇ ਲੈ ਗਏ ਤਾਂ ਮਨ ਨਹੀਂ ਸੀ ਡੋਲਿਆ ਤਾਂ ਤਨ ਕਿਸ ਵਾਸਤੇ ਡਰਦਾ ? ਫਿਰ ਵਾਹਿਗੁਰੂ ਦੇ ਚਰਨ ਕਮਲਾਂ ਵਿਚ ਮੇਰਾ ਚਿਤ ਸਮਾਇਆ ਹੋਇਆ ਸੀ। ਫਿਰ ਗੰਗਾ ਦੀ ਲਹਿਰ ਐਸੀ ਆਈ ਕਿ ਜ਼ੰਜ਼ੀਰ ਟੁੱਟ ਗਈ ਤੇ ਅਸੀਂ ਰੁੜਦੀ ਲੱਕੜ ਤੇ ਬੈਠ ਕੇ ਬਾਹਰ ਆ ਗਏ। ਜਦ ਜਲਾਂ ਥਲਾਂ ਵਿਚ ਰਖਣ ਵਾਲਾ ਪ੍ਰਭੂ ਹੈ ਜਿਥੇ ਹੋਰ ਕੋਈ ਸਾਥ ਨਹੀਂ ਦਿੰਦਾ (ਤਾਂ ਸਾਨੂੰ ਕਾਹਦਾ ਡਰ) ? ॥੩॥੧੦॥੧੮॥

**ਭੈਰਉ ਕਬੀਰ ਜੀਉ ਅਸਟਪਦੀ ਘਰੁ ੨ ॥ (ਪੰਨਾ ੧੧੬੨)**

**ੴ ਸਤਿਗੁਰ ਪ੍ਰਸਾਦਿ ॥**

**ਇਹੁ ਜੀਉ ਰਾਮ ਨਾਮ ਲਿਵ ਲਾਗੈ ॥**

**ਜਰਾ ਮਰਨੁ ਛੂਟੈ ਭ੍ਰਮੁ ਭਾਗੈ ॥੧॥ਰਹਾਉ॥**

ਵਾਹਿਗੁਰੂ ਨੇ ਆਪਣੇ ਵਾਸਤੇ ਮਨ ਬਾਣੀ ਤੋਂ ਪਰੇ ਕਿਲਾ ਬਣਾਇਆ ਹੈ ਜਿਸ ਵਿਚ ਉਸ ਦੀ ਜੋਤ ਪ੍ਰਕਾਸ਼ ਕਰਦੀ ਹੈ। ਇਹ ਜੀਵ ਜਦ ਪ੍ਰਭੂ ਦੇ ਨਾਮ ਵਿਚ ਲਿਵ ਜੋੜਦਾ ਹੈ। ਤਾਂ ਬੁਢੇਪੇ ਤੇ ਮੌਤ ਤੋਂ ਛੁਟ ਜਾਂਦਾ ਹੈ ਅਤੇ ਭਰਮ ਦੂਰ ਹੋ ਜਾਂਦਾ ਹੈ। ਪ੍ਰਭੂ ਪ੍ਰੀਤ ਵਿਚ ਹਉਮੈ ਦੂਰ ਹੋ ਜਾਂਦੀ ਹੈ। ਜਿਸ ਵਾਹਿਗੁਰੂ ਨੇ ਨੌ ਖੰਡ ਤੇ ਸੁਰਗ, ਪਾਤਾਲ ਤੇ ਮਾਤ ਲੋਕ ਬਣਾਏ ਹਨ। ਤਿੰਨਾਂ ਜੀਵਾਂ ਦੇ ਰਿਦੇ ਅੰਦਰ ਵਾਹਿਗੁਰੂ ਭਰਪੂਰ ਹੋ ਰਿਹਾ ਹੈ। ਉਸ ਦੇ ਚਰਨ ਕਮਲਾਂ ਦੀ ਧੂੜੀ ਵਿਚ ਸਾਧ ਜਨਾਂ ਦਾ ਨਿਵਾਸ ਹੈ। ਉਹ ਵਾਹਿਗੁਰੂ ਦਸਵੇਂ ਦੁਆਰ ਜਾਂ ਭਗਤਾਂ ਦੇ ਹਿਰਦੇ ਵਿਚ ਪ੍ਰਕਾਸ਼ ਕਰ ਰਿਹਾ ਹੈ। ਉਸ ਮਾਲਕ ਨੂੰ ਹੋਰ ਕਿਸੇ ਜਤਨ ਨਾਲ ਨਹੀਂ ਪਾ ਸਕੀਦਾ, ਕੇਵਲ ਗੁਰਾਂ ਦੀ ਸ਼ਰਨ ਲੈਣ ਨਾਲ। ਹੇ ਕਬੀਰ ! ਜੋਤ ਸਰੂਪ ਨੂੰ ਗੁਰਾਂ ਦੇ ਮੰਤਰ ਨਾਲ ਆਪਣੇ ਮਨ ਅੰਦਰ ਇਸਥਿਤ ਕਰਕੇ ਪ੍ਰਾਣੀ ਤਰ ਸਕਦਾ ਹੈ ॥੮॥੧॥

**ਜਉ ਜਾਚਉ ਤਉ ਕੇਵਲ ਰਾਮ ॥**
**ਆਨ ਦੇਵ ਸਿਉ ਨਾਹੀ ਕਾਮ ॥੧॥ਰਹਾਉ॥**

ਜੇ ਮੈਂ ਮੰਗਣਾ ਚਾਹਾਂ ਤਾਂ ਕੇਵਲ ਇਕ ਰਾਮ ਹੀ ਹੈ ਜਿਸ ਪਾਸੋਂ ਮੈਂ ਮੰਗਾਂਗਾ । ਹੋਰ ਦੇਵਤਿਆਂ ਨਾਲ ਮੇਰਾ ਕੋਈ ਕੰਮ ਨਹੀਂ ਹੈ । ਉਸ ਮਾਲਕ ਦੇ ਕ੍ਰੋੜਾਂ ਹੀ ਦੇਵੀ, ਦੇਵਤੇ ਤੇ ਕ੍ਰੋੜਾਂ ਧਰਮ ਰਾਜ ਦੁਆਰ ਪਾਲ ਹਨ, ਫਿਰ ਕ੍ਰੋੜਾਂ ਸਮੁੰਦ੍ਰ ਹਨ ਤੇ ਪਾਣੀ ਭਰਨ ਵਾਲੇ ਹਨ, ਕ੍ਰੋੜਾਂ ਇੰਦ੍ਰ ਸੇਵਾ ਕਰ ਰਹੇ ਹਨ ਤੇ ਕ੍ਰੋੜਾਂ ਕਲਾ ਵਾਲਾ ਪ੍ਰਮੇਸ਼ਰ ਆਪ ਹੀ ਆਪਣੀ ਸ਼ਕਤੀ ਨਾਲ ਖੇਲ ਕਰ ਰਿਹਾ ਹੈ । ਹੇ ਵਾਹਿਗੁਰੂ ! ਸੁਣ ! ਮੈਨੂੰ ਅਭੇ ਪਦ ਦੇਹ, ਮੈਂ ਇਹ ਦਾਨ ਮੰਗਦਾ ਹਾਂ ॥੪॥੨॥੧੮॥੨੦॥

**ਭੈਰਉ ਬਾਣੀ ਨਾਮਦੇਉ ਜੀ ਕੀ ਘਰੁ ੧ ॥**
**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੬੩)**
**ਰੰਗੀਲੇ ਜਿਹਬਾ ਹਰਿ ਕੈ ਨਾਇ ॥**
**ਰੰਗ ਰੰਗੀਲੇ ਹਰਿ ਹਰਿ ਧਿਆਇ ॥੧॥ਰਹਾਉ॥**

ਹੇ ਜਿਹਵਾ ! ਆਪਣੇ ਆਪ ਨੂੰ ਵਾਹਿਗੁਰੂ ਨਾਮ ਨਾਲ ਰੰਗ ਲੈ । ਰੰਗੀਲੇ ਵਾਹਿਗੁਰੂ ਨੂੰ ਧਿਆ ਕੇ ਚੰਗਾ ਰੰਗ ਚੜ੍ਹਾ ਲੈ । ਇਕ ਵਾਹਿਗੁਰੂ ਦਾ ਨਾਮ ਹੀ ਹੈ ਜੋ ਦੁਖਾਂ ਤੋਂ ਮੁਕਤੀ ਦਿਲਾ ਸਕਦਾ ਹੈ । ਹੇ ਪ੍ਰਭੂ ! ਅਨੇਕਾਂ ਹੀ ਰੂਪ ਤੇਰੇ ਹਨ ਤੇ ਤੇਰੇ ਨਾਮ ਬਰਾਬਰ ਹੋਰ ਕੋਈ ਪੂਜਾ ਪੁਜ ਨਹੀਂ ਸਕਦੀ ॥੪॥੧॥

**ਜੋ ਨ ਭਜੰਤੇ ਨਾਰਾਇਣਾ ॥ (ਪੰਨਾ ੧੧੬੩)**
**ਤਿਨ ਕਾ ਮੈ ਨ ਕਰਉ ਦਰਸਨਾ ॥੧॥ਰਹਾਉ॥**

ਮੈਂ ਉਹਨਾ ਮਨੁਖਾਂ ਦਾ ਦਰਸ਼ਨ ਭੀ ਨਹੀਂ ਕਰਨਾ ਚਾਹੁੰਦਾ ਜੋ ਵਾਹਿਗੁਰੂ ਦਾ ਭਜਨ ਨਹੀਂ ਕਰਦੇ ਤੇ ਮਾਲਕ ਨੂੰ ਯਾਦ ਨਹੀਂ ਕਰਦੇ । ਜੋ ਵਾਹਿਗੁਰੂ ਦੇ ਨਾਮ ਦਾ ਭੇਦ ਨਹੀਂ ਸਮਝਦੇ ਉਹ ਤਾਂ ਪਸ਼ੂ ਬਿਰਤੀ ਵਾਲੇ ਹਨ । ਨਾਮ ਤੋਂ ਬਿਨਾਂ ਤਾਂ ਇਨਸਾਨ ਨਕ ਤੋਂ ਬਿਨਾਂ ਮਨੁੱਖ ਵਰਗਾ ਹੈ ॥੩॥੨॥

**ਦੂਧੁ ਪੀਉ ਗੋਬਿੰਦੇ ਰਾਇ ॥**
**ਦੂਧੁ ਪੀਉ ਮੇਰੋ ਮਨੁ ਪਤੀਆਇ ॥**
**ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ਰਹਾਉ॥**

ਹੇ ਮੇਰੇ ਗੋਬਿੰਦ ! ਦੁਧ ਪੀਉ, ਤੁਸੀਂ ਦੁਧ ਪੀਉਗੇ ਤਾਂ ਮੇਰਾ ਮਨ ਪਤੀਜੇਗਾ । ਜੇ ਤੁਸੀਂ ਦੁਧ ਨਾ ਪੀਉਗੇ ਤਾਂ ਮੇਰਾ ਨਾਨਾ ਗੁਸੇ ਹੋਵੇਗਾ । ਹਰੀ ਦੇ ਅਗੇ ਦੁਧ ਦੀ ਭਰੀ ਸੋਨੇ ਦੀ ਕਟੋਰੀ ਰਖ ਦਿੱਤੀ । ਪਰ ਨਾਰਾਇਨ ਇਹ ਦੇਖ ਕੇ ਹਸਦੇ ਹਨ । ਫਿਰ ਨਾਮਦੇਵ ਨੂੰ ਹਰੀ ਦਾ ਦਰਸ਼ਨ ਹੋ ਗਿਆ ਤੇ ਦੁੱਧ ਪਿਲਾ ਕੇ ਘਰ ਗਿਆ ॥੪॥੩॥

**ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥**
**ਤਨੁ ਮਨੁ ਰਾਮ ਪਿਆਰੇ ਜੋਗੁ ॥੧॥ਰਹਾਉ॥**

ਹੇ ਲੋਕੋ ! ਮੇਰੀ ਨਿੰਦਿਆ ਬੇਸ਼ਕ ਕਰੋ, ਇਹ ਚੰਗਾ ਕੰਮ ਕਰ ਰਹੇ ਹੋ । ਕਿਉਂਕਿ ਮੈਂ ਤਾਂ ਆਪਣਾ ਮਨ ਤਨ

ਪਿਆਰੇ ਪ੍ਰਮੇਸ਼ਰ ਜੋਗਾ ਕਰ ਦਿਤਾ ਹੈ। ਰਾਮ ਨਾਮ ਪੀ ਕੇ ਲੋਕਾਂ ਨਾਲ ਝਗੜਾ ਕਰਨਾ ਬੰਦ ਕਰੋ। ਹੁਣ ਨਗਾਰਾ ਵਜਾ ਕੇ ਪ੍ਰਭੂ ਨਾਲ ਮਿਲਾਂਗੇ। ਨਾਮੇ ਨੂੰ ਤਾਂ ਅਨੰਦ ਸਰੂਪ ਪ੍ਰਮੇਸ਼ਰ ਮਿਲ ਗਿਆ ਹੈ ॥੪॥੪॥

**ਜਿਉ ਰਾਮ ਰਾਖੈ ਤਿਉ ਰਹੀਐ ਰੇ ਭਾਈ ॥ (ਪੰਨਾ ੧੧੬੪)**

**ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦੇ ਭਾਣੇ ਵਿਚ ਹੀ ਚਲੀਏ, ਜਿਵੇਂ ਮਾਲਕ ਰਖੇ ਤਿਵੇਂ ਹੀ ਰਹੀਏ। ਵਾਹਿਗੁਰੂ ਦੀ ਮਹਿਮਾ (ਵਡਿਆਈ) ਬਿਆਨ ਨਹੀਂ ਕੀਤੀ ਜਾ ਸਕਦੀ। ਕਦੇ ਤਾਂ ਉਹ ਘੋੜਿਆਂ ਦੀ ਅਸਵਾਰੀ ਬਖ਼ਸ਼ਦਾ ਹੈ ਤੇ ਕਦੀ ਪੈਰੀਂ ਜੁਤੀ ਵੀ ਨਹੀਂ ਦਿੰਦਾ। ਇਕ ਨਾਮ ਹੀ ਮਨੁਖ ਨੂੰ ਤਾਰਦਾ ਹੈ, ਜਿਸ ਨੂੰ ਗੁਰੂ ਮਿਲਾਂਦਾ ਹੈ ਉਹ ਪਾਰ ਉਤਰ ਜਾਂਦਾ ਹੈ ॥੪॥੫॥

**ਹੀਨੜੀ ਜਾਤਿ ਮੇਰੀ ਜਾਦ ਮਰਾਇਆ ॥**

**ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ਰਹਾਉ॥**

ਹੇ ਜਾਦਵਾਂ ਦੇ ਮਾਲਕ ਕ੍ਰਿਸ਼ਨ ਰੂਪ ਪ੍ਰਮੇਸ਼ਰ ! ਮੇਰੀ ਜਾਤ ਤਾਂ ਬਹੁਤ ਹੀ ਨੀਵੀਂ ਹੈ। ਮੇਰਾ ਜਨਮ ਛੀਬੇਂ ਦੇ ਘਰ ਕਿਉਂ ਹੋਇਆ ? ਬ੍ਰਾਹਮਣਾ ਨੇ ਭਗਤ ਨਾਮ ਦੇਉ ਨੂੰ ਛੋਟੀ ਜਾਤ ਦਾ ਕਹਿ ਕੇ ਫੜ ਕੇ ਉਠਾ ਦਿਤਾ ਤਾਂ ਨਾਮਾ ਦੇਹਰੇ ਦੇ ਪਿਛੇ ਜਾ ਬੈਠਾ। ਜਿਉਂ ਜਿਉਂ ਉਹ ਪ੍ਰਮੇਸ਼ਰ ਦੇ ਗੁਣ ਗਾਵੇ ਤਿਉਂ ਤਿਉਂ ਆਪਣੇ ਭਗਤ ਵਾਸਤੇ ਪ੍ਰਭੂ ਦੇਹੁਰਾ ਫੇਰੀ ਜਾਂਦਾ ਹੈ ॥੩॥੬॥

**ਭੈਰਉ ਨਾਮ ਦੇਉ ਜੀਉ ਘਰੁ ੨ ॥ (ਪੰਨਾ ੧੧੬੩)**

**੧ਓ ਸਤਿਗੁਰ ਪ੍ਰਸਾਦਿ ॥**

**ਨਾਮੇ ਪ੍ਰੀਤਿ ਨਾਰਾਇਣ ਲਾਗੀ ॥**

**ਸਹਜ ਸੁਭਾਇ ਭਇਓ ਬੈਰਾਗੀ ॥੧॥ਰਹਾਉ॥**

ਜਿਵੇਂ ਪਿਆਸੇ ਇਨਸਾਨ ਦੀ ਪ੍ਰੀਤ ਪਾਣੀ ਨਾਲ ਹੁੰਦੀ ਹੈ ਇਸੇ ਤਰ੍ਹਾਂ ਨਾਮਦੇਵ ਦੀ ਪ੍ਰੀਤ ਵਾਹਿਗੁਰੂ ਨਾਲ ਲਗੀ ਹੈ। ਤਾਂ ਸਹਜ ਸੁਭਾਇ ਹੀ ਨਾਮਾ ਵੈਰਾਗੀ ਬਣ ਗਿਆ ਹੈ। ਕਾਮਨੀ ਨੂੰ ਜਿਵੇਂ ਇਸਤ੍ਰੀ ਪਿਆਰੀ ਹੈ, ਨਾਮੇ ਨੇ ਸਚੇ ਨਾਲ ਚਿਤ ਲਾਇਆ ਹੈ। ਹੁਣ ਸਾਡੇ ਚਿਤ ਵਿਚ ਪ੍ਰਭੂ ਵਸਦਾ ਹੈ ਜਿਵੇਂ ਮਾਤਾ ਦੀ ਪ੍ਰੀਤ ਬਾਲਕ ਨਾਲ ਹੁੰਦੀ ਹੈ ॥੪॥੧॥੭॥

**ਪਾਪੀ ਕਾ ਘਰੁ ਅਗਨੇ ਮਾਹਿ ॥ (ਪੰਨਾ ੧੧੬੫)**

**ਜਲਤ ਰਹੈ ਮਿਟਵੈ ਕਬ ਨਾਹਿ ॥੧॥ਰਹਾਉ॥**

ਜਿਵੇਂ ਤੋਤਾ ਸਿੰਬਲ ਬ੍ਰਿਛ ਨੂੰ ਦੇਖ ਕੇ ਖ਼ੁਸ਼ ਹੁੰਦਾ ਹੈ ਤੇ ਅੰਤ ਵੇਲੇ ਉਸ ਨੂੰ ਚੰਬੜ ਕੇ ਮਰ ਜਾਂਦਾ ਹੈ। ਇਸੇ ਤਰ੍ਹਾਂ ਪਾਪੀ ਦਾ ਘਰ ਅਗ ਵਿਚ ਹੈ, ਤੇ ਉਹ ਕ੍ਰੋਧ ਵਿਚ ਸੜਦਾ ਰਹਿੰਦਾ ਹੈ ਕਿਉਂਕਿ ਕ੍ਰੋਧ ਕਦੀ ਦੂਰ ਨਹੀਂ ਹੁੰਦਾ। ਇਹ ਮਨੁੱਖ ਮੁਢ ਤੋਂ ਭੁਲਾ ਹੋਇਆ ਜੰਮਦਾ ਮਰਦਾ ਰਹਿੰਦਾ ਹੈ ਤੇ ਅੰਮ੍ਰਿਤ ਨਾਮ ਨੂੰ ਛਡ ਕੇ ਵਿਸ਼ੇ ਰੂਪ ਜ਼ਹਿਰ ਨੂੰ ਭਰ ਭਰ ਕੇ ਖਾਂਦਾ ਹੈ। ਜਿਸਦੇ ਮਥੇ ਉਤੇ ਚੰਗੇ ਲੇਖ ਲਿਖੇ ਹਨ ਉਹ ਗੁਰਾਂ ਦੀ ਸ਼ਰਨ ਆਉਂਦਾ ਹੈ ਤੇ ਫਿਰ ਪਾਰ ਉਤਰ ਜਾਂਦਾ ਹੈ ॥੪॥੨॥੮॥

**ਰਾਮ ਨਾਮਾ ਜਪਿਬੋ ਕਰੈ ॥ (ਪੰਨਾ ੧੧੬੫)**
**ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ॥**

ਪ੍ਰਹਿਲਾਦ ਦੇ ਪਾਂਧੇ ਸ਼ਿਕਾਇਤ ਕਰਦੇ ਹਨ ਕਿ ਪ੍ਰਹਿਲਾਦ ਰਾਮ ਨਾਮ ਨਹੀਂ ਛਡਦਾ ਤੇ ਬਾਕੀ ਦੇ ਮੁੰਡੇ ਵੀ ਵਿਗਾੜ ਦਿਤੇ ਨੇ। ਉਹ ਰਾਮ ਨਾਮ ਦਾ ਜਾਪ ਹੀ ਕਰਦਾ ਹੈ ਤੇ ਹਿਰਦੇ ਵਿਚ ਹਰੀ ਦਾ ਸਿਮਰਨ ਹੀ ਧਰਦਾ ਹੈ। ਦੁਸ਼ਟ ਸਭਾ ਨੇ ਮਿਲ ਕੇ ਇਹ ਸਲਾਹ ਕੀਤੀ ਕਿ ਜੇ ਇਹ ਰਾਮ ਨਾਮ ਨਾ ਛਡੇ ਤਾਂ ਮਾਰ ਦਿਉ। ਸੋ ਹਰਨਾਖ਼ਸ਼ ਨੇ ਤਲਵਾਰ ਕਢ ਲਈ। ਜਦ ਥੰਭ ਵਿਚੋਂ ਨਰ ਸਿੰਘ ਦਾ ਰੂਪ ਧਾਰ ਕੇ ਪ੍ਰਭੂ ਨੇ ਹਰਨਾਖਸ਼ ਨੂੰ ਦੋ ਫਾੜ ਕਰਕੇ ਮਾਰ ਦਿਤਾ ਤੇ ਭਗਤ ਦੀ ਰਖਿਆ ਕੀਤੀ। ਸੋ ਸਾਨੂੰ ਵੀ ਪ੍ਰਮੇਸ਼ਰ ਦਾ ਹੀ ਧਿਆਨ ਕਰਨਾ ਚਾਹੀਦਾ ਹੈ ॥੫॥੩॥੯॥

**ਨਾਮਾ ਸੁਲਤਾਨੇ ਬਾਧਿਲਾ ॥ (ਪੰਨਾ ੧੧੬੬)**
**ਦੇਖਉ ਤੇਰਾ ਹਰਿ ਬੀਠੁਲਾ ॥੧॥ਰਹਾਉ॥**

ਸੁਲਤਾਨ ਨੇ ਨਾਮ ਨੂੰ ਕਿਹਾ ਕਿ ਮੈਂ ਤੇਰੇ ਰਾਮ ਦੇ ਕੰਮ ਦੇਖਣੇ ਚਾਹੁੰਦਾ ਹਾਂ। ਸੋ ਇਹ ਕਹਿ ਕੇ ਸੁਲਤਾਨ ਨੇ ਨਾਮੇ ਨੂੰ ਬੰਨ੍ਹ ਲਿਆ ਤੇ ਕਿਹਾ ਕਿ ਮੈਂ ਹੁਣ ਤੇਰਾ ਪਿਆਰਾ ਪ੍ਰਮੇਸ਼ਰ ਦੇਖਾਂਗਾ ਕਿ ਕਿਵੇਂ ਛਡਾਂਦਾ ਹੈ ? ਸੁਲਤਾਨ ਨੇ ਕਿਹਾ ਕਿ ਜਾਂ ਤੂੰ ਮੁਈ ਹੋਈ ਗਊ ਜਿਵਾ ਦੇਹ ਨਹੀਂ ਤਾਂ ਤੈਨੂੰ ਵੀ ਮਾਰ ਦਿਤਾ ਜਾਏਗਾ ਤਾਂ ਨਾਮ ਦੇਵ ਨੇ ਕਿਹਾ ਕਿ ਇਹ ਤਾਂ ਰਾਮ ਦੇ ਹਥ ਹੈ, ਮੇਰਾ ਕੀਤਾ ਕੁਝ ਨਹੀਂ ਹੁੰਦਾ। ਤਾਂ ਨਾਮੇ ਨੂੰ ਹਾਥੀ ਅਗੇ ਸੁਟ ਦਿਤਾ। ਹਾਥੀ ਸੁੰਡ ਦੀ ਚੋਟ ਕੀਤੀ ਪਰ ਨਾਮਾ ਹਰੀ ਦੇ ਆਸਰੇ ਬਚ ਗਿਆ। ਹੁਣ ਨਾਮਾ ਹਰੀ ਦੇ ਗੁਣ ਗਾਉਂਦਾ ਹੈ। ਇਤਨੀ ਦੇਰ ਵਿਚ ਗੋਬਿੰਦ ਗਰੜ ਤੇ ਚੜ੍ਹ ਕੇ ਆ ਗਏ ਤੇ ਗਊ ਨੂੰ ਜਿਵਾ ਦਿਤਾ। ਬਾਦਸ਼ਾਹ ਖ਼ੁਸ਼ ਹੋ ਗਿਆ ਤੇ ਨਾਮਦੇਵ ਨੂੰ ਛੱਡ ਦਿਤਾ। ਸੋ ਨਾਮੇ ਤੇ ਪ੍ਰਮੇਸ਼ਰ ਵਿਚ ਕੋਈ ਭੇਦ ਨਾ ਰਿਹਾ ਇਹ ਸਭ ਲੋਕਾਂ ਨੇ ਹੁਣ ਸਮਝ ਲਿਆ ॥੨੮॥੧॥੧੦॥

**ਘਰੁ ੨ ॥ (ਪੰਨਾ ੧੧੬੭)**
**ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥**
**ਝੂਠ ਝੂਠ ਝੂਠ ਝੂਠ ਆਨ ਸਭ ਸੇਵ ॥੧॥ਰਹਾਉ॥**

ਹੇ ਭਾਈ ! ਸ੍ਰੀ ਗੁਰਦੇਵ ਵਿਸ਼ੇਸ਼ ਨਿਸਚੇ ਨਾਲ ਸਚੇ ਹਨ ਤੇ ਹਮੇਸ਼ਾਂ ਸਚੇ ਰਹਿਣਗੇ। ਇਸ ਤੋਂ ਇਲਾਵਾ ਬਾਕੀ ਸੇਵਾ ਝੂਠੀ ਹੈ। ਜੇ ਗੁਰਦੇਵ ਪ੍ਰਸੰਨ ਹੋਣ ਤਾਂ ਨਾਮ ਪ੍ਰਾਪਤ ਹੁੰਦਾ ਹੈ ਤੇ ਜੀਵ ਭਟਕਦਾ ਨਹੀਂ ਤੇ ਝੁਰ ਝੁਰ ਕੇ ਨਹੀਂ ਮਰਦਾ। ਫਿਰ ਇਸ ਜੀਵ ਨੂੰ ਪਰਮ ਪਦਵੀ ਮਿਲਦੀ ਹੈ ਤੇ ਸ਼ਾਬਾਸ਼ ਮਿਲਦੀ ਹੈ। ਫਿਰ ਸਾਰੇ ਸੰਸੇ ਮਿਟ ਜਾਂਦੇ ਹਨ ਤੇ ਮਨੁਖ ਸੰਸਾਰ ਤੋਂ ਤਰ ਜਾਂਦਾ ਹੈ। ਇਸ ਲਈ ਨਾਮ ਦੇਵ ਤਾਂ ਗੁਰਾਂ ਦੀ ਸ਼ਰਨ ਵਿਚ ਹੀ ਰਹਿੰਦਾ ਹੈ ॥੯॥੧॥੨॥੧॥

**ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨ ॥**
**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੧੧੬੭)**
**ਪਰਚੈ ਰਾਮੁ ਰਵੈ ਭਾਉ ਕੋਈ ॥**
**ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ਰਹਾਉ॥**

ਜੇ ਇਸ ਇਮਤਿਹਾਨ ਵਿਚ ਕੋਈ ਵਾਹਿਗੁਰੂ ਨੂੰ ਉਚਾਰੇ ਤਾਂ ਉਹ ਸੁਧ ਹੋ ਜਾਂਦਾ ਹੈ ਜਿਵੇਂ ਲੋਹਾ ਪਾਰਸ ਦੀ

ਛੋਹ ਨਾਲ ਸੋਨਾ ਬਣ ਜਾਂਦਾ ਹੈ । ਇਸ ਵਿਚ ਕੋਈ ਸ਼ਕ ਨਹੀਂ । ਮਨ ਦੇ ਆਖੇ ਤਾਂ ਸਭ ਲਗਦੇ ਹਨ ਪਰ ਜੋ ਮਨ ਨੂੰ ਵਸ ਕਰੇ ਉਹ ਭਉ (ਭੈ) ਤੋਂ ਰਹਿਤ ਹੁੰਦਾ ਹੈ । ਗਿਆਨ ਵਾਸਤੇ ਕਰਮਾਂ ਦਾ ਅਭਿਆਸ ਹੁੰਦਾ ਹੈ । ਜਦ ਗਿਆਨ ਹੋਵੇ ਤਾਂ ਕਰਮ ਕਾਂਡ ਨਾਸ ਹੋ ਜਾਂਦੇ ਹਨ । ਹੇ ਅਭਾਗੇ ਮਨੁੱਖ ! ਹਿਰਦੇ ਵਿਚ ਵਾਹਿਗੁਰੂ ਨੂੰ ਕਿਉਂ ਨਹੀਂ ਜਪਦਾ ? ॥੪॥੧॥

**ਨਾਮ ਦੇਵ ॥ (ਪੰਨਾ ੧੧੬੧)**

**ਆਉ ਕਲੰਦਰ ਕੇਸਵਾ ॥**

**ਕਰਿ ਅਬਦਾਲੀ ਭੇਸਵਾ ॥ਰਹਾਉ॥**

ਆਈਏ ਕਲੰਦਰ ਕੇਸ਼ਵ ਜੀ । ਅਬਦਾਲੀ ਦੇ ਡਰ ਕਰਕੇ ਭੇਸ ਬਦਲਣ ਵਾਲਿਓ । ਹੇ ਪ੍ਰਭੂ ! ਚੰਮ ਦਾ ਪੁਸ਼ਾਕਾ ਇਹ ਸਾਰਾ ਬ੍ਰਹਮੰਡ ਤੇਰਾ ਹੀ ਹੈ ਇਸ ਤਰ੍ਹਾਂ ਮੇਰੇ ਗੁਪਾਲ ਬਨੇ ਠਨੇ ਹੋਏ ਹਨ । ਹੇ ਪ੍ਰਭੂ ! ਭਗਤੀ ਕਰਦਿਆਂ ਮੇਰੇ ਛੈਣੇ ਪਾਂਡਿਆਂ ਨੇ ਖੋਹ ਲਏ ਹਨ, ਮੈਂ ਕਿਸ ਅਗੇ ਪੁਕਾਰ ਕਰਾਂ ? ਨਾਮੇ ਦਾ ਸੁਆਮੀ ਅੰਤਰਜਾਮੀ ਹੈ ਤੇ ਸਾਰੇ ਦੇਸਾਂ ਵਿਚ ਫਿਰ ਰਿਹਾ ਹੈ ॥੪॥੧॥

**ਰਾਗੁ ਬਸੰਤੁ ਮਹਲਾ ੧ ਘਰੁ ੧ ਚਉਪਦੇ ਦੁਤੁਕੇ ॥**

**੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ॥**

**ਅਜੂਨੀ ਸੈਭੰ ਗੁਰਪ੍ਰਸਾਦਿ ॥ (ਪੰਨਾ ੧੧੬੮)**

**ਭੋਲਿਆ ਹਉਮੈ ਸੁਰਤਿ ਵਿਸਾਰਿ ॥**

**ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ ॥੧॥ਰਹਾਉ॥**

ਹੇ ਭੋਲੇ ਕਮਲੇ ਜੀਵ ! ਤੂੰ ਹੰਗਤਾ ਮਮਤਾ ਦੀ ਸੁਰਤੀ ਨੂੰ ਭੁਲਾ ਦੇਹ । ਹਉਮੈ ਨੂੰ ਮਾਰ ਕੇ ਮਨ ਵਿਚ ਵਿਚਾਰ ਤੇ ਸਾਰੇ ਗੁਣਾਂ ਵਿਚੋਂ ਚੰਗੇ ਗੁਣਾਂ ਨੂੰ ਲੈ ਕੇ ਰਿਦੇ ਵਿਚ ਧਾਰਨ ਕਰ । ਨਿਸ਼ਕਾਮ ਕਰਮ, ਹਰੀ ਦੀ ਉਪਾਸ਼ਨਾ ਕਰਨੀ, ਮਨ ਤੋਂ ਹੰਕਾਰ ਦੂਰ ਕਰਨਾ ਹੀ ਤਪਤ ਦਾ ਬੁਝਣਾ ਹੈ । ਪਤੀ ਪ੍ਰਾਪਤੀ ਦਾ ਧਨ ਉਸ ਨੂੰ ਮਿਲਿਆ ਹੈ ਅਤੇ ਸਹਜਿ ਪਦ ਵਿਚ ਧਿਆਨ ਲਗਾ ਹੈ, ਜਿਹੜੇ ਗੁਰਮੁਖ ਪ੍ਰਮੇਸ਼ਰ ਦੇ ਸਿਮਰਨ ਵਿਚ ਲਗੇ ਹਨ ਉਹ ਅਨੰਦ ਮਾਣਦੇ ਹਨ ॥੪॥੧॥

**ਮਹਲਾ ੧ ਬਸੰਤੁ ॥ (ਪੰਨਾ ੧੧੬੮)**

**ਤੇਰਾ ਦਾਸਨਿ ਦਾਸਾ ਕਹਉ ਰਾਇ ॥**

**ਜਗ ਜੀਵਨ ਜੁਗਤਿ ਨ ਮਿਲੈ ਕਾਇ ॥੧॥ਰਹਾਉ॥**

ਹੇ ਮਾਲਕ ! ਮੈਂ ਆਪਣੇ ਆਪ ਨੂੰ ਤੇਰੇ ਦਾਸਾਂ ਦਾ ਦਾਸ ਅਖਵਾਂਦਾ ਹਾਂ । ਹੇ ਜਗਤ ਜੀਵਨ ਪ੍ਰਭੂ ! ਬਿਨਾ ਦਾਸਾਂ ਭਾਵ ਦੇ (ਨਿਮਾਣੇ ਹੋ ਕੇ) ਤੂੰ ਹੋਰ ਕਿਸੇ ਵੀ ਜੁਗਤੀ ਨਾਲ ਨਹੀਂ ਮਿਲਦਾ ਹੈਂ । ਤੇਰਾ ਅੰਤ ਕਿਸੇ ਨੇ ਵੀ ਨਹੀਂ ਪਾਇਆ । ਹੇ ਪ੍ਰਭੂ ! ਤੇਰਾ ਨਾਮ ਸਚਾ ਹੈ । ਜਿਹੜੇ ਤੈਨੂੰ ਜਪਦੇ ਹਨ, ਮੇਰਾ ਸਿਰ ਉਨ੍ਹਾਂ ਜਪਣ ਵਾਲਿਆਂ ਦੇ ਚਰਨਾਂ ਉਤੇ ਰਖਿਆ ਹੈ । ਮੈਂ ਤੇਰੇ ਸਾਰੇ ਨਾਵਾਂ ਤੋਂ ਕੁਰਬਾਨ ਜਾਂਦਾ ਹਾਂ ॥੪॥੨॥

**ਬਸੰਤੁ ਮਹਲਾ ੧ ॥ (ਪੰਨਾ ੧੧੬੯)**

**ਰੇ ਮਨ ਲੇਖੈ ਕਬਹੂ ਨ ਪਾਇ ॥**

**ਜਾਮਿ ਨ ਭੀਜੈ ਸਾਚ ਨਾਇ ॥੧॥ਰਹਾਉ॥**

ਹੇ ਮਨ ! ਸਾਰੇ ਕਰਮ ਕਾਂਡ ਕਰਨ ਨਾਲ ਆਦਮੀ ਦੇ ਇਹ ਕੰਮ ਲੇਖੇ ਵਿਚ ਨਹੀਂ ਪੈਂਦੇ । ਜੇਕਰ ਤੂੰ ਹਰੀ ਦੇ ਸਚੇ ਨਾਮ ਵਿਚ ਨਹੀਂ ਭਿਜਿਆ ਤਾਂ ਬਾਕੀ ਸਾਰੇ ਕੰਮ ਬਿਅਰਥ ਹਨ । ਜੇ ਕੋਈ ਚਾਰੇ ਵੇਦ, ਅਠਾਰਾਂ ਪੁਰਾਣ ਪੜ੍ਹਦਾ ਹੋਵੇ, ਤੀਰਥ ਤੇ ਦਾਨ ਕਰਦਾ ਹੋਵੇ ਪਰ ਬਿਨਾਂ ਸਮਝਿਆਂ ਜਮ ਲੈ ਜਾਂਦਾ ਹੈ । ਅਸਲ ਵਿਚ ਕਰਣੀ ਉਤੇ ਲੇਖਾ ਹੋਣਾ ਹੈ । ਪਰ ਇਹ ਮੂਰਖ ਮਨੁੱਖ ਹੁਕਮ ਕਰਦਾ ਹੈ । ਜੋ ਪ੍ਰਭੂ ਦੀ ਸਿਫ਼ਤ ਸਾਲਾਹ ਕਰਦੇ ਹਨ ਉਹ ਸਚੇ ਹਨ ॥੪॥੩॥

**ਬਸੰਤੁ ਮਹਲਾ ੩ ਤੀਜਾ ॥ (ਪੰਨਾ ੧੧੬੯)**

**ਏਕੁ ਧਿਆਵਹੁ ਮੂੜ ਮਨਾ ॥**

**ਪਾਰਿ ਉਤਰਿ ਜਾਹਿ ਇਕ ਖਿਨਾਂ ॥੧॥ਰਹਾਉ॥**

ਹੇ ਮੂਰਖ ਮਨ ! ਇਕ ਪ੍ਰਮੇਸ਼ਰ ਨੂੰ ਯਾਦ ਕਰਿਆ ਕਰ । ਇਸ ਤਰ੍ਹਾਂ ਤੂੰ ਸੰਸਾਰ ਸਮੁੰਦ੍ਰ ਤੋਂ ਇਕ ਛਿਨ ਵਿਚ ਪਾਰ ਹੋ ਸਕਦਾ ਹੈਂ । ਕਈ ਸਿਮ੍ਰਤੀਆਂ, ਵੇਦ ਸ਼ਾਸਤ੍ਰ ਪੜ੍ਹਦੇ ਹਨ ਤੇ ਮਨ ਵਿਚ ਕਪਟ ਕਮਾਂਦੇ ਹਨ, ਪਰ ਮਾਲਕ ਉਨ੍ਹਾਂ ਦੇ ਨੇੜੇ ਨਹੀਂ ਜਾਂਦਾ । ਜੇ ਪ੍ਰਮੇਸ਼ਰ ਕਿਰਪਾ ਕਰੇ ਤਾਂ ਭਰਮ ਦੂਰ ਕਰਕੇ ਹੁਕਮ ਮੰਨਦਾ ਹੈ ਤਾਂ ਉਹ ਗੁਰੂ ਨਾਲ ਮਿਲ ਕੇ ਪ੍ਰਮਾਤਮਾ ਨੂੰ ਪਾ ਲੈਂਦਾ ਹੈ ॥੫॥੪॥

**ਬਸੰਤੁ ਮਹਲਾ ੧ ॥ (ਪੰਨਾ ੧੧੭੦)**

**ਮੇਰੇ ਸੁੰਦਰ ਗਹਿਰ ਗੰਭੀਰ ਲਾਲ ॥**

**ਗੁਰਮੁਖਿ ਰਾਮ ਨਾਮ ਗੁਨ ਗਾਏ ਤੂ ਅਪਰੰਪਰੁ ਸਰਬ ਪਾਲ ॥੧॥ਰਹਾਉ॥**

ਹੇ ਸੁੰਦਰ ਪਿਆਰੇ ਪ੍ਰੀਤਮ ! ਤੂੰ ਬੜੇ ਡੂੰਘੇ ਆਸ਼ੇ ਵਾਲਾ ਹੈਂ । ਗੁਰਮੁਖਾਂ ਨੇ ਤਾਂ ਤੇਰੇ ਰਾਮ ਨਾਮ ਦੇ ਗੁਣ ਗਾਏ ਹਨ । ਤੂੰ ਬੇਅੰਤ ਤੇ ਸਾਰਿਆਂ ਦਾ ਪਰਾ ਹੈਂ ਅਤੇ ਸਾਰਿਆਂ ਦੇ ਪਾਲਣ ਵਾਲਾ ਹੈਂ । ਗੁਰਾਂ ਤੋਂ ਬਿਨਾ ਸਾਧੂ ਸੰਗ ਨਹੀਂ ਮਿਲਦਾ ਸੋ ਹਰੀ ਦਾ ਮੇਲ ਨਹੀਂ ਹੁੰਦਾ । ਹੇ ਰਾਮ ! ਤੂੰ ਦਾਸਾਂ ਦੇ ਸਾਰੇ ਦੁਖ ਨਾਸ ਕਰ ਦਿੰਦਾ ਹੈ । ਹੇ ਵਡੇ ਪ੍ਰਮੇਸ਼ਰ ! ਗੁਰਾਂ ਨੇ ਦਾਸ ਨੂੰ ਪ੍ਰਭੂ ਨਾਲ ਮਿਲਾ ਦਿਤਾ ਹੈ ॥੪॥੫॥

**ਬਸੰਤੁ ਮਹਲਾ ੧ ॥ (ਪੰਨਾ ੧੧੭੦)**

**ਮਿਲੁ ਸਖੀ ਸਹੇਲੀ ਹਰਿ ਗੁਨ ਬਨੇ ॥**

**ਹਰਿ ਪ੍ਰਭ ਸੰਗਿ ਖੇਲਹਿ ਵਰ ਕਾਮਨਿ ਗੁਰਮੁਖਿ ਖੋਜਤ ਮਨ ਮਨੇ ॥੧॥ਰਹਾਉ॥**

ਪ੍ਰਮੇਸ਼ਰ ਦੀਆਂ ਪਿਆਰੀਆਂ ਸਖੀ ਸਹੇਲੀਆਂ ਜੋ ਸੰਤ ਹਨ, ਉਹਨਾਂ ਨਾਲ ਮਿਲ ਕੇ ਹਰੀ ਦੇ ਗੁਣ ਪਾ ਕੇ ਅਸੀਂ ਸੁੰਦਰ ਸੋਭਾ ਵਾਲੇ ਹੋ ਗਏ ਹਾਂ । ਜਿਹੜੀਆਂ ਹਰੀ ਮਾਲਕ ਨਾਲ ਖੇਡਦੀਆਂ ਹਨ ਉਹ ਸੰਤ ਰੂਪ ਇਸਤ੍ਰੀਆਂ ਚੰਗੀਆਂ ਹਨ । ਗੁਰਾਂਦੁਆਰੇ ਖੋਜ ਕਰਦਿਆਂ ਉਨ੍ਹਾਂ ਦਾ ਮਨ ਪ੍ਰਮੇਸ਼ਰ ਵਿਚ ਮੰਨ ਗਿਆ ਹੈ । ਗੁਰਾਂ ਨੇ ਜਿਨ੍ਹਾਂ ਨੂੰ

ਨਾਮ ਦ੍ਰਿੜ ਕਰਾਇਆ ਹੈ ਉਹ ਆਪ ਨਾਮ ਜਪ ਕੇ ਹੋਰਨਾਂ ਨੂੰ ਵੀ ਜਪਾਂਦੇ ਹਨ। ਗੁਰਾਂ ਦੀ ਸਿਖਿਆ ਬਿਨਾਂ ਅੰਧਲੇ ਜੀਵ ਧੰਧਿਆਂ ਵਿਚ ਰੋਂਦੇ ਹਨ। ਪਰ ਗੁਰਮੁਖਾਂ ਦਾ ਮਨ ਨਿਰਮਲ ਹੋ ਗਿਆ ਹੈ। ਸਤ ਸੰਗਤ ਵਿਚ ਦੁਖ (ਅਗਿਆਨਤਾ ਦਾ) ਦੂਰ ਹੋ ਜਾਂਦਾ ਹੈ। ਫਿਰ ਹਰੀ ਦਾ ਮਿਲਾਪ ਸਹਜੇ ਹੀ ਹੋ ਜਾਂਦਾ ਹੈ ॥੪॥੬॥

**ਬਸੰਤੁ ਮਹਲਾ ੧ ॥ (ਪੰਨਾ ੧੧੭੦)**

**ਮਤ ਬਿਸਰਸਿ ਰੇ ਮਨ ਰਾਮ ਬੋਲਿ ॥**

**ਅਪਰੰਪਰੁ ਅਗਮ ਅਗੋਚਰੁ ਗੁਰਮੁਖਿ ਹਰਿ ਆਪਿ ਤੁਲਾਏ ਅਤੁਲੁ ਤੋਲਿ ॥੧॥ਰਹਾਉ॥**

ਹੇ ਮਨ ! ਰਾਮ ਨਾਮ ਨੂੰ ਯਾਦ ਕਰਿਆ ਕਰ ਅਤੇ ਉਸ ਨਾਮ ਨੂੰ ਕਦੀ ਭੁਲਾਇਆ ਨਾ ਕਰ। ਉਹ ਪ੍ਰਭੂ ਸਭ ਤੋਂ ਪਰੇ ਤੇ ਅਗਮ ਅਗੋਚਰ (ਪਹੁੰਚ ਤੋਂ ਪਰੇ) ਹੈ। ਉਸਦੀ ਵਿਚਾਰ ਬੜੀ ਕੀਮਤੀ ਹੈ ਪਰ ਉਹ ਇਸ ਤਰ੍ਹਾਂ ਦਾ ਪ੍ਰਮੇਸ਼ਰ ਗੁਰਮੁਖਾਂ ਤੋਂ ਆਪ ਆਪਣੀ ਵਿਚਾਰ ਕਰਾਉਂਦਾ ਹੈ। ਗੁਰਾਂ ਦੀ ਸੇਵਾ ਕਰਕੇ ਕਈ ਤਰ ਗਏ ਹਨ। ਜਦ ਗੁਰੂ ਪ੍ਰਸੰਨ ਹੁੰਦਾ ਹੈ ਤਾਂ ਪ੍ਰੇਮਾ ਭਗਤੀ ਬਖ਼ਸ਼ਦਾ ਹੈ। ਪਰ ਕੋਈ ਵਿਰਲਾ ਹੀ ਨਾਮ ਫਲ ਨੂੰ ਪਾਉਂਦਾ ਹੈ ॥੪॥੭॥

**ਬਸੰਤੁ ਮਹਲਾ ੩ ਇਕ ਤੁਕਾ ॥ (ਪੰਨਾ ੧੧੭੧)**

**ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ ॥**

**ਸਾਚੁ ਨਾਮੁ ਮੇਰੈ ਹਿਰਦੈ ਵਸੈ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤੇਰੀ ਭਗਤੀ ਨਹੀਂ ਛਡਾਂਗਾ, ਕੋਈ ਹਸੈ ਵੀ ਤਾਂ ਕੀ ਹੋਵੇਗਾ ? ਤੇਰਾ ਸਚਾ ਨਾਮ ਮੇਰੇ ਹਿਰਦੇ ਵਿਚ ਵਸਦਾ ਰਹੇ। ਮੇਰੇ ਮੂਰਖ ਉਤੇ ਕਿਰਪਾ ਕਰੋ ਤਾਂ ਜੋ ਤੇਰੀ ਸ਼ਰਨ ਵਿਚ ਰਹਾਂ। ਬਾਕੀ ਸੰਸਾਰ ਦੇ ਸਾਰੇ ਕੰਮ ਬਿਅਰਥ ਹਨ, ਪ੍ਰੰਤੂ ਗੁਰੂ ਦੀ ਕਿਰਪਾ ਨਾਲ ਨਾਮ ਰੂਪੀ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ ॥੪॥੮॥

**ਮਹਲਾ ੧ ਬਸੰਤੁ ਹਿੰਡੋਲ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੭੧)**

**ਕਾਹੇ ਕਲਰਾ ਸਿੰਚਹੁ ਜਨਮ ਗਵਾਵਹੁ ॥**

**ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਨਾਮ ਜਪਣ ਦਾ ਬੇੜਾ ਬੰਨ੍ਹੋ ਫਿਰ ਤੇਰੇ ਉਤੇ ਵਾਹਿਗੁਰੂ ਦਇਆ ਕਰੇਗਾ। ਤੂੰ ਕਿਉਂ ਕਲਰ ਵਾਲੀ ਜ਼ਮੀਨ ਨੂੰ ਪਾਣੀ ਦਿੰਦਾ ਹੈ। ਤੇਰੇ ਮਾੜੇ ਹਿਰਦੇ ਨੂੰ ਪਖੰਡ ਦੀਆਂ ਪੂਜਾ ਕਰਕੇ ਕਿਉਂ ਪਾਪਾਂ ਨਾਲ ਭਰਦਾ ਹੈਂ ਅਤੇ ਇਹ ਜਨਮ ਵਿਅਰਥ ਗਵਾਂਦਾ ਹੈ। ਕੱਚੀ ਕੰਧ ਢਹਿ ਜਾਵੇਗੀ, ਕਿਉਂ ਚੂਨਾ ਪਿਆ ਲਗਾਉਂਦਾ ਹੈ। (ਇਹ ਸਰੀਰ ਨਾਸ ਹੋ ਜਾਣ ਵਾਲਾ ਹੈ, ਇਸ ਨੂੰ ਚੰਗੇ ਖਾਣੇ ਖੁਆ ਕੇ ਕਿਉਂ ਖਰਾਬ ਕਰਦਾ ਹੈਂ)। ਅੰਮ੍ਰਿਤ ਰੂਪ ਨਾਮ ਸਿੰਜ ਕੇ ਹਿਰਦੇ ਨੂੰ ਭਰੋ ਭਾਵ ਪ੍ਰਮੇਸ਼ਰ ਨੂੰ ਪਿਆਰੇ ਲਗੋਗੇ। ਹੇ ਭਾਈ ! ਜੇ ਪ੍ਰਭੂ ਕ੍ਰਿਪਾ ਕਰੇ ਤਾਂ ਇਨਸਾਨ ਬਗਲੇ ਤੋਂ ਹੰਸ ਹੋ ਜਾਂਦਾ ਹੈ। ਹੇ ਹਰੀ ! ਮੈਂ ਤੇਰੇ ਦਾਸਾਂ ਦਾ ਦਾਸ ਹਾਂ, ਮੇਰੇ ਉਤੇ ਕਿਰਪਾ ਕਰੋ ॥੪॥੧॥੯॥

**ਬਸੰਤੁ ਮਹਲਾ ੧ ਹਿੰਡੋਲ ॥ (ਪੰਨਾ ੧੧੭੧)**
**ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥**
**ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥੧॥ਰਹਾਉ॥**

ਹੇ ਮੇਰੇ ਸਾਹਿਬ ! ਮੈਂ ਆਪੇ ਹੀ ਭਰਮਾਂ ਵਿਚ ਭੁਲੀ ਹੋਈ ਹਾਂ । ਜਿਹੜੇ ਵਾਹਿਗੁਰੂ ਦੇ ਨਾਲ ਮਿਲਣ ਵਾਲੇ ਅਖਰ ਲਿਖੇ ਹੋਏ ਹਨ (ਪੁਸਤਕਾਂ ਵਿਚ) ਮੈਂ ਉਨ੍ਹਾਂ ਨੂੰ ਹੀ ਗਾਉਂਦਾ ਹਾਂ, ਹੋਰ ਕੋਈ ਬਾਣੀ ਮੈਂ ਨਹੀਂ ਜਾਣਦਾ । ਉਹ ਜੀਵ ਰੂਪ ਇਸਤ੍ਰੀ ਪ੍ਰਭੂ ਨੂੰ ਪਿਆਰੀ ਲਗਦੀ ਹੈ ਵਿਕਾਰਾਂ ਤੋਂ ਹਿਰਦੇ ਨੂੰ ਚਾ ਕੇ ਕਿਸੇ ਦਾ ਬੁਰਾ ਨਹੀਂ ਚਾਹੁੰਦੀ । ਜੇਕਰ ਅਸੀਂ ਸਚੇ ਪ੍ਰਭੂ ਵਿਚ ਬ੍ਰਿਤੀ ਲਗਾਈਏ ਤਾਂ ਸੰਸਾਰ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ ॥੩॥੨॥੧॥

**ਬਸੰਤੁ ਹਿੰਡੋਲ ਮਹਲਾ ੧ ॥ (ਪੰਨਾ ੧੧੭੨)**
**ਸੁਆਮੀ ਪੰਡਿਤਾ ਤੁਮ ਦੇਹੁ ਮਤੀ ॥**
**ਕਿਨ ਬਿਧਿ ਪਾਵਹੁ ਪ੍ਰਾਨ ਪਤੀ ॥੧॥ਰਹਾਉ॥**

ਹੇ ਸੁਆਮੀ ਪੰਡਿਤ ਜੀ ! ਸਾਨੂੰ ਤੁਸੀਂ ਕੁਝ ਸੁਮਤਿ ਜਾਂ ਸਿਖਿਆ ਦਿਉ ਕਿ ਪ੍ਰਾਣਾਂ ਦੇ ਮਾਲਕ ਪ੍ਰਭੂ-ਪਤੀ ਨੂੰ ਕਿਸ ਤਰ੍ਹਾਂ ਪ੍ਰਾਪਤ ਕਰੀਦਾ ਹੈ ? ਹੇ ਪੰਡਿਤ ! ਇਸ ਮਨ ਦਾ ਵਿਚਾਰ ਕਰੋ, ਕਿ ਇਸ ਨੂੰ ਸਤਾ ਦੇਣ ਵਾਲਾ ਕੌਣ ਹੈ ? ਸਾਰੀ ਬਨਾਸਪਤੀ ਦੇ ਵਿਚ ਅਗਨੀ ਹੈ ਫਿਰ ਭੀ ਇਹ ਪ੍ਰਫੁਲਤ ਹੋ ਰਹੀ ਹੈ, ਕਿਸ ਤਰ੍ਹਾਂ ? ਜਿਹੜਾ ਮਾਇਆ ਨੂੰ ਨਾਸ ਕਰਕੇ ਹਿਰਦੇ ਵਿਚ ਪ੍ਰਮੇਸ਼ਰ ਮਿਲਿਆ ਹੋਇਆ ਜਾਣ ਲਵੇ, ਇਸ ਤਰ੍ਹਾਂ ਦਾ ਮਨ ਵਾਲਾ ਜੀਵ ਦਾਸਾਂ ਦਾ ਦਾਸ ਹੁੰਦਾ ਹੈ ॥੪॥੩॥੧੧॥

**ਬਸੰਤੁ ਹਿੰਡੋਲੁ ਮਹਲਾ ੧ ॥ (ਪੰਨਾ ੧੧੭੨)**
**ਮਤ ਭੂਲਹਿ ਰੇ ਮਨ ਚੇਤਿ ਹਰੀ ॥**
**ਬਿਨੁ ਗੁਰ ਮੁਕਤਿ ਨਾਹੀ ਤ੍ਰੈਲੋਈ ਗੁਰਮੁਖਿ ਪਾਈਐ ਨਾਮੁ ਹਰੀ ॥੧॥ਰਹਾਉ॥**

ਹੇ ਮੇਰੇ ਮਨ ! ਉਸ ਵਾਹਿਗੁਰੂ ਨੂੰ ਭੁਲਾ ਨਾ ਦੇਹ, ਉਸ ਮਾਲਕ ਦੀ ਅਰਾਧਨਾ ਕਰਿਆ ਕਰ । ਦੇਖ ਤਿੰਨਾਂ ਲੋਕਾਂ ਵਿਚ ਗੁਰਾਂ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ । ਗੁਰਾਂ ਦੁਆਰੇ ਹੀ ਹਰੀ ਦਾ ਨਾਮ ਪਾਈਦਾ ਹੈ । ਭਾਗਾਂ ਬਿਨ ਭਗਤੀ ਨਹੀਂ ਹੋ ਸਕਦੀ ਤੇ ਭਗਤੀ ਬਿਨਾਂ ਗੁਰੂ ਦਾ ਮੇਲ ਨਹੀਂ ਹੁੰਦਾ । ਭਾਗਾਂ ਬਿਨ ਭਗਤੀ ਨਹੀਂ ਹੋ ਸਕਦੀ ਤੇ ਭਗਤੀ ਬਿਨਾਂ ਗੁਰੂ ਦਾ ਮੇਲ ਨਹੀਂ ਹੁੰਦਾ । ਭਾਗਾਂ ਬਿਨ ਸਤ ਸੰਗਤ ਨਹੀਂ ਮਿਲਦੀ ਤੇ ਪ੍ਰਭੂ ਦੀ ਕਿਰਪਾ ਬਿਨਾਂ ਨਾਮ ਨਹੀਂ ਮਿਲਦਾ (ਤੇ ਨਾਮ ਬਿਨਾਂ ਪ੍ਰਮੇਸ਼ਰ ਨਹੀਂ ਮਿਲਦਾ) । ਗੁਰੂ ਨਾਲ ਮਿਲ ਕੇ ਉਹ ਮਨੁੱਖ ਪਾਰਸ ਹੋ ਗਏ ਹਨ ਤੇ ਪ੍ਰਭੂ ਦਾ ਮੇਲ ਪ੍ਰਾਪਤ ਹੋ ਗਿਆ ਹੈ ॥੪॥੪॥੧੨॥

**ਬਸੰਤੁ ਮਹਲਾ ੩ ਘਰੁ ੧ ਦੁਤੁਕੇ ॥**
**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੧੧੭੨)**
**ਤੈ ਸਾਹਿਬ ਕੀ ਕਰਹਿ ਸੇਵ ॥**
**ਪਰਮ ਸੁਖ ਪਾਵਹਿ ਆਤਮ ਦੇਵ ॥੧॥ਰਹਾਉ॥**

ਹੇ ਸਾਹਿਬ ! (ਹੇ ਮਾਲਕ !) ਜਿਹੜੇ ਤੇਰੀ ਸੇਵਾ ਕਰਦੇ ਹਨ । ਹੇ ਆਤਮ ਰੂਪ ਦੇਵ ! ਉਹ ਬੜਾ ਵਡਾ

ਸੁਖ ਪਾਉਂਦੇ ਹਨ । ਗੁਰਾਂ ਦੀ ਸੇਵਾ ਵੀ ਉਹ ਕਰਦੇ ਹਨ ਜਿਨ੍ਹਾਂ ਤੇ ਪ੍ਰਭੂ ਦੀ ਮਿਹਰ ਹੁੰਦੀ ਹੈ । ਫਿਰ ਗੁਰਾਂ ਦੀ ਕਿਰਪਾ ਕਰਕੇ ਉਹ ਜੀਵਤ ਭਾਵ ਤੋਂ ਮਰ ਜਾਂਦੇ ਹਨ । (ਉਹ ਹੰਕਾਰ ਤਿਆਗ ਦਿੰਦੇ ਹਨ) । ਸੰਸਾਰ ਰੂਪ ਬ੍ਰਿਛ ਨੂੰ ਅੰਮ੍ਰਿਤ ਤੇ ਬਿਖ (ਜ਼ਹਿਰ) ਦੇ ਦੋ ਫਲ ਲਗਾਏ ਹਨ । ਜਿਸ ਨੂੰ ਮਾਲਕ ਚਾਹੁੰਦਾ ਹੈ ਉਸ ਨੂੰ ਉਹ ਹੀ ਫਲ ਖਵਾਂਦਾ ਹੈ । ਸੋ ਮਾਲਕ ਆਪਣੇ ਹੁਕਮ ਅਨੁਸਾਰ ਨਾਮ ਜਾਂ ਵਿਸ਼ੇ ਵਿਕਾਰਾਂ ਦਾ ਫਲ ਦਿੰਦਾ ਹੈ ॥੪॥੧॥

**ਬਸੰਤੁ ਮਹਲਾ ੩ ॥ (ਪੰਨਾ ੧੧੭੨)**

**ਗੁਰ ਗੋਪਾਲ ਮੇਰੈ ਮਨਿ ਭਾਏ ॥**

**ਰਹਿ ਨ ਸਕਉ ਦਰਸਨ ਦੇਖੇ ਬਿਨੁ ਸਹਜਿ ਮਿਲਉ ਗੁਰ ਮੇਲਿ ਮਿਲਾਏ ॥੧॥ਰਹਾਉ॥**

ਹੇ ਭਾਈ ! ਗੁਰੂ ਗੋਪਾਲ (ਵਡੇ ਪ੍ਰਮੇਸ਼ਰ) ਮੇਰੇ ਮਨ ਨੂੰ ਪਿਆਰਾ ਲਗਦਾ ਹੈ । ਇਸ ਲਈ ਗੁਰੂ ਦੇ ਦਰਸ਼ਨ ਦੇਖੇ ਬਿਨਾਂ ਮੈਂ ਰਹਿ ਨਹੀਂ ਸਕਦਾ । ਜੇ ਪ੍ਰਭੂ ਗੁਰਾਂ ਦੀ ਸਤ ਸੰਗਤ ਵਿਚ ਮਿਲਾ ਦੇਵੇ ਤਾਂ ਸੁਭਾਵਕ ਹੀ ਉਸ ਪ੍ਰਭੂ ਦਾ ਮੇਲ ਹੋ ਜਾਵੇਗਾ । ਇਹ ਮਨ ਲਾਲਚ ਵਿਚ ਲਗ ਕੇ ਪ੍ਰਭੂ ਨੂੰ ਭੁਲ ਜਾਂਦਾ ਹੈ ਤੇ ਫਿਰ ਪਛਤਾਂਦਾ ਹੈ । ਗੁਰਮੁਖਾਂ ਨੇ ਰਾਮ ਨਾਮ ਨੂੰ ਜਪਿਆ ਹੈ ਤੇ ਉਸ ਦੀ ਸਿਫ਼ਤ ਸਾਲਾਹ ਕੀਤੀ ਹੈ । ਸੋ ਗੁਰੂ ਨੇ ਕਿਰਪਾ ਕਰਕੇ ਹੰਕਾਰ ਰੂਪ ਰੋਗ ਦੂਰ ਕਰ ਦਿਤਾ ਹੈ । ਵਡਭਾਗੀ ਹਰੀ ਦਾ ਨਾਮ ਧਾਰਨ ਕਰਕੇ ਤਰ ਜਾਂਦੇ ਹਨ ॥੪॥੨॥

**ਬਸੰਤੁ ਮਹਲਾ ੩ ॥ (ਪੰਨਾ ੧੧੭੩)**

**ਸੇ ਜਨ ਜੀਵੇ ਜਿਨ ਹਰਿ ਮਨ ਮਾਹਿ ॥**

**ਸਾਚੁ ਸਮਾਲਹਿ ਸਾਚਿ ਸਮਾਹਿ ॥੧॥ਰਹਾਉ॥**

ਸੰਸਾਰ ਵਿਚ ਉਹ ਮਨੁੱਖ ਜੀਉਂਦੇ ਹਨ, ਜਿਨ੍ਹਾਂ ਦੇ ਮਨ ਵਿਚ ਪ੍ਰਮੇਸ਼ਰ ਵਸਦਾ ਹੈ । ਉਹ ਸਦਾ ਸੱਚ ਨੂੰ ਧਿਆਉਂਦੇ ਹਨ (ਯਾਦ ਰਖਦੇ ਹਨ) ਤੇ ਪ੍ਰਮੇਸ਼ਰ ਨਾਲ ਮਿਲ ਜਾਂਦੇ ਹਨ । ਹਰੀ ਨੇ ਆਪਣੇ ਦਾਸ ਆਪੇ ਹੀ ਨਾਮ ਵਿਚ ਲਗਾ ਲਏ ਹਨ ਤੇ ਉਹ ਸਦਾ ਸੁਖ ਭੁੰਚਦੇ ਹਨ । ਜਿਹੜੇ ਗੁਰਾਂ ਦੇ ਸ਼ਬਦ ਵਿਚ ਰੰਗੇ ਗਏ ਹਨ ਉਨ੍ਹਾਂ ਨੂੰ ਪ੍ਰਭੂ ਕਿਰਪਾ ਕਰਕੇ ਸਤ ਸੰਗਤ ਨਾਲ ਮਿਲਾ ਲੈਂਦਾ ਹੈ ਤੇ ਉਹ ਵਾਹਿਗੁਰੂ ਦੇ ਨਾਮ ਤੋਂ ਵਡਿਆਈ ਪਾਂਦੇ ਹਨ ॥੪॥੩॥

**ਬਸੰਤੁ ਮਹਲਾ ੩ ॥ (ਪੰਨਾ ੧੧੭੩)**

**ਮੇਰਾ ਪ੍ਰਭੁ ਮਉਲਿਆ ਸਦ ਬਸੰਤੁ ॥**

**ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ ॥੧॥ਰਹਾਉ॥**

ਮੇਰਾ ਮਾਲਕ ਫੁਲਿਆ ਹੋਇਆ ਸਦਾ ਅਨੰਦ ਰੂਪ ਹੈ । ਫਿਰ ਉਸ ਗੋਬਿੰਦ ਦੇ ਗੁਣ ਗਾ ਕੇ ਇਹ ਮਨ ਬੜੀਆ ਖ਼ੁਸ਼ੀਆਂ ਮਾਣਦਾ ਹੈ । ਮੈਨੂੰ ਤਾਂ ਗੁਰਾਂ ਨੇ ਇਕ ਪ੍ਰਮੇਸ਼ਰ ਦੇ ਦਰਸ਼ਨ ਕਰਵਾ ਦਿਤੇ ਹਨ । ਗੁਰਾਂ ਦਾ ਉਪਦੇਸ਼ ਦਾ ਵੀਚਾਰ ਕਰੀਏ ਤਾਂ ਸਚੇ ਮਾਲਕ ਨਾਲ ਪਿਆਰ ਪੈ ਜਾਂਦਾ ਹੈ । ਇਸ ਭਗਤੀ ਦਾ ਭੇਦ ਕੋਈ ਵਿਰਲਾ ਹੀ ਜਾਣਦਾ ਹੈ । ਜੋ ਨਾਮ ਵਿਚ ਬ੍ਰਿਤੀ ਨੂੰ ਲਾਉਂਦੇ ਹਨ ਉਨ੍ਹਾਂ ਦਾ ਮਨ ਤੇ ਤਨ ਸਹਜੇ ਹੀ ਅਨੰਦ ਮਹਿਸੂਸ ਕਰਦਾ ਰਹਿੰਦਾ ਹੈ ॥੪॥੪॥

**ਬਸੰਤੁ ਮਹਲਾ ੩ ॥ (ਪੰਨਾ ੧੧੭੩)**

**ਭਗਤਿ ਸੋਹਹਿ ਸਦਾ ਹਰਿ ਪ੍ਰਭ ਦੁਆਰਿ ॥**

**ਗੁਰ ਕੈ ਹੇਤਿ ਸਾਚੈ ਪ੍ਰੇਮ ਪਿਆਰਿ ॥੧॥ਰਹਾਉ॥**

ਭਗਤ ਜਨ ਹਰੀ ਪ੍ਰਭੂ ਦੀ ਦਰਗਾਹ ਵਿਚ ਹਮੇਸ਼ਾਂ ਹੀ ਸੋਭਾ ਤੇ ਇਜ਼ਤ ਪਾਉਂਦੇ ਹਨ। ਗੁਰੂ ਨਾਲ ਪਿਆਰ ਕਰਨ ਨਾਲ ਸਚੇ ਮਾਲਕ ਨਾਲ ਪ੍ਰੇਮ ਅਤੇ ਨਾਮ ਨਾਲ ਪਿਆਰ ਪੈਦਾ ਹੋ ਜਾਂਦਾ ਹੈ। ਗੁਰਾਂ ਦੇ ਉਪਦੇਸ਼ ਨਾਲ ਹਉਮੈਂ ਦੂਰ ਹੋ ਜਾਂਦੀ ਹੈ ਤੇ ਹਿਰਦੇ ਵਿਚ ਪ੍ਰਭੂ ਆ ਵਸਦਾ ਹੈ। ਨਾਮ ਤੋਂ ਬਿਨਾਂ ਸੰਸਾਰ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਹੈ। ਜੋ ਭਾਣਾ ਮੰਨਦੇ ਹਨ ਉਹ ਸੁਖ ਮਾਣਦੇ ਹਨ। ਜੋ ਭਗਤ ਮਾਲਕ ਨੂੰ ਸੇਂਵਦੇ ਹਨ ਉਹ ਨਾਮ ਪ੍ਰਾਪਤ ਕਰ ਲੈਂਦੇ ਹਨ ॥੪॥੫॥

**ਬਸੰਤੁ ਮਹਲਾ ੩ ॥ (ਪੰਨਾ ੧੧੭੪)**

**ਏ ਮਨ ਹਰਿ ਸਹਜ ਸੁਭਾਇ ॥**

**ਸਚ ਫਲੁ ਲਾਗੈ ਸਤਿਗੁਰ ਭਾਇ ॥੧॥ਰਹਾਉ॥**

ਇਹ ਮਨ ਸ਼ਾਂਤੀ ਸੁਭਾਵ ਕਰਕੇ (ਸਹਜ ਅਵਸਥਾ ਵਿਚ) ਹਰਿਆ ਭਰਿਆ ਹੋਇਆ ਹੈ। ਗੁਰਾਂ ਨਾਲ ਪਿਆਰ ਪਾਣ ਨਾਲ ਮਨ ਰੂਪ ਬ੍ਰਿਛ ਨੂੰ ਸੱਚ ਦੀ ਪ੍ਰਾਪਤੀ ਦੇ ਫਲ ਲਗਦੇ ਹਨ। ਗੁਰਾਂ ਦੇ ਉਪਦੇਸ਼ ਕਰਕੇ ਪ੍ਰਭੂ ਹਮੇਸ਼ਾਂ ਸਾਡੇ ਪਾਸ ਹੀ ਦਿਖਦਾ ਹੈ ਤੇ ਗੁਰਮੁਖ ਸੁਭਾਵਕ ਹੀ ਪ੍ਰਸੰਨ ਰਹਿੰਦੇ ਹਨ। ਗੁਰਾਂ ਨੇ ਮਨ ਵਿਚੋਂ ਝੂਠ ਕਢ ਦਿਤਾ ਹੈ ਸੋ ਪ੍ਰਭੂ ਦੀ ਕਿਰਪਾ ਨਾਲ ਨਾਮ ਮਿਲ ਜਾਂਦਾ ਹੈ। ਫਿਰ ਗੁਰ ਉਪਦੇਸ਼ ਨੂੰ ਕਮਾਵਣ ਨਾਲ ਪ੍ਰਭੂ ਦਾ ਮੇਲ ਮਿਲ ਜਾਂਦਾ ਹੈ ॥੪॥੬॥

**ਬਸੰਤੁ ਮਹਲਾ ੩ ॥ (ਪੰਨਾ ੧੧੭੪)**

**ਗੁਰਮੁਖਿ ਕਾਰ ਕਰਹੁ ਲਿਵ ਲਾਇ ॥**

**ਹਰਿ ਨਾਮੁ ਸੇਵਹੁ ਵਿਚਹੁ ਆਪੁ ਗਵਾਇ ॥੧॥ਰਹਾਉ॥**

ਹੇ ਭਾਈ ! ਗੁਰਾਂ ਨਾਲ ਮਿਲ ਕੇ ਇਹ ਕੰਮ ਕਰੋ ਤਾਂ ਜੋਹਰੀ ਨਾਲ ਲਿਵ ਲਗੀ ਰਹੇ। ਫਿਰ ਮਨ ਵਿਚੋਂ ਆਪਾ ਭਾਵ (ਹੰਕਾਰ) ਮਿਟਾ ਕੇ ਉਸ ਮਾਲਕ ਦੇ ਨਾਮ ਵਿਚ ਬ੍ਰਿਤੀ ਨੂੰ ਲਗਾ ਦਿਉ। ਜੋ ਪ੍ਰਭੂ ਦੇ ਰੰਗ ਵਿਚ ਰਤਿਆ ਹੋਇਆ ਹੈ ਉਹ ਪ੍ਰਗਟ ਹੋ ਜਾਂਦਾ ਹੈ। ਜੋ ਸਚੇ ਮਾਲਕ ਨੂੰ ਯਾਦ ਕਰਦੇ ਹਨ ਉਹ ਸਦਾ ਪਾਸ ਹੀ ਵੇਖਦੇ ਹਨ। ਫਿਰ ਗੁਰਾਂ ਦੇ ਸ਼ਬਦ ਰਾਹੀਂ ਮਿਲਾਪ ਹੋ ਜਾਂਦਾ ਹੈ ॥੪॥੭॥

**ਬਸੰਤੁ ਮਹਲਾ ੩ ॥ (ਪੰਨਾ ੧੧੭੪)**

**ਦਾਸਾ ਕਾ ਦਾਸੁ ਵਿਰਲਾ ਕੋਈ ਹੋਇ ॥**

**ਊਤਮ ਪਦਵੀ ਪਾਵੈ ਸੋਇ ॥੧॥ਰਹਾਉ॥**

ਕੋਈ ਵਿਰਲਾ ਹੀ ਪ੍ਰਭੂ ਦੇ ਦਾਸਾਂ ਦਾ ਦਾਸ ਬਣਦਾ ਹੈ ਫਿਰ ਉਹ ਮਨੁੱਖ ਮੁਕਤੀ ਪਾ ਲੈਂਦਾ ਹੈ। ਇਕ ਮਾਲਕ ਦੀ ਸੇਵਾ ਕਰਨ ਨਾਲ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਜਿਨ੍ਹਾਂ ਸਚ ਨੂੰ ਪਛਾਣ ਲਿਆ ਹੈ ਉਹ ਸਹਜੇ ਹੀ ਨਾਮ ਵਿਚ ਸਮਾ ਜਾਂਦੇ ਹਨ। ਉਹ ਹਰੀ ਰਸ ਨੂੰ ਚਖ ਕੇ ਸੁਧ ਹੋ ਜਾਂਦੇ ਹਨ ॥੪॥੮॥

**ਬਸੰਤੁ ਮਹਲਾ ੩ ॥ (ਪੰਨਾ ੧੧੭੫)**

**ਜੀਵਤ ਮਰੈ ਮਰਿ ਮਰਣੁ ਸਵਾਰੈ ॥**

**ਗੁਰ ਕੈ ਸਬਦਿ ਸਾਚੁ ਉਰਧਾਰੈ ॥੧॥ਰਹਾਉ॥**

ਜਿਹੜਾ ਇਨਸਾਨ ਜੀਵਤ ਭਾਵ ਤੋਂ ਮਰਦਾ ਹੈ (ਆਪਣਾ ਹੰਕਾਰ ਤਿਆਗ ਦਿੰਦਾ ਹੈ) ਉਹ ਮਰ ਕੇ ਆਪਣੇ ਜਨਮ ਮਰਨ ਨੂੰ ਸਵਾਰ ਲੈਂਦਾ ਹੈ। ਫਿਰ ਗੁਰਾਂ ਦੇ ਸ਼ਬਦ ਨੂੰ ਕਮਾ ਕੇ ਸਚੇ ਪ੍ਰਭੂ ਨੂੰ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ। ਐਸਾ ਮਨੁੱਖ ਗੁਰਾਂ ਦੀ ਕਿਰਪਾ ਨਾਲ ਸਚ ਵਿਚ ਸਮਾ ਜਾਂਦਾ ਹੈ। ਫਿਰ ਐਸਾ ਮਨੁੱਖ ਆਪਣੇ ਅਸਲੇ ਦੀ ਪਛਾਣ ਕਰ ਲੈਂਦਾ ਹੈ। (Self realisation)। ਸਾਰਾ ਸੰਸਾਰ ਭੁਲਣਹਾਰ ਹੈ ਸਿਵਾਏ ਪ੍ਰਭੂ ਦੇ ਜੋ ਅਭੁਲ ਹੈ। ਸੋ ਗੁਰਾਂ ਦੀ ਸਚੀ ਬਾਣੀ ਨੂੰ ਸੁਣ ਕੇ ਸਚ ਵਿਚ ਸਮਾ ਜਾਵੋ ॥੪॥੯॥

**ਬਸੰਤੁ ਮਹਲਾ ੩ ॥ (ਪੰਨਾ ੧੧੭੫)**

**ਹੁਕਮੁ ਮੰਨੇ ਜੋ ਜਨੁ ਪਰਵਾਣੁ ॥**

**ਗੁਰ ਕੈ ਸਬਦਿ ਨਾਮਿ ਨੀਸਾਣੁ ॥੧॥ਰਹਾਉ॥**

ਜਿਹੜਾ ਮਨੁੱਖ ਪ੍ਰਭੂ ਦਾ ਹੁਕਮ ਮੰਨਦਾ ਹੈ ਤੇ ਹੁਕਮ ਵਿਚ ਚਲਦਾ ਹੈ ਉਹ ਮਾਲਕ ਦੀ ਦਰਗਾਹ ਵਿਚ ਕਬੂਲ ਹੁੰਦਾ ਹੈ। ਗੁਰਾਂ ਦੇ ਉਪਦੇਸ਼ ਰਾਹੀਂ ਪ੍ਰਭੂ ਉਸਨੂੰ ਪ੍ਰਗਟ ਹੋ ਕੇ ਮਿਲਦਾ ਹੈ (ਤੇ ਦਰਗਾਹ ਵਾਸਤੇ ਪ੍ਰਮਿਟ ਦਿੰਦਾ ਹੈ)। ਗੁਰਾਂ ਦੀ ਬਾਣੀ ਨਾਲ ਸੁਖ ਹੁੰਦਾ ਹੈ ਤੇ ਜੋਤ ਜੋਤੀ ਵਿਚ ਮਿਲ ਜਾਂਦੀ ਹੈ। ਗੁਰਾਂ ਤੋਂ ਨਾਮ ਲੈ ਕੇ ਮੁਕਤੀ ਮਿਲਦੀ ਹੈ ਕਿਉਂਕਿ ਨਾਮ ਬਿਨਾਂ ਮੁਕਤ ਨਹੀਂ ਹੋਈਦਾ। ਜੋ ਨਾਮ ਵਿਚ ਰੰਗੇ ਗਏ ਹਨ ਉਹ ਦਰਗਾਹ ਵਿਚ ਸੋਭਾ ਪਾਂਦੇ ਹਨ ॥੪॥੧੦॥

**ਬਸੰਤੁ ਮਹਲਾ ੩ ॥ (ਪੰਨਾ ੧੧੭੫)**

**ਨਾਮਹੁ ਭੂਲੇ ਮਰਹਿ ਬਿਖੁ ਖਾਇ ॥**

**ਬ੍ਰਿਥਾ ਜਨਮੁ ਫਿਰਿ ਆਵਹਿ ਜਾਇ ॥੧॥ਰਹਾਉ॥**

ਜਿਹੜੇ ਨਾਮ ਤੋਂ ਵਾਂਜੇ ਹਨ ਉਹ ਵਿਸ਼ਿਆਂ ਰੂਪ ਵਿਹੁ ਖਾ ਕੇ ਮਰ ਜਾਂਦੇ ਹਨ। ਉਨ੍ਹਾਂ ਦਾ ਜਨਮ ਵਿਅਰਥ ਜਾਂਦਾ ਹੈ ਤੇ ਉਹ ਜੰਮਦੇ ਮਰਦੇ ਰਹਿੰਦੇ ਹਨ। ਉਹ ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਸ਼ਬਦ ਨੂੰ ਜਾਣ ਲਿਆ ਹੈ। ਗੁਰਾਂ ਦੇ ਸ਼ਬਦ ਰਾਹੀਂ ਉਹ ਪ੍ਰਭੂ ਦੀ ਵੀਚਾਰ ਕਰਦੇ ਹਨ ਤੇ ਘਰ ਵਿਚ ਨਾਮ ਪਾਂਦੇ ਹਨ। ਉਹ ਮਾਲਕ ਸਭ ਕੁਝ ਆਪ ਹੀ ਕਰਦਾ ਹੈ। ਐਸਾ ਮਨੁੱਖ ਪ੍ਰਮੇਸ਼ਰ ਨੂੰ ਨੇੜੇ ਹੀ ਜਾਣਦਾ ਹੈ ਤੇ ਨਾਮੀ ਨੂੰ ਸਭ ਜਗ੍ਹਾ ਭਰਪੂਰ ਜਾਣਦਾ ਹੈ ॥੪॥੧੧॥

**ਬਸੰਤੁ ਮਹਲਾ ੩ ॥ (ਪੰਨਾ ੧੧੭੬)**

**ਹਰਿ ਕੀ ਦਾਤਿ ਹਰਿ ਜੀਉ ਜਾਣੈ ॥**

**ਗੁਰ ਕੈ ਸਬਦਿ ਇਹੁ ਮਨੁ ਮਉਲਿਆ ਹਰਿ ਗੁਣ ਦਾਤਾ ਨਾਮੁ ਵਖਾਣੈ ॥੧॥ਰਹਾਉ॥**

ਹਰੀ ਦੀ ਦਾਤ ਨੂੰ ਹਰੀ ਆਪ ਹੀ ਜਾਣਦਾ ਹੈ। ਗੁਰਾਂ ਦੇ ਉਪਦੇਸ਼ ਨਾਲ ਜਿਨ੍ਹਾਂ ਦਾ ਮਨ ਉਸ ਪ੍ਰਭੂ ਨਾਲ

ਮਿਲਿਆ ਹੈ, ਉਹ ਹਰੀ, ਗੁਣਾਂ ਦੇ ਦਾਤਾ ਦੇ ਨਾਮ ਨੂੰ ਉਚਾਰਨ ਕਰਦੇ ਹਨ । ਜੇ ਵਡੇ ਭਾਗ ਹੋਣ ਤਾਂ ਗੁਰਾਂ ਦੀ ਸਿਖਿਆ ਧਾਰਨ ਕਰਕੇ ਨਾਮ ਦੀ ਪ੍ਰਾਪਤੀ ਹੁੰਦੀ ਹੈ ਤੇ ਸ਼ਾਂਤੀ ਮਿਲਦੀ ਹੈ । ਪ੍ਰੰਤੂ ਨਾਮ ਤੋਂ ਬਿਨਾਂ ਤਾਂ ਮਨੁੱਖ ਹਉਮੈ ਵਿਚ ਸੜਦਾ ਹੈ । ਜੋ ਮਾਲਕ ਬਾਹਰ ਸੰਸਾਰ ਵਿਚ ਪਸਾਰਾ ਕਰ ਰਿਹਾ ਹੈ, ਉਹ ਹਿਰਦੇ ਵਿਚ ਵੀ ਆ ਵਸਦਾ ਹੈ ॥੪॥੧੨॥

**ਬਸੰਤੁ ਮਹਲਾ ੩ ਇਕ ਤੁਕੇ ॥ (ਪੰਨਾ ੧੧੭੬)**

**ਗੁਣ ਆਖਿ ਵੀਚਾਰੀ ਮੇਰੀ ਮਾਇ ॥**

**ਹਰਿ ਜਪਿ ਹਰਿ ਕੈ ਲਗਉ ਪਾਇ ॥੧॥ਰਹਾਉ॥**

ਹੇ ਮੇਰੀ (ਮਾਂ) ਸਖੀਓ ! ਪ੍ਰਮੇਸ਼ਰ ਦੇ ਗੁਣਾਂ ਨੂੰ ਬਾਣੀ ਕਰਕੇ ਗਾਈਏ ਅਤੇ ਹਿਰਦੇ ਵਿਚ ਉਨ੍ਹਾਂ ਦਾ ਵੀਚਾਰ ਕਰੀਏ । ਫਿਰ ਰਸਨਾ ਨਾਲ ਉਸ ਦਾ ਨਾਮ ਜਪੀਏ ਤੇ ਸਰੀਰ ਕਰਕੇ ਹਰੀ ਦੇ ਸੰਤਾਂ ਦੀ ਚਰਨੀ ਲਗੀਏ । ਹੇ ਭਾਈ ! ਗੁਰਾਂ ਦੀ ਕਿਰਪਾ ਨਾਲ ਹਰੀ ਦੇ ਨਾਮ ਦਾ ਸੁਆਦ ਚਖੀਏ, ਨਹੀਂ ਤਾਂ ਜਨਮ ਵੈਰ ਵਿਰੋਧ ਵਿਚ ਹੀ ਗਵਾ ਲਵਾਂਗੇ । ਸਾਰੇ ਕੰਮਾਂ ਨਾਲੋਂ ਹਰੀ ਦਾ ਨਾਮ ਹੀ ਉਚਾ ਤੇ ਉਤਮ ਹੈ ਇਸ ਲਈ ਜੀਵ ਸਚਾ ਨਾਮ ਹੀ ਜਪਦਾ ਰਹੇ ॥੪॥੧੩॥

**ਬਸੰਤੁ ਮਹਲਾ ੩ ॥ (ਪੰਨਾ ੧੧੭੬)**

**ਤੁਮ ਸਾਚੁ ਧਿਆਵਹੁ ਮੁਗਧ ਮਨਾ ॥**

**ਤਾਂ ਸੁਖੁ ਪਾਵਹੁ ਮੇਰੇ ਮਨਾ ॥੧॥ਰਹਾਉ॥**

ਹੇ ਮੂਰਖ ਮਨਾ ! ਤੂੰ ਸਚੇ ਮਾਲਕ ਦਾ ਧਿਆਨ ਕਰਕੇ ਨਾਮ ਜਪਿਆ ਕਰ । ਹੇ ਮੇਰੇ ਮਨ ! ਇਸ ਤਰ੍ਹਾਂ ਨਾਮ ਜਪ ਕੇ ਤੂੰ ਸੁਖ ਪਾਵੇਂਗਾ । ਜੋ ਕੋਈ ਮਨੁੱਖ ਮਾਲਕ ਦੇ ਹੁਕਮ ਨੂੰ ਸਮਝੇ ਤਾਂ ਨਾਮ ਜਪ ਕੇ ਅੰਮ੍ਰਿਤ ਰੂਪੀ ਫਲ ਨੂੰ ਪਾ ਲੈਂਦਾ ਹੈ ਫਿਰ ਹਉਮੈਂ ਤਿਆਗ ਕੇ ਉਹ ਮਾਲਕ ਨੂੰ ਹੀ ਸਭ ਕੁਝ ਕਰਨ ਕਰਾਵਣ ਵਾਲਾ ਮੰਨਦਾ ਹੈ ॥੪॥੧੪॥

**ਬਸੰਤੁ ਮਹਲਾ ੩ ॥ (ਪੰਨਾ ੧੧੭੬)**

**ਹਰਿ ਜੀਉ ਆਪੇ ਲੈਹੁ ਮਿਲਾਇ ॥**

**ਗੁਰ ਕੈ ਸਬਦਿ ਸਚ ਨਾਮਿ ਸਮਾਇ ॥੧॥ਰਹਾਉ॥**

ਹੇ ਹਰੀ ਜੀ ! ਤੂੰ ਆਪ ਹੀ ਆਪਣੀ ਕਿਰਪਾ ਕਰਕੇ ਸਾਨੂੰ ਆਪਣੇ ਨਾਲ ਮਿਲਾ ਲੈ । ਫਿਰ ਗੁਰਾਂ ਦੇ ਉਪਦੇਸ਼ ਰਾਹੀਂ ਅਸੀਂ ਸਚੇ ਨਾਮ ਵਿਚ ਲਿਵਲੀਨ ਹੋ ਜਾਵਾਂਗੇ । ਸਾਰੇ ਸੁਖ ਨਾਮ ਜਪਣ ਨਾਲ ਹੀ ਪਾਈਦੇ ਹਨ । ਗੁਰਾਂ ਦੇ ਸ਼ਬਦ ਨੂੰ ਵੀਚਾਰ ਕੇ ਸਦਾ ਹੀ ਅਨੰਦ ਹੁੰਦਾ ਹੈ ਤੇ ਇਸ ਸਰੀਰ ਰੂਪੀ ਬ੍ਰਿਛ ਨੂੰ ਨਾਮ ਦੇ ਫਲ ਦੀ ਪ੍ਰਾਪਤੀ ਹੁੰਦੀ ਹੈ ॥੪॥੧੫॥

**ਬਸੰਤੁ ਮਹਲਾ ੩ ॥ (ਪੰਨਾ ੧੧੭੬)**

**ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ ॥**

**ਇਹੁ ਮਨੁ ਜਲਿਆ ਦੂਜੈ ਦੋਇ ॥੧॥ਰਹਾਉ॥**

ਹੇ ਭਾਈ ! ਭਗਤੀ ਤੋਂ ਬਿਨਾਂ ਇਸ ਮਨ ਨੂੰ ਅਨੰਦ ਦੀ ਖ਼ਬਰ ਹੀ ਨਹੀਂ ਲਗਦੀ । ਕਿਉਂਕਿ ਇਹ ਮਨ

ਦ੍ਵੈਤ-ਭਾਵਨਾ ਵਿਚ ਸੜਦਾ ਹੈ ਤੇ ਸੁਖ ਦੁਖ ਦੋਵੇਂ ਭੋਗਦਾ ਹੈ। ਇਹ ਮਨ ਮਾਇਆ ਵਿਚ ਮਸਤ ਲੁਟਿਆ ਜਾ ਰਿਹਾ ਹੈ ਪਰ ਗੁਰਾਂ ਨਾਲ ਮਿਲ ਕੇ ਬਚ ਸਕਦਾ ਹੈ। ਫਿਰ ਗੁਰਾਂ ਦੇ ਸ਼ਬਦ ਰਾਹੀਂ ਮਾਇਆ ਦਾ ਮੋਹ ਜਲਾ ਦਿੰਦਾ ਹੈ ॥੪॥੧੬॥

**ਬਸੰਤੁ ਮਹਲਾ ੩ ॥ (ਪੰਨਾ ੧੧੭੬)**

**ਇਨ ਬਿਧਿ ਇਹੁ ਮਨੁ ਹਰਿਆ ਹੋਇ ॥**

**ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ ॥੧॥ਰਹਾਉ॥**

ਸਾਰੇ ਜੀਅ ਜੰਤ ਵਾਹਿਗੁਰੂ ਵਿਚ ਚਿਤ ਜੋੜਨ ਨਾਲ ਖ਼ੁਸ਼ੀ ਹੁੰਦੇ ਹਨ। ਇਸ ਤਰ੍ਹਾਂ ਇਹ ਮਨ ਨਾਮ ਜਪ ਕੇ ਅਨੰਦ ਮਾਣਦਾ ਹੈ। ਫਿਰ ਰਾਤ ਦਿਨ ਮੁਖੋਂ ਹਰੀ ਨਾਮ ਦਾ ਜਾਪ ਕਰਦਾ ਹੈ ਤੇ ਗੁਰਾਂ ਦੁਆਰੇ ਹੰਕਾਰ ਮਮਤਾ ਦੀ ਮੈਲ ਨੂੰ ਧੋ ਕੇ ਸੁਖ ਪਾਂਦਾ ਹੈ। ਗੁਰਾਂ ਨਾਲ ਪ੍ਰੇਮ ਕਰਨ ਨਾਲ ਇਹ ਜੀਵ ਅਨੰਦ ਮਾਣਦਾ ਹੈ। ਸਾਰਾ ਜਗਤ ਇਕ ਵਾੜੀ ਦੀ ਤਰ੍ਹਾਂ ਹੈ ਤੇ ਪੂਰੇ ਭਾਗਾਂ ਕਰਕੇ ਫਲਦੀ ਫੁਲਦੀ ਹੈ ॥੪॥੧੭॥

**ਬਸੰਤੁ ਹਿੰਡੋਲ ਮਹਲਾ ੩ ਘਰੁ ੨ ॥ (ਪੰਨਾ ੧੧੭੭)**

**ੴ ਸਤਿਗੁਰ ਪ੍ਰਸਾਦਿ ॥**

**ਮੇਰੇ ਮਨ ਰਾਮ ਨਾਮਿ ਚਿਤੁ ਲਾਇ ॥**

**ਮਨੁ ਤਨੁ ਤੇਰਾ ਹਰਿਆ ਹੋਵੈ ਇਕੁ ਹਰਿ ਨਾਮਾ ਫਲੁ ਪਾਇ ॥੧॥ਰਹਾਉ॥**

ਹੇ ਮੇਰੇ ਮਨ ! ਰਾਮ ਨਾਮ ਦੇ ਸਿਮਰਨ ਕਰਨ ਵਿਚ ਚਿਤ ਨੂੰ ਲਗਾ। ਇਸ ਨਾਮ ਜਾਪ ਨਾਲ ਤੇਰਾ ਮਨ ਤੇ ਤਨ ਸਫਲ ਹੋ ਜਾਏਗਾ। ਤੇਰਾ ਮਨ ਅਨੰਦ ਮਹਿਸੂਸ ਕਰੇਗਾ ਤੇ ਫਿਰ ਇਕ ਹਰੀ ਦਾ ਨਾਮ ਜਪ ਕੇ ਮੁਕਤੀ ਰੂਪ ਫਲ ਨੂੰ ਪਾ ਲਵੇਗਾ। ਹੇ ਭਾਈ ! ਨਾਮ ਸਿਮਰਨ ਕਰਕੇ ਦੁਖ ਦੂਰ ਹੋ ਜਾਣਗੇ ਤੇ ਸੁਖ ਦੀ ਪ੍ਰਾਪਤੀ ਹੋਵੇਗੀ। ਸਤ ਸੰਗਤ ਵਿਚ ਮਿਲ ਕੇ ਉਨ੍ਹਾਂ ਦੇ ਚਰਨਾਂ ਦੀ ਧੂੜ ਲੈ ਕੇ ਛੁਟ ਜਾਵਾਂਗੇ। ਜੇ ਕਰ ਬ੍ਰਹਮ ਦਾ ਮਿਲਾਪ ਹੋ ਜਾਏ ਤਾਂ ਮਨ ਤਨ ਵਿਚ ਸੁਖ ਆ ਵਸਦਾ ਹੈ ॥੪॥੧॥੧੮॥੧੨॥੧੮॥੩੦॥

**ਰਾਗੁ ਬਸੰਤੁ ਮਹਲਾ ੪ ਘਰੁ ੧ ਇਕਤੁਕੇ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੭੭)**

**ਏਕੋ ਹਰਿ ਰਵਿਆ ਸ੍ਰਬ ਥਾਇ ॥**

**ਗੁਰਸਬਦੀ ਮਿਲੀਐ ਮੇਰੀ ਮਾਇ ॥੧॥ਰਹਾਉ॥**

ਹੇ ਭਾਈ ! ਇਕ ਹਰੀ ਹੀ ਸਾਰੀਆਂ ਥਾਵਾਂ ਵਿਚ ਮਿਲਿਆ ਹੋਇਆ ਹੈ। ਹੇ ਮੇਰੀ ਮਾਂ ! (ਹੇ ਸੰਤੋ !) ਉਸ ਨੂੰ ਗੁਰਾਂ ਦੇ ਸ਼ਬਦ ਦੁਆਰਾ ਹੀ ਮਿਲ ਸਕੀਦਾ ਹੈ। ਉਹ ਮਾਲਕ ਤਾਂ ਸਭ ਜਗ੍ਹਾ ਭਰਪੂਰ ਤੌਰ ਤੇ ਫੈਲਿਆ ਹੋਇਆ ਹੈ ਪਰ ਮਾਇਆਧਾਰੀ ਮਨਮੁਖਾਂ ਨੂੰ ਉਹ ਦੂਰ ਜਾਪਦਾ ਹੈ। ਉਹ ਇਕ ਮਾਲਕ ਹੀ ਸਾਰਿਆਂ ਲੋਕਾਂ ਵਿਚ ਵਰਤ ਰਿਹਾ ਹੈ ਅਤੇ ਜੋ ਉਹ ਕਰਦਾ ਹੈ ਉਹੋ ਹੀ ਹੁੰਦਾ ਹੈ ॥੪॥੧।

**ਬਸੰਤੁ ਮਹਲਾ ੪ ॥ (ਪੰਨਾ ੧੧੭੭)**

**ਹਰਿ ਹਰਿ ਚੇਤਿ ਸਦਾ ਮਨ ਮੇਰੇ ॥**

**ਸਭੁ ਆਲਸੁ ਦੂਖ ਭੰਜਿ ਪ੍ਰਭੁ ਪਾਇਆ ਗੁਰਮਤਿ ਗਾਵਹੁ ਗੁਣ ਪ੍ਰਭ ਕੇਰੇ ॥੧॥ਰਹਾਉ॥**

ਹੇ ਮੇਰੇ ਮਨ ! ਸਦਾ ਹਰੀ ਨਾਮ ਨੂੰ ਯਾਦ ਕਰਿਆ ਕਰ। ਜਿਨ੍ਹਾਂ ਯਾਦ ਕੀਤਾ ਹੈ, ਉਹਨਾਂ ਸਾਰਿਆਂ ਆਲਸਾਂ ਦੁਖਾਂ ਨੂੰ ਨਾਸ ਕਰਕੇ ਉਸ ਮਾਲਕ ਨੂੰ ਪਾ ਲਿਆ ਹੈ। ਇਸ ਲਈ ਗੁਰਾਂ ਦਾ ਉਪਦੇਸ਼ ਲੈ ਕੇ ਉਸ ਮਾਲਕ ਦੇ ਗੁਣ ਗਾਉ। ਮਨਮੁਖ ਤਾਂ ਹਉਮੈ ਕਰਕੇ ਜੰਮਦੇ ਮਰਦੇ ਹਨ ਜਦਕਿ ਗੁਰਮੁਖ ਮਨ ਤਨ ਬਾਣੀ ਕਰਕੇ ਹਰੀ ਵਿਚ ਲਿਵ ਲੀਨ ਰਹਿੰਦੇ ਹਨ। ਭਗਤਾਂ ਉਤੇ ਪ੍ਰਭੂ ਕਿਰਪਾ ਕਰਦਾ ਹੈ ਤੇ ਗੁਰੂ ਮਿਲਾ ਦਿੰਦਾ ਹੈ ਜੋ ਸੰਸਾਰ ਦੇ ਮਾਲਕ ਨਾਲ ਮੇਲ ਕਰਾ ਦਿੰਦਾ ਹੈ ॥੪॥੨॥

**ਬਸੰਤੁ ਹਿੰਡੋਲੁ ਮਹਲਾ ੪ ਘਰੁ ੨ ॥ (ਪੰਨਾ ੧੧੭੮)**

**੧ਓ ਸਤਿਗੁਰ ਪ੍ਰਸਾਦਿ ॥**

**ਮਾਧੋ ਸਾਧੂ ਜਨ ਦੇਹੁ ਮਿਲਾਇ ॥**

**ਦੇਖਤ ਦਰਸੁ ਪਾਪ ਸਭਿ ਨਾਸਹਿ ਪਵਿਤ੍ਰ ਪਰਮ ਪਦੁ ਪਾਇ ॥੧॥ਰਹਾਉ॥**

ਹੇ ਪ੍ਰਭੂ ! ਸਾਨੂੰ ਸੰਤਾਂ ਨਾਲ ਮਿਲਾ ਦਿਉ। ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਸਾਰੇ ਪਾਪ ਨਾਸ ਹੋ ਜਾਂਦੇ ਹਨ ਅਤੇ ਪਰਮ ਪਦਵੀ ਪਵਿਤ੍ਰ ਮੁਕਤੀ ਨੂੰ ਪਾ ਲਈਦਾ ਹੈ। ਗੁਰਮਤ ਧਾਰਨ ਕਰਨ ਨਾਲ ਪੰਜੇ ਚੋਰ ਫੜ ਲਏ ਤੇ ਨਾਮ ਧਨ ਨੂੰ ਬਚਾ ਲਿਆ (ਉਨ੍ਹਾਂ ਚੋਰਾਂ ਕੋਲੋਂ) ਸਾਧ ਸੰਗਤ ਕਰਕੇ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ ਤੇ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਗਈ। ਜਦ ਗੁਰੂ ਦੀ ਕਿਰਪਾ ਹੋਈ ਤਾਂ ਮਨ ਸ਼ਾਂਤ ਹੋ ਗਿਆ ਤੇ ਹਰੀ ਦੇ ਗੁਣ ਗਾਇਨ ਕਰਨ ਲਗ ਪਏ, ਸੰਤਾਂ ਦੀ ਸੰਗਤ ਵਿਚ ॥੪॥੧॥੩॥

**ਬਸੰਤੁ ਮਹਲਾ ੪ ਹਿੰਡੋਲੁ ॥ (ਪੰਨਾ ੧੧੭੮)**

**ਗੋਬਿੰਦ ਜੀਉ ਸਤਸੰਗਿ ਮੇਲਿ ਕਰ ਕ੍ਰਿਪਛੇ ॥**

**ਜਨਮ ਜਨਮ ਕੇ ਕਿਲ ਵਿਖ ਮਲੁ ਭਰਿਆ ਮਿਲਿ ਸੰਗਤਿ ਕਰਿ ਪ੍ਰਭ ਹਨਛੇ ॥੧॥ਰਹਾਉ॥**

ਹੇ ਪ੍ਰਭੂ ਗੋਬਿੰਦ ਜੀਉ ! ਕਿਰਪਾ ਕਰਕੇ ਸਾਨੂੰ ਵੀ ਸਤ ਸੰਗਤ ਨਾਲ ਮਿਲਾ ਦਿਉ। ਮੇਰਾ ਅੰਦਰ (ਹਿਰਦਾ) ਜਨਮਾਂ ਜਨਮਾਂ ਦੇ ਪਾਪਾਂ ਦੀ ਮੈਲ ਨਾਲ ਭਰਿਆ ਹੋਇਆ ਹੈ, ਹੇ ਮਾਲਕ ! ਸਤ ਸੰਗਤ ਨਾਲ ਮਿਲਾ ਕੇ ਸਾਨੂੰ ਸ਼ੁਧ ਸਾਫ ਕਰ ਦਿਉ। ਹੇ ਹਰੀ ! ਜਿਸ ਨੂੰ ਤੂੰ ਸੋਭਾ ਬਖ਼ਸ਼ੀ ਹੈ ਉਹ ਦਾਸ ਸਭ ਤੋਂ ਉਚਾ ਹੋ ਗਿਆ ਹੈ। ਉਹ ਆਦਮੀ ਵਡੇ ਤੇ ਧੰਨਤਾ ਯੋਗ ਹਨ ਜਿਨ੍ਹਾਂ ਨੇ ਤੇਰਾ ਨਾਮ ਰਿਦੇ ਵਿਚ ਧਾਰਨ ਕੀਤਾ ਹੈ। ਜਦੋਂ ਪ੍ਰਭੂ ਪ੍ਰਸੰਨ ਹੋ ਗਿਆ ਤਾਂ ਗੁਰੂ ਮਿਲਾ ਦਿਤਾ, ਫਿਰ ਗੁਰੂ ਨੇ ਪਾਪੀਆਂ ਨੂੰ ਪਵਿਤ੍ਰ ਕਰ ਦਿਤਾ ॥੪॥੨॥੪॥

**ਬਸੰਤੁ ਹਿੰਡੋਲੁ ਮਹਲਾ ੪ ॥ (ਪੰਨਾ ੧੧੭੮)**

**ਗੋਬਿੰਦ ਜੀਉ ਮੇਰੇ ਮਨ ਤਨ ਨਾਮ ਹਰਿ ਬੀਧੇ ॥**

**ਵਡੈ ਭਾਗਿ ਗੁਰੁ ਸਤਿਗੁਰੁ ਪਾਇਆ ਵਿਚਿ ਕਾਇਆ ਨਗਰ ਹਰਿ ਸੀਧੇ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਨਾਮ ਨੇ ਮੇਰੇ ਮਨ ਤੇ ਤਨ ਨੂੰ ਆਪਣੇ ਵਸ ਕਰ ਲਿਆ ਹੈ। ਵਡੇ ਭਾਗਾਂ ਨਾਲ ਪੂਰਾ

ਸਤਗੁਰੂ ਮਿਲਿਆ ਹੈ। ਹੇ ਹਰੀ ! ਆਪ ਕਾਇਆ ਨਗਰੀ ਵਿਚ ਹੀ ਸਿਧੇ ਪ੍ਰਗਟ ਹੋ ਗਏ ਹੋ। ਜਿਵੇਂ ਪਾਣੀ ਬਿਨਾਂ ਕਮਲ ਸੁਕ ਜਾਂਦਾ ਹੈ ਇਸੇ ਤਰ੍ਹਾਂ ਸਾਡੇ ਸਾਹ ਤੇਰੇ ਪ੍ਰੇਮ ਵਿਚ ਮਿਲੇ ਹੋਏ ਹਨ। ਨਾਮ ਅੰਮ੍ਰਿਤ ਨਾਲ ਹੰਕਾਰ ਰੂਪ ਮੈਲ ਨਿਕਲ ਗਈ ਹੈ। ਹੁਣ ਸਾਡੀ ਬੇਨਤੀ ਹੈ ਕਿ ਆਪਣੀ ਸ਼ਰਨ ਵਿਚ ਰਖ ਲਵੋ ॥੪॥੩॥੫॥

**ਬਸੰਤੁ ਹਿੰਡੋਲ ਮਹਲਾ ੪ ॥ (ਪੰਨਾ ੧੧੭੯)**

**ਗੋਬਿੰਦ ਜੀਉ ਸਤ ਸੰਗਤਿ ਮੇਲਿ ਹਰਿ ਧਿਆਈਐ ॥**

**ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ ॥੧॥ਰਹਾਉ॥**

ਹੇ ਗੋਬਿੰਦ ਜੀਉ ! ਮੈਨੂੰ ਸਤ ਸੰਗਤ ਵਿਚ ਮਿਲਾ ਲਉ ਤਾਂ ਜੋ ਮੈਂ ਤੇਰਾ ਨਾਮ ਧਿਆਵਾਂ। ਜਿਨ੍ਹਾਂ ਦਾ ਹੰਕਾਰ ਦਾ ਰੋਗ ਦੂਰ ਹੋ ਗਿਆ ਹੈ, ਉਨ੍ਹਾਂ ਨੇ ਸੁਖ ਪਾਇਆ ਹੈ। ਫਿਰ ਉਹ ਸੁਭਾਵਕ ਹੀ ਹਰੀ ਵਿਚ ਲਿਵ ਲੀਨ ਹੋ ਗਏ ਹਨ। ਜਿਨ੍ਹਾਂ ਨੇ ਐਸੇ ਗੁਰੂ ਦਾ ਮੇਲ ਨਹੀਂ ਪਾਇਆ ,ਉਨ੍ਹਾਂ ਦਾ ਜੀਵਨ ਧ੍ਰਿਕਾਰ ਹੈ। ਹੇ ਪ੍ਰਭੂ ! ਕਿਰਪਾ ਕਰਕੇ ਸਾਨੂੰ ਵੀ ਗੁਰੂ ਮਿਲਾ ਦਿਉ ਤੇ ਸਾਧ ਸੰਗਤ ਵਿਚ ਮਿਲ ਕੇ ਤੇਰੇ ਗੁਣ ਗਾਈਏ ॥੪॥੪॥੬॥

**ਬਸੰਤੁ ਹਿੰਡੋਲ ਮਹਲਾ ੪ ॥ (ਪੰਨਾ ੧੧੭੯)**

**ਗੋਬਿੰਦ ਜੀਉ ਬਿਖੁ ਹਉਮੈ ਮਮਤਾ ਮੁੰਞੁ ॥**

**ਸਤ ਸੰਗਤਿ ਗੁਰ ਕੀ ਹਰਿ ਪਿਆਰੀ ਮਿਲਿ ਸੰਗਤਿ ਹਰਿ ਰਸੁ ਭੁੰਞੁ ॥੧॥ਰਹਾਉ॥**

ਹੇ ਗੋਬਿੰਦ ਜੀਉ ! ਹਉਮੈ ਜੋ ਵਿਹੁ ਰੂਪ ਹੈ ਇਸਨੂੰ ਮੁਢ ਤੋਂ ਕੱਟ ਦਿਉ। ਜਿਹੜੀ ਗੁਰਾਂ ਦੀ ਸੰਗਤ ਬਹੁਤ ਹੀ ਪਿਆਰੀ ਹੈ ਉਸ ਸਤ ਸੰਗਤ ਵਿਚ ਮਿਲ ਕੇ ਮੈਂ ਵੀ ਤੇਰਾ ਨਾਮ ਰਸ ਚਖਾਂ। ਹੇ ਹਰੀ ! ਕਿਰਪਾ ਕਰਕੇ ਸਾਧ ਸੰਗਤ ਦਾ ਮੇਲ ਬਖ਼ਸ਼ੋ ਤੇ ਦੁਖਾਂ ਦਾ ਨਾਸ ਕਰੋ। ਹੁਣ ਹਰੀ ਦੇ ਨਾਮ ਨਾਲ ਪ੍ਰੀਤ ਲਗੀ ਹੈ ਜਿਸ ਤੋਂ ਕੁਰਬਾਨ ਜਾਂਦਾ ਹਾਂ। ਸਾਡੀ ਬੇਨਤੀ ਸੁਣ ਕੇ ਗੁਰਾਂ ਨੇ ਐਸਾ ਮੰਤ੍ਰ ਦਿਤਾ ਹੈ ਕਿ ਤਨ ਮਨ ਵਿਚ ਅਨੰਦ ਆ ਗਿਆ ਹੈ ॥੪॥੫॥੭॥੩੭॥

**ਬਸੰਤੁ ਮਹਲਾ ੫ ਘਰੁ ੧ ਦੁਤੁਕੇ ॥ (ਪੰਨਾ ੧੧੮੦)**

**ੴ ਸਤਿਗੁਰ ਪ੍ਰਸਾਦਿ ॥**

**ਆਜੁ ਹਮਾਰੈ ਗ੍ਰਿਹਿ ਬਸੰਤ ॥**

**ਗੁਨ ਗਾਏ ਪ੍ਰਭ ਤੁਮ ਬੇਅੰਤ ॥੧॥ਰਹਾਉ॥**

ਅੱਜ ਸਾਡੇ ਘਰ ਵਿਚ ਬਹੁਤ ਹੀ ਅਨੰਦ ਹੈ ਜਾਂ ਹਿਰਦੇ ਵਿਚ ਖ਼ੁਸ਼ੀ ਹੈ। ਹੇ ਮਾਲਕ ! ਤੂੰ ਬੇਅੰਤ ਹੈਂ ਤੇ ਤੇਰੇ ਗੁਣ ਗਾਂਦੇ ਹਾਂ। ਹੁਣ ਪ੍ਰਮੇਸ਼ਰ ਦੇ ਸੰਤਾਂ ਸੰਗੀਆਂ ਨਾਲ ਮਿਲਕੇ ਖੇਡ ਰਹੇ ਹਾਂ। ਪਿਆਰੇ ਪ੍ਰਭੂ ਵਿਚ ਬਹੁਤ ਪ੍ਰੇਮ ਲਗਾ ਹੈ ਤੇ ਮਨ ਤਨ ਬਹੁਤ ਖਿੜ ਗਿਆ ਹੈ। ਸਾਡੇ ਅੰਤਸ਼ ਕਰਨ ਰੂਪ ਧਰਤੀ ਉਤੇ ਨਾਮ ਰੂਪ ਕਲਪ ਬ੍ਰਿਛ ਪੈਦਾ ਹੋਇਆ ਹੈ ਤੇ ਹਰੀ ਦੇ ਗੁਣ ਗਾ ਕੇ ਅਸੀਂ ਤ੍ਰਿਪਤ ਹੋ ਗਏ ਹਾਂ ॥੪॥੧॥

**ਬਸੰਤੁ ਮਹਲਾ ੫ ॥ (ਪੰਨਾ ੧੧੮੦)**

**ਅਪਨੈ ਰੰਗਿ ਸਭੁ ਕੋ ਰਚੈ ॥**

**ਜਿਤੁ ਪ੍ਰਭਿ ਲਾਇਆ ਤਿਤੁ ਤਿਤੁ ਲਗੈ ॥੧॥ਰਹਾਉ॥**

ਹੇ ਭਾਈ ! ਆਪਣੇ ਆਪਣੇ ਪ੍ਰੇਮ ਵਿਚ ਹਰ ਕੋਈ ਲਗ ਰਿਹਾ ਹੈ। ਮਾਲਕ ਨੇ ਜਿਥੇ ਜਿਥੇ ਵੀ ਕਿਸੇ ਨੂੰ

ਲਗਾਇਆ ਹੈ ਉਹ ਉਸੇ ਕੰਮ ਵਿਚ ਲਗਾ ਹੋਇਆ ਹੈ। ਹਰੀ ਦਾ ਜਨ ਪ੍ਰਭੂ ਨੂੰ ਜਪ ਕੇ ਜੀਉਂਦਾ ਹੈ ਤੇ ਖ਼ੁਸ਼ ਹੁੰਦਾ ਹੈ ਜਿਵੇਂ ਮਾਂ ਬੱਚੇ ਨੂੰ ਦੇਖ ਕੇ ਖ਼ੁਸ਼ ਹੁੰਦੀ ਹੈ ਜਾਂ ਕੰਜੂਸ ਧਨ ਨੂੰ ਇਕਠਾ ਕਰਕੇ ਖ਼ੁਸ਼ ਹੁੰਦਾ ਹੈ। ਪਰ ਇਹ ਨਾਮ ਦਾ ਖ਼ਜ਼ਾਨਾ ਉਸ ਨੂੰ ਮਿਲਦਾ ਹੈ ਜਿਸ ਉਤੇ ਮਾਲਕ ਕਿਰਪਾ ਕਰਦਾ ਹੈ ॥੪॥੨॥

**ਬਸੰਤੁ ਮਹਲਾ ੫ ॥ (ਪੰਨਾ ੧੧੮੦)**

**ਗ੍ਰਿਹਿ ਤਾ ਕੇ ਬਸੰਤੁ ਗਨੀ ॥**

**ਜਾ ਕੈ ਕੀਰਤਨੁ ਹਰਿ ਧੁਨੀ ॥੧॥ਰਹਾਉ॥**

ਉਸ ਦੇ ਘਰ ਵਿਚ ਅਨੰਦ ਵਾਲਾ ਵਾਤਾਵਰਨ ਗਿਣਿਆ ਜਾਂਦਾ ਹੈ ਜਿਸ ਦੇ ਘਰ ਵਿਚ ਹਰੀ ਦੇ ਕੀਰਤਨ ਦੀ ਅਵਾਜ਼ ਆਉਂਦੀ ਹੈ। ਹੇ ਮੇਰੇ ਮਨ! ਪ੍ਰਭੂ ਦੀ ਪ੍ਰੀਤ ਵਿਚ ਲਗਿਆ ਰਹੁ। ਜਿਸ ਨੂੰ ਗੁਰੂ ਨਾਲ ਪ੍ਰੇਮ ਹੈ ਉਹ ਅਸਲੀ ਧਿਆਨੀ ਹੈ ਅਤੇ ਉਹ ਸੁਖੀ ਹੈ ਜਿਸ ਦੇ ਭਰਮ ਮਿਟ ਗਏ ਹਨ। ਅਸੀਂ ਉਸ ਮਨੁੱਖ ਤੋਂ ਕੁਰਬਾਨ ਜਾਂਦੇ ਹਾਂ ਜੋ ਹਰੀ ਰੰਗ ਵਿਚ ਮਸਤ ਰਹਿੰਦਾ ਹੈ ॥੪॥੩॥

**ਬਸੰਤੁ ਮਹਲਾ ੫ ॥ (ਪੰਨਾ ੧੧੮੧)**

**ਮੇਰੇ ਪ੍ਰੀਤਮ ਕਾਰਣ ਕਰਣ ਜੋਗ ॥**

**ਹਉ ਪਾਵਉ ਤੁਮ ਤੇ ਸਗਲ ਥੋਕ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰਮੇਸ਼ਰ! ਤੂੰ ਸਭ ਕਾਰਨਾਂ ਦਾ ਕਰਨ ਵਾਲਾ ਹੈਂ। (ਕਰਨ ਕਾਰਨ ਸਮਰਥ ਹੈਂ) ਮੈਂ ਤੇਰੇ ਪਾਸੋਂ ਸਾਰੇ ਪਦਾਰਥ ਪਾਉਂਦਾ ਹਾਂ। ਨਾਮ ਜਪਣ ਨਾਲ ਸਭ ਸੁਖ ਤੇ ਸੋਭਾ ਪ੍ਰਾਪਤ ਹੁੰਦੀ ਹੈ। ਹੇ ਮਾਲਕ! ਸਾਧ ਸੰਗਤ ਨਾਲ ਮਿਲ ਕੇ ਨਾਮ ਵਿਚ ਮਨ ਟਿਕਦਾ ਹੈ ਸੋ ਜਿਵੇਂ ਤੈਨੂੰ ਚੰਗਾ ਲਗੇ ਸਾਡੀ ਰਖਿਆ ਕਰੋ। ਪੂਰੇ ਗੁਰੂ ਦੇ ਮਿਲਣ ਤੇ ਸੁਖ ਪ੍ਰਾਪਤ ਹੁੰਦਾ ਹੈ ॥੪॥੪॥

**ਬਸੰਤੁ ਮਹਲਾ ੫ ॥ (ਪੰਨਾ ੧੧੮੧)**

**ਮੇਰੇ ਪ੍ਰੀਤਮ ਪ੍ਰਾਨ ਅਧਾਰ ਮਨ ॥**

**ਜੀਉ ਪ੍ਰਾਨ ਸਭੁ ਤੇਰੋ ਧਨ ॥੧॥ਰਹਾਉ॥**

ਹੇ ਮਨ! ਮੇਰੇ ਪਿਆਰੇ ਪ੍ਰੀਤਮ! ਤੂੰ ਪ੍ਰਾਣਾਂ ਦਾ ਆਸਰਾ ਰੂਪ ਹੈਂ। ਮੇਰਾ ਜੀਵ ਤੇ ਪ੍ਰਾਣ ਅਤੇ ਧਨ ਸਭ ਕੁਝ ਤੇਰਾ ਦਿਤਾ ਹੋਇਆ ਹੈ। ਤੂੰ ਚਹੁੰਆਂ ਜੁਗਾਂ ਵਿਚ ਸਭ ਵਿਚ ਸਮਾ ਰਿਹਾ ਹੈ। ਤੇਰੇ ਭਗਤਾਂ ਨੂੰ ਕੋਈ ਡਰ ਜਾਂ ਦੁਖ ਨਹੀਂ ਸਗੋਂ ਅਨੰਦ ਮਾਣਦੇ ਹਨ। ਸਾਡੀ ਇਕੋ ਮੰਗ ਹੈ ਕਿ ਨਾਮ ਦੀ ਦਾਤ ਬਖ਼ਸ਼ੋ, ਅਸੀਂ ਇਹ ਹੀ ਦਾਨ ਮੰਗਦੇ ਹਾਂ ॥੪॥੫॥

**ਬਸੰਤੁ ਮਹਲਾ ੫ ॥ (ਪੰਨਾ ੧੧੮੧)**

**ਤੁਮ ਦਾਤੇ ਪ੍ਰਭ ਦੇਨ ਹਾਰ ॥**

**ਨਿਮਖ ਨਿਮਖ ਤਿਸੁ ਨਮਸਕਾਰ ॥੧॥ਰਹਾਉ॥**

ਹੇ ਮਾਲਕ! ਤੁਸੀਂ ਦਾਤਾਂ ਦੇਣ ਵਾਲੇ ਦਾਤੇ ਹੋ। ਮੈਂ ਪਲ ਪਲ ਉਸ ਮਾਲਕ ਨੂੰ ਨਮਸਕਾਰ ਕਰਦਾ ਹਾਂ।

ਜਿਨ੍ਹਾਂ ਨੂੰ ਸਾਧ ਸੰਗਤ ਪ੍ਰਾਪਤ ਹੈ ਉਹ ਪਾਰਬ੍ਰਹਮ ਦਾ ਪ੍ਰੇਮ ਮਾਣਦੇ ਹਨ ਤੇ ਬੰਧਨਾਂ ਤੋਂ ਮੁਕਤ ਹੋ ਗਏ ਹਨ। ਹਰੀ ਦਾ ਨਾਮ ਰਸ ਚਖ ਕੇ ਉਹ ਸੇਵਕ ਤੇਰੀ ਸੇਵਾ ਵਿਚ ਲਗਦੇ ਹਨ। ਤੇਰਾ ਨਾਮ ਸਾਰਿਆਂ ਦਾ ਉਧਾਰ ਕਰਨ ਵਾਲਾ ਹੈ ਜੋ ਨਾਮ ਖ਼ਜ਼ਾਨਾ ਸਾਨੂੰ ਮਿਲਿਆ ਹੈ ॥੪॥੬॥

**ਬਸੰਤੁ ਮਹਲਾ ੫ ॥ (ਪੰਨਾ ੧੧੮੧)**

**ਹਉ ਕਛੂ ਨ ਜਾਨਉ ਤੇਰੀ ਸਾਰ ॥**

**ਤੂ ਕਰਿ ਗਤਿ ਮੇਰੀ ਪ੍ਰਭ ਦਇਆਰ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤੇਰੀ ਸਾਰ ਨੂੰ (ਬਾਰੇ) ਕੁਝ ਵੀ ਨਹੀਂ ਜਾਣਦਾ। ਹੇ ਦਿਆਲੂ ਮਾਲਕ ! ਤੂੰ ਮੇਰਾ ਕਲਿਆਨ ਕਰ ਦੇਹ। ਮੈਂ ਮਨ ਵਿਚ ਇਕੋ ਹੀ ਆਸ ਰਖਦਾ ਹਾਂ ਕਿ ਤੇਰਾ ਨਾਮ ਲੈ ਕੇ ਮੈਂ ਤਰ ਜਾਵਾਂਗਾ। ਅਸੀਂ ਬਹੁਤ ਛੋਟੇ ਹਾਂ ਜਦ ਕਿ ਮਾਲਕ ਤਾਂ ਬਹੁਤ ਉਚਾ ਹੈ। ਅਸੀਂ ਉਨ੍ਹਾਂ ਸੰਤਾਂ ਦੀ ਸ਼ਰਨੀ ਪਏ ਹਾਂ ਜਿਨ੍ਹਾਂ ਨੇ ਤੈਨੂੰ ਸੇਵਿਆ ਹੈ ॥੪॥੭॥

**ਬਸੰਤੁ ਮਹਲਾ ੫ ॥ (ਪੰਨਾ ੧੧੮੧)**

**ਏ ਵਡਭਾਗ ਹੋਹਿ ਜਿਸੁ ਪ੍ਰਾਣੀ ॥**

**ਸੋ ਪਾਏ ਇਹੁ ਪਦੁ ਨਿਰਬਾਣੀ ॥੧॥ਰਹਾਉ॥**

ਜਿਸ ਇਨਸਾਨ ਦੇ ਬਹੁਤ ਵਡੇ ਭਾਗ ਹੋਣ, ਉਹ ਆਦਮੀ ਇਹ ਨਿਰਬਾਣ ਪਦ (ਪਰਮ ਪਦਵੀ) ਨੂੰ ਪੁਜ ਜਾਂਦਾ ਹੈ। ਹੇ ਭਾਈ ! ਉਸ ਮਾਲਕ ਦੀ ਭਗਤੀ ਕਰੋ, ਜਿਸ ਕਰਕੇ ਫਿਰ ਦੁਖ ਨਹੀਂ ਲਗਦਾ। ਪ੍ਰਮੇਸ਼ਰ ਦੀ ਸੇਵਾ ਬਹੁਤ ਉਚੀ ਹੈ, ਤੇ ਸੰਤਾਂ ਦੀ ਸੇਵਾ ਸੁਖ ਦਿੰਦੀ ਹੈ। ਸਤ ਸੰਗਤ ਵਿਚ ਨਾਮ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਨਾਲ ਮਿਲਕੇ ਪ੍ਰਭੂ ਦੇ ਗੁਣ ਗਾਣਾ ਹੀ ਪ੍ਰਭੂ ਦੇ ਮਿਲਣ ਦਾ ਉਤਮ ਤਰੀਕਾ ਹੈ ॥੪॥੮॥

**ਬਸੰਤੁ ਮਹਲਾ ੫ ॥ (ਪੰਨਾ ੧੧੮੨)**

**ਰਾਮ ਰਾਮ ਬੋਲਿ ਰਾਮ ਰਾਮ ॥**

**ਤਿਆਗਹੁ ਮਨ ਕੇ ਸਗਲ ਕਾਮ ॥੧॥ਰਹਾਉ॥**

ਹੇ ਜੀਵ ! ਮਨ ਤਨ ਕਰਕੇ ਉਸ ਪ੍ਰਭੂ ਦਾ ਰਾਮ ਨਾਮ ਉਚਾਰਨ ਕਰਿਆ ਕਰੋ। ਹੋਰ ਮਨ ਦੇ ਬਾਕੀ ਸਾਰੇ ਕੰਮ ਛਡ ਦੇਹ, ਕਿਉਂਕਿ ਇਸ ਤਰ੍ਹਾਂ ਇਨਸਾਨ ਸਭ ਕੁਝ ਪਾ ਲੈਂਦਾ ਹੈ। ਜਿਸ ਪ੍ਰਭੂ ਨੂੰ ਯਾਦ ਕਰਨ ਨਾਲ ਪਾਪੀ ਆਦਮੀ ਪਵਿਤ੍ਰ ਹੋ ਜਾਂਦਾ ਹੈ। ਇਸ ਲਈ ਸੰਤਾਂ ਦੀ ਸੇਵਾ ਵਿਚ ਲਗਣਾ ਚਾਹੀਦਾ ਹੈ। ਜਿਸ ਨੂੰ ਹਰੀ ਨਾਮ ਦਾ ਖ਼ਜ਼ਾਨਾ ਮਿਲ ਜਾਂਦਾ ਹੈ, ਉਸ ਦੀ ਗਤੀ ਬਿਆਨ ਨਹੀਂ ਕੀਤੀ ਜਾਂਦੀ ॥੪॥੯॥

**ਬਸੰਤੁ ਮਹਲਾ ੫ ॥ (ਪੰਨਾ ੧੧੮੨)**

**ਗੁਰਬ ਪਰਸਾਦਿ ਬਸੰਤੁ ਬਨਾ ॥**

**ਚਰਨ ਕਮਲ ਹਿਰਦੈ ਉਰਿਧਾਰੇ ਸਦਾ ਸਦਾ ਹਰਿ ਜਸੁ ਸੁਨਾ ॥੧॥ਰਹਾਉ॥**

ਗੁਰਾਂ ਦੀ ਕਿਰਪਾ ਨਾਲ ਮੇਰੇ ਮਨ ਵਿਚ ਅਨੰਦ ਬਣ ਗਿਆ ਹੈ। ਕਿਉਂਕਿ ਅਸਾਂ ਗੁਰਾਂ ਦੇ ਚਰਨ ਕਮਲ ਹਿਰਦੇ ਵਿਚ ਧਾਰਨ ਕੀਤੇ ਹਨ, ਅਤੇ ਹਮੇਸ਼ਾਂ ਹੀ ਹਰੀ ਦਾ ਜਸ ਸੁਣਿਆ ਹੈ। ਹੇ ਪ੍ਰਭੂ ! ਸਭ ਜੀਵ ਜੰਤ ਤੇਰੇ ਹੀ

ਆਸਰੇ ਜੀਉਂਦੇ ਹਨ ਅਤੇ ਤੇਰਾ ਹੀ ਦਿਤਾ ਹੋਇਆ ਸਭ ਖਾਂਦੇ ਹਨ। ਹੇ ਮਾਲਕ! ਕ੍ਰਿਪਾ ਕਰਕੇ ਮੈਨੂੰ ਨਾਮ ਦੀ ਦਾਤ ਬਖ਼ਸ਼ੋ ਤਾਂ ਜੋ ਮੈਂ ਆਪ ਦਾ ਨਾਮ ਜਪ ਕੇ ਜੀਵਨ ਬਤੀਤ ਕਰਾਂ ॥੪॥੧੦॥

**ਬਸੰਤੁ ਮਹਲਾ ੫ ॥ (ਪੰਨਾ ੧੧੮੩)**

**ਬਸੰਤੁ ਹਮਾਰੈ ਰਾਮ ਰੰਗੁ ॥**

**ਸੰਤ ਜਨਾ ਸਿਉ ਸਦਾ ਸੰਗੁ ॥੧॥ਰਹਾਉ॥**

ਹੇ ਭਾਈ! ਸਾਡੇ ਘਰ ਇਹੋ ਹੀ ਬਸੰਤ ਹੈ ਕਿ ਅਸੀਂ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿਚ ਮਸਤ ਹਾਂ। ਅਸੀਂ ਹੁਣ ਸੰਤਾਂ ਦੀ ਸੰਗਤ ਵਿਚ ਰਹਿੰਦੇ ਹਾਂ। ਗੁਰਾਂ ਦੀ ਕਿਰਪਾ ਨਾਲ ਅਸਾਂ ਮਾਲਕ ਨੂੰ ਘਟਾਂ ਘਟਾਂ ਵਿਚ ਪਛਾਣ ਲਿਆ ਹੈ। ਹੇ ਭਾਈ! ਦੁਨੀਆਂ ਦੇ ਕਰਤਾ ਨੂੰ ਹਮੇਸ਼ਾਂ ਆਪਣੇ ਪਾਸ ਵੇਖੋ, ਜੋ ਲੋਕ ਪ੍ਰਲੋਕ ਵਿਚ ਸਹਾਈ ਹੁੰਦਾ ਹੈ। ਅਸੀਂ ਤੇਰੇ ਸੰਤ ਜਨਾਂ ਦੀ ਚਰਨ ਧੂੜ ਨੂੰ ਲੋਚਦੇ ਹਾਂ ॥੪॥੧੧॥

**ਬਸੰਤੁ ਮਹਲਾ ੫ ॥ (ਪੰਨਾ ੧੧੮੩)**

**ਖਸਮੁ ਧਿਆਈ ਇਕ ਮਨਿ ਇਕ ਭਾਇ ॥**

**ਗੁਰ ਪੂਰੇ ਕੀ ਸਦਾ ਸਰਣਾਈ ਸਾਚੈ ਸਾਹਿਬ ਰਖਿਆ ਕੰਠਿ ਲਾਇ ॥੧॥ਰਹਾਉ॥**

ਹੇ ਭਾਈ! ਮੈਂ ਗੁਰਾਂ ਦੀ ਕਿਰਪਾ ਨਾਲ ਰੋਜ਼ ਹੀ ਪ੍ਰਭੂ ਨੂੰ ਜਪਦਾ ਹਾਂ। ਸੋ ਮੈਂ ਆਪਣੇ ਮਾਲਕ ਨੂੰ ਇਕ ਮਨ ਹੋ ਕੇ ਪ੍ਰੇਮ ਨਾਲ ਰੋਜ਼ ਯਾਦ ਕਰਦਾ ਹਾਂ। ਅਸੀਂ ਪੂਰੇ ਗੁਰਾਂ ਦੀ ਸ਼ਰਨ ਲਈ ਹੈ ਜਿਸ ਨੇ ਕਿਰਪਾ ਕਰਕੇ ਸਚੇ ਸਾਹਿਬ ਨੇ ਸਾਨੂੰ ਗਲ ਨਾਲ ਲਾ ਕੇ ਰਖਿਆ ਹੈ। ਸਚੇ ਗੁਰਾਂ ਤੋਂ ਬਿਨਾਂ ਹੋਰ ਕਿਤੇ ਸੁਖ ਨਹੀਂ ਮਿਲਦਾ। ਅਸੀਂ ਰਸਨਾ ਨਾਲ ਗੋਬਿੰਦ ਦੇ ਗੁਣ ਨਿਤ ਗਾਉਂਦੇ ਹਾਂ ਤੇ ਹਰੀ ਦੇ ਚਰਨਾਂ ਨੂੰ ਯਾਦ ਕਰਕੇ ਜੀਉਂਦੇ ਹਾਂ ॥੪॥੧੨॥

**ਬਸੰਤੁ ਮਹਲਾ ੫ ॥ (ਪੰਨਾ ੧੧੮੩)**

**ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ ॥**

**ਬਿਨੁ ਸਤਿਗੁਰ ਦੀਸੈ ਬਿਲ ਲਾਂਤੀ ਸਾਕਤੁ ਫਿਰਿ ਫਿਰਿ ਆਵੈ ਜਾਵੈ ॥੧॥ਰਹਾਉ॥**

ਹੇ ਭਾਈ! ਉਹ ਰੁੱਤ ਚੰਗੀ ਹੈ ਜਿਸ ਵਿਚ ਪ੍ਰਮੇਸ਼ਰ ਦੀ ਯਾਦ ਆਉਂਦੀ ਹੈ। ਗੁਰਾਂ ਤੋਂ ਬਿਨਾਂ ਸਾਰੀ ਦੁਨੀਆਂ ਰੋਂਦੀ ਨਜ਼ਰ ਆਉਂਦੀ ਹੈ ਅਤੇ ਮਾਇਆਧਾਰੀ ਮਨਮੁਖ (ਸਾਕਤ) ਬਾਰ ਬਾਰ ਜੂਨੀਆਂ ਵਿਚ ਜੰਮਦਾ ਮਰਦਾ ਹੈ। ਅਸੀਂ ਰਾਮ ਨਾਮ ਜਪ ਕੇ ਜੀਉਂਦੇ ਹਾਂ। ਉਹ ਮਨੁੱਖ ਧੰਨਤਾ ਯੋਗ ਹਨ ਜਿਨ੍ਹਾਂ ਪਾਸ ਨਾਮ ਦੀ ਰਾਸ ਪੂੰਜੀ ਹੈ ਤੇ ਗੁਰੂ ਨੂੰ ਮਿਲ ਕੇ ਮਾਲਕ ਨੂੰ ਧਿਆਉਂਦੇ ਹਨ। ਫਿਰ ਸਾਧ ਸੰਗਤ ਨਾਲ ਮਿਲ ਕੇ ਪ੍ਰਭੂ ਨੇ ਹਿਰਦੇ ਵਿਚ ਨਿਵਾਸ ਕੀਤਾ ਹੈ। ਜਿਸ ਨੂੰ ਮਾਲਕ ਦੀ ਕਿਰਪਾ ਦੁਆਰਾ ਨਾਮ ਦੀ ਪ੍ਰਾਪਤੀ ਹੁੰਦੀ ਹੈ ਉਨ੍ਹਾਂ ਦਾ ਕੌਲ ਰੂਪੀ ਹਿਰਦਾ ਗੁਰੂ ਨੂੰ ਮਿਲ ਕੇ ਖਿੜ ਜਾਂਦਾ ਹੈ ॥੪॥੧੩॥

**ਬਸੰਤੁ ਮਹਲਾ ੫ ਘਰੁ ੧ ਇਕ ਤੁਕੇ ॥ (ਪੰਨਾ ੧੧੮੪)**

**ੴ ਸਤਿਗੁਰ ਪ੍ਰਸਾਦਿ ॥**

**ਤੁਮ ਰਵਹੁ ਗੋਬਿੰਦੇ ਰਵਣ ਜੋਗੁ ॥**

**ਜਿਤੁ ਰਵਿਐ ਸੁਖ ਸਹਜ ਭੋਗੁ ॥੧॥ਰਹਾਉ॥**

ਹੇ ਭਾਈ! ਤੁਸੀਂ ਜਪਣ ਜੋਗ ਗੋਬਿੰਦ ਦਾ ਜਾਪ ਕਰੋ। ਜਿਸ ਦੇ ਜਪਣ ਨਾਲ ਆਤਮਕ ਸੁਖ ਤੇ ਸਹਜ

ਅਵਸਥਾ ਨੂੰ ਮਾਣੀਦਾ ਹੈ । ਜਦ ਪ੍ਰੇਮ ਦੀ ਸੇਜਾ ਹਿਰਦੇ ਵਿਚ ਵਸਾਈ ਤਾਂ ਪ੍ਰਭੂ, ਸੁਖਾਂ ਦਾ ਧਨੀ, ਆ ਕੇ ਮਿਲ ਪਿਆ । ਇਸ ਲਈ ਅਸੀਂ ਇਕ ਮਾਲਕ ਦੇ ਚਰਨਾਂ ਨੂੰ ਪੂਜਦੇ ਹਾਂ ॥੪॥੧੪॥

**ਬਸੰਤੁ ਮਹਲਾ ੫ ॥ (ਪੰਨਾ ੧੧੮੪)**

**ਮਨੁ ਮਉਲਿਓ ਹਰਿ ਚਰਨ ਸੰਗਿ ॥**

**ਕਰਿ ਕਿਰਪਾ ਸਾਧੂ ਜਨ ਭੇਟੇ ਨਿਤ ਰਾਤੌ ਹਰਿ ਨਾਮ ਰੰਗਿ ॥੧॥ਰਹਾਉ॥**

ਮੇਰਾ ਮਨ ਹਰੀ ਦੇ ਚਰਨਾਂ ਨਾਲ ਮਿਲਿਆ ਹੋਇਆ ਹੈ । ਜਦੋਂ ਹਰੀ ਨੇ ਕਿਰਪਾ ਕੀਤੀ ਤਾਂ ਸਾਧੂ ਜਨਾਂ ਨਾਲ ਮੇਲ ਹੋ ਗਿਆ, ਹੁਣ ਰੋਜ਼ ਹੀ ਸਾਡਾ ਮਨ ਨਾਮ ਦੇ ਪ੍ਰੇਮ ਵਿਚ ਰੱਤਾ ਰਹਿੰਦਾ ਹੈ । ਸੰਤਾਂ ਦੇ ਚਰਨਾਂ ਦੀ ਧੂੜ ਹੋ ਕੇ ਹੁਣ ਮਾਲਕ ਨੂੰ ਪਾਸ ਹੀ ਦੇਖਦੇ ਹਾਂ ਤੇ ਗੁਰਾਂ ਦੀ ਕਿਰਪਾ ਨਾਲ ਸਭ ਵਿਕਾਰ ਨਾਸ ਹੋ ਗਏ ਹਨ ॥੪॥੨॥੧੫॥

**ਬਸੰਤੁ ਮਹਲਾ ੫ ॥ (ਪੰਨਾ ੧੧੮੪)**

**ਸਾਂਤਿ ਸਹਜਿ ਗ੍ਰਿਹਿ ਸਦ ਬਸੰਤੁ ॥**

**ਗੁਰ ਪੂਰੇ ਕੀ ਸਰਣੀ ਆਏ ਕਲਿਆਣ ਰੂਪ ਜਪਿ ਹਰਿ ਹਰਿ ਮੰਤੁ ॥੧॥ਰਹਾਉ॥**

ਮਾਲਕ ਸਾਡੇ ਰਿਦੇ ਰੂਪ ਘਰ ਵਿਚ ਸਦਾ ਲਈ ਵਸ ਗਿਆ ਹੈ, ਇਸ ਲਈ ਸੁਭਾਵਕ ਹੀ ਸ਼ਾਂਤੀ ਪ੍ਰਾਪਤ ਹੋ ਗਈ ਹੈ । ਜਦੋਂ ਅਸੀਂ ਪੂਰੇ ਗੁਰਾਂ ਦੀ ਸ਼ਰਨੀ ਆਏ ਤਾਂ ਹਰੀ ਦੇ ਨਾਮ ਮੰਤ੍ਰ ਨੂੰ ਜਪ ਕੇ ਸਾਡਾ ਵੀ ਕਲਿਆਨ ਹੋ ਗਿਆ ਹੈ । ਮਾਲਕ ਨੇ ਸਾਡੇ ਸੋਗ ਸੰਤਾਪ ਦੂਰ ਕਰ ਦਿਤੇ ਹਨ, ਇਸ ਲਈ ਮਾਲਕ ਦੇ ਗੁਣ ਗਾ ਕੇ ਸਾਨੂੰ ਸਾਰੇ ਫਲ ਮਿਲ ਗਏ ਹਨ ਤੇ ਅਸੀਂ ਉਸ ਦਾ ਨਾਮ ਹਰ ਰੋਜ਼ ਜਪਦੇ ਰਹਿੰਦੇ ਹਾਂ ॥੪॥੩॥੧੬॥

**ਬਸੰਤੁ ਮਹਲਾ ੫ ॥ (ਪੰਨਾ ੧੧੮੪)**

**ਗੁਰਿ ਪੂਰੈ ਸਭੁ ਪੂਰਾ ਕੀਆ ॥**

**ਅੰਮ੍ਰਿਤ ਨਾਮ ਰਿਦ ਮਹਿ ਦੀਆ ॥੧॥ਰਹਾਉ॥**

ਪੂਰੇ ਗੁਰਾਂ ਨੇ ਸਾਡਾ ਸਾਰਾ ਮਨੋਰਥ ਪੂਰਾ ਕਰ ਦਿਤਾ ਹੈ । ਕਿਉਂ ਜੋ ਸਾਡੇ ਹਿਰਦੇ ਵਿਚ ਨਾਮ ਅੰਮ੍ਰਿਤ ਦੀ ਪ੍ਰਾਪਤੀ ਹੋ ਗਈ ਹੈ । ਜਦੋਂ ਅਸੀਂ ਮਾਲਕ ਦੀ ਸ਼ਰਨ ਵਿਚ ਆਏ ਤਾਂ ਗੁਰਾਂ ਨੇ ਅਗਿਆਨਤਾ ਦੀ ਮੈਲ ਦੂਰ ਕਰਕੇ ਸਾਨੂੰ ਨਿਰਮਲ ਕਰ ਦਿੱਤਾ । ਗੁਰਾਂ ਦੀ ਕਿਰਪਾ ਨਾਲ ਅਸੀਂ ਨਾਮ ਜਪ ਕੇ ਤਰ ਗਏ ਹਾਂ ॥੪॥੪॥੧੭॥

**ਬਸੰਤੁ ਮਹਲਾ ੫ ॥ (ਪੰਨਾ ੧੧੮੪)**

**ਤੁਮ ਮਿਲਹੁ ਪ੍ਰਭ ਸਭਾਗੇ ॥**

**ਹਰਿ ਚੇਤਿ ਮਨ ਮੇਰੇ ॥ਰਹਾਉ॥**

ਹੇ ਭਾਗਾਂ ਵਾਲੇ ਮਿਤ੍ਰੋ ! ਤੁਸੀਂ ਸੰਤਾਂ ਦੇ ਦੁਆਰਾ ਪ੍ਰਭੂ ਨਾਲ ਮਿਲੋ । ਹੇ ਮੇਰੇ ਮਨ ! ਹਰੀ ਮਾਲਕ ਨੂੰ ਹਮੇਸ਼ਾਂ ਯਾਦ ਕਰੋ । ਮਨੁੱਖ ਜਨਮ ਰੂਪ ਬਸੰਤ ਰੁਤ ਆਈ ਹੈ ਤੇ ਭਗਤ ਜਨ ਅਨੰਦ ਮਾਣ ਰਹੇ ਹਨ । ਹੁਣ ਨਾਮ ਤੋਂ ਬਿਨਾਂ ਕਿਸੇ ਭਰਮਾਂ ਵਿਚ ਪੈ ਕੇ ਤੁਸੀਂ ਮਾਲਕ ਨੂੰ ਨਾ ਭੁਲੋ । ਸੋ ਮਨ ਤਨ ਬਾਣੀ ਕਰਕੇ ਪ੍ਰਭੂ ਦਾ ਜਾਪ ਕਰੀਏ ॥੨॥੧੮॥

**ਬਸੰਤੁ ਮਹਲਾ ੫ ਘਰੁ ੨ ਹਿੰਡੋਲ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੮੫)**

**ਇਨਿ ਬਿਧਿ ਪਾਸਾ ਢਾਲਹੁ ਬੀਰ ॥**

**ਗੁਰਮੁਖਿ ਨਾਮੁ ਜਪਹੁ ਦਿਨ ਰਾਤੀ ਅੰਤ ਕਾਲਿ ਨਹ ਲਾਗੈ ਪੀਰ ॥੧॥ਰਹਾਉ॥**

ਹੇ ਮੇਰੇ ਵੀਰ ! ਵਾਹਿਗੁਰੂ ਦੇ ਨਾਮ ਨੂੰ ਇਕਠੇ ਕਰਨ ਵਾਲੇ ਬਣੋ । ਇਸ ਤਰ੍ਹਾਂ ਦਾ ਪਾਸਾ ਢਾਲੋ । ਗੁਰਾਂ ਦੀ ਸਿਖਿਆ ਧਾਰਨ ਕਰਕੇ ਰਾਤ ਦਿਨ ਹਰੀ ਨਾਮ ਦਾ ਜਾਪ ਕਰੋ ਜਿਸ ਕਰਕੇ ਅੰਤ ਦੇ ਸਮੇਂ ਤੁਹਾਨੂੰ ਕੋਈ ਦੁਖ ਜਾਂ ਪੀੜਾ ਨਾ ਲਗੇ । ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਜਿਤ ਕੇ ਸੌਂਦਿਆ ਜਾਗਦਿਆਂ ਪ੍ਰਮੇਸ਼ਰ ਨੂੰ ਆਰਾਧੋ । ਉਹ ਹਰੀ ਆਪ ਹੀ ਹਰ ਪਾਸੇ ਵਿਆਪਕ ਤੌਰ ਤੇ ਵਿਚਰ ਰਿਹਾ ਹੈ । ਜੋ ਗੁਰਮੁਖ ਹੋ ਕੇ ਮਨੁਖਾ ਜੀਵਨ ਬਤੀਤ ਕਰਦਾ ਹੈ ਉਹ ਜੀਵਨ ਦੀ ਬਾਜ਼ੀ ਜਿਤ ਕੇ ਜਾਂਦਾ ਹੈ ॥੪॥੧॥੧੯॥

**ਬਸੰਤੁ ਮਹਲਾ ੫ ਹਿੰਡੋਲ ॥ (ਪੰਨਾ ੧੧੮੫)**

**ਤੇਰਿਆ ਭਗਤਾ ਕਉ ਬਲਿਹਾਰਾ ॥**

**ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਆਪਾਰਾ ॥੧॥ਰਹਾਉ॥**

ਹੇ ਪਿਆਰੇ ਪ੍ਰਭੂ ! ਜਿਸ ਮਨੁੱਖ ਉਤੇ ਤੇਰੀ ਕਿਰਪਾ ਹੁੰਦੀ ਹੈ, ਉਹ ਤੈਨੂੰ ਪਛਾਣਦਾ ਹੈ । ਮੈਂ ਤੇਰੇ ਭਗਤਾਂ ਤੋਂ ਕੁਰਬਾਨ ਜਾਂਦਾ ਹਾਂ । ਹੇ ਮਾਲਕ ! ਤੇਰਾ ਅਸਥਾਨ, ਸਤ ਸੰਗਤ ਸਦਾ ਸੋਹਣਾ ਲਗਦਾ ਹੈ ਅਤੇ ਤੇਰੇ ਖੇਲ ਵੀ ਅਪਾਰ ਤੇ ਬੇਅੰਤ ਹਨ । ਤੇਰੀ ਸੇਵਾ ਉਹ ਹੀ ਕਰ ਸਕਦਾ ਹੈ ਜਿਸ ਨੂੰ ਤੂੰ ਆਪ ਪ੍ਰੇਮ ਦੀ ਦਾਤ ਬਖ਼ਸ਼ਦਾ ਹੈਂ । ਹੁਣ ਮੈਂ ਤੇਰੇ ਬੂਹੇ ਅਗੇ ਡਿਗ ਪਿਆ ਹਾਂ ਸੋ ਮੇਰੀ ਰਖਿਆ ਕਰੋ, ਭਾਵੇਂ ਤੇਰਾ ਭਾਣਾ ਮੰਨਣਾ ਔਖਾ ਹੈ ॥੪॥੨॥੨੦॥

**ਬਸੰਤੁ ਹਿੰਡੋਲ ਮਹਲਾ ੫ ॥ (ਪੰਨਾ ੧੧੮੬)**

**ਪਿਤਾ ਪਾਰਬ੍ਰਹਮ ਪ੍ਰਭ ਧਨੀ ॥**

**ਮੋਹਿ ਨਿਸਤਾਰਹੁ ਨਿਰਗੁਨੀ ॥੧॥ਰਹਾਉ॥**

ਹੇ ਪਿਤਾ ਪਾਰਬ੍ਰਹਮ ਪ੍ਰਮੇਸ਼ਰ ! ਤੂੰ ਸਭ ਤੋਂ ਵਡਾ ਧਨਾਢ ਹੈ । ਮੈਂ ਨਿਰਗੁਣਆਰਾ ਹਾਂ ਮੈਨੂੰ ਆਪਣੀ ਮਿਹਰ ਸਦਕਾ ਸੰਸਾਰ ਸਮੁੰਦ੍ਰ ਤੋਂ ਤਾਰ ਲਵੋ । ਕਲਜੁਗ ਵਿਚ ਉਹ ਸੁਖੀ ਗਿਣੇ ਜਾਂਦੇ ਹਨ ਜੋ ਪ੍ਰਭੂ ਦੇ ਨਾਮ ਰੰਗ ਵਿਚ ਰਤੇ ਹਨ । ਪ੍ਰੰਤੂ ਗੁਰਾਂ ਦੇ ਬਚਨਾਂ ਨੂੰ ਮੰਨ ਕੇ ਅਸੀਂ ਤਰ ਸਕਦੇ ਹਾਂ ਤੇ ਹੋਰ ਕੋਈ ਤਰੀਕਾ ਨਹੀਂ ਸੁਝਦਾ ॥੪॥੩॥੨੧॥

**ਰਾਗੁ ਬਸੰਤੁ ਹਿੰਡੋਲ ਮਹਲਾ ੯ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੮੬)**

**ਸਾਧੋ ਇਹ ਤਨੁ ਮਿਥਿਆ ਜਾਨਉ ॥**

**ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੧॥ਰਹਾਉ॥**

ਹੇ ਸੰਤ ਜਨੋ ! ਇਸ ਸਰੀਰ ਨੂੰ ਤੁਸੀਂ ਝੂਠਾ ਜਾਂ ਨਾਸਵੰਤ ਸਮਝੋ । ਪ੍ਰੰਤੂ ਇਸ ਸਰੀਰ ਵਿਚ ਜਿਹੜਾ ਰਾਮ, ਪਰਮ-ਆਤਮਾ ਵਸਦਾ ਹੈ, ਉਸ ਨੂੰ ਸਚਾ ਤੇ ਅਬਿਨਾਸੀ ਸਮਝ ਲਵੋ । ਹੇ ਭਾਈ ! ਇਸ ਸਰੀਰ ਨੂੰ ਵੇਖ ਕੇ ਹੰਕਾਰ

ਕਿਉਂ ਕਰਦੇ ਹੋ। ਲੋਕਾਂ ਦੀ ਉਸਤਤ ਤੇ ਨਿੰਦਾ ਨੂੰ ਤਿਆਗ ਕੇ ਹਰੀ ਦੇ ਜਸ ਨੂੰ ਗਾਵਣ ਵਿਚ ਹਿਰਦੇ ਨੂੰ ਲਗਾਉ। ਕਿਉਂਕਿ ਸਾਰਿਆਂ ਜੀਵਾਂ ਵਿਚ ਇਕ ਭਗਵਾਨ ਹੀ ਪੂਰਨ ਹੋ ਕੇ ਰਵ ਰਿਹਾ ਹੈ ॥੨॥੧॥

**ਬਸੰਤੁ ਮਹਲਾ ੯ ॥ (ਪੰਨਾ ੧੧੮੬)**

**ਪਾਪੀ ਹੀਐ ਮੈ ਕਾਮੁ ਬਸਾਇ ॥**

**ਮਨੁ ਚੰਚਲੁ ਯਾਤੇ ਗਹਿਓ ਨ ਜਾਇ ॥੧॥ਰਹਾਉ॥**

ਹੇ ਭਾਈ! ਇਸ ਪਾਪੀ ਮਨ ਵਿਚ ਕਾਮ ਦਾ ਜ਼ੋਰ ਹੈ। (ਕਾਮ ਵਸਦਾ ਹੈ)। ਇਸ ਲਈ ਇਹ ਮਨ ਬੜਾ ਚੰਚਲ ਹੋਇਆ ਹੋਇਆ ਹੈ। ਇਹ ਇਕ ਜਗ੍ਹਾ ਟਿਕ ਕੇ ਨਹੀਂ ਰਹਿੰਦਾ ਜਾਂ ਫੜਿਆ ਨਹੀਂ ਜਾਂਦਾ। ਜੋਗੀ ਸੰਨਿਆਸੀ ਆਦਿ ਸਭ ਉਤੇ ਇਸ ਕਾਮ ਨੇ ਆਪਣੀ ਫਾਹੀ ਪਾਈ ਹੋਈ ਹੈ। ਪਰ ਜਿਸ ਨੇ ਰਾਮ ਨਾਮ ਨੂੰ ਸੰਭਾਲਿਆ ਹੈ ਉਹ ਤਰ ਗਏ ਹਨ। ਜੇ ਪ੍ਰਭੂ ਕਿਰਪਾ ਕਰਕੇ ਨਾਮ ਦੀ ਬਖ਼ਸ਼ਸ਼ ਕਰੇ ਤਾਂ ਅਸੀਂ ਹਰੀ ਦੇ ਗੁਣ ਗਾਉਂਦੇ ਰਹਾਂਗੇ ॥੩॥੨॥

**ਬਸੰਤੁ ਮਹਲਾ ੯ ॥ (ਪੰਨਾ ੧੧੮੬)**

**ਮਾਈ ਮੈ ਧਨੁ ਪਾਇਓ ਹਰਿ ਨਾਮੁ ॥**

**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥੧॥ਰਹਾਉ॥**

ਹੇ ਮਾਂ! (ਹੇ ਸੰਤੋ)! ਮੈਨੂੰ ਤਾਂ ਹਰੀ ਦਾ ਨਾਮ ਧਨ ਮਿਲ ਗਿਆ ਹੈ। ਹੁਣ ਮੇਰਾ ਮਨ ਚੰਚਲ ਨਹੀਂ ਰਿਹਾ ਤੇ ਦੌੜਨ ਤੋਂ ਹਟ ਗਿਆ ਹੈ। ਹੁਣ ਇਹ ਆਪਣੇ ਅਸਲੀ ਘਰ ਵਿਚ ਟਿਕ ਗਿਆ ਹੈ। ਹੁਣ ਗਿਆਨ ਦਾ ਚਾਨਣਾ ਹੋ ਗਿਆ ਹੈ ਤੇ ਮਾਇਆ ਮਮਤਾ ਮਨ ਤੋਂ ਦੂਰ ਹੋ ਗਈ ਹੈ। ਜਦੋਂ ਤੋ ਨਾਮ ਧਨ ਪਾਇਆ ਹੈ ਤਾਂ ਜਨਮਾਂ ਦਾ ਸੰਸਾ ਸ਼ਕ ਦੂਰ ਹੋ ਗਿਆ ਹੈ। ਸਾਰੀ ਤ੍ਰਿਸ਼ਨਾ ਦੂਰ ਹੋ ਗਈ ਹੈ ਤੇ ਮਨ ਅਸਲੀ ਘਰ ਵਿਚ ਟਿਕ ਗਿਆ ਹੈ। ਕੋਈ ਗੁਰਮੁਖ ਹੀ ਇਸ ਅਵਸਥਾ ਨੂੰ ਪਾ ਕੇ ਹਰੀ ਦੇ ਗੁਣ ਗਾਂਦਾ ਰਹਿੰਦਾ ਹੈ ॥੩॥੩॥

**ਬਸੰਤੁ ਮਹਲਾ ੯ ॥ (ਪੰਨਾ ੧੧੮੬)**

**ਮਨ ਕਹਾ ਬਿਸਾਰਿਓ ਰਾਮ ਨਾਮੁ ॥**

**ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥੧॥ਰਹਾਉ॥**

ਹੇ ਮੇਰੇ ਮਨ! ਤੂੰ ਰਾਮ ਨਾਮ ਦਾ ਜਾਪ ਕਰਨਾ ਕਿਉਂ ਭੁਲਾ ਦਿੱਤਾ ਹੈ? ਜਦੋਂ ਇਹ ਸਰੀਰ ਨਾਸ ਹੋ ਜਾਵੇਗਾ ਤਾਂ ਤੂੰ ਜਮਾਂ ਦੇ ਵੱਸ ਪੈ ਜਾਵੇਂਗਾ। ਤੂੰ ਇਸ ਸੰਸਾਰ ਨੂੰ ਸਚਾ ਕਿਵੇਂ ਮਨ ਲਿਆ ਹੈ ਜਦ ਕਿ ਇਹ ਤਾਂ ਧੂੰਏਂ ਦੇ ਪਹਾੜ ਵਰਗਾ ਹੈ ਤੇ ਨਾਸ ਹੋ ਜਾਵੇਗਾ? ਇਕ ਰਾਮ ਨਾਮ ਦੀ ਭਗਤੀ ਕਰਿਆ ਕਰ ਕਿਉਂਕਿ ਸਿਵਾਏ ਇਸ ਨਾਮ ਦੇ ਹੋਰ ਕਿਸੇ ਨੇ ਸਾਥ ਨਹੀਂ ਦੇਣਾ ॥੩॥੪॥

**ਬਸੰਤੁ ਮਹਲਾ ੯ ॥ (ਪੰਨਾ ੧੧੮੬)**

**ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥**

**ਕਛੁ ਬਿਗਰਿਓ ਨਾਹਨਿ ਅਜਹੁ ਜਾਗ ॥੧॥ਰਹਾਉ॥**

ਹੇ ਭਾਈ! ਕਿਸ ਲਈ ਝੂਠੇ ਦੁਨੀਆਂ ਦੇ ਲੋਭ ਵਿਚ ਲਗ ਕੇ ਤੂੰ ਭੁਲਿਆ ਹੋਇਆ ਹੈਂ। ਤੂੰ ਅਜੇ ਵੀ ਜਾਗ

ਪੈ ਕਿਉਂਕਿ ਅਜੇ ਵੀ ਕੁਝ ਵਿਗੜਿਆ ਨਹੀਂ । ਇਹ ਜਗ ਤਾਂ ਇਕ ਪਲ ਵਿਚ ਨਾਸ ਹੋ ਜਾਣਾ ਹੈ, ਸਿਰਫ਼ ਵਾਹਿਗੁਰੂ ਤੇਰੇ ਨਾਲ ਸਦਾ ਹੀ ਵਸਦਾ ਹੈ । ਇਸ ਲਈ ਰਾਤ ਦਿਨ ਤੂੰ ਉਸ ਨਾਮ ਦਾ ਸਿਮਰਨ ਕਰ । ਅੰਤ ਸਮੇਂ ਸਿਰਫ਼ ਉਹ ਹੀ ਸਹਾਇਤਾ ਕਰੇਗਾ ਇਸ ਲਈ ਉਸ ਪ੍ਰਮੇਸ਼ਰ ਦੇ ਗੁਣ ਗਾਉ ॥੩॥੫॥

ਬਸੰਤੁ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ

ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੮੬)

ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥

ਨਾਮ ਬਿਨਾ ਕੈਸੇ ਗੁਨ ਚਾਰੁ ॥੧॥ਰਹਾਉ॥

ਸਾਨੂੰ ਐਸੇ ਝੂਠੇ ਜਗਤ ਨਾਲੋਂ ਆਪਣੀ ਪ੍ਰੀਤੀ ਤੋੜ ਲੈਣੀ ਚਾਹੀਦੀ ਹੈ । ਇਸ ਆਦਮੀ ਨੇ ਤਾਂ ਕਾਮ ਕ੍ਰੋਧ ਆਦਿ ਵਿਸ਼ੇ ਵਿਕਾਰਾਂ ਦਾ ਬੜਾ ਭਾਰਾ ਭਾਰ (ਇੰਦਰ ਦੇ ਬੱਜਰ ਸਮਾਨ ਭਾਰ) ਆਪਣੇ ਸਿਰ ਤੇ ਚੁਕਿਆ ਹੋਇਆ ਹੈ । ਫਿਰ ਨਾਮ ਸਿਮਰਨ ਕੀਤੇ ਬਿਨਾਂ ਪ੍ਰਭੂ ਵਾਲੇ ਸੁੰਦਰ ਗੁਣ ਕਿਸ ਤਰ੍ਹਾਂ ਪ੍ਰਾਪਤ ਹੋਣ ? ਜਿਵੇਂ ਰੇਤ ਦਾ ਘਰ (ਦਰਿਆ ਵਿਚ) ਨਾਸ ਹੋ ਜਾਂਦਾ ਹੈ ਤਿਵੇਂ ਸੰਸਾਰ (ਖਿਨ ਵਿਚ) ਨਾਸਵੰਤ ਹੈ ਪਰ ਸਾਰੀਆਂ ਸ਼ਕਤੀਆਂ ਨਾਮ ਦੀਆਂ ਦਾਸੀਆਂ ਹਨ । ਜੋ ਨਾਮ ਨਹੀਂ ਜਪਦੇ ਉਹ ਗੁਰੂ ਦੇ ਚੋਰ ਹਨ, ਪਰ ਸਭ ਕੁਝ ਮਾਲਕ ਦੇ ਹੁਕਮ ਵਿਚ ਹੈ । ਮਾਲਕ ਦੀ ਸ਼ਰਨ ਵਿਚ ਕੀ ਨਹੀਂ ਮਿਲਦਾ ? ਹੇ ਭਾਈ ! ਗੁਰਾਂ ਦੇ ਉਪਦੇਸ਼ ਨਾਲ ਵਿਸ਼ਿਆਂ ਦੀ ਤ੍ਰਿਸ਼ਨਾ ਨੂੰ ਦੂਰ ਕਰਕੇ ਮਾਲਕ ਨੂੰ ਪਛਾਣੋ । ਜਦੋਂ ਤੋਂ ਮਾਲਕ ਨੇ ਕਿਰਪਾ ਕੀਤੀ ਹੈ, ਉਸਦਾ ਨਾਮ ਜਪ ਕੇ ਮੈਂ ਪ੍ਰਭੂ ਦੇ ਦਰਸ਼ਨਾਂ ਨੂੰ ਲੋਚਦਾ ਹਾਂ ॥੮॥੧॥

ਬਸੰਤੁ ਮਹਲਾ ੧ ॥ (ਪੰਨਾ ੧੧੮੭)

ਮਨੁ ਭੂਲਉ ਸਮਝਸਿ ਸਾਚ ਨਾਇ ॥

ਗੁਰ ਸਬਦੁ ਬੀਚਾਰੇ ਸਹਜ ਭਾਇ ॥੧॥ਰਹਾਉ॥

ਇਹ ਮਨ ਤਾਂ ਮਾਇਆ ਦੇ ਮੋਹ ਵਿਚ ਲੋਭਿਆ ਹੋਇਆ ਹੈ । ਪ੍ਰੰਤੂ ਭੁਲਾ ਭਟਕਿਆ ਮਨ ਹਰੀ ਦੇ ਸਚੇ ਨਾਮ ਕਰਕੇ ਸਮਝ ਜਾਂਦਾ ਹੈ । ਫਿਰ ਗੁਰਾਂ ਦੇ ਸ਼ਬਦ ਨੂੰ ਵੀਚਾਰ ਕੇ ਸ਼ਾਂਤੀ ਸੁਭਾਵ (ਸਹਜ ਅਵਸਥਾ) ਪ੍ਰਾਪਤ ਹੁੰਦਾ ਹੈ । ਜਿਵੇਂ ਕਾਮ ਮਸਤ ਹਾਥੀ ਨੂੰ ਕੁੰਡੇ ਦੀ ਮਾਰ ਹੀ ਕਾਬੂ ਕਰਦੀ ਹੈ ਇਸੇ ਤਰ੍ਹਾਂ ਕਾਮੀ ਆਦਮੀ ਦੀ ਦਸ਼ਾ ਹੈ । ਉਹ ਪ੍ਰਮਾਤਮਾ ਆਪ ਹੀ ਰਖਿਆ ਕਰਨ ਵਾਲਾ ਹੈ ਤੇ ਸਭ ਕੁਝ ਜਾਣਦਾ ਹੈ । ਜੇ ਪ੍ਰਭੂ-ਪਤੀ ਗੁਰਾਂ ਨਾਲ ਮੇਲ ਦੇਵੇ ਤਾਂ ਔਗੁਣਾਂ ਨੂੰ ਛੱਡ ਕੇ ਗੁਣ ਕਮਾਈਏ । ਇਹ ਮਨ ਹਰੀ ਦੇ ਹੁਕਮ ਵਿਚ ਜੰਮਦਾ ਮਰਦਾ ਹੈ ਤੇ ਦੁਖ ਸੁਖ ਵੀ ਉਸੇ ਦੇ ਹੁਕਮ ਵਿਚ ਭੋਗਦਾ ਹੈ । ਹੇ ਪ੍ਰਭੂ ! ਹੁਣ ਤੇਰੀ ਸਿਫ਼ਤ ਸਾਲਾਹ ਵਿਚ ਮੇਰਾ ਮੰਨ ਮੰਨਿਆ ਹੋਇਆ ਹੈ ॥੮॥੨॥

ਬਸੰਤੁ ਮਹਲਾ ੧ ॥ (ਪੰਨਾ ੧੧੮੮)

ਤੇਰੇ ਦਰਸਨ ਕਉ ਕੇਤੀ ਬਿਲਲਾਇ ॥

ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ ॥੧॥ਰਹਾਉ॥

ਹੇ ਮਾਲਕ ! ਤੇਰੇ ਦਰਸ਼ਨ ਵਾਸਤੇ ਬਹੁਤ ਸਾਰੀ ਦੁਨੀਆਂ ਤਰਲੇ ਲੈਂਦੀ ਤੇ ਰੋਂਦੀ ਹੈ । ਪਰ ਕੋਈ ਵਿਰਲਾ

ਹੀ ਗੁਰਮੁਖ ਤੈਨੂੰ ਜਾਣਦਾ ਹੈ ਜਿਸ ਨੂੰ ਤੂੰ ਗੁਰੂ ਦੇ ਸ਼ਬਦ ਨਾਲ ਜੋੜਿਆ (ਮਿਲਾਇਆ) ਹੈ। ਉਹ ਇਕ ਹੀ ਕਰਤਾ ਹੈ ਜਿਸ ਨੇ ਸਾਰੇ ਜਗਤ ਨੂੰ ਪੈਦਾ ਕੀਤਾ ਹੈ। ਉਸ ਮਾਲਕ ਨੂੰ, ਜੋ ਅਕਥ ਤੇ ਸਾਰੇ ਪ੍ਰਗਟ ਹੈ, ਗੁਰਾਂ ਕਰਕੇ ਜਾਣਿਆ ਜਾਂਦਾ ਹੈ। ਗੁਰਾਂ ਦੀ ਸਿਖਿਆ ਦੁਆਰਾ ਉਸ ਅਲਖ ਅਪਾਰ ਪ੍ਰਮੇਸ਼ਰ ਨੂੰ ਪਾ ਲਈਦਾ ਹੈ। ਉਸ ਪ੍ਰਮੇਸ਼ਰ ਦਾ ਨਾਮ ਸਚਾ ਹੈ ਤੇ ਨਿਆਉ ਵੀ ਸਚਾ ਹੀ ਕਰਦਾ ਹੈ। ਪ੍ਰਮੇਸ਼ਰ ਦੇ ਡਰ ਤੇ ਭਗਤੀ ਤੋਂ ਬਿਨਾਂ ਇਨਸਾਨ ਜੰਮਦਾ ਮਰਦਾ ਹੈ। ਹੇ ਮਾਲਕ ! ਤੂੰ ਸਭ ਪਾਸੇ ਦਿਖਦਾ ਹੈ ਤੇ ਤੇਰੇ ਤੋਂ ਬਿਨਾਂ ਅਸੀਂ ਕਿਸੇ ਹੋਰ ਨੂੰ ਨਹੀਂ ਚਾਹੁੰਦੇ। ਜਦ ਹੰਕਾਰ ਨੂੰ ਗੁਰੂ ਦੇ ਸ਼ਬਦ ਨਾਲ ਸਾੜ ਦਿਤਾ ਤਾਂ ਸਤਗੁਰਾਂ ਦਾ ਸਚਾ ਦਰਸ਼ਨ ਹੋ ਗਿਆ ॥੮॥੩॥

**ਬਸੰਤੁ ਮਹਲਾ ੧ ॥ (ਪੰਨਾ ੧੧੮੯)**

**ਸਭ ਊਤਮ ਕਿਸ ਆਖਉ ਹੀਨਾ ॥**

**ਹਰਿ ਭਗਤੀ ਸਚਿ ਨਾਮਿ ਪਤੀਨਾ ॥੧॥ਰਹਾਉ॥**

ਹੇ ਭਾਈ ! ਹਰ ਕੋਈ ਮਨੁਖ ਆਪਣੇ ਆਪ ਨੂੰ ਉਤਮ ਤੇ ਉਚਾ ਸਮਝਦਾ ਹੈ, ਕਿਸ ਨੂੰ ਨੀਚ ਆਖਿਆ ਜਾਵੇ? ਹੇ ਹਰੀ ! ਹੇ ਸਚ ਸਰੂਪ ਪ੍ਰਮੇਸ਼ਰ ! ਤੇਰੀ ਭਗਤੀ ਕਰਕੇ ਮੇਰਾ ਮਨ ਤੇਰੇ ਵਿਚ ਪਤੀਜ ਗਿਆ ਹੈ। ਬਹੁਤ ਇਲਾਜ ਕੀਤਾ ਹੈ ਪਰ ਗੁਰਾਂ ਤੋਂ ਬਿਨਾਂ ਮੇਰਾ ਦੁਖ ਕਿਸ ਤਰ੍ਹਾਂ ਦੂਰ ਹੋਵੇ ? ਹੇ ਹਰੀ ! ਗੁਰਾਂ ਦਾ ਉਪਦੇਸ਼ ਤੇ ਤੇਰਾ ਨਾਮ ਦਾਰੂ ਹੈ। ਆਪ ਨਿਰਮਲ ਹੋ ਤੇ ਨਾਮ ਵੀ ਨਿਰਮਲ ਹੈ। ਜੋ ਮਨੁੱਖ ਗਿਆਨ ਰੂਪ ਅੰਮ੍ਰਿਤ ਨੂੰ ਚਖ ਕੇ ਹਰੀ ਦੇ ਨਾਮ ਵਿਚ ਨਿਵਾਸ ਕਰਦੇ ਹਨ, ਉਹ ਆਪਣੇ ਆਪ ਨੂੰ ਪਛਾਣ ਕੇ ਮਨ ਬ੍ਰਿਤੀ ਕਰਕੇ ਤੇਰੇ ਵਿਚ ਮਸਤ ਰਹਿੰਦੇ ਹਨ। ਜਦ ਗਿਆਨ ਨਾਲ ਕੋਈ ਜੀਵਤ ਭਾਵ ਤੋਂ ਮਰਦਾ ਹੈ ਤਾਂ ਉਹ ਨਿਸਚੇ ਹੀ ਸਹੀ ਜੀਵਨ ਜੀਉਂਦਾ ਹੈ। ਹੇ ਰਾਮ ! ਉਹ ਮਨੁੱਖ ਤੈਨੂੰ ਚਿਤ ਕਰਕੇ ਜਪਦੇ ਹਨ, ਜੋ ਗੁਰ ਸ਼ਬਦ ਨੂੰ ਕਮਾ ਕੇ ਦੁਖ ਸੁਖ ਤੋਂ ਰਹਿਤ ਹੋਏ ਹਨ ॥੮॥੪॥

**ਬਸੰਤੁ ਮਹਲਾ ੧ ਇਕ ਤੁਕੀਆ ॥ (ਪੰਨਾ ੧੧੮੯)**

**ਮੂੜੇ ਕਾਹੇ ਬਿਸਾਰਿਓ ਤੈ ਰਾਮ ਨਾਮ ॥**

**ਅੰਤ ਕਾਲਿ ਤੇਰੈ ਆਵੈ ਕਾਮ ॥੧॥ਰਹਾਉ॥**

ਹੇ ਮੂਰਖ ਇਨਸਾਨ ! ਤੂੰ ਰਾਮ ਨਾਮ ਦਾ ਜਾਪ ਕਿਉਂ ਭੁਲਾ ਦਿਤਾ ਹੈ ?ਅਸਲ ਵਿਚ ਉਹ ਨਾਮ ਹੀ ਅੰਤ ਸਮੇਂ ਤੇਰੇ ਕੰਮ ਆਉਣਾ ਹੈ। ਗੁਰੂ ਨੂੰ ਪੁਛ ਕੇ ਵਿਚਾਰ ਕਰੋ ਤਾਂ ਜਿਧਰ ਦੇਖੋ ਉਧਰ ਹੀ ਮਾਲਕ ਵਿਆਪਕ ਦਿਖਦਾ ਹੈ। ਹੁਣ ਸ਼ਾਂਤੀ ਇਜ਼ਤ ਤੇ ਵਡਿਆਈ ਸਾਰੀ ਨਾਮ ਜਪਣ ਨਾਲ ਮਿਲੇਗੀ। ਹੇ ਭਾਈ ! ਮਾਨ ਤੇ ਦੌਲਤ ਦੇਖ ਕੇ ਕਿਸ ਲਈ ਹੰਕਾਰ ਕਰਦਾ ਹੈਂ ਕਿਉਂਕਿ ਮੌਤ ਦੇ ਵਕਤ ਤੇਰਾ ਕੋਈ ਭੀ ਸਹਾਈ ਨਹੀਂ ਹੋਣਾ ? ਹੇ ਮੂਰਖ ! ਹਰੀ ਨੂੰ ਕਿਉਂ ਨਹੀ ਯਾਦ ਕਰਦਾ ਜਿਸ ਕਰਕੇ ਤੂੰ ਮੁਕਤ ਹੋ ਜਾਵੇਂਗਾ। ਆਪਾ ਭਾਵ ਦੂਰ ਕਰਕੇ ਗੁਰ ਸ਼ਬਦ ਨੂੰ ਵਿਚਾਰ ਕਰੋ ਤਾਂ ਸਚ ਵਿਚ ਜੁੜਨ ਦਾ ਤਰੀਕਾ ਮਨ ਵਿਚ ਆ ਵਸੇਗਾ। ਪ੍ਰਮੇਸ਼ਰ ਦੇ ਗੁਣਾਂ ਨੂੰ ਉਚਾਰਨ ਕਰਨਾ ਹੀ ਬੜਾ ਚੰਗਾ ਹੈ ਤੇ ਗਿਆਨ ਵੈਰਾਗ ਅਖਾਂ ਨਾਲ ਵੇਖ ਕੇ ਪ੍ਰਮੇਸ਼ਰ ਨਜ਼ਰ ਆ ਜਾਵੇਗਾ ॥੧॥੫॥

**ਬਸੰਤੁ ਮਹਲਾ ੧ ॥ (ਪੰਨਾ ੧੧੯੦)**

**ਮਨੁ ਅੰਧੁਲਾ ਅੰਧਲੀ ਮਤਿ ਲਾਗੈ ॥**

**ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥੧॥ਰਹਾਉ॥**

ਹੇ ਭਾਈ ! ਜਿਨ੍ਹਾਂ ਦਾ ਮਨ ਅੰਨ੍ਹਾ ਹੈ (ਅਗਿਆਨਤਾ ਕਰਕੇ) ਉਹ ਅੰਨੀ ਸਿਖਿਆ ਵਿਚ ਲਗੇ ਹੋਏ

ਹਨ। ਵਿਚਾਰ ਰੂਪ ਵਡੀ ਕਰਨੀ ਤੋਂ ਬਿਨਾਂ ਭਰਮ ਦੂਰ ਨਹੀਂ ਹੁੰਦਾ। ਮਨਮੁਖ ਨੂੰ ਤਾਂ ਗੁਰਾਂ ਦੀ ਸਿਖਿਆ ਪਸੰਦ ਨਹੀਂ ਆਈ। ਉਨ੍ਹਾਂ ਦਾ ਹੰਕਾਰ ਦੂਰ ਨਹੀਂ ਹੁੰਦਾ ਸੋ ਉਹ ਪਸ਼ੂਆਂ ਵਾਂਗ ਹੋ ਗਏ ਹਨ। ਜਿਸ ਨੂੰ ਗੁਰਾਂ ਦੁਆਰਾ ਪ੍ਰਮੇਸ਼ਰ ਮਿਲਦਾ ਹੈ ਉਹ ਸਭ ਸਮਝ ਜਾਂਦਾ ਹੈ। ਜਿਸ ਦੇ ਹਿਰਦੇ ਵਿਚ ਪ੍ਰਮੇਸ਼ਰ ਚੰਗਾ ਲਗਦਾ ਹੈ ਉਹ ਗੁਰਾਂ ਨਾਲ ਮਿਲ ਜਾਂਦਾ ਹੈ। ਸਚ ਬੋਲਣ ਨਾਲ ਦੁਨੀਆਂ ਨੂੰ ਕਰਨ ਵਾਲਾ ਮਾਲਕ ਪਤੀਜਦਾ ਹੈ। ਜਿਸ ਭੂਲੇ ਜੀਵ ਨੂੰ ਗੁਰੂ ਸਮਝਾ ਦਿੰਦਾ ਹੈ, ਉਹ ਮਨ ਨੂੰ ਸਚ ਵਿਚ ਟਿਕਾ ਕੇ ਮਾਲਕ ਨੂੰ ਦਿਖਾ ਦਿੰਦਾ ਹੈ ॥੮॥੬॥

**ਬਸੰਤੁ ਮਹਲਾ ੧ ॥ (ਪੰਨਾ ੧੧੯੦)**

**ਐਸੀ ਭਵਰਾ ਬਾਸੁ ਲੇ ॥**

**ਤਰਵਰ ਫੂਲੇ ਬਨ ਹਰੇ ॥੧॥ਰਹਾਉ॥**

ਹੇ ਸਿਖ ਭੌਰੇ! ਪ੍ਰਮੇਸ਼ਰ ਦੇ ਜਸ ਰੂਪ ਦੀ ਵਾਸ਼ਨਾ ਇਸ ਤਰ੍ਹਾਂ ਲਿਆ ਕਰ ਕਿ ਸਾਰੇ ਰੁਖ ਫੂਲੇ ਹੋਏ ਦਿਖਣ ਤੇ ਸਾਰਾ ਬਨ ਹਰਾ ਭਰਾ ਹੋਇਆ ਹੋਇਆ ਹੈ। (ਸੰਤ ਚੰਗਿਆਂ ਗੁਣਾਂ ਨਾਲ ਖੁਸ਼ ਹਨ ਅਤੇ ਬੜੇ ਅਨੰਦ ਨਾਲ ਸੋਭਾ ਪਾ ਰਹੇ ਹਨ।) ਮਾਲਕ ਆਪੇ ਹੀ ਸੰਸਾਰ ਨੂੰ ਬਣਾ ਕੇ ਉਸਦਾ ਅਨੰਦ ਲੈਂਦਾ ਹੈ। ਆਪੇ ਹੀ ਗੁਰਮੁਖ ਹੋ ਕੇ ਉਸ ਮਾਲਕ ਦਾ ਵਿਚਾਰ ਕਰਦਾ ਹੈ। ਹੇ ਮਾਲਕ! ਤੂੰ ਆਪੇ ਹੀ ਕਰਤਾ ਬ੍ਰਹਮਾ ਆਦਿ ਦਾ ਕਰਨ ਵਾਲਾ ਹੈਂ ਤੇ ਸਾਰਿਆਂ ਲੋਕਾਂ ਵਿਚ ਸੁਖੀ ਹੈਂ। ਹਰੀ ਗੁਰੂ ਪ੍ਰੀਤਮ ਦੀ ਪ੍ਰਾਪਤੀ ਤੋਂ ਬਿਨਾਂ ਤਾਂ ਮਨੁਖਾ ਜਨਮ ਵਿਅਰਥ ਹੈ ॥੮॥੭॥

**ਬਸੰਤੁ ਹਿੰਡੋਲ ਮਹਲਾ ੧ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੯੦)**

**ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮਾਰੀ ॥੧॥ਰਹਾਉ॥**

ਹੇ ਮਿਹਰਵਾਨ ਤੇ ਹੰਕਾਰ ਦੈਂਤ ਦਾ ਨਾਸ ਕਰਨ ਵਾਲੇ ਮਾਧੋ! ਇਸ ਤਰ੍ਹਾਂ ਆਪ ਦੀ ਸ਼ਕਤੀ ਹੈ। ਸਾਰਿਆਂ ਸਰੀਰਾਂ ਵਿਚ ਅਗ ਹੈ ਅਤੇ ਸਾਰਿਆਂ ਦੇ ਕਰਮਾਂ ਵਿਚ ਇਕ ਵਾਰ ਹੀ ਕਰਮ ਲਿਖਿਆ ਗਿਆ ਹੈ। ਜੀਵਾਂ ਦਾ ਹਾਲ ਉਸੇ ਤਰ੍ਹਾਂ ਦਾ ਹੁੰਦਾ ਹੈ ਜਿਸ ਤਰ੍ਹਾਂ ਆਪ ਦੀ ਨਜ਼ਰ ਹੁੰਦੀ ਹੈ। ਹੇ ਮਾਲਕ! ਨੀਲੇ ਕਪੜੇ ਵਾਲੇ ਵਡੇ ਮੰਨੇ ਜਾਂਦੇ ਹਨ (ਮੁਸਲਮਾਨੀ ਪਹਿਰਾਵਾ) ਤੇ ਸਾਰਿਆਂ ਦੀ ਬੋਲੀ ਵੀ ਹੋਰ ਹੋ ਗਈ ਹੈ। ਹੇ ਪ੍ਰਮੇਸ਼ਰ! ਸਾਨੂੰ ਤੇਰਾ ਨਾਮ ਜਪਣ ਦੀ ਵਡਿਆਈ ਮਿਲ ਜਾਵੇ ਤਾਂ ਫਿਰ ਹਰ ਵੇਲੇ ਤੇਰਾ ਨਾਮ ਹੀ ਜਪਦਾ ਰਹਾਂ ॥੮॥੧॥੮॥

**ਬਸੰਤੁ ਹਿੰਡੋਲੁ ਘਰੁ ੨ ਮਹਲਾ ੪ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੯੧)**

**ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ ॥**

**ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮ ਨਾਮੁ ਨੀਸਾਣੁ ॥੧॥ਰਹਾਉ॥**

ਹੇ ਮੇਰੇ ਮਾਲਕ! ਇਸ ਸਰੀਰ ਵਿਚ ਇਕ ਮਨ ਰੂਪ ਬਾਲਕ ਰਹਿੰਦਾ ਹੈ ਜੋ ਟਿਕ ਕੇ ਅਰਾਮ ਨਾਲ ਨਹੀਂ ਰਹਿੰਦਾ। ਇਸ ਮਨ ਬਾਲਕ ਨੂੰ ਹਿਰਦੇ ਰੂਪੀ ਘਰ ਵਿਚ ਲਿਆ ਕੇ ਮੇਰੇ ਵਸ ਕਰ ਦੇਹ। ਪੂਰਾ ਪ੍ਰਮੇਸ਼ਰ ਗੁਰਾਂ ਦੇ ਮਿਲਣ ਨਾਲ ਪਾਈਦਾ ਹੈ ਇਸ ਲਈ ਅਸੀਂ ਰਾਮ ਨਾਮ ਦਾ ਜਾਪ ਕਰਦੇ ਹਾਂ। ਜਿਸ ਸਰੀਰ ਵਿਚ ਰਾਮ ਨਾਮ

ਦਾ ਪਾਣੀ ਪਾਇਆ ਹੈ ਉਹ ਹਰਿਆ ਹੋ ਗਿਆ ਹੈ ਤੇ ਸਫਲ ਹੋ ਗਿਆ ਹੈ । ਗੁਰਾਂ ਨੇ ਪ੍ਰਮੇਸ਼ਰ ਦਾ ਦਰਸ਼ਨ ਕਰਾ ਦਿਤਾ ਹੈ ਤੇ ਗੁਰਮੁਖਾਂ ਨੇ ਤਾਂ ਹਰੀ ਨੂੰ ਘਰ ਵਿਚ ਹੀ ਪਾ ਲਿਆ ਹੈ । ਰਾਮ ਨਾਮ ਦੇ ਜਪਣ ਦੀ ਪਤ ਠਾਕੁਰ ਨੇ ਆਪ ਰਖੀ ਹੈ । ਮਾਇਆਧਾਰੀ ਆਪਣੇ ਘਰ ਵਿਚ ਅੱਗ ਲਾ ਕੇ ਈਰਖਾ ਨਾਲ ਆਪਣਾ ਹਿਰਦਾ ਸਾੜ ਲੈਂਦੇ ਹਨ । ਗੁਰਮੁਖਾਂ ਨੂੰ ਪ੍ਰਭੂ ਨੇ ਗਿਆਨ ਦੇ ਕੇ ਆਪਣੇ ਨਾਲ ਮਿਲਾ ਲਿਆ ਹੈ ਜਿਵੇਂ ਜਲ ਵਿਚ ਜਲ ਸਮਾ ਜਾਂਦਾ ਹੈ ॥੮॥੧॥੯॥

ਬਸੰਤੁ ਮਹਲਾ ੫ ਘਰੁ ੧ ਦੁਤੁਕੀਆ ॥ (ਪੰਨਾ ੧੧੯੨)

ੴ ਸਤਿਗੁਰ ਪ੍ਰਸਾਦਿ ॥

**ਤੇਰਿਆ ਸੰਤਾ ਜਾਚਉ ਚਰਨ ਰੇਨ ॥**

**ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥ਰਹਾਉ॥**

ਹੇ ਮਾਲਕ ! ਮੈਂ ਤੇਰਿਆ ਸੰਤਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ । ਕਿਰਪਾ ਕਰਕੇ ਉਸ ਧੂੜੀ ਨੂੰ ਦਿਉ ਜੋ ਮੈਂ ਆਪਣੇ ਮਸਤਕਿ ਉਤੇ ਲਾਵਾਂ । ਹੇ ਮਨ ! ਤੂੰ ਭੀ ਗੋਬਿੰਦ ਨੂੰ ਯਾਦ ਕਰ ਜਿਵੇਂ ਗਨਕਾ ਜਾਂ ਗਜਇੰਦ੍ਰ ਨੇ ਕੀਤਾ ਸੀ । ਪ੍ਰਹਿਲਾਦ ਦੀ ਵੀ ਲਾਜ ਪ੍ਰਭੂ ਨੇ ਆਪ ਰਖੀ ਸੀ, ਤੇ ਦ੍ਰੋਪਤੀ ਦੀ ਵੀ ਲਜਿਆ ਰਖੀ ਸੀ । ਕਈ ਭਗਤ ਤਰ ਗਏ ਹਨ ਨਾਮ ਜਪਕੇ ਜਿਵੇਂ ਤ੍ਰਿਲੋਚਨ, ਬੇਣੀ, ਜੈ ਦੇਵ ਤੇ ਸੈਨ ਨਾਈ । ਫਿਰ ਕਬੀਰ, ਨਾਮੇਦਵ ਤੇ ਰਵਿਦਾਸ ਭੀ ਤੇਰੇ ਪ੍ਰੇਮ ਵਿੱਚ ਭਗਤੀ ਕਰਕੇ ਤਰ ਗਏ ਤੇ ਗੁਰੂ ਨਾਨਕ ਤਾਂ ਆਪ ਦਾ ਹੀ ਰੂਪ ਹੋ ਗਏ ॥੮॥੧॥

ਬਸੰਤੁ ਮਹਲਾ ੫ ॥ (ਪੰਨਾ ੧੧੯੨)

**ਗੋਵਿੰਦ ਭਜਹੁ ਮੇਰੇ ਸਦਾ ਮੀਤ ॥**

**ਸਾਚ ਸਬਦ ਕਰਿ ਸਦਾ ਪ੍ਰੀਤਿ ॥੧॥ਰਹਾਉ॥**

ਹੇ ਮੇਰੇ ਮਿਤ੍ਰੋ ! ਪ੍ਰਮੇਸ਼ਰ ਨੂੰ ਸਦਾ ਹੀ ਯਾਦ ਕਰੋ (ਤੇ ਨਾਮ ਜਪੋ) । ਗੁਰਾਂ ਦੇ ਸਚੇ ਉਪਦੇਸ਼ ਵਿਚ ਸਦਾ ਹੀ ਪ੍ਰੀਤੀ ਕਰੋ । ਵਿਸ਼ਿਆਂ ਵਿਚ ਮਸਤ ਹੋਇਆ ਜੀਵ ਜੰਮਦਾ ਮਰਦਾ ਹੈ ਕਿਉਂਕਿ ਉਹ ਸੁਪਨੇ ਵਿਚ ਭੀ ਨਾਮ ਨਹੀਂ ਜਪਦਾ । ਪ੍ਰਮੇਸ਼ਰ ਦੇ ਨਾਮ ਬਿਨਾਂ ਆਦਮੀ ਦਾ ਕੋਈ ਹੋਰ ਸਾਥੀ ਨਹੀਂ ਤੇ ਸਾਰੇ ਸਨਬੰਧੀਆਂ ਨੂੰ ਇਕ ਪਲ ਵਿਚ ਛੱਡ ਕੇ ਚਲਿਆ ਜਾਂਦਾ ਹੈ । ਹੇ ਮਾਲਕ ! ਕਿਰਪਾ ਕਰਕੇ ਆਪਣਾ ਨਾਮ ਦਿਉ ਕਿਉਂਕਿ ਅਸੀਂ ਤੇਰੀ ਸ਼ਰਨ ਵਿਚ ਆਏ ਹਾਂ । ਕਿਰਪਾ ਕਰਕੇ ਆਪਣੇ ਲੜ ਲਗਾ ਲਉ ॥੮॥੨॥

ਬਸੰਤੁ ਬਾਣੀ ਭਗਤਾਂ ਕੀ ਕਬੀਰ ਜੀ ਘਰੁ ੧੦ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੯੩)

**ਰਾਜਾ ਰਾਮੁ ਮਉਲਿਆ ਅਨਤ ਭਾਇ ॥**

**ਜਹ ਦੇਖਉ ਤਹ ਰਹਿਆ ਸਮਾਇ ॥੧॥ਰਹਾਉ॥**

ਉਹ ਪ੍ਰਕਾਸ਼ਕ ਵਾਹਿਗੁਰੂ ਬਹੁਤ ਤਰਾਂ ਕਰਕੇ ਸੰਸਾਰ ਵਿਚ ਫੈਲਿਆ (ਮਿਲਿਆ) ਹੋਇਆ ਹੈ । ਮੈਂ ਜਿਧਰ ਵੀ ਦੇਖਦਾ ਹਾਂ ਉਹ ਮਾਲਕ ਉਧਰ ਹੀ ਸਮਾ ਰਿਹਾ ਹੈ ਵਿਆਪਕ ਤੌਰ ਤੇ । ਉਹ ਪੂਰਨ ਸੁਆਮੀ ਵੇਦਾਂ ਕਤੇਬਾਂ ਦੀ ਤਰ੍ਹਾਂ ਸਾਰੇ ਪਾਸੇ ਫੈਲ ਰਿਹਾ ਹੈ ॥੩॥੧॥

**ਸਭ ਮਦ ਮਾਤੇ ਕੋਊ ਨ ਜਾਗ ॥**

**ਸੰਗ ਹੀ ਚੋਰ ਘਰੁ ਮੁਸਨ ਲਾਗ ॥੧॥ਰਹਾਉ॥**

ਸਾਰੇ ਮਨੁਖ ਹੰਕਾਰ ਵਿਚ ਮਸਤ ਹੋਏ ਹੋਏ ਹਨ, ਇਸ ਲਈ ਕੋਈ ਵੀ (ਅਗਿਆਨਤਾ ਦੀ ਨੀਂਦ ਤੋਂ) ਨਹੀਂ ਜਾਗਦਾ । ਸੋ ਕਾਮ ਆਦਿਕ ਚੋਰ ਇਸ ਸਰੀਰ ਘਰ ਨੂੰ ਲੁੱਟਣ ਲਗੇ ਹਨ । ਵਾਹਿਗੁਰੂ ਦੇ ਚਰਨਾਂ ਦੀ ਸੇਵਾ ਵਿਚ ਸ਼ਿਵ ਜੀ ਜਾਂ ਜੈਦੇਵ ਨਾਮਦੇਵ ਆਦਿ ਜਾਗੇ ਹਨ । ਇਸ ਸਰੀਰ ਦੇ ਬਹੁਤ ਕੰਮ ਹਨ । ਗੁਰਮੁਖ ਤਾਂ ਸਿਮਰਨ ਵਿੱਚ ਜਾਗਦੇ ਹਨ ਸੋ ਸਭ ਨੂੰ ਛੱਡ ਕੇ ਹਰੀ ਦੇ ਰਾਮ ਨਾਮ ਨੂੰ ਯਾਦ ਕਰੋ ॥੩॥੨॥

**ਦੇਖਹੁ ਲੋਗਾ ਕਲਿ ਕੋ ਭਾਉ ॥ (ਪੰਨਾ ੧੧੯੪)**

**ਸੁਤਿ ਮੁਕਲਾਈ ਅਪਨੀ ਮਾਉ ॥੧॥ਰਹਾਉ॥**

ਓ ਲੋਕੋ ! ਕਲਜੁਗ ਦਾ ਪ੍ਰਤਾਪ ਦੇਖੋ । ਪੁਤਰ ਨੇ ਆਪਣੀ ਮਾਂ ਦਾ ਮੁਕਲਾਵਾ ਲੈ ਆਂਦਾ ਹੈ।

ਹੁਣ ਤਾਂ ਇਹ ਹਾਲ ਹੈ ਜਿਵੇਂ ਪੁਤਰ ਨੇ ਪਿਤਾ ਨੂੰ ਖਿਡਾਇਆ ਹੈ ਜਾਂ ਇਸਤ੍ਰੀ ਨੇ ਪਤੀ ਨੂੰ ਜੰਮਿਆ ਹੈ । ਜਾਂ ਨੀਂਦ ਤੋਂ ਬਿਨਾਂ ਆਦਮੀ ਸੌਂਦਾ ਹੋਵੇ ਤੇ ਥਣਾਂ ਬਿਨਾਂ ਗਊ ਦੁੱਧ ਦਿੰਦੀ ਹੋਵੇ । ਇਸੇ ਤਰ੍ਹਾਂ ਸਤਗੁਰਾਂ ਤੋਂ ਬਿਨਾਂ ਕਿਸੇ ਨੇ ਵੀ ਭਗਤੀ ਨਹੀਂ ਪਾਈ । ਤਿਵੇਂ ਗੁਰੂ ਤੋਂ ਬਿਨਾਂ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ ॥੩॥੩॥

**ਨਹੀ ਛੋਡਉ ਰੇ ਬਾਬਾ ਰਾਮ ਨਾਮ ॥ (ਪੰਨਾ ੧੧੯੪)**

**ਮੇਰੋ ਅਉਰ ਪੜਨ ਸਿਉ ਨਹੀ ਕਾਮੁ ॥੧॥ਰਹਾਉ॥**

ਹੇ ਪਾਂਧਾ ਜੀ ! ਮੈਂ ਪ੍ਰਭੂ ਦਾ ਨਾਮ ਜਾਪ ਨਹੀਂ ਛਡਾਂਗਾ ਕਿਉਂਕਿ ਮੇਰਾ ਹੋਰ ਕੁਝ ਪੜ੍ਹਨ ਨਾਲ (ਸਿਵਾਏ ਰਾਮ ਨਾਮ ਦੇ) ਕੁਝ ਕੰਮ ਨਹੀਂ ਹੈ । ਪ੍ਰਹਿਲਾਦ ਨੂੰ ਰਾਮ ਕਹਿਣ ਤੋਂ ਰੋਕਿਆ ਪਰ ਉਹ ਨਾ ਮੰਨਿਆ, ਭਾਵੇਂ ਮਾਰ ਸੁੱਟੋ ਤਾਂ ਵੀ ਉਹ ਰਾਮ ਨਾਮ ਦਾ ਉਚਾਰਨ ਨਹੀਂ ਛੱਡ ਸਕਦਾ । ਫਿਰ ਪਿਤਾ ਹਰਨਾਖ਼ਸ਼ ਬੜਾ ਕ੍ਰੋਧ ਵਿਚ ਆਇਆ ਤੇ ਤਲਵਾਰ ਕਢ ਲਈ, ਤਾਂ ਫਿਰ ਪ੍ਰਭੂ ਥੰਮ ਨੂੰ ਪਾੜ ਕੇ ਨਰ ਸਿੰਘ ਦੇ ਰੂਪ ਵਿਚ ਪ੍ਰਗਟ ਹੋਇਆ ਤੇ ਹਰਨਾਖ਼ਸ਼ ਨੂੰ ਮਾਰ ਸੁੱਟਿਆ । ਸੋ ਉਸ ਮਾਲਕ ਦਾ ਕੋਈ ਪਾਰਾਵਾਰ ਨਹੀਂ ਲਖ ਸਕਦਾ ਤੇ ਅਨੇਕਾਂ ਵਾਰੀ ਪ੍ਰਹਿਲਾਦ ਦੀ ਰਖਿਆ ਕੀਤੀ ॥੫॥੪॥

**ਮਾਧਉ ਦਾਰੁਨ ਦੁਖੁ ਸਹਿਓ ਨ ਜਾਇ ॥ (ਪੰਨਾ ੧੧੯੪)**

**ਮੇਰੋ ਚਪਲ ਬੁਧਿ ਸਿਓ ਕਹਾ ਬਸਾਇ ॥੧॥ਰਹਾਉ॥**

ਹੇ ਮਾਲਕ ! ਇਸ ਸਰੀਰ ਵਿਚ ਇਕ ਮਨ ਹੈ ਤੇ ਮਨ ਵਿਚ ਇਕ ਕਾਮ ਚੋਰ ਰਹਿੰਦਾ ਹੈ ਅਤੇ ਇਸ ਵਿਚ ਲਗ ਕੇ ਕਿਹੜਾ ਕਿਹੜਾ ਖ਼ਰਾਬ ਨਹੀਂ ਹੋਇਆ । ਬ੍ਰਹਮਾ, ਤੇ ਉਸਦੇ ਚਾਰ ਪੁੱਤਰ, ਜਾਂ ਜੋਗੀ ਲੋਕ ਇਸ ਕਾਮ ਤੋਂ ਡਰਦੇ ਮਰ ਗਏ ਹਨ । ਹੇ ਮਾਲਕ ! ਮੈਨੂੰ ਮਾਇਆ ਦੇ ਜਨਮ ਮਰਨ ਦੁਖ ਤੋਂ ਧੀਰਜ ਵਾਲਾ ਕਰ ਕਿਉਂਕਿ ਮੈਂ ਸੁਖਾਂ ਦੇ ਸਮੁੰਦ੍ਰ, ਪ੍ਰਭੂ ਦੇ ਗੁਣ ਉਚਾਰਦਾ ਹਾਂ ॥੩॥੫॥

**ਮੋਹਿ ਐਸੇ ਬਨਜ ਸਿਉ ਨਹੀ ਨ ਕਾਜੁ ॥**

**ਜਿਹ ਘਟੈ ਮੂਲੁ ਨਿਤ ਬਢੈ ਬਿਆਜੁ ॥੧॥ਰਹਾਉ॥**

ਇਕ ਮਨ ਮਾਲਕ ਹੈ ਤੇ ਪੰਜ ਇੰਦਰੇ ਵਣਜਾਰੇ ਹਨ । ਇਸ ਲਈ ਮੇਰਾ ਇਸ ਤਰ੍ਹਾਂ ਦੇ ਵਣਜ ਨਾਲ

ਕੁਝ ਵੀ ਕੰਮ ਨਹੀਂ ਹੈ। ਕਿਉਂਕਿ ਇਸ ਦੇ ਕਰਨ ਕਰਕੇ ਰੋਜ਼ ਹੀ ਮੂਲ ਘਟਦਾ ਹੈ ਅਤੇ ਵਿਆਜ ਵਧਦਾ ਹੈ। ਸਤ ਧਾਤੂਆਂ, ਰਕਤ ਬੀਰਜ ਆਦਿ ਮਿਲਾਕੇ ਬਣਜ ਕੀਤਾ ਹੈ ਤੇ ਕਰਮਾਂ ਦੀ ਇਛਾ ਨਾਲ ਲਈ ਹੈ ਪਰ ਅੰਤ ਨੂੰ ਵਣਜਾਰਾ ਖਾਲੀ ਹਥ ਜਾਂਦਾ ਹੈ। ਫਿਰ ਤਿੰਨ ਮਸੂਲੀਏ ਰਜੋ, ਤਮੋ, ਸਤੋ ਲੜਾਈ ਕਰਦੇ ਹਨ ਤੇ ਸੁਆਸਾਂ ਰੂਪੀ ਰਾਸ ਖੋਈ ਗਈ ਤੇ ਵਣਜ ਕਰਨਾ ਟੁੱਟ ਗਿਆ। ਹੁਣ ਮਨ ਵਿਚ ਹੀ ਕੰਮ ਸੰਵਰ ਗਿਆ ਹੈ ਤੇ ਸਹਜ ਵਿਚ ਸਮਾ ਗਏ ਹਾਂ॥੩॥੬॥

**ਬਸੰਤੁ ਹਿੰਡੋਲੁ ਘਰੁ ੨ ॥ (ਪੰਨਾ ੧੧੯੫)**

**੧ੴ ਸਤਿਗੁਰ ਪ੍ਰਸਾਦਿ ॥**

**ਕਹੁ ਪੰਡਿਤ ਸੂਚਾ ਕਵਨ ਠਾਉ ॥**

**ਜਹਾ ਬੈਸਿ ਹਉ ਭੋਜਨੁ ਖਾਉ ॥੧॥ਰਹਾਉ॥**

ਹੇ ਪਾਂਡੇ ! ਦਸੋ ਕਿ ਕਿਹੜਾ ਥਾਂ ਸੁਚਾ ਹੈ ? ਜਿਥੇ ਬੈਠ ਕੇ ਅਸੀਂ ਭੋਜਨ ਖਾ ਸਕਦੇ ਹਾਂ। ਜਿਹਵਾ, ਕੰਨ ਤੇ ਨੇਤਰ ਸਭ ਜੂਠੇ ਹਨ ਕਿਉਂਕਿ ਇੰਦ੍ਰੀ ਦੀ ਜੂਠ ਕਦੀ ਉਤਰਦੀ ਨਹੀਂ। ਅਗਨੀ, ਪਾਣੀ ਤੇ ਹੋਰ ਸਭ ਕੁਝ ਵੀ ਜੂਠਾ ਹੈ ਤੇ ਖਾਣ ਵਾਲਾ ਭੀ ਜੂਠਾ ਹੀ ਹੈ। ਪ੍ਰੰਤੂ ਉਹ ਆਦਮੀ ਸੁਚੇ ਹਨ ਜਿਹੜੇ ਸਚੀ ਵਿਚਾਰ ਵਿਚ ਲਗੇ ਹਨ ॥੪॥੧॥੭॥

**ਰਾਮਾਨੰਦ ਜੀ ਘਰੁ ੧ ॥ (ਪੰਨਾ ੧੧੯੫)**

**੧ੴ ਸਤਿਗੁਰ ਪ੍ਰਸਾਦਿ ॥**

**ਕਤ ਜਾਈਐ ਰੇ ਘਰ ਲਾਗੋ ਰੰਗੁ ॥**

**ਮੇਰਾ ਚਿਤ ਨ ਚਲੈ ਮਨੁ ਭਇਓ ਪੰਗੁ ॥੧॥ਰਹਾਉ॥**

ਹੇ ਭਾਈ ! ਕਿਥੇ ਜਾਈਏ, ਘਰ ਵਿਚ ਹੀ ਰੰਗ ਲਗਾ ਹੋਇਆ ਹੈ। ਜਿਵੇਂ ਪਿੰਗਲਾ ਤੁਰ ਨਹੀਂ ਸਕਦਾ। ਮੇਰਾ ਚਿਤ ਨਹੀਂ ਚਲ ਸਕਦਾ ਕਿਉਂ ਕਿ ਮਨ ਪਿੰਗਲਾ ਹੋ ਗਿਆ ਹੈ। ਤਿਵੇਂ ਹੁਣ ਮਨ ਦੌੜਨ ਤੋਂ ਤੰਗ ਹੋ ਗਿਆ ਹੈ। ਠਾਕੁਰ ਦੀ ਪੂਜਾ ਕਰਨ ਲਈ ਠਾਕੁਰ ਦੁਆਰੇ ਹੀ ਚਲੀ ਪਰ ਵਾਹਿਗੁਰੂ ਗੁਰਾਂ ਨੇ ਮਨ ਵਿਚ ਹੀ ਦਸ ਦਿੱਤਾ। ਹੇ ਮਾਲਕ ! ਤੂੰ ਸਭ ਪਾਸੇ ਪੂਰਨ ਹੋ ਕੇ ਸਮਾ ਰਿਹਾ ਹੈ। ਮੈਂ ਤੇਰੇ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ ਮੇਰੇ ਭਰਮ ਕਟ ਦਿੱਤੇ ਹਨ। ਵਾਹਿਗੁਰੂ ਦਾ ਉਚਾਰਨ ਕਰਨ ਨਾਲ ਕ੍ਰੋੜਾਂ ਹੀ ਕਰਮ ਕਟੇ ਜਾਂਦੇ ਹਨ ॥੩॥੧॥

**ਬਸੰਤੁ ਬਾਣੀ ਨਾਮ ਦੇਉ ਜੀ ਕੀ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੯੫)**

**ਤੇਰੀ ਭਗਤਿ ਨ ਛੋਡਉ ਚਾਹੇ ਲੋਗੁ ਹਸੈ ॥**

**ਚਰਨ ਕਮਲ ਮੇਰੇ ਹੀਅਰੇ ਬਸੈ ॥੧॥ਰਹਾਉ॥**

ਜਿਸ ਦੇ ਉਤੇ ਨਾਰਾਇਣ ਪ੍ਰਸੰਨ ਹੁੰਦਾ ਹੈ ਉਹ ਸੇਵਕ ਬਣ ਜਾਂਦੇ ਹਨ। ਹੇ ਮਾਲਕ ! ਕਾਇਆ ਤਾਂ ਲੋਭ ਲਹਿਰ ਵਿਚ ਸ਼ਬਦ ਕਥ ਰਹੀ ਹੈਂ ਤੇ ਸੇਵਕ ਨਾਮ ਦੇਉ ਤੇ ਪ੍ਰਸੰਨ ਹੋ ਗਿਆ ਹੈ ॥੪॥੧॥੨॥

**ਸੰਸਾਰ ਸਮੁੰਦੇ ਤਾਰਿ ਗੋਬਿੰਦੇ ਤਾਰਿ ਲੈ ਬਾਪ ਬੀਠੁਲਾ ॥੧॥ਰਹਾਉ॥**

ਹੇ ਵਾਹਿਗੁਰੂ ! ਸੰਸਾਰ ਸਮੁੰਦ੍ਰ ਵਿਚੋਂ ਤਾਰ ਲੈ । ਹੇ ਉਤਪਤੀ ਪਿਤਾ ! ਸਾਨੂੰ ਤਾਰ ਦੇਹ । ਮੈਂ ਤਾਂ ਤਰਨਾ ਵੀ ਨਹੀਂ ਜਾਣਦਾ, ਹੇ ਪਿਆਰੇ ਵਾਹਿਗੁਰੂ ! ਮੈਨੂੰ ਬਾਹਾਂ ਦਾ ਆਸਰਾ ਦੇ ਕੇ ਤਾਰ ਲੈ ॥੪॥੧॥੨॥

**ਜੈਸੇ ਪਨਕਤ ਥ੍ਰੂ ਟਿਟਿ ਹਾਂਕਤੀ ॥**

**ਸਰਿ ਧੋਵਨਿ ਚਾਲੀ ਲਾਡੁਲੀ ॥੧॥ਰਹਾਉ॥**

ਜਿਵੇਂ ਚਿਕੜ ਵਿਚੋਂ ਟਿਡੀ, ਭੌਰੇ ਭੂੰਡੀ ਕਿਸੇ ਚੀਜ਼ ਨੂੰ ਧੂੰਹਦੀ ਹੈ । ਇਸੇ ਤਰ੍ਹਾਂ ਪ੍ਰਾਰਬਧ ਇਸ ਆਦਮੀ ਨੂੰ ਹਿਕਦੀ ਹੈ । ਉਤਮ ਆਦਮੀਆਂ ਦੀ ਬੁੱਧੀ ਲਾਡਲੀ ਸਤ ਸੰਗ ਸਰਵੋਰ ਵਿਚ ਮਨ ਦੀ ਮੈਲ ਨੂੰ ਧੋਵਣ ਚਲੀ ਹੈ । ਵਾਹਿਗੁਰੂ ਦੇ ਚਰਨਾਂ ਵਿਚ ਮੇਰਾ ਮਨ ਰਤਾ ਹੈ । ਉਹ ਪ੍ਰਮੇਸ਼ਰ ਤਾਂ ਸਭ ਪਾਸੇ ਰਵ ਰਿਹਾ ਹੈ ਤੇ ਆਪਣੇ ਭਗਤ ਤੇ ਦਇਆ ਕਰਦਾ ਹੈ ॥੩॥੩॥

**ਬਸੰਤ ਬਾਣੀ ਰਵਿਦਾਸ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੧੯੬)**

**ਤੂ ਕਾਂਹਿ ਗਰਬਹਿ ਬਾਵਲੀ ॥**

**ਜੈਸੇ ਭਾਦਉ ਖੂੰਬ ਰਾਜੁ ਤੂ ਤਿਸ ਤੇ ਖਰੀ ਉਤਾਵਲੀ ॥੧॥ਰਹਾਉ॥**

ਹੇ ਬਾਵਲੀ ਜੀਵ-ਇਸਤ੍ਰੀ ! ਤੂੰ ਕਿਉਂ ਹੰਕਾਰ ਕਰਦੀ ਹੈਂ ? ਜਿਵੇਂ ਭਾਦਰੋਂ ਦੇ ਮਹੀਨੇ ਵਿਚ ਖੁੰਬ ਦਾ ਪ੍ਰਕਾਸ਼ ਹੁੰਦਾ ਹੈ । ਤੂੰ ਇਸ ਤੋਂ ਵੀ ਬਹੁਤ ਜ਼ਿਆਦਾ ਨਾਸਵੰਤ ਹੈ । ਜਿਵੇਂ ਹਿਰਨ ਨੂੰ ਕਸਤੂਰੀ ਦੀ ਸੁਗੰਧੀ ਦੀ ਸਮਝ ਨਹੀਂ ਹੁੰਦੀ ਤੇ ਜੰਗਲਾਂ ਵਿਚ ਢੂੰਡਦਾ ਹੈ । ਆਪਣੇ ਸਰੀਰ ਦਾ ਜਿਹੜਾ ਵਿਚਾਰ ਕਰੇ ਉਹ ਖੁਆਰ ਨਹੀਂ ਹੁੰਦਾ । ਹੇ ਪ੍ਰਾਣੀ ! ਜੇ ਤੂੰ ਸਾਧੂ ਦੀ ਓਟ ਲਵੇਂ ਤਾਂ ਤੇਰੇ ਕ੍ਰੋੜਾਂ ਪਾਪ ਮਿਟ ਜਾਣਗੇ । ਜਿਹੜੇ ਨਾਮ ਜਪਦੇ ਹਨ ਉਨ੍ਹਾਂ ਦਾ ਫਿਰ ਜਨਮ ਨਹੀਂ ਹੁੰਦਾ ॥੪॥੪॥

**ਬਸੰਤੁ ਕਬੀਰ ਜੀਉ ॥ (ਪੰਨਾ ੧੧੯੭)**

**ੴ ਸਤਿਗੁਰ ਪ੍ਰਸਾਦਿ ॥**

**ਇਸੁ ਘਰ ਮਹਿ ਹੈ ਸੁ ਤੂ ਢੂਢਿ ਖਾਹਿ ॥**

**ਅਉਰ ਕਿਸੀ ਕੇ ਤੂੰ ਮਤਿ ਹੀ ਜਾਹਿ ॥੧॥ਰਹਾਉ॥**

ਹੇ ਮਨ ! ਇਸ ਮੇਰੇ ਸਰੀਰ ਘਰ ਵਿਚ ਜੋ ਕੁਝ ਹੈ ਸੋ ਤੂੰ ਢੂਢ ਕੇ ਖਾਹ । ਹੋਰ ਕਿਸੇ ਗਵਾਂਢ ਦੇ ਘਰ ਤੂੰ ਮਤ ਜਾਹ । ਜੀਵ-ਇਸਤ੍ਰੀ ਮਾਇਆ ਨੂੰ ਚੰਗਾ ਸਮਝਦੀ ਹੈਂ ਅਤੇ ਪਦਾਰਥਾਂ ਨੂੰ ਭੋਗਦੀ ਹੈ, ਅੰਤ ਨੂੰ ਮਾਇਕ ਵਿਸ਼ਿਆਂ ਨੂੰ ਕਿਥੇ ਲੈ ਜਾਵੇਂਗੀ । (ਚੱਕੀ ਦਾ ਪਰੋਲਾ ਕਿਥੇ ਲੈ ਚਾਲੀ) । ਹੇ ਸੰਸਾਰੀ ਲੋਕੋ ! ਤੁਸਾਂ ਦੁਨੀਆਂ ਦੇ ਭੋਗ ਚੰਗੀ ਤਰ੍ਹਾਂ ਭੋਗੇ ਹਨ । (ਪਰ ਤੁਸੀਂ ਮਾਲਕ ਤੋਂ ਵੇਮੁਖ ਨਾ ਹੋਵੋ) ॥੪॥੧॥

ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧ ॥ (ਪੰਨਾ ੧੧੯੭)

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ

ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਅਪੁਨੇ ਠਾਕੁਰ ਕੀ ਹਉ ਚੇਰੀ ॥

ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ ॥੧॥ਰਹਾਉ॥

ਮੈਂ ਆਪਣੇ ਮਾਲਕ ਦੀ ਦਾਸੀ ਹਾਂ । ਜਦੋਂ ਜਗਤ ਜੀਵਨ ਮਾਲਕ ਦੇ ਮੈਂ ਚਰਨ ਫੜੇ, ਉਸੇ ਵੇਲੇ ਮਾਲਕ ਨੇ, ਮੇਰੀ ਹਉਮੈ ਤੇ ਮਮਤਾ, ਜੋ ਮੈਨੂੰ ਮਾਰਨ ਵਾਲੀ ਸੀ, ਦੂਰ ਕਰ ਦਿੱਤੀ । ਉਸ ਮਾਲਕ ਨੇ ਸਾਡਾ ਮਨ ਮੋਹ ਲਿਆ ਹੈ ਤੇ ਗੁਰ ਉਪਦੇਸ਼ ਦੇ ਵਿਚਾਰ ਕਰਕੇ ਉਸਦੇ ਸਰੂਪ ਨੂੰ ਮਨ ਸਮਝ ਗਿਆ ਹੈ । ਹੁਣ ਸਚੀ ਸਮਝ ਆ ਗਈ ਹੈ ਤੇ ਲੋਕ ਲਾਜ ਨਾਸ ਹੋ ਗਈ ਹੈ । ਜੋ ਹਰੀ ਨਾਮ ਵਿਚ ਰੰਗੀ ਗਈ ਹੈ ਉਹ ਸੁਹਾਗਣ ਹੈ ਕਿਉਂਕਿ ਉਸਨੇ ਪ੍ਰਭੂ-ਪਤੀ ਨੂੰ ਜਾਣ ਲਿਆ ਹੈ ॥੪॥੧॥

ਸਾਰਗ ਮਹਲਾ ੧ ॥ (ਪੰਨਾ ੧੧੯੭)

ਹਰਿ ਬਿਨੁ ਕਿਉ ਰਹੀਐ ਦੂਖੁ ਬਿਆਪੈ ॥

ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ ॥੧॥ਰਹਾਉ॥

ਹੇ ਭਾਈ ! ਹਰੀ ਤੋਂ ਬਿਨਾਂ ਅਸੀਂ ਕਿਵੇਂ ਰਹਿ ਸਕਦੇ ਹਾਂ ? ਜੇ ਗੁਰੂ ਤੋਂ ਬੇਮੁਖ ਹੋਈਏ ਤਾਂ ਜਨਮ ਮਰਨ ਦਾ ਬੜਾ ਦੁਖ ਵਿਆਪਦਾ ਹੈ । ਪ੍ਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨਾਂ ਜ਼ਬਾਨ ਫਿਕੀ ਹੈ ਕਿਉਂਕਿ ਆਤਮਕ ਅਨੰਦ ਦਾ ਸੁਆਦ ਨਹੀਂ ਆਉਂਦਾ ਅਤੇ ਮਾਲਕ ਦੀ ਪ੍ਰਾਪਤੀ ਤੋਂ ਬਿਨਾਂ ਕਾਲ ਸਤਾਂਦਾ ਹੈ ਤੇ ਦੁਖਦਾਈ ਹੁੰਦਾ ਹੈ । ਜਦ ਤਕ ਪ੍ਰੀਤਮ ਪ੍ਰਭੂ ਦੇ ਦਰਸ਼ਨ ਨਹੀਂ ਹੁੰਦੇ ਇਹ (ਜੀਵ-ਇਸਤ੍ਰੀ) ਭੁਖੀ ਪਿਆਸੀ ਰਹਿੰਦੀ ਹੈ, ਪਰ ਦਰਸਨ ਦੇਖਦਿਆਂ ਮਨ ਮੰਨ ਜਾਂਦਾ ਹੈ ਤੇ ਪ੍ਰੇਮ ਨਾਲ ਬੁੱਧੀ ਖ਼ੁਸ਼ ਹੋ ਜਾਂਦੀ ਹੈ । ਜੋ ਗੁਰਮੁਖ ਹਨ ਉਹ ਜੰਮਦੇ ਮਰਦੇ ਨਹੀਂ ਤੇ ਨਾ ਹੀ ਕੋਈ ਦੁਖ ਹੁੰਦਾ ਹੈ । ਜਿਨ੍ਹਾਂ ਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਫਿਰ ਮਨ ਵਿਚ ਧੀਰਜ ਕਰ ਲੈਂਦੇ ਹਨ ॥੪॥੨॥

ਸਾਰਗ ਮਹਲਾ ੧ ॥ (ਪੰਨਾ ੧੧੯੭)

ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥

ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ ॥੧॥ਰਹਾਉ॥

ਹੇ ਭਾਈ ! ਮੇਰਾ ਪਿਆਰਾ ਪ੍ਰਭੂ-ਪਤੀ ਦੂਰ ਨਹੀਂ ਹੈ । ਗੁਰਾਂ ਦੇ ਬਚਨ ਸੁਣ ਕੇ ਮੇਰਾ ਮਨ ਮੰਨ ਗਿਆ ਹੈ ਅਤੇ ਹਰੀ, ਪ੍ਰਾਣਾਂ ਦੇ ਆਸਰੇ, ਨੂੰ ਪਾ ਲਿਆ ਹੈ । ਜੋ ਗੁਰੂ ਦੇ ਸ਼ਬਦ ਦੀ ਵੀਚਾਰ ਕਰਦੀ ਹੈ, ਉਸ ਦਾ ਸਭ ਸੰਸਾ ਦੂਰ ਹੋ ਗਿਆ ਹੈ । ਜਿਨ੍ਹਾਂ ਨੇ ਗੁਰਾਂ ਦੁਆਰੇ ਪ੍ਰੇਮ ਨਾਲ ਸਹਜਿ, ਅਵਸਥਾ ਪ੍ਰਾਪਤ ਕੀਤੀ ਹੈ ਉਹ ਪ੍ਰਭੂ-ਪਤੀ ਦਾ ਅਨੰਦ ਮਾਣਦੀਆਂ ਹਨ । ਇਸ ਲਈ ਗੁਰਮੁਖਾਂ ਨੇ ਅਮੋਲਕ ਨਾਮ ਜਪਣ ਦੀ ਪ੍ਰੀਤੀ ਮਨ ਵਿਚ ਧਾਰਨ ਕੀਤੀ ਹੈ ॥੪॥੩॥

**ਸਾਰੰਗ ਮਹਲਾ ੪ ਘਰੁ ੧ ॥ (ਪੰਨਾ ੧੧੯੮)**

**ਹਰਿ ਕੇ ਸੰਤ ਜਨਾ ਕੀ ਹਮ ਧੂਰਿ ॥**

**ਮਿਲਿ ਸਤਸੰਗਤਿ ਪਰਮਪਦੁ ਪਾਇਆ ਆਤਮ ਰਾਮੁ ਰਹਿਆ ਭਰਪੂਰਿ ॥੧॥ਰਹਾਉ॥**

ਅਸੀਂ ਤਾਂ ਹਰੀ ਦੇ ਸੰਤ ਜਨਾਂ ਦੀ ਚਰਨਾਂ ਦੀ ਧੂੜ ਬਰਾਬਰ ਹੋ ਗਏ ਹਾਂ। ਸਤਸੰਗਤ ਵਿਚ ਮਿਲ ਕੇ ਅਸਾਂ ਪਰਮ ਪਦਵੀ ਪ੍ਰਾਪਤ ਕੀਤੀ ਹੈ ਤੇ ਜਗਤ ਵਿਚ ਭਰਪੂਰ ਰਾਮ ਨੂੰ ਆਪਣੀ ਆਤਮਾ ਵਿਚ ਹੀ ਜਾਣ ਲਿਆ ਹੈ। ਹੁਣ ਅਸਾਂ ਉਸ ਨਿਰੰਜਨ ਪੁਰਖ ਨੂੰ ਆਪਣੇ ਪਾਸ ਹੀ ਵੇਖਿਆ ਹੈ। ਵਡੇ ਭਾਗਾਂ ਕਰਕੇ ਸਤ ਸੰਗਤ ਪਾਈ ਹੈ ਤੇ ਨਾਮ ਜਪ ਕੇ ਹਰੀ ਨੂੰ ਸਭ ਪਾਸੇ ਰੰਮਿਆ ਜਾਣ ਲਿਆ ਹੈ। ਪਰ ਚੰਗੇ ਕਰਮਾਂ ਤੋਂ ਬਿਨਾਂ ਸੰਗਤ ਨਹੀਂ ਮਿਲਦੀ ਜਿਸ ਕਰਕੇ ਹਉਮੈਂ ਵਿਚ ਮਨੁੱਖ ਝੁਰਦਾ ਰਹਿੰਦਾ ਹੈ। ਸੰਤਾਂ ਨਾਲ ਮਿਲ ਕੇ ਪ੍ਰਭੂ ਦਾ ਮੇਲ ਪ੍ਰਾਪਤ ਹੋ ਜਾਂਦਾ ਹੈ ॥੪॥੧॥

**ਸਾਰੰਗ ਮਹਲਾ ੪ ॥ (ਪੰਨਾ ੧੧੯੮)**

**ਗੋਬਿੰਦ ਚਰਨਨ ਕਉ ਬਲਿਹਾਰੀ ॥**

**ਭਵਜਲੁ ਜਗਤ ਨ ਜਾਈ ਤਰਣਾ ਜਪਿ ਹਰਿ ਹਰਿ ਪਾਰਿ ਉਤਾਰੀ ॥੧॥ਰਹਾਉ॥**

ਅਸੀਂ ਗੋਬਿੰਦ ਦੇ ਚਰਨਾਂ ਤੋਂ ਕੁਰਬਾਨ ਜਾਂਦੇ ਹਾਂ। ਸੰਸਾਰ ਸਮੁੰਦ੍ਰ ਬੜਾ ਡਰਾਉਣਾ ਹੈ ਤੇ ਇਸ ਨੂੰ ਤਰਨਾ ਬੜਾ ਔਖਾ ਹੈ ਪਰ ਮਨ ਬਾਣੀ ਕਰਕੇ ਹਰੀ ਦਾ ਨਾਮ ਜਪੀਏ ਤਾਂ ਇਹ ਜੀਵ ਪਾਰ ਹੋ ਸਕਦਾ ਹੈ। ਸਭ ਗੁਣਾਂ ਦਾ ਭਰਪੂਰ ਮਾਲਕ ਹਰ ਥਾਂ ਰਵਿਆ ਹੋਇਆ ਹੈ ਤੇ ਗੁਰਾਂ ਦੀ ਕਿਰਪਾ ਨਾਲ ਪਾਈਦਾ ਹੈ। ਉਠਦਿਆਂ ਬਹਿੰਦਿਆਂ ਉਸ ਦੇ ਗੁਣ ਗਾ ਕੇ ਅਸੀਂ ਉਸਦੀ ਨਦਰ ਪਾ ਸਕਦੇ ਹਾਂ ॥੪॥੩॥

**ਸਾਰਗ ਮਹਲਾ ੪ ॥ (ਪੰਨਾ ੧੧੯੮)**

**ਹਰਿ ਹਰਿ ਅੰਮ੍ਰਿਤੁ ਨਾਮੁ ਦੇਹੁ ਪਿਆਰੇ ॥**

**ਜਿਨ ਊਪਰਿ ਗੁਰਮੁਖਿ ਮਨੁ ਮਾਨਿਆ ਤਿਨ ਕੇ ਕਾਜ ਸਵਾਰੇ ॥੧॥ਰਹਾਉ॥**

ਹੇ ਪਿਆਰੇ ਹਰੀ ! ਆਪਣਾ ਹਰੀ ਨਾਮ ਅੰਮ੍ਰਿਤ ਸਾਨੂੰ ਬਖ਼ਸ਼ਸ਼ ਕਰੋ। ਜਿਨ੍ਹਾਂ ਗੁਰਮੁਖਾਂ ਉਤੇ ਆਪ ਦਾ ਮਨ ਪ੍ਰਸੰਨ ਹੋ ਗਿਆ ਹੈ, ਉਨ੍ਹਾਂ ਦੇ ਸਾਰੇ ਕੰਮ ਆਪ ਨੇ ਸਵਾਰ ਦਿਤੇ ਹਨ। ਜੋ ਦਿਨ ਰਾਤ ਗੁਰਾਂ ਦੇ ਸ਼ਬਦ ਰਾਹੀਂ ਭਗਤੀ ਕਰਦੇ ਹਨ, ਉਹ ਪ੍ਰਭੂ ਦਾ ਜਸ ਗਾਇਨ ਕਰਕੇ ਹਰੀ ਰਸ ਨੂੰ ਮਾਣਦੇ ਹਨ ਅਤੇ ਗਿਆਨ ਦੀ ਪ੍ਰਾਪਤੀ ਕਰਦੇ ਹਨ। ਪ੍ਰੰਤੂ ਮਨਮੁਖ ਦ੍ਵੈਤ-ਭਾਵਨਾ ਵਿਚ ਲਗ ਕੇ ਦਾਤੇ ਨੂੰ ਨਹੀਂ ਪਾ ਸਕਦੇ ਤੇ ਇਸ ਸਮੁੰਦ੍ਰ ਵਿਚ ਡੁਬ ਜਾਂਦੇ ਹਨ। ਅਸੀ ਤਾਂ ਮਾਲਕ ਦੇ ਦਾਸਾਂ ਦੇ ਦਾਸ ਹਾਂ ਅਤੇ ਬੇਨਤੀ ਕਰਦੇ ਹਾਂ ਕਿ ਸਾਨੂੰ ਆਪਣੀ ਕਿਰਪਾ ਕਰਕੇ ਮਾਲਕ ਬਚਾ ਲਵੇ ॥੫॥੩॥

**ਸਾਰਗ ਮਹਲਾ ੪ ॥ (ਪੰਨਾ ੧੧੯੯)**

**ਗੋਬਿੰਦ ਕੀ ਐਸੀ ਕਾਰ ਕਮਾਇ ॥**

**ਜੋ ਕਿਛੁ ਕਰੈ ਸੁ ਸਤਿ ਕਰਿ ਮਾਨਹੁ ਗੁਰਮੁਖਿ ਨਾਮਿ ਰਹਹੁ ਲਿਵ ਲਾਇ ॥੧॥ਰਹਾਉ॥**

ਹੇ ਭਾਈ ! ਗੋਬਿੰਦ ਦੀ ਇਸ ਤਰ੍ਹਾਂ ਸੇਵਾ ਕਰੋ ਕਿ ਜੋ ਕੁਝ ਵੀ ਪ੍ਰਭੂ ਕਰਦਾ ਹੈ ਉਸ ਨੂੰ ਸਤ ਕਰਕੇ ਮੰਨੋ

ਅਤੇ ਗੁਰਾਂ ਦੁਆਰੇ ਨਾਮੀ ਪ੍ਰਮੇਸ਼ਰ ਵਿਚ ਬ੍ਰਿਤੀ ਜੋੜੀ ਰਖੋ । ਜਦੋਂ ਅਸਾਂ ਮਾਲਕ ਦੇ ਗੁਣ ਗਾਏ ਸਾਡਾ ਮਨ ਸ਼ਾਂਤ ਹੋ ਗਿਆ ਤੇ ਅਸੀਂ ਤ੍ਰਿਪਤ ਹੋ ਗਏ । ਫਿਰ ਗੁਰਾਂ ਦੀ ਕਿਰਪਾ ਹੋਈ ਤਾਂ ਪ੍ਰਭੂ ਹਿਰਦੇ ਵਿਚ ਵਸ ਗਿਆ । ਹੁਣ ਅੰਦਰ ਗਿਆਨ ਦਾ ਚਾਨਣਾ ਹੋ ਗਿਆ ਹੈ ਤੇ ਸਹਜੇ ਹੀ ਸਮਾਧੀ ਲਗ ਜਾਂਦੀ ਹੈ । ਪਰ ਜੋ ਮਨਮੁਖ ਖੋਟੇ ਕੰਮ ਕਰਦੇ ਹਨ ਉਹ ਹਮੇਸ਼ਾਂ ਦੁਖ ਭੋਗਦੇ ਹਨ । ਪਰ ਅਸੀਂ ਨਾਮ ਜਪ ਕੇ ਸੁਖ ਮਾਣ ਰਹੇ ਹਾਂ ॥੫॥੪॥

**ਸਾਰਗ ਮਹਲਾ ੪ ॥ (ਪੰਨਾ ੧੧੯੯)**

**ਮੇਰਾ ਮਨੁ ਰਾਮ ਨਾਮਿ ਮਨੁ ਮਾਨੀ॥**

**ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ ਸੁਖਾਨੀ ॥੧॥ਰਹਾਉ॥**

ਮੇਰਾ ਮਨ (ਜੋ ਹੰਕਾਰੀ ਸੀ) ਹੁਣ ਰਾਮ ਨਾਮ ਦੇ ਮੰਨਣ ਕਰਕੇ ਟਿਕ ਗਿਆ ਹੈ । ਮੇਰੇ ਹਿਰਦੇ ਵਿਚ ਸਚੇ ਗੁਰਾਂ ਨੇ ਪ੍ਰਭੂ-ਪ੍ਰੀਤ ਲਗਾਈ ਹੈ ਇਸ ਲਈ ਮੇਰੇ ਮਨ ਨੂੰ ਹਰੀ ਦਾ ਜਾਪ ਕਰਨਾ ਤੇ ਕਥਾ ਸੁਣਨੀ ਪਿਆਰੀ ਲਗਦੀ ਹੈ । ਹੁਣ ਸੰਤ ਜਨਾਂ ਨੂੰ ਮਿਲ ਕੇ ਹਰੀ ਦਾ ਰਸ ਮਾਣਿਆ ਹੈ ਤੇ ਹਰੀ ਦੀ ਭਗਤੀ ਮੇਰੇ ਮਨ ਨੂੰ ਮਿਠੀ ਲਗਦੀ ਹੈ । ਜਿਨ੍ਹਾਂ ਨੇ ਗੁਰਮਤ ਧਾਰਨ ਕੀਤੀ ਹੈ ਉਨ੍ਹਾਂ ਨੂੰ ਨਾਮ ਦੀ ਸੋਝੀ ਹੋ ਗਈ ਹੈ ਤੇ ਅਕਾਲ ਪੁਰਖ ਦਾ ਮੇਲ ਪਾ ਕੇ ਜਨਮ ਮਰਨ ਤੋਂ ਮੁਕਤ ਹੋ ਗਏ ਹਨ । ਜਦੋਂ ਗੁਰਾਂ ਦੀ ਕਿਰਪਾ ਹੋਈ ਤਾਂ ਉਨ੍ਹਾਂ ਦੀ ਬੁੱਧੀ ਹਰੀ ਨਾਮ ਵਿਚ ਸਮਾ ਗਈ ਹੈ ॥੪॥੫॥

**ਸਾਰਗ ਮਹਲਾ ੪ ॥ (ਪੰਨਾ ੧੨੦੦)**

**ਜਪਿ ਮਨ ਰਾਮ ਨਾਮੁ ਪੜੁ ਸਾਰੁ ॥**

**ਰਾਮ ਨਾਮ ਬਿਨੁ ਥਿਰੁ ਨਹੀ ਕੋਈ ਹੋਰੁ ਨਿਹਫਲ ਸਭੁ ਬਿਸਥਾਰੁ ॥੧॥ਰਹਾਉ॥**

ਹੇ ਮੇਰੇ ਮਨ ! ਰਾਮ ਨਾਮ ਦਾ ਜਾਪ ਕਰੋ ਕਿਉਂਕਿ ਇਹ ਪੜ੍ਹਨਾ ਹੀ ਚੰਗਾ ਹੈ । ਰਾਮ ਨਾਮ ਦੇ ਜਪਣ ਤੋਂ ਬਿਨਾਂ ਕਿਸੇ ਦਾ ਮਨ ਟਿਕਾਓ ਵਿਚ ਨਹੀਂ ਰਹਿੰਦਾ ਤੇ ਥਿਰ ਨਹੀਂ ਹੁੰਦਾ । ਬਾਕੀ ਦਾ ਸਭ ਫੈਲਾਉ ਨਿਸਫਲ ਹੈ । ਜੋ ਨਜ਼ਰ ਆ ਰਿਹਾ ਹੈ ਸਭ ਨਾਸਵੰਤ ਹੈ । ਜਿਨ੍ਹਾਂ ਨਾਲ ਪਿਆਰ ਹੈ ਉਹ ਸਭ ਛੱਡ ਜਾਣਗੇ । ਇਹ ਉਮਰ ਪਲ ਪਲ ਕਰਕੇ ਘਟਦੀ ਜਾਂਦੀ ਹੈ ਤੇ ਜੋ ਕੁਝ ਕਰਦਾ ਹੈ ਉਹ ਨਾਲ ਨਹੀਂ ਜਾਵੇਗਾ । ਪਰ ਕਿਸੇ ਨੇ ਵੀ ਸਤਸੰਗਤ ਬਿਨਾਂ ਸੁਖ ਨਹੀਂ ਪਾਇਆ ਭਾਵੇਂ ਵੇਦਾਂ ਦੇ ਵਿਚਾਰਨ ਵਾਲੇ ਪੰਡਤਾਂ ਨੂੰ ਪੁਛ ਲਵੋ । ਸਿਰਫ਼ ਸੰਤ ਜਨ, ਜਿਨ੍ਹਾਂ ਨੂੰ ਰਾਮ ਨਾਮ ਦਾ ਆਸਰਾ ਹੈ, ਸਦਾ ਹੀ ਵਾਹਿਗੁਰੂ ਵਿਚ ਅਟੱਲ ਹਨ ॥੪॥੬॥

**ਸਾਰਗ ਮਹਲਾ ੪ ਘਰੁ ੩ ਦੁਪਦਾ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੦੦)**

**ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥**

**ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥੧॥ਰਹਾਉ॥**

ਹੇ ਪੁਤ੍ਰ ! ਪਿਤਾ ਨਾਲ ਕਿਸ ਲਈ ਝਗੜਦੇ ਹੋ ? ਜਿਨਾਂ ਦੇ ਪੈਦਾ ਕੀਤੇ ਹੋਏ ਤੁਸੀਂ ਐਡੇ ਵਡੇ ਤੇ ਵਡਿਆਈ ਵਾਲੇ ਬਣੇ ਹੋ ਉਹਨਾਂ ਨਾਲ ਝਗੜਾ ਕਰਨਾ ਪਾਪ ਹੈ । ਉਹ ਧਨ ਕਿਸੇ ਦਾ ਨਹੀਂ ਬਣਿਆ ਜਿਸ ਲਈ ਐਨਾ ਹੰਕਾਰ ਕਰਦੇ ਹੋ । ਜੋ ਤੇਰੇ ਪ੍ਰਭੂ ਤੇਰੀ ਪਾਲਣਾ ਕਰਦੇ ਹਨ, ਉਨ੍ਹਾਂ ਦਾ ਜਾਪ ਕਰੋ ਤਾਂ ਜੋ ਤੁਹਾਡਾ ਤਪਣਾ ਦੂਰ ਹੋ ਜਾਏ ॥੨॥੧॥੭॥

**ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੦੦)**

**ਜਪਿ ਮਨ ਜਗੰਨਾਥ ਜਗਦੀਸਰੋ ਜਗ ਜੀਵਨੋ ਮਨ ਮੋਹਨ**

**ਸਿਉ ਪ੍ਰੀਤਿ ਲਾਗੀ ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ ॥੧॥ਰਹਾਉ॥**

ਹੇ ਜਗਤ ਦੇ ਨਾਥ ਈਸ਼ਰ ! ਜਗਤ ਦੇ ਜੀਵਨ ਰੂਪ ! ਮੇਰੇ ਮਨ ਨੇ ਆਪ ਨੂੰ ਜਪਿਆ ਹੈ । ਹੇ ਮਨ ਮੋਹਨ ! ਆਪ ਦੇ ਨਾਲ ਮੇਰੀ ਪ੍ਰੀਤ ਲਗੀ ਹੈ ਅਤੇ ਮਨ ਤਨ ਬਾਣੀ ਕਰਕੇ ਸਭ ਰਾਤਾਂ ਤੇ ਸਾਰੇ ਦਿਨ ਵਿਚ ਆਪ ਦੀ ਹੀ ਟੇਕ ਲਈ ਹੈ । ਹੇ ਮਾਲਕ ! ਤੂੰ ਸਦਾ ਹੀ ਬੇਅੰਤ ਹੈ ਤੇ ਆਪੇ ਹੀ ਸਭ ਕੁਝ ਜਾਣਦਾ ਹੈ । ਤੁਹਾਡੇ ਭਗਤ ਇਸ ਤਰ੍ਹਾਂ ਮਿਲ ਗਏ ਹਨ ਜਿਸ ਤਰ੍ਹਾਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ ॥੨॥੧॥

**ਸਾਰਗ ਮਹਲਾ ੪ ॥ (ਪੰਨਾ ੧੨੦੧)**

**ਜਪਿ ਮਨ ਨਰ ਹਰੇ ਨਰ ਹਰ ਸੁਆਮੀ ਹਰਿ ਸਗਲ**

**ਦੇਵ ਦੇਵਾ ਸ੍ਰੀ ਰਾਮ ਰਾਮ ਨਾਮਾ ਹਰਿ ਪ੍ਰੀਤਮੁ ਮੋਰਾ ॥੧॥ਰਹਾਉ॥**

ਹੇ ਨਰ ਸਿੰਘ ਰੂਪ ਮਾਲਕ ! ਤੂੰ ਨਰਾਂ ਨੂੰ ਹਰਿਆ ਕਰਨ ਵਾਲਾ ਹੈਂ । ਸਾਰੇ ਦੇਵਤਿਆਂ ਦੇ ਦੇਵਤੇ ਸੋਭਾ ਵਾਲੇ, ਰਮਣ ਰੂਪ ਰਾਮ ! ਮੇਰੇ ਪਿਆਰੇ ਪ੍ਰੀਤਮ ! ਮੈਂ ਮਨ ਨਾਲ ਤੈਨੂੰ ਪੂਰੇ ਪ੍ਰੇਮ ਵਿਚ ਜਪਿਆ ਹੈ । ਜਿਨ੍ਹਾਂ ਸੰਤਾਂ ਦੇ ਦਰ ਤੇ ਵਾਜੇ ਵਜਦੇ ਹਨ ਉਨ੍ਹਾਂ ਦੇ ਮਥੇ ਚੰਗੇ ਭਾਗ ਲਿਖੇ ਹਨ । ਉਨ੍ਹਾਂ ਦੇ ਸਾਰੇ ਵਿਕਾਰ ਦੂਰ ਹੋ ਗਏ ਹਨ । ਸੰਤ ਰੋਜ਼ ਹੀ ਜਾਗਰਣ ਕਰਦੇ ਹਨ ਤੇ ਨਾਮ ਜਪ ਕੇ ਅਨੰਦ ਮਾਣਦੇ ਹਨ । ਹੁਕਮ ਮੰਨ ਕੇ ਉਹ ਸਭ ਫਲ ਪਾਂਦੇ ਹਨ ॥੨॥੨॥

**ਸਾਰਗ ਮਹਲਾ ੪ ॥ (ਪੰਨਾ ੧੨੦੧)**

**ਜਪਿ ਮਨ ਮਾਧੋ ਮਧਸੂਦਨੋ ਹਰਿ ਸ੍ਰੀ ਰੰਗੋ ਪਰਮੇਸਰੋ ਸਤਿ ਪ੍ਰਮੇਸਰੋ ਪ੍ਰਭੁ ਅੰਤਰਜਾਮੀ ॥**

**ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ ਗਾਉ ॥੧॥ਰਹਾਉ॥**

ਹੇ ਮੇਰੇ ਮਨ ! ਸਾਰੇ ਅਨੰਦ ਦੇਣ ਵਾਲੇ ਤੇ ਮਧ ਦੈਂਤ ਨੂੰ ਮਾਰਨ ਵਾਲੇ ਅਤੇ ਸੋਭਾ ਵਾਲੇ ਪ੍ਰਮੇਸ਼ਰ ਦਾ ਜਾਪ ਕਰੋ ਕਿਉਂਕਿ ਉਹ ਸਚਾ, ਸਮਰਥ ਅਤੇ ਅੰਤਰਜਾਮੀ ਹੈ । ਐਸੇ ਹਰੀ ਪਿਆਰੇ ਦੇ ਗੁਣਾਂ ਨੂੰ ਗਾਉ, ਜੋ ਸਭ ਦੁਖਾਂ ਦੇ ਨਾਸ ਕਰਨ ਵਾਲਾ ਹੈ ਤੇ ਸਭ ਸੁਖਾਂ ਦੇ ਦੇਣ ਵਾਲਾ ਹੈ । ਕੋਈ ਐਸਾ ਸੰਤ ਮੈਨੂੰ ਵੀ ਮਿਲ ਜਾਵੇ ਜੋ ਪ੍ਰਮੇਸ਼ਰ ਦੇ ਮਿਲਣ ਦਾ ਰਸਤਾ ਦਿਖਾਵੇ । ਜਦ ਜਗਤ ਦੇ ਮਾਲਕ ਦੀ ਕਿਰਪਾ ਹੋਈ ਤਾਂ ਮਨ ਪ੍ਰਭੂ ਦੇ ਆਸਰੇ ਹੋ ਗਿਆ ਤੇ ਸਦਾ ਹਰੀ ਦਾ ਨਾਮ ਜਪਿਆ ਹੈ ॥੨॥੩॥੧੦॥

**ਸਾਰਗ ਮਹਲਾ ੪ ॥ (ਪੰਨਾ ੧੨੦੨)**

**ਜਪਿ ਮਨ ਨਿਰਭਉ ॥ ਸਤਿ ਸਤਿ ਸਦਾ ਸਤਿ ॥**

**ਨਿਰਵੈਰ ਅਕਾਲ ਮੂਰਤਿ ॥ ਆਜੂਨੀ ਸੰਭਉ ॥**

**ਮੇਰੇ ਮਨ ਅਨਦਿਨੋ ਧਿਆਇ ਨਿਰੰਕਾਰ ਨਿਰਾਹਾਰੀ ॥੧॥ਰਹਾਉ॥**

ਹੇ ਮਨ ! ਉਸ ਪ੍ਰਭੂ ਨੂੰ ਜਪ ਜੋ ਨਿਰਭੌ ਹੈ, ਤਿੰਨਾਂ ਸਮਿਆਂ ਵਿਚ ਸਚਾ (ਸੱਤ) ਹੈ । ਨਿਰਵੈਰ ਹੈ ਤੇ ਉਸ

ਦੀ ਮੂਰਤ ਕਾਲ ਤੋਂ ਰਹਿਤ ਹੈ, ਜੋ ਅਜੂਨੀ ਹੈ ਤੇ ਆਪਣੇ ਆਪ ਹੀ ਪ੍ਰਕਾਸ਼ਕ ਹੋਇਆ ਹੈ । ਹੇ ਮੇਰੇ ਮਨ ! ਰਾਤ ਦਿਨ, ਅੰਨ ਨਾ ਖਾਣ ਵਾਲੇ ਤੇ ਆਕਾਰ ਤੋਂ ਰਹਿਤ ਮਾਲਕ ਨੂੰ ਯਾਦ ਕਰਿਆ ਕਰ । ਤੇਤੀ ਕ੍ਰੋੜ ਦੇਵਤੇ, ਸਿਧ ਤੇ ਮੁਨੀ ਜੋਗੀ ਆਦਿ ਉਸ ਮਾਲਕ ਨੂੰ ਮਿਲਣ ਦੇ ਜਤਨ ਕਰਦੇ ਹਨ । ਪਰ ਸੇਵਾ ਉਨ੍ਹਾਂ ਦੀ ਕਬੂਲ ਹੁੰਦੀ ਹੈ ਜਿਨ੍ਹਾਂ ਉਤੇ ਮਾਲਕ ਦੀ ਕਿਰਪਾ ਹੁੰਦੀ ਹੈ । ਉਹ ਭਗਤ ਚੰਗੇ ਲਗਦੇ ਹਨ ਤੇ ਉਨ੍ਹਾਂ ਦਾ ਮਾਲਕ ਪੱਖ ਕਰਦਾ ਹੈ ਤੇ ਲਾਜ ਰਖਦਾ ਹੈ ॥੨॥੪॥੧੧॥

**ਸਾਰਗ ਮਹਲਾ ੪ ਪੜਤਾਲ ॥ (ਪੰਨਾ ੧੨੦੨)**

**ਜਪਿ ਮਨ ਗੋਵਿੰਦੁ ਹਰਿ ਗੋਵਿੰਦ ਗੁਣੀ ਨਿਧਾਨੁ ਸਭ ਸ੍ਰਿਸਟਿ**

**ਕਾ ਪ੍ਰਭੋ ਮੇਰੇ ਮਨ ਹਰਿ ਬੋਲਿ ਹਰਿ ਪੁਰਖੁ ਅਬਿਨਾਸੀ ॥੧॥ਰਹਾਉ॥**

ਹੇ ਮੇਰੇ ਮਨ ! ਜਿਹੜਾ ਹਰੀ ਗੋਵਿੰਦ ਗੁਣਾਂ ਦਾ ਖ਼ਜ਼ਾਨਾ ਹੈ, ਉਸ ਦਾ ਜਾਪ ਕਰ । ਉਹ ਹੀ ਸਾਰੀ ਦੁਨੀਆਂ ਦਾ ਮਾਲਕ ਹੈ । ਹੇ ਮੇਰੇ ਮਨ ! ਉਸ ਅਬਿਨਾਸ਼ੀ ਪ੍ਰਮੇਸ਼ਰ ਦਾ ਨਾਮ ਉਚਾਰਿਆ ਕਰੋ । ਉਹ ਮਨੁੱਖ ਰਾਮ ਨਾਮ ਅੰਮ੍ਰਿਤ ਨੂੰ ਪੀਂਦਾ ਹੈ ਜਿਸ ਨੂੰ ਪਿਲਾਂਦਾ ਹੈ । ਉਸ ਦਾ ਸਭ ਦੁਖ ਨਾਸ ਹੋ ਜਾਂਦਾ ਹੈ ਤੇ ਉਹ ਨਾਮ ਜਪ ਕੇ ਜੀਉਂਦਾ ਹੈ ਜਿਵੇਂ ਪਪੀਹਾ ਸ੍ਵਾਂਤੀ ਬੂੰਦ ਨੂੰ ਪੀਂਦਾ ਹੈ ॥੨॥੫॥੧੨॥

**ਸਾਰਗ ਮਹਲਾ ੪ ॥ (ਪੰਨਾ ੧੨੦੨)**

**ਜਪਿ ਮਨ ਸਿਰੀ ਰਾਮੁ ਰਾਮ ਰਮਤ ਰਾਮੁ ਸਤਿ ਸਤਿ**

**ਰਾਮੁ ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ ॥੧॥ਰਹਾਉ॥**

ਹੇ ਮੇਰੇ ਮਨ ! ਸ੍ਰੀ ਰਾਮ ਨੂੰ ਜਪ, ਜਿਹੜਾ ਰਾਮ ਸਾਰਿਆਂ ਵਿਚ ਮਿਲਿਆ ਹੋਇਆ ਹੈ । ਉਸ ਨੂੰ ਜਪੋ, ਜੋ ਆਦਿ ਅੰਤ ਵਿਚ ਸਤ ਹੈ । ਹੇ ਪਿਆਰੇ ! ਉਸ ਰਾਮ ਨੂੰ ਮਨ ਬਾਣੀ ਕਰਕੇ ਸਦਾ ਯਾਦ ਕਰਿਆ ਕਰੋ, ਉਹ ਤਾਂ ਸਾਰਿਆਂ ਦੇ ਦਿਲਾਂ ਦੀ ਜਾਣਦਾ ਹੈ । ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ, ਉਸਦੀ ਲਿਵ ਰਾਮ ਨਾਮ ਵਿਚ ਲਗ ਜਾਂਦੀ ਹੈ । ਆਪਣੇ ਦਾਸਾਂ ਦਾ ਪੱਖ ਮਾਲਕ ਆਪ ਲੈਂਦਾ ਹੈ, ਸੋ ਦੁਸ਼ਮਨ ਦੂਤ ਸਭ ਦੌੜ ਜਾਂਦੇ ਹਨ ॥੨॥੬॥੧੩॥

**ਸਾਰਗ ਮਹਲਾ ੫ ਚਉਪਦੇ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੦੨)**

**ਸਤਿਗੁਰ ਮੂਰਤਿ ਕਉ ਬਲਿ ਜਾਉ ॥**

**ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ ਸਫਲ ਦਰਸਨੁ ਕਦਿ ਪਾਉ ॥੧॥ਰਹਾਉ॥**

ਮੈਂ ਗੁਰਾਂ ਦੀ ਮੂਰਤ ਤੋਂ ਕੁਰਬਾਨ ਜਾਂਦਾ ਹੈ । ਜਿਵੇਂ ਪਪੀਹੇ ਦੇ ਅੰਦਰ ਪਾਣੀ ਦੀ ਪਿਆਸ ਹੁੰਦੀ ਹੈ ਉਸੇ ਤਰ੍ਹਾਂ ਹੇ ਪ੍ਰਭੂ ! ਮੇਰੇ ਅੰਦਰ ਵੀ ਤੇਰੇ ਦਰਸਨ ਦੀ ਪਿਆਸ ਹੈ । ਹੇ ਗੁਰੂ ਜੀ ! ਮੈਂ ਕਦੋਂ ਆਪ ਦਾ ਸਫਲ ਦਰਸਨ ਪਾਂਵਾਗਾ ? (ਜਿਸ ਨਾਲ ਜੀਵਨ ਸਫਲ ਹੋ ਜਾਏ) । ਹੇ ਮਾਲਕ ! ਜਿਸ ਪ੍ਰਾਣੀ ਦਾ ਕੋਈ ਰਾਖਾ ਨਹੀਂ, ਤੂੰ ਉਸ ਨੂੰ ਆਸਰਾ ਦਿੰਦਾ ਹੈ । ਹੇ ਮਾਲਕ ! ਤੇਰੀ ਗਤੀ ਨੂੰ ਕੋਈ ਨਹੀਂ ਕਹਿ ਸਕਦਾ ਕਿਉਂਕਿ ਤੂੰ ਬੇਅੰਤ ਹੈਂ । ਮੈਨੂੰ ਤਾਂ ਸੰਤਾਂ ਦੀ ਸੰਗਤ ਹੀ ਬਖ਼ਸ਼ੋ ਤਾਂ ਜੋ ਮੈਂ ਤੇਰਾ ਦਰਸ਼ਨ ਕਰ ਸਕਾਂ ॥੪॥੧॥

**ਸਾਰਗ ਮਹਲਾ ੫ ॥ (ਪੰਨਾ ੧੨੦੨)**

**ਹਰਿ ਜੀਉ ਅੰਤਰਜਾਮੀ ਜਾਨ ॥**

**ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ ॥੧॥ਰਹਾਉ॥**

ਹੇ ਵਾਹਿਗੁਰੂ ! ਤੂੰ ਅੰਤਰਜਾਮੀ ਹੈਂ, ਇਸ ਲਈ ਸਭ ਕੁਝ ਜਾਣਦਾ ਹੈਂ। ਆਦਮੀ ਤੋਂ ਲੁਕ ਕੇ ਆਦਮੀ ਬੁਰਿਆਈ ਕਰਦਾ ਹੈ ਪਰ ਉਹ ਪ੍ਰਮੇਸ਼ਰ ਤਾਂ ਸਾਖੀ ਹੈ ਅਤੇ ਪੌਣ ਵਾਂਗ ਹਰ ਇਕ ਥਾਂ ਵਿਆਪਕ ਹੈ। ਜਿਹੜੇ ਸੰਤਾਂ ਦੀ ਨਿੰਦਾ ਕਰਦੇ ਹਨ ਉਹ ਅਗਿਆਨ ਕਰਕੇ ਡੁਬ ਮਰਦੇ ਹਨ। ਵੇਦ ਸ਼ਾਸਤ੍ਰਾਂ ਦੀ ਸਿਖਿਆ ਨੂੰ ਨਹੀਂ ਜਾਣਿਆ ਤੇ ਆਪਣੇ ਹੰਕਾਰ ਵਿਚ ਮਸਤ ਰਹਿੰਦੇ ਹਨ। ਕਈ ਮਾਲਕ ਨੂੰ ਭੁਲਾ ਕੇ ਉਜਾੜ ਦੇ ਰਸਤੇ ਪਏ ਹਨ। ਪਰ ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਮੁਕਤੀ ਪਾ ਲੈਂਦੇ ਹਨ। ਹੁਣ ਪ੍ਰਭੂ ਦੀ ਸ਼ਰਨ ਵਿਚ ਆ ਕੇ ਅਸੀਂ ਸਾਧ ਸੰਗਤ ਦੀ ਚਰਨ ਧੂੜ ਦੇ ਜਾਚਕ ਹਾਂ ॥੫॥੨॥

**ਸਾਰਗ ਮਹਲਾ ੫ ॥ (ਪੰਨਾ ੧੨੦੩)**

**ਅਬ ਮੋਰੋ ਨਾਚਨੋ ਰਹੋ ॥**

**ਲਾਲ ਰੰਗੀਲਾ ਸਹਜੇ ਪਾਇਓ ਸਤਿਗੁਰ ਬਚਨ ਲਹੋ ॥੧॥ਰਹਾਉ॥**

ਹੁਣ ਮੇਰਾ ਨਚਣਾ ਦੂਰ ਹੋ ਗਿਆ ਹੈ। ਜਾਂ ਚੁਰਾਸੀ ਦਾ ਫਿਰਨਾ ਬੰਦ ਹੋ ਗਿਆ ਹੈ। ਪਿਆਰਾ ਅਨੰਦ ਦੇਣ ਵਾਲਾ ਪ੍ਰੀਤਮ ਸਹਜੇ ਹੀ ਮਿਲ ਗਿਆ ਹੈ। ਸਤਿਗੁਰੂ ਦੇ ਬਚਨ ਮੰਨ ਕੇ ਉਸ ਨੂੰ ਲਭ ਲਿਆ ਹੈ। ਜਿਵੇਂ ਸੋਨਾ ਕੁਠਾਲੀ ਵਿਚ ਮੈਲ ਕਰਕੇ ਚੰਚਲ ਹੁੰਦਾ ਹੈ ਤੇ ਫਿਰ ਸੁਧ ਹੋਣ ਤੇ ਟਿਕ ਜਾਂਦਾ ਹੈ। ਜਿੰਨਾ ਚਿਰ ਜੀਵ ਨੂੰ ਅਗਿਆਨਤਾ ਹੈ ਉਹ ਵਾਹਿਗੁਰੂ ਤੋਂ ਵਖਰਾ ਹੈ ਪਰ ਦ੍ਵੈਤ ਦੂਰ ਹੋਣ ਤੇ ਉਹ ਉਸ ਪ੍ਰਭੂ ਦਾ ਹੀ ਰੂਪ ਹੋ ਜਾਂਦਾ ਹੈ ॥੪॥੩॥

**ਸਾਰਗ ਮਹਲਾ ੫ ॥ (ਪੰਨਾ ੧੨੦੩)**

**ਅਬ ਪੂਛੇ ਕਿਆ ਕਹਾ ॥**

**ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ ਬਾਵਰ ਬਿਖੁ ਸਿਉ ਗਹਿ ਰਹਾ ॥੧॥ਰਹਾਉ॥**

ਹੇ ਮਨ ! ਹੁਣ ਜਦੋਂ ਤੈਨੂੰ ਪ੍ਰਮੇਸ਼ਰ ਪੁਛੇਗਾ ਕਿ ਤੂੰ ਮਨੁਖਾ ਜਨਮ ਪਾ ਕੇ ਕੀ ਕੀਤਾ ਤਾਂ ਤੂੰ ਕੀ ਦਸੇਂਗਾ ? ਹੇ ਮੂਰਖ ਮਨ ! ਸੁੰਦਰ ਪ੍ਰਮੇਸ਼ਰ ਦਾ ਅੰਮ੍ਰਿਤ ਰੂਪ ਨਾਮ ਚੰਗੀ ਤਰ੍ਹਾਂ ਲੈਣਾ ਸੀ, ਉਹ ਤਾਂ ਲਿਆ ਨਹੀਂ ਤੇ ਵਿਸ਼ਿਆਂ ਵਿਚ ਫਸਿਆ ਰਿਹਾ। ਜਿਹੜਾ ਇਹ ਕੀਮਤੀ ਜਨਮ ਬਹੁਤ ਚਿਰਾਂ ਪਿਛੋਂ ਪਾਇਆ ਸੀ ਉਹ ਤਾਂ ਕੌਡੀ ਬਦਲੇ ਗੁਆ ਦਿੱਤਾ। ਤੂੰ ਲਾਭ ਲੈਣ ਆਇਆ ਸੈਂ, ਫਿਰ ਵਿਸ਼ਿਆਂ ਦੇ ਬਦਲੇ ਪ੍ਰਮੇਸ਼ਰ ਨੂੰ ਗੁਆ ਲਿਆ। ਹੁਣ ਹੋਰ ਕੋਈ ਉਪਾਵ ਨਹੀਂ ਸੁਝਦਾ, ਸਿਵਾਏ ਹਰੀ ਦੇ ਦਾਸਾਂ ਦੀ ਸ਼ਰਨ ਲੈਣ ਤੋਂ, ਇਸ ਲਈ ਔਗੁਣ ਦੂਰ ਕਰਕੇ ਤੂੰ ਜਨਮ ਮਰਨ ਤੋਂ ਛੁਟ ਸਕਦਾ ਹੈ ॥੪॥੪॥

**ਸਾਰਗ ਮਹਲਾ ੫ ॥ (ਪੰਨਾ ੧੨੦੩)**

**ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ ॥**

**ਅਨਿਕ ਭਾਂਤਿ ਆਨੂਪ ਰੰਗ ਰੇ ਤਿਨ ਸਿਉ ਰੁਚੈ ਨ ਲਾਗਿਓ ॥੧॥ਰਹਾਉ॥**

ਹੇ ਮਾਈ ! ਧੀਰਜ ਖ਼ਤਮ ਹੋ ਗਿਆ ਸੀ ਤੇ ਪ੍ਰਭੂ-ਪਤੀ ਨੂੰ ਮਿਲਣ ਲਈ ਮਨ ਬਹੁਤ ਬੈਰਾਗ ਹੋਇਆ

ਹੋਇਆ ਸੀ । ਅਨੇਕ ਤਰ੍ਹਾਂ ਦੇ ਉਪਮਾ ਤੋਂ ਰਹਿਤ ਜੋ ਵਿਸ਼ੇ ਵਿਕਾਰਾਂ ਦੇ ਅਨੰਦ ਹਨ ਉਨ੍ਹਾਂ ਦੇ ਵਿਚ ਮੇਰਾ ਮਨ ਰੁਚੀ ਹੋਣ ਕਰਕੇ ਨਹੀਂ ਲਗਾ ਸੀ । ਜੋ ਸੁਖਾਂ ਦੇ ਸਾਧਨ ਪ੍ਰਮੇਸ਼ਰ ਤੋਂ ਬਿਨਾਂ ਸਨ, ਸਾਰੇ ਜ਼ਹਿਰ ਵਾਂਗੂ ਲਗਦੇ ਸੀ । ਜੋ ਕੋਈ ਪ੍ਰਭੂ-ਪਤੀ ਦੇ ਮਿਲਣ ਦੀ ਥਾਂ ਦਸੇ ਤਾਂ ਮੈਂ ਸਭ ਕੁਝ ਅਰਪਨ ਕਰ ਦਿਆਂ । ਹੇ ਮਾਲਕ ! ਮੇਰੇ ਉਤੇ ਕਿਰਪਾ ਕਰੋ ਤੇ ਦਰਸ਼ਨ ਦਿਉ । ਜਦੋਂ ਪ੍ਰੇਮ ਨਾਲ ਮੰਗਲ ਰੂਪ ਗੁਣ ਗਾਏ ਤਾਂ ਬ੍ਰਹਮ ਪ੍ਰਗਟ ਹੋ ਗਿਆ ॥੪॥੫॥

**ਸਾਰਗ ਮਹਲਾ ੫ ॥ (ਪੰਨਾ ੧੨੦੪)**

**ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥**

**ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥੧॥ਰਹਾਉ॥**

ਹੇ ਮਾਈ ! ਤਿੰਨਾਂ ਸੰਮਿਆਂ ਵਿਚ ਪ੍ਰਮੇਸ਼ਰ ਸਤ ਹੈ ਤੇ ਉਸ ਦੇ ਸੰਤ ਵੀ ਸਤ ਹਨ । ਜਿਹੜਾ ਮੈਨੂੰ ਪੂਰੇ ਗੁਰਾਂ ਨੇ ਉਪਦੇਸ਼ ਦਿਤਾ ਹੈ ਉਹ ਮੈਂ ਹਿਰਦੇ ਗਠੜੀ ਵਿਚ ਖਿਚ ਕੇ ਬੰਨ੍ਹ ਲਿਆ ਹੈ । ਧਰਤੀ ਪੌਣ ਪਾਣੀ ਸਭ ਚਲੇ ਜਾਣਗੇ ਪਰ ਸੰਤ ਦਾ ਬਚਨ ਅਟੱਲ ਹੈ । ਚਾਰੇ ਖਾਣੀਆਂ ਤੇ ਚਾਰੇ ਵੇਦ ਆਦਿ ਵੀ ਨਾਸ ਹੋ ਜਾਣਗੇ । ਜੋ ਕੁਝ ਨਜ਼ਰ ਆ ਰਿਹਾ ਹੈ ਸਭ ਨਾਸਵੰਤ ਹੈ ਸਿਵਾਏ ਸਾਧ ਦੇ ਬਚਨ ਦੇ । ਹੇ ਭਾਈ ! ਗੁਰੂ ਨੂੰ ਮਿਲ ਕੇ ਪ੍ਰਮੇਸ਼ਰ ਨੂੰ ਲਭ ਲਿਆ ਹੈ ॥੪॥੬॥

**ਸਾਰਗ ਮਹਲਾ ੫ ॥ (ਪੰਨਾ ੧੨੦੪)**

**ਮੇਰੈ ਮਨਿ ਬਾਸਿਬੋ ਗੁਰ ਗੋਬਿੰਦ ॥**

**ਜਹਾਂ ਸਿਮਰਨੁ ਭਇਓ ਹੈ ਠਾਕੁਰ ਤਹਾਂ ਨਗਰ ਸੁਖ ਆਨੰਦ ॥੧॥ਰਹਾਉ॥**

ਹੇ ਭਾਈ ! ਮੇਰੇ ਮਨ ਵਿਚ ਉਹ ਪੂਜਨੀਕ ਵਡਾ ਪ੍ਰਮੇਸ਼ਰ ਵਸਦਾ ਹੈ । ਜਿਸ ਥਾਂ ਪ੍ਰਮੇਸ਼ਰ ਦਾ ਨਾਮ ਸਿਮਰਨ (ਭਜਨ) ਹੁੰਦਾ ਹੈ ਉਸੇ (ਥਾਂ) ਨਗਰ ਵਿਚ ਵਸਾਂ ਤੇ ਤਾਂ ਹੀ ਸੁਖ ਹੈ ਤੇ ਜੇ ਉਜਾੜ ਵਿਚ ਵੀ ਵਸਾਂ ਤਾਂ ਵੀ ਅਨੰਦ ਹੈ । ਜਿਥੇ ਪ੍ਰਭੂ ਵਿਸਰ ਜਾਂਦਾ ਹੈ ਉਥੇ ਦੁਖ ਹੀ ਹੈ ਤੇ ਗੁਣ ਗਾਣ ਵਾਲੀ ਥਾਂ ਸਦਾ ਸੁਖ ਹੈ । ਕਿੰਨੀ ਲੰਮੀ ਉਮਰ ਬਿਨਾਂ ਭਜਨ ਤੋਂ ਹੋਵੇ ਉਹ ਬਿਅਰਥ ਹੈ । ਜੇ ਸਾਧ ਸੰਗਤ ਦਾ ਮੇਲ ਹੋ ਜਾਏ ਤਾਂ ਸਾਰੇ ਗੁਣਾਂ ਦਾ ਮਾਲਕ ਵੀ ਮਿਲ ਜਾਂਦਾ ਹੈ ॥੪॥੭॥

**ਸਾਰਗ ਮਹਲਾ ੫ ॥ (ਪੰਨਾ ੧੨੦੫)**

**ਅਬ ਮੋਹਿ ਰਾਮ ਭਰੋਸਉ ਪਾਏ ॥**

**ਜੋ ਜੋ ਸਰਣਿ ਪਰਿਓ ਕਰੁਣਾ ਨਿਧਿ ਤੇ ਤੇ ਭਵਹਿ ਤਰਾਏ ॥੧॥ਰਹਾਉ॥**

ਹੁਣ ਮੈਂ ਰਾਮ ਦਾ ਭਰੋਸਾ ਪਾ ਲਿਆ ਹੈ (ਕਿ ਪ੍ਰਮੇਸ਼ਰ ਮੇਰੀ ਰਖਿਆ ਕਰੇਗਾ) । ਜੋ ਜੋ ਮਨੁੱਖ ਉਸ ਕਿਰਪਾ ਦੇ ਸਾਗਰ ਦੀ ਸ਼ਰਨ ਪਿਆ ਹੈ, ਉਹ ਸਭ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਨ । ਹਿਰਦੇ ਵਿਚ ਨਾਮ ਜਪਦਾ ਹਾਂ, ਅੱਖਾਂ ਨਾਲ ਧਿਆਨ ਲਾਉਂਦਾ ਹਾਂ, ਕੰਨਾਂ ਨਾਲ ਹਰੀ ਦਾ ਜਸ ਸੁਣਦਾ ਹਾਂ ਤੇ ਰਸਨਾ ਨਾਲ ਹਰੀ ਦੇ ਗੁਣ ਗਾਂਦਾ ਹੈ । ਹੁਣ ਅਮੋਲਕ ਨਾਮ ਪਾਇਆ ਹੈ ਤੇ ਮਨ ਟਿਕ ਗਿਆ ਹੈ । ਪ੍ਰਭੂ ਨੇ ਕਿਰਪਾ ਕੀਤੀ ਹੈ ਤੇ ਦਾਸਾਂ ਦਾ ਦਾਸ ਬਣਾ ਲਿਆ ਹੈ ॥੪॥੮॥

**ਸਾਰਗ ਮਹਲਾ ੫ ॥ (ਪੰਨਾ ੧੨੦੫)**

**ਉਇ ਸੁਖ ਕਾ ਸਿਉ ਬਰਨਿ ਸੁਨਾਵਤ ॥**

**ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ ॥੧॥ਰਹਾਉ॥**

ਉਹ ਮਨੁੱਖ ਪ੍ਰਮੇਸ਼ਰ ਦੇ ਮਿਲਣ ਦਾ ਸੁਖ ਵਰਣਨ ਕਰਕੇ ਕਿਸ ਨੂੰ ਸੁਣਾਂਦਾ ਹੈ ? ਜਿਹੜਾ ਮਨੁੱਖ ਅਨੰਦ ਬਿਨੋਦੀ ਮਾਲਕ ਦੇ ਦਰਸਨ ਕਰਕੇ ਉਸ ਦੇ ਅਨੰਦ ਮਈ ਗੁਣਾਂ ਨੂੰ ਮਨ ਵਿਚ ਗਾਉਂਦਾ ਹੈ । ਅੰਮ੍ਰਿਤ ਰੂਪੀ ਅਮੋਲਕ ਨਾਮ ਦੀ ਪ੍ਰਾਪਤੀ ਕਰਕੇ ਮਨ ਵਿਚ ਅਨੰਦ ਤੇ ਖ਼ੁਸ਼ੀ ਦੌੜ ਗਈ ਜਿਵੇਂ ਗੁੰਗਾ ਮਠਿਆਈ ਖਾ ਕੇ । ਜਿਨ੍ਹਾਂ ਦੇ ਅੰਦਰ ਗਿਆਨ ਦਾ ਚਾਨਣਾ ਹੋ ਗਿਆ ਹੈ ਤੇ ਪ੍ਰਭੂ ਪ੍ਰਗਟ ਹੋ ਗਿਆ ਹੈ, ਉਹਨਾਂ ਦੀ ਖ਼ੁਸ਼ੀ ਛੁਪੀ ਹੀ ਰਹਿੰਦੀ ਹੈ ਤੇ ਆਪਣੇ ਆਪ ਨੂੰ ਵਡਾ ਨਹੀਂ ਪ੍ਰਗਟ ਕਰਦੇ ॥੪॥੯॥

**ਸਾਰਗ ਮਹਲਾ ੫ ॥ (ਪੰਨਾ ੧੨੦੫)**

**ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ ॥**

**ਗੋਬਿੰਦ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ ॥੧॥ਰਹਾਉ॥**

ਵਿਸ਼ਈ ਤੇ ਵਿਕਾਰਾਂ ਵਿਚ ਮਸਤ ਮਨੁੱਖ ਰਾਤ ਦਿਨ ਐਂਵੇ ਬਿਅਰਥ (ਜਨਮ) ਗੁਜ਼ਾਰ ਦਿੰਦਾ ਹੈ । ਐਸਾ ਮਨੁੱਖ ਹੰਕਾਰ ਵਿਚ ਮਸਤ ਹੋਇਆ ਗੋਬਿੰਦ ਨੂੰ ਯਾਦ ਨਹੀਂ ਕਰਦਾ ਤੇ ਜੂਏ ਵਿਚ ਜਨਮ ਹਾਰ ਜਾਂਦਾ ਹੈ । ਮਨਮੁਖ ਤਾਂ ਪਾਪਾਂ ਦੀ ਪੰਡ ਸਿਰ ਤੇ ਚੁਕਦਾ ਹੈ ਤੇ ਨਾਮ ਅੰਮ੍ਰਿਤ ਨੂੰ ਮਨ ਵਿਚੋਂ ਪਰੇ ਸੁਟਦਾ ਹੈ । ਸੋ ਪ੍ਰਭੂ ਨੂੰ ਯਾਦ ਕਰੀਏ ਜੋ ਸੰਤਾਂ ਦਾ ਰਾਖਾ ਹੈ ॥੪॥੧੦॥

**ਸਾਰਗ ਮਹਲਾ ੫ ॥ (ਪੰਨਾ ੧੨੦੬)**

**ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥**

**ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ ॥੧॥ਰਹਾਉ॥**

ਹੇ ਭਾਈ ! ਅਸੀਂ ਹੋਰ ਸਾਰੇ ਕਰਮ ਕਾਂਡ ਕਰਕੇ ਆਪਣੇ ਅਸਲੇ ਨੂੰ ਭੁਲ ਕੇ, ਪ੍ਰਮੇਸ਼ਰ ਨੂੰ ਨਹੀਂ ਜਾਣਿਆ । ਪਰ ਜਿਸ ਮਨੁੱਖ ਦੇ ਅੰਦਰ ਸੁਧ ਤੇ ਨਾ ਨਾਸ ਹੋਣ ਵਾਲਾ ਪ੍ਰਮੇਸ਼ਰ ਆ ਵਸਦਾ ਹੈ, ਉਸ ਨੇ ਵਾਹਿਗੁਰੂ ਦੇ ਗਿਆਨ ਨੂੰ ਪਛਾਣ ਲਿਆ ਹੈ ਤੇ ਚੰਗਾ ਸਮਝਿਆ ਹੈ । ਜਿਨ੍ਹਾਂ ਦੇ ਅੰਦਰ ਗਿਆਨ ਦਾ ਚਾਨਣਾ ਨਹੀਂ ਸਗੋਂ ਅਗਿਆਨਤਾ ਦਾ ਹਨੇਰਾ ਹੈ ਉਹ ਨਾਮ ਤੋਂ ਬਿਨਾਂ ਮੁਕਤੀ ਨਹੀਂ ਪਾ ਸਕਦੇ ਤੇ ਨਾ ਹੀ ਹੰਕਾਰ ਨੂੰ ਦੂਰ ਕਰ ਸਕਦੇ ਹਨ । ਕਿਉਂਕਿ ਗੁਰਾਂ ਬਿਨਾਂ ਪ੍ਰਮੇਸ਼ਰ ਨਹੀਂ ਮਿਲਦਾ ਤੇ ਨਾ ਹੀ ਮੁਕਤੀ । ਜਿਸ ਮਨੁੱਖ ਦੇ ਮਥੇ ਉਤੇ ਚੰਗੇ ਲੇਖ ਲਿਖੇ ਹਨ ਉਹ ਨਾਮ ਨੂੰ ਪ੍ਰਾਪਤ ਕਰਦਾ ਹੈ ॥੪॥੧੧॥

**ਸਾਰਗ ਮਹਲਾ ੫ ॥ (ਪੰਨਾ ੧੨੦੬)**

**ਅਨਦਿਨੁ ਰਾਮ ਕੇ ਗੁਣ ਕਹੀਐ ॥**

**ਸਗਲ ਪਦਾਰਥ ਸਰਬ ਸੂਖ ਸਿਧਿ ਮਨ ਬਾਂਛਤ ਫਲ ਲਹੀਐ ॥੧॥ਰਹਾਉ॥**

ਹੇ ਭਾਈ ! ਰਾਤ ਦਿਨ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਂਦੇ ਰਹੀਏ । ਫਿਰ ਸਾਰੇ ਪਦਾਰਥ ਧਰਮ ਆਦਿ ਅਤੇ ਸਾਰੇ

ਸੁਖ ਪ੍ਰਾਪਤ ਹੋ ਜਾਂਦੇ ਹਨ ਤੇ ਮਨ ਲੌੜੀਦੇ ਫਲ ਪਾ ਲਈਦੇ ਹਨ । ਉਹ ਮਾਲਕ ਦੀਨਾਂ ਦਾ ਦੁਖ ਦੂਰ ਕਰਨ ਵਾਲਾ ਹੈ ਤੇ ਸਭ ਪਾਸੇ ਪੂਰਨ ਹੋ ਕੇ ਰਵਿਆ ਹੈ । ਵਡੇ ਭਾਗਾਂ ਵਾਲੇ ਨਾਮ ਜਪ ਕੇ ਸਾਰੇ ਦੁਖ ਕਲੇਸ਼ ਦੂਰ ਕਰ ਦਿੰਦੇ ਹਨ । ਗੁਰਾਂ ਦੀ ਕਿਰਪਾ ਨਾਲ ਸਾਰੇ ਵਿਕਾਰ ਨਾਸ ਕਰਕੇ ਉਹ ਮਾਲਕ ਨੂੰ ਪਾਸ ਹੀ ਦੇਖਦੇ ਹਨ ॥੪॥੧੨॥

**ਸਾਰਗ ਮਹਲਾ ੫ ॥ (ਪੰਨਾ ੧੨੦੬)**

**ਬਲਿਹਾਰੀ ਗੁਰਦੇਵ ਚਰਨ ॥**

**ਜਾ ਕੈ ਸੰਗਿ ਪਾਰਬ੍ਰਹਮ ਧਿਆਈਐ ਉਪਦੇਸੁ ਹਮਾਰੀ ਗਤਿ ਕਰਨ ॥੧॥ਰਹਾਉ॥**

ਮੈਂ ਗੁਰਦੇਵ ਜੀ ਦੇ ਚਰਨਾਂ ਤੋਂ ਕੁਰਬਾਨ ਜਾਂਦਾ ਹੈ । ਜਿਨ੍ਹਾਂ ਦੀ ਸੰਗਤ ਕਰਨ ਨਾਲ ਪਾਰਬ੍ਰਹਮ ਨੂੰ ਯਾਦ ਕਰੀਦਾ ਹੈ ਅਤੇ ਉਨ੍ਹਾਂ ਦਾ ਉਪਦੇਸ਼ ਮੰਨਣ ਨਾਲ ਸਾਡੀ ਗਤੀ ਹੋ ਜਾਂਦੀ ਹੈ । ਜਿਹੜਾ ਹਰੀ ਦੇ ਸੰਤਾਂ ਦੀ ਆਗਿਆ ਮਨਦਾ ਹੈ ਉਹ ਫਿਰ ਜੰਮਦਾ ਮਰਦਾ ਨਹੀਂ ਹੈ । ਪ੍ਰਭੂ ਕਿਰਪਾ ਕਰੇ ਤਾਂ ਪ੍ਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾਮ ਜਪ ਕੇ ਤਰ ਜਾਈਦਾ ਹੈ ॥੪॥੧੩॥

**ਸਾਰਗ ਮਹਲਾ ੫ ॥ (ਪੰਨਾ ੧੨੦੬)**

**ਗਾਇਓ ਰੀ ਮੈ ਗੁਣ ਨਿਧਿ ਮੰਗਲ ਗਾਇਓ ॥**

**ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲੁ ਰੀਝਾਇਓ ॥੧॥ਰਹਾਉ॥**

ਹੇ ਸਖੀ । (ਹੇ ਸੰਤੋ !) ਮੈਂ ਗੁਣਾਂ ਦੇ ਸਮੁੰਦ੍ਰ ਪ੍ਰਮੇਸ਼ਰ ਦੇ ਮੰਗਲਾਂ ਨੂੰ ਮਨ ਬਾਣੀ ਕਰਕੇ ਗਾਇਆ ਹੈ । ਭਲੇ ਕਰਮਾਂ ਦੇ ਸੰਜੋਗ ਕਰਕੇ ਦਿਨ ਅਤੇ ਸਮਾਂ ਉਤਮ ਹੋ ਗਿਆ ਹੈ ਜਿਹੜਾ ਮੈਂ ਗੁਣਾਂ ਨੂੰ ਉਚਾਰਨ ਕਰਕੇ ਗੁਪਾਲ ਨੂੰ ਰੀਝਾਇਆ ਹੈ । ਸੰਤਾਂ ਦਾ ਉਪਦੇਸ਼ ਮੇਰੇ ਮਨ ਨੇ ਧਾਰਨ ਕੀਤਾ ਹੈ । ਭਗਤਾਂ ਦਾ ਦਰਸ਼ਨ ਕਰਕੇ ਮੈਨੂੰ ਅਨੰਦ ਹੋਇਆ ਹੈ ਤੇ ਹੁਣ ਸੁਖ ਦੀ ਪ੍ਰਾਪਤੀ ਹੋਈ ਹੈ ਕਿਉਂਕਿ ਭਰਮ ਦਾ ਪੜਦਾ ਹਟਾ ਕੇ ਪ੍ਰਮੇਸ਼ਰ ਦਾ ਮੇਲ ਹੋਇਆ ਹੈ ॥੪॥੧੪॥

**ਸਾਰਗ ਮਹਲਾ ੫ ਘਰੁ ੨ ॥ (ਪੰਨਾ ੧੨੦੬)**

**ੴ ਸਤਿਗੁਰ ਪ੍ਰਸਾਦਿ ॥**

**ਕੈਸੇ ਕਹਉ ਮੋਹਿ ਜੀਅ ਬੇਦਨਾਈ ॥**

**ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁਬਿਧਿ ਉਮਕਾਈ ॥੧॥ਰਹਾਉ॥**

ਮੈਂ ਆਪਣੇ ਦਿਲ ਦੀ ਪੀੜਾ ਕਿਸ ਤਰ੍ਹਾਂ ਬਿਆਨ ਕਰਾਂ । ਸੁੰਦਰ ਪਤੀ ਦੇ ਦਰਸ਼ਨਾਂ ਦੀ ਪ੍ਰੀਤ ਕਰਕੇ ਮਿਲਣ ਦੀ ਚਾਹ ਹੋਈ ਹੈ । ਦਰਸ਼ਨ ਬਿਨਾਂ ਮਨ ਰਹਿੰਦਾ ਨਹੀਂ । ਪ੍ਰੇਮ ਕਰਕੇ ਬਹੁਤ ਤਰ੍ਹਾਂ ਉਛਲਦਾ ਹੈ । ਕਈ ਜਤਨ ਕੀਤੇ ਪਰ ਇਹ ਮਨ ਧੀਰਜ ਨਹੀਂ ਕਰਦਾ । ਹੇ ਭਾਈ ! ਕੋਈ ਐਸਾ ਸੰਤ ਹੈ ਜੋ ਪ੍ਰਮੇਸ਼ਰ ਨਾਲ ਮਿਲਾ ਦੇਵੇ ? ਮੈਂ ਐਸੇ ਸੰਤਾਂ ਤੋਂ ਕੁਰਬਾਨ ਹਾਂ ਜੋ ਪਤੀ ਦੇ ਦਰਸ਼ਨ ਕਰਾ ਦੇਵੇ । ਗੁਰਾਂ ਨੇ ਪ੍ਰਭੂ ਨਾਲ ਮਿਲਾ ਦਿਤਾ ਹੈ ਸੋ ਵਿਛੋੜੇ ਦੀ ਤਪਸ਼ ਮਿਟ ਗਈ ਹੈ ॥੪॥੧॥੧੫॥

**ਸਾਰਗ ਮਹਲਾ ੫ ॥ (ਪੰਨਾ ੧੨੦੭)**

**ਰੇ ਮੂੜੇ ਤੂ ਕਿਉ ਸਿਮਰਤ ਅਬ ਨਾਹੀ ॥**

**ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ ਗਾਹੀ ॥੧॥ਰਹਾਉ॥**

ਹੇ ਮੂਰਖ ਇਨਸਾਨ ! ਤੂੰ ਵਾਹਿਗੁਰੂ ਨੂੰ ਹੁਣ ਕਿਉਂ ਨਹੀਂ ਯਾਦ ਕਰਦਾ ? ਗਰਭ ਦੇ ਭਿਆਨਕ ਨਰਕ ਵਿਚ ਤੂੰ ਸਿਰ ਦੇ ਪਰਨੇ ਪੁਠਾ ਲਟਕਦਾ ਹੋਇਆ ਤਪ ਕਰਦਾ ਸੀ, ਅਤੇ ਹਰ ਪਲ ਹਰੀ ਦੇ ਗੁਣ ਗਾਉਂਦਾ ਸੀ? ਫਿਰ ਕਈ ਜੂਨਾਂ ਵਿਚੋਂ ਭੌਂਦਾ ਹੋਇਆ ਮਨੁਖ ਜਨਮ ਪਾਇਆ ਹੈ । ਗਰਭ ਨੂੰ ਛੱਡ ਕੇ ਫਿਰ ਦੁਨੀਆਂ ਦੇ ਧੰਦਿਆਂ ਵਿਚ ਲਗ ਪਿਆ । ਹੇ ਕਮਲੇ ! ਜਦੋਂ ਤੈਨੂੰ ਧਰਮ ਰਾਜਾ ਫੜੇਗਾ ਤਾਂ ਤੂੰ ਕਾਲਾ ਮੂੰਹ ਕਰਾ ਕੇ ਚਲਿਆ ਜਾਂਵੇਗਾ । ਅਸੀਂ ਉਨ੍ਹਾਂ ਸੰਤਾਂ ਤੋਂ ਕੁਰਬਾਨ ਹਾਂ ਜੋ ਪ੍ਰਮੇਸ਼ਰ ਨੂੰ ਮਨ ਵਿਚ ਜਾਣ ਕੇ ਸੰਸਾਰ ਤੋਂ ਵਖਰੇ ਰਹਿੰਦੇ ਹਨ ॥੪॥੨॥੧੬॥

**ਸਾਰਗ ਮਹਲਾ ੫ ॥ (ਪੰਨਾ ੧੨੦੭)**

**ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥**

**ਜਾ ਕੇ ਬਿਛੁਰਤ ਹੋਤ ਮਿਰਤਕਾ ਗ੍ਰਿਹ ਮਹਿ ਰਹਨੁ ਨ ਪਾਈ ॥੧॥ਰਹਾਉ॥**

ਹੇ ਸੰਤੋ ! ਪਿਆਰੇ ਪ੍ਰਮੇਸ਼ਰ ਤੋਂ ਬਿਨਾਂ ਮੈਂ ਕਿਸ ਤਰ੍ਹਾਂ ਜੀਵਾਂ ? ਜਿਸ ਦੇ ਵਿਛੜਨ ਨਾਲ ਇਹ ਸਰੀਰ ਮਿਟੀ ਹੋ ਜਾਂਦਾ ਹੈ । ਫਿਰ ਮੋਇਆ ਹੋਇਆ ਆਦਮੀ ਘਰ ਵਿਚ ਨਹੀਂ ਰਹਿਣਾ ਪਾਉਂਦਾ । ਜੇ ਸੰਤ ਕਿਰਪਾ ਕਰਨ ਤਾਂ ਅਸੀਂ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਰਹੀਏ । ਸੋ ਅਸੀਂ ਉਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ ਜਿਨ੍ਹਾਂ ਦੀ ਕਿਰਪਾ ਨਾਲ ਮਾਲਕ ਦਾ ਮੇਲ ਹੁੰਦਾ ਹੈ ॥੨॥੩॥੧੭॥

**ਸਾਰਗ ਮਹਲਾ ੫ ॥ (ਪੰਨਾ ੧੨੦੭)**

**ਉਆ ਅਉਸਰ ਕੈ ਹਉ ਬਲਿ ਜਾਈ ॥**

**ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਈ ॥੧॥ਰਹਾਉ॥**

ਮੈਂ ਉਸ ਸਮੇਂ ਤੋਂ ਕੁਰਬਾਨ ਜਾਂਦਾ ਹਾਂ ਜਿਸ ਵਿਚ ਅਠੇ ਪਹਿਰ ਲਗਾਤਾਰ ਮਾਲਕ ਦਾ ਸਿਮਰਨ ਕਰਕੇ ਮੈਂ ਵਡੇ ਭਾਗਾਂ ਕਰਕੇ ਹਰੀ ਨੂੰ ਪਾ ਲਵਾਂ । ਕਬੀਰ, ਸੈਨ ਨਾਈ, ਨਾਮਦੇਉ ਅਤੇ ਰਵਿਦਾਸ ਵਰਗੇ ਭਗਤਾਂ ਦੀ ਪ੍ਰੀਤੀ ਪ੍ਰਭੂ ਨਾਲ ਲਗ ਗਈ ਤੇ ਫਿਰ ਮਾਲਕ ਨਾਲ ਮੇਲ ਹੋ ਗਿਆ ਤੇ ਸਭ ਪਾਪ ਭਰਮ ਨਸ ਗਏ ॥੨॥੪॥੧੮॥

**ਸਾਰਗ ਮਹਲਾ ੫ ॥ (ਪੰਨਾ ੧੨੦੮)**

**ਮਨੋਰਥ ਪੂਰੇ ਸਤਿਗੁਰ ਆਪਿ ॥**

**ਸਗਲ ਪਦਾਰਥ ਸਿਮਰਨਿ ਜਾ ਕੈ ਆਠ ਪਹਰ ਮੇਰੇ ਮਨ ਜਾਪਿ ॥੧॥ਰਹਾਉ॥**

ਸਤਿਗੁਰਾਂ ਨੇ ਆਪ ਕਿਰਪਾ ਕਰਕੇ ਸਾਡੇ ਸਾਰੇ ਮਨੋਰਥ ਪੂਰੇ ਕਰ ਦਿੱਤੇ ਹਨ । ਹੇ ਮਾਲਕ ! ਆਪ ਦਾ ਸਿਮਰਨ ਕਰਨ ਨਾਲ ਸਾਰੇ ਪਦਾਰਥ ਮਿਲ ਜਾਂਦੇ ਹਨ । ਤੇਰੇ ਨਾਮ ਨੂੰ ਅਸਾਂ ਮਨ ਕਰਕੇ ਅਠੇ ਪਹਰ ਜਪਿਆ ਹੈ । ਹੇ ਮਾਲਕ ! ਤੇਰਾ ਨਾਮ ਅੰਮ੍ਰਿਤ ਰੂਪ ਹੈ, ਜੋ ਪੀਂਦਾ ਹੈ ਤ੍ਰਿਪਤ ਹੋ ਜਾਂਦਾ ਹੈ ਅਤੇ ਜਨਮਾਂ ਦੇ ਪਾਪ ਤੇ ਦੁਖ ਨਸ ਜਾਂਦੇ ਹਨ । ਕਿਰਪਾ ਕਰੋ ਕਿ ਅਸੀਂ ਤੇਰੀ ਸ਼ਰਨ ਵਿਚ ਟਿਕ ਕੇ ਤੇਰਾ ਨਾਮ ਸਿਮਰਨ ਕਰਦੇ ਰਹੀਏ ॥੨॥੫॥੧੯॥

**ਸਾਰਗ ਮਹਲਾ ੫ ਘਰੁ ੩ ॥ (ਪੰਨਾ ੧੨੦੮)**

**ੴ ਸਤਿਗੁਰ ਪ੍ਰਸਾਦਿ ॥**

**ਮਨ ਕਹਾ ਲੁਭਾਈਐ ਆਨ ਕਉ ॥**

**ਈਤ ਊਤ ਪ੍ਰਭੁ ਸਦਾ ਸਹਾਈ ਜੀਅ ਸੰਗਿ ਤੇਰੇ ਕਾਮ ਕਉ ॥੧॥ਰਹਾਉ॥**

ਹੇ ਮਨ ! ਪ੍ਰਮੇਸ਼ਰ ਨੂੰ ਛੱਡ ਕੇ ਤੂੰ ਹੋਰ ਪਦਾਰਥਾਂ ਨੂੰ ਲੈਣ ਵਾਸਤੇ ਕਿਉਂ ਲੋਭ ਕਰਦਾ ਫਿਰਦਾ ਹੈਂ ? ਜਿਹੜਾ ਮਾਲਕ ਤੇਰੀ ਲੋਕ ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਹੈ ਅਤੇ ਜੀਅ ਦੇ ਨਾਲ ਸਾਰੇ ਕੰਮ ਪੂਰੇ ਕਰਨ ਵਾਲਾ ਹੈ। ਜਿਹੜੀ ਗੁਰਾਂ ਦੀ ਉਪਦੇਸ਼ ਰੂਪ ਬਾਣੀ ਹੈ, ਅਤੇ ਹੰਕਾਰ ਜਾਂ ਹੋਰ ਵਿਸ਼ੇ ਵਿਕਾਰਾਂ ਨੂੰ ਉਤਾਰਨ ਵਾਲੀ ਹੈ ਉਸ ਦੇ ਰਾਹੀਂ ਜਾਂ ਮਨ ਦੇ ਟਿਕੇ ਰਹਿਣ ਲਈ ਸੁਖਾਂ ਦੀ ਥਾਂ, ਹਰੀ ਦਾ ਨਾਮ, ਲਭ ਲਿਆ ਹੈ ॥੨॥੧॥੨੦॥

**ਸਾਰਗ ਮਹਲਾ ੫ ॥ (ਪੰਨਾ ੧੨੦੮)**

**ਮਨ ਸਦਾ ਮੰਗਲ ਗੋਬਿੰਦ ਗਾਇ ॥**

**ਰੋਗ ਸੋਗ ਤੇਰੇ ਮਿਟਹਿ ਸਗਲ ਅਘ ਨਿਮਖ ਹੀਐ ਹਰਿ ਨਾਮੁ ਧਿਆਇ ॥੧॥ਰਹਾਉ॥**

ਹੇ ਮਨ ! ਸਦਾ ਅਨੰਦ ਰੂਪ ਗੋਬਿੰਦ ਦੇ ਗੁਣਾਂ ਦਾ ਗਾਇਨ ਕਰਿਆ ਕਰ ! ਇਕ ਨਿਮਖ ਵਾਸਤੇ ਹਰੀ ਦਾ ਨਾਮ ਸਿਮਰਨ ਕਰਨ ਨਾਲ ਜਨਮ ਮਰਨ ਦਾ ਰੋਗ ਸੋਗ ਅਤੇ ਸਾਰੇ ਪਾਪ ਤੇਰੇ ਦੂਰ ਹੋ ਜਾਣਗੇ। ਆਪਣੀ ਚਤੁਰਾਈ ਤਿਆਗ ਕੇ ਗੁਰਾਂ ਦੀ ਸ਼ਰਨ ਲਉ ਤੇ ਜੇ ਪ੍ਰਭੂ ਕਿਰਪਾ ਕਰੇ ਤਾਂ ਸਾਰੇ ਦੁਖ ਨਾਸ ਹੋ ਜਾਣਗੇ। ਇਕ ਮਾਲਕ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ ਸੋ ਸਾਡਾ ਮਾਤ ਪਿਤਾ ਜਾਂ ਪ੍ਰਾਣਾਂ ਦਾ ਸੁਖ ਦਾਤਾ ਉਹ ਪ੍ਰਭੂ ਆਪ ਹੀ ਹੈ ॥੨॥੨॥੨੧॥

**ਸਾਰਗ ਮਹਲਾ ੫ ॥ (ਪੰਨਾ ੧੨੦੮)**

**ਹਰਿ ਜਨ ਸਗਲ ਉਧਾਰੇ ਸੰਗ ਕੇ ॥**

**ਭਏ ਪੁਨੀਤ ਪਵਿਤ੍ਰ ਮਨ ਜਨਮ ਜਨਮ ਕੇ ਦੁਖ ਹਰੇ ॥੧॥ਰਹਾਉ॥**

ਹਰੀ ਦੇ ਦਾਸਾਂ ਸੰਤਾਂ ਨੇ ਆਪਣੇ ਨਾਲ ਦੇ ਸੰਗੀ ਸਾਰੇ ਤਾਰ ਲਏ ਹਨ। ਉਨ੍ਹਾਂ ਸੰਤਾਂ ਦੇ ਸੰਗੀ ਸਾਰੇ ਤਨ ਮਨ ਕਰਕੇ ਪਵਿਤ੍ਰ ਹੋ ਗਏ ਹਨ ਅਤੇ ਜਨਮਾਂ ਜਨਮਾਂ ਦੇ ਸਾਰੇ ਦੁਖ ਵੀ ਦੂਰ ਹੋ ਗਏ ਹਨ। ਜਿਹੜੇ ਸੰਸਾਰ ਦੇ ਹਨੇਰੇ ਵਿਚ ਡੁਬ ਰਹੇ ਸਨ ਉਹ ਸੰਤਾਂ ਦੀ ਸੰਗਤ ਕਰਕੇ ਤਰ ਗਏ ਹਨ। ਜੇ ਪ੍ਰਭੂ ਕਿਰਪਾ ਕਰੇ ਤਾਂ ਸਾਨੂੰ ਉਨ੍ਹਾਂ ਸੰਤਾਂ ਦੀ ਚਰਨ ਧੂੜ ਬਖ਼ਸ਼ਸ਼ ਕਰੇ ॥੨॥੩॥੨੨॥

**ਸਾਰਗ ਮਹਲਾ ੫ ॥ (ਪੰਨਾ ੧੨੦੮)**

**ਹਰਿ ਜਨ ਰਾਮ ਰਾਮ ਰਾਮ ਧਿਆਏ ॥**

**ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਏ ॥੧॥ਰਹਾਉ॥**

ਹਰੀ ਦੇ ਪਿਆਰੇ ਸੰਤ ਮਨ ਤਨ ਬਾਣੀ ਕਰਕੇ ਰਾਮ ਨਾਮ ਦਾ ਜਾਪ ਕਰਦੇ ਹਨ। ਸੰਤਾਂ ਦੇ ਸਾਧ ਸਮਾਗਮ ਦਾ ਇਕ ਪਲ ਦਾ ਸੁਖ ਵੀ ਕਰੋੜਾਂ ਹੀ ਸੁਰਗਾਂ ਦੇ ਪ੍ਰਾਪਤ ਹੋ ਜਾਣ ਨਾਲੋਂ ਚੰਗਾ ਹੈ ਜਾਂ ਸੁਰਗ ਨਾਲੋਂ ਸਤਸੰਗ

ਚੰਗਾ ਹੈ । ਹਰੀ ਦੇ ਨਾਮ ਨਾਲ ਪਾਪੀਆਂ ਦੇ ਪਾਪ ਦੂਰ ਹੋ ਜਾਂਦੇ ਹਨ । ਪਰ ਰਾਮ ਦਾ ਜਸ਼ ਵਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ॥੨॥੧॥੨੩॥

ਸਾਰਗ ਮਹਲਾ ੫ ਦੁਪਦੇ ਘਰੁ ੪ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੦੮)

ਮੋਹਨਿ ਘਰਿ ਆਵਹੁ ਕਰਉ ਜੋਦਰੀਆ ॥

ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ ॥੧॥ਰਹਾਉ॥

ਹੇ ਪਿਆਰੇ ਮੋਹਨ ! ਮੈਂ ਬੇਨਤੀ ਕਰਦੀ ਹਾਂ ਕਿ ਮੇਰੇ (ਘਰ) ਮਨ ਵਿਚ ਆਉ । ਜਿਹੜਾ ਹੰਕਾਰ ਨਾਲ ਬੋਲਦੀ ਹਾਂ ਉਹ ਭੁਲ ਹੋ ਗਈ ਹੈ । ਤੂੰ ਮੈਨੂੰ ਬਖ਼ਸ਼ ਲੈ । ਮੈਂ ਤੇਰੀ ਦਾਸੀ ਹਾਂ । ਇਕ ਨਿਮਖ ਦਾ ਵਿਛੋੜਾ ਕ੍ਰੋੜਾਂ ਵਰ੍ਹੇ ਦੇ ਬਰਾਬਰ ਹੈ ਜਦੋਂ ਸਾਧ ਸੰਗਤ ਨਾਲ ਮੇਲ ਹੋ ਗਿਆ ਤਾਂ ਪ੍ਰਮੇਸ਼ਰ ਦਾ ਵੀ ਮਿਲਾਪ ਹੋ ਗਿਆ ॥੨॥੧॥੨੪॥

ਸਾਰਗ ਮਹਲਾ ੫ ॥ (ਪੰਨਾ ੧੨੦੯)

ਅਬ ਕਿਆ ਸੋਚਉ ਸੋਚ ਬਿਸਾਰੀ ॥

ਕਰਣਾ ਸਾ ਕੋਈ ਕਰ ਰਹਿਆ ਦੇਹਿ ਨਾਉ ਬਲਿਹਾਰੀ ॥੧॥ਰਹਾਉ॥

ਹੇ ਮਾਲਕ ! ਹੁਣ ਮੈਂ ਕੀ ਸੋਚਾਂ ਕਿਉਂਕਿ ਮੈਂ ਤਾਂ ਸਾਰੀਆਂ ਸੋਚਾਂ ਵਿਸਾਰ ਦਿੱਤੀਆਂ ਹਨ । ਜੋ ਕੁਝ ਤੂੰ ਕਰਣਾ ਹੈ ਉਹ ਤਾਂ ਤੂੰ ਕਰ ਰਿਹਾ ਹੈਂ । ਸੋ ਮੈਨੂੰ ਆਪਣਾ ਨਾਮ ਦੇਹ । ਮੈਂ ਤੇਰੇ ਉਤੋਂ ਕੁਰਬਾਨ ਜਾਂਦਾ ਹਾਂ । ਗੁਰਾਂ ਨੇ ਆਪਣਾ ਹੱਥ ਦੇ ਕੇ ਸਾਡੀ ਰਖਿਆ ਕੀਤੀ ਹੈ । ਹੇ ਪ੍ਰਭੂ ! ਮੈਂ ਤਾਂ ਕੁਝ ਵੀ ਨਹੀਂ, ਸਭ ਕੁਝ ਤੂੰ ਆਪ ਹੀ ਹੈਂ । ਆਪਣੇ ਸੰਤਾਂ ਦੇ ਸਦਕੇ ਮੈਨੂੰ ਵੀ ਬਚਾ ਲਵੋ ॥੨॥੨॥੨੫॥

ਸਾਰਗ ਮਹਲਾ ੫ ॥ (ਪੰਨਾ ੧੨੦੯)

ਅਬ ਮੋਹਿ ਸਰਬ ਉਪਾਵ ਬਿਰਕਾਤੇ ॥

ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਮਾਤੇ ॥੧॥ਰਹਾਉ॥

ਹੇ ਮਾਲਕ ! ਹੁਣ ਅਸਾਂ ਸਾਰੇ ਉਪਾਵ ਕਰਨੇ ਛੱਡ ਦਿੱਤੇ ਹਨ । ਜੋ ਮਾਲਕ ਬ੍ਰਹਮਾ ਵਰਗੇ ਦੇਵਤੇ ਪੈਦਾ ਕਰਨ ਵਾਲਾ ਹੈ, ਉਸ ਪ੍ਰਮੇਸ਼ਰ ਨੇ ਮੈਨੂੰ ਮੁਕਤੀ ਬਖ਼ਸ਼ੀ ਹੈ । ਹੇ ਠਾਕੁਰ ! ਤੂੰ ਸਾਰਿਆਂ ਨੂੰ ਆਸਰਾ ਦਿੰਦਾ ਹੈ, ਜੀਵਾਂ ਨੂੰ ਪ੍ਰਾਣ ਤੇ ਸੁਖ ਦਿੰਦਾ ਹੈ । ਹੁਣ ਮੈਂ ਸਾਰੇ ਸੁਖ ਪਾ ਲਏ ਹਨ ਤੇ ਇਹ ਮਨੁਖਾ ਜਨਮ ਰਾਤ ਸੁਖ ਨਾਲ ਬੀਤ ਰਹੀ ਹੈ ॥੨॥੩॥੨੬॥

ਸਾਰਗ ਮਹਲਾ ੫ ॥ (ਪੰਨਾ ੧੨੦੯)

ਅਬ ਮੋਇ ਲਬਧਿਓ ਹੈ ਹਰਿ ਟੇਕਾ ॥

ਗੁਰ ਦਇਆਲ ਭਏ ਸੁਖ ਦਾਈ ਅੰਧੁਲੈ ਮਾਣਿਕੁ ਦੇਖਾ ॥੧॥ਰਹਾਉ॥

ਹੇ ਭਾਈ ! ਹੁਣ ਮੈਂ ਆਸਰਾ ਰੂਪ ਹਰੀ ਨੂੰ ਲਭ ਲਿਆ ਹੈ । ਜਦੋਂ ਸੁਖਦਾਈ ਗੁਰੂ ਮੇਰੇ ਉਤੇ ਦਿਆਲੂ ਹੋਏ

ਹਨ ਤਾਂ ਮੈਂ ਬੇਸਮਝ ਆਦਮੀ ਨੇ ਮਾਲਕ ਨੂੰ ਵੇਖਿਆ ਹੈ। ਹੁਣ ਤਾਂ ਸੇਵਕ ਤੇ ਠਾਕੁਰ ਇਕ ਰੂਪ ਹੋ ਗਏ ਹਨ ਜਿਵੇਂ ਪਾਣੀ ਦੇ ਬੁਲਬੁਲੇ ਜਾਂ ਝੱਗ ਪਾਣੀ ਦਾ ਹੀ ਰੂਪ ਹੈ। ਉਹ ਪ੍ਰਾਣਾਂ ਦਾ ਪਤੀ ਸਭ ਪਾਸੇ ਮਿਲਿਆ ਹੋਇਆ ਨਜ਼ਰ ਆਇਆ ਹੈ ॥੨॥੪॥੨੭॥

**ਸਾਰਗ ਮਹਲਾ ੫ ॥ (ਪੰਨਾ ੧੨੦੯)**

**ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥**

**ਪੇਖਿ ਆਇਓ ਸਰਬ ਥਾਨ ਦੇਸ ਪ੍ਰਿਅ ਰੋਮ ਨ ਸਮਸਰਿ ਲਾਗੈ ॥੧॥ਰਹਾਉ॥**

ਮੇਰਾ ਮਨ ਤਾਂ ਇਕ ਹੀ ਪ੍ਰਮੇਸ਼ਰ ਨੂੰ ਚਾਹੁੰਦਾ ਹੈ। ਮੈਂ ਸਾਰਿਆਂ ਦੇਸਾਂ ਥਾਵਾਂ ਵਿਚ ਵੇਖ ਆਇਆ ਹਾਂ ਪਰ ਮੇਰੇ ਪ੍ਰਭੂ-ਪਤੀ ਦੇ ਇਕ ਵਾਲ ਦੇ ਬਰਾਬਰ ਵੀ ਕੋਈ ਨਹੀਂ ਲਗਦਾ। ਮੇਰਾ ਪ੍ਰੇਮ ਤਾਂ ਭੌਰੇ ਦੇ ਕੋਲ ਫੁੱਲ ਵਾਲਾ ਪ੍ਰੇਮ ਹੈ ਜੋ ਬਾਰ ਬਾਰ ਪਤੀ ਨੂੰ ਵਾਜਾਂ ਮਾਰਦਾ ਹੈ। ਹੇ ਮਾਲਕ ! ਮੈਨੂੰ ਗੁਰਾਂ ਨੇ ਆਪ ਦੇ ਪਾਸ ਸ਼ਬਦ ਰੂਪ ਚਿੱਠੀ ਦੇ ਕੇ ਭੇਜਿਆ ਹੈ ਸੋ ਮੈਨੂੰ ਵੀ ਆਪਣੇ ਨਾਲ ਮਿਲਾ ਲਵੋ ॥੨॥੫॥੨੮॥

**ਸਾਰਗ ਮਹਲਾ ੫ ॥ (ਪੰਨਾ ੧੨੧੦)**

**ਅਬ ਮੋਰੋ ਠਾਕੁਰ ਸਿਉ ਮਨੁ ਮਾਨਾ ॥**

**ਸਾਧ ਕ੍ਰਿਪਾਲ ਦਇਆਲ ਭਏ ਹੈ ਇਹੁ ਛੇਦਿਓ ਦੁਸਟੁ ਬਿਗਾਨਾ ॥੧॥ਰਹਾਉ॥**

ਹੁਣ ਮੇਰਾ ਠਾਕੁਰ ਦੇ ਨਾਲ ਮਨ ਮੰਨ ਗਿਆ ਹੈ। (ਪਿਆਰ ਹੋ ਗਿਆ ਹੈ)। ਆਪਣੀ ਕਿਰਪਾ ਕਰਕੇ ਸੰਤ ਸਾਡੇ ਉਤੇ ਦਿਆਲੂ ਹੋਏ ਹਨ ਤੇ ਸਾਡਾ ਦੁਸ਼ਟ ਸੁਭਾਵ, ਜਿਸ ਕਰਕੇ ਤੇਰੇ ਕੋਲੋਂ ਬਿਗਾਨਾਪਨ ਆ ਗਿਆ ਸੀ, ਉਹ ਖ਼ਤਮ ਕਰ ਦਿਤਾ ਹੈ। ਜਿੰਨੇ ਵੀ ਜੋਗੀ ਤੇ ਧਿਆਨੀ ਸਨ ਉਨ੍ਹਾਂ ਨੇ ਮਾਲਕ ਦੀ ਕੀਮਤ ਨਹੀਂ ਪਾਈ, ਹੇ ਹਰੀ ! ਮੈਂ ਤੇਰੇ ਉਤੋਂ ਕੁਰਬਾਨ ਜਾਂਦਾ ਹਾਂ ਤੇ ਆਪ ਤੋਂ ਸੰਤਾਂ ਦੀ ਸੇਵਾ ਦਾ ਦਾਨ ਮੰਗਦਾ ਹਾਂ ॥੨॥੬॥੨੯॥

**ਸਾਰਗ ਮਹਲਾ ੫ ॥ (ਪੰਨਾ ੧੨੧੦)**

**ਮੇਰੈ ਮਨਿ ਚੀਤਿ ਆਏ ਪ੍ਰਿਅ ਰੰਗਾ ॥**

**ਬਿਸਰਿਓ ਧੰਧੁ ਬੰਧੁ ਮਾਇਆ ਕੋ ਰਜਨਿ ਸਬਾਈ ਜੰਗਾ ॥੧॥ਰਹਾਉ॥**

ਮੇਰੇ ਮਨ ਵਿਚ ਅਨੰਦ ਰੂਪ ਪ੍ਰਭੂ-ਪਤੀ ਚੇਤੇ ਆਏ ਹਨ। ਬੰਧਨਾਂ ਵਾਲੀ ਮਾਇਆ ਦਾ ਸਾਰਾ ਧੰਧਾ ਵਿਸਰ ਗਿਆ ਹੈ ਅਤੇ ਅਵਸਥਾ ਰੂਪ ਸਾਰੀ ਰਾਤ ਵਿਚ ਅਸੀਂ ਜਾਗਦੇ ਰਹੇ ਹਾਂ। ਅਸਾਂ ਹਰੀ ਨੂੰ ਸਤ ਸੰਗਤ ਦੁਆਰਾ ਪਾਇਆ ਹੈ। ਹੁਣ ਐਸਾ ਸੁੰਦਰ ਪ੍ਰਭੂ ਮਿਲ ਗਿਆ ਹੈ ਕਿ ਜੋ ਮੈਂ ਮੰਗਦਾ ਹਾਂ ਉਹ ਸਭ ਮਿਲ ਜਾਂਦਾ ਹੈ। ਹੁਣ ਸਾਡਾ ਸਾਰਾ ਡਰ ਦੂਰ ਹੋ ਗਿਆ ਹੈ ਤੇ ਪਾਠ ਕਰਕੇ ਜਾਂ ਸੰਤਾਂ ਦੇ ਆਸਰੇ ਹਰੀ ਨੂੰ ਪਾਇਆ ਹੈ ॥੨॥੭॥੩੦॥

**ਸਾਰਗ ਮਹਲਾ ੫ ॥ (ਪੰਨਾ ੧੨੧੦)**

**ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ॥**

**ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ ॥੧॥ਰਹਾਉ॥**

ਅਸੀਂ ਹਰੀ ਪ੍ਰਭੂ ਦੇ ਦਰਸਨਾਂ ਤੋਂ ਕੁਰਬਾਨ ਜਾਂਦੇ ਹਾਂ। ਗੁਰਾਂ ਦੇ ਬਚਨਾਂ ਕਰਕੇ ਜਿਹੜਾ ਉਪਦੇਸ਼ ਮਿਲਿਆ

ਹੈ ਉਹ ਸੁਣ ਕੇ ਮੇਰੇ ਕੰਨਾਂ ਨੂੰ ਪੂਰਨ ਅਨੰਦ ਦੀ ਪ੍ਰਾਪਤੀ ਹੋ ਗਈ ਹੈ ਅਤੇ ਸਰੀਰ ਜਾਂ ਅੰਤਸ਼ ਕਰਨ ਪਤੀ ਦੇ ਸਰੂਪ ਵਿਚ ਸਮਾਇਆ ਹੈ। ਜਿਹੜਾ ਮਨ ਅਗੇ ਟਿਕਦਾ ਨਹੀਂ ਸੀ ਉਹ ਅਸਥਾਨ ਹੁਣ ਵਸਣ ਵਾਸਤੇ ਮਿਲ ਗਿਆ ਹੈ। ਹੁਣ ਲੋਕਾਂ ਦੀ ਖ਼ੁਸ਼ਾਮਦ ਕਰਨੀ ਦੂਰ ਹੋ ਗਈ ਹੈ ਕਿਉਂਕਿ ਮਨ ਹਰੀ ਨਾਲ ਮੰਨ ਗਿਆ ਹੈ ॥੨॥੮॥੩੧॥

**ਸਾਰਗ ਮਹਲਾ ੫ ॥**

**ਅਬ ਮੋਰੋ ਪੰਚਾ ਤੇ ਸੰਗੁ ਤੂਟਾ ॥**

**ਦਰਸਨੁ ਦੇਖਿ ਭਏ ਮਨਿ ਆਨਦ ਗੁਰ ਕਿਰਪਾ ਤੇ ਛੂਟਾ ॥੧॥ਰਹਾਉ॥**

ਹੁਣ ਮੇਰਾ ਪੰਜਾਂ ਵਿਕਾਰਾਂ, ਕਾਮਾਦਿਕ, ਤੋਂ ਸੰਗ ਟੁੱਟ ਗਿਆ ਹੈ। ਪ੍ਰਭੂ ਦੇ ਦਰਸ਼ਨ ਕਰਕੇ ਮਨ ਵਿਚ ਬੜਾ ਅਨੰਦ ਹੋਇਆ ਹੈ ਅਤੇ ਗੁਰਾਂ ਦੀ ਕਿਰਪਾ ਨਾਲ ਮੇਰਾ ਮਨ ਸੰਸਾਰ ਦੇ ਬੰਧਨਾਂ ਤੋਂ ਛੁਟ ਗਿਆ ਹੈ। ਵਾਸ਼ਨਾ ਰੂਪ ਚਿਕੜ ਦੇ ਕਿਲੇ ਵਿਚ ਬੁੱਧੀ ਰੂਪ ਹੱਥ ਨਹੀਂ ਪੁਜ ਸਕਦਾ ਪਰ ਜਦੋਂ ਸੰਤਾਂ ਦੀ ਸੰਗਤ ਮਿਲੀ ਤਾਂ ਕਿਲਾ ਲੁੱਟ ਲਿਆ। ਜਦੋਂ ਮਾਲਕ ਨੇ ਦਾਸ ਉਤੇ ਕਿਰਪਾ ਕੀਤੀ ਤਾਂ ਪਿਆਰਾ ਪ੍ਰਮੇਸ਼ਰ ਮੈਨੂੰ ਮਿਲ ਗਿਆ ॥੨॥੯॥੩੨॥

**ਸਾਰਗ ਮਹਲਾ ੫ ॥ (ਪੰਨਾ ੧੨੧੧)**

**ਅਬ ਮੋਰੋ ਠਾਕੁਰ ਸਿਉ ਮਨੁ ਲੀਨਾ ॥**

**ਪ੍ਰਾਨ ਦਾਨੁ ਗੁਰਿ ਪੂਰੈ ਦੀਆ ਉਰਝਿਓ ਜਿਉ ਜਲ ਮੀਨਾ ॥੧॥ਰਹਾਉ॥**

ਹੁਣ ਮੇਰਾ ਮਨ ਠਾਕੁਰ ਨਾਲ ਮੰਨ ਗਿਆ ਹੈ। (ਪ੍ਰੇਮ ਕਰਨ ਲਗਾ ਹੈ)। ਪੂਰੇ ਗੁਰਾਂ ਨੇ ਪ੍ਰਾਣਾਂ ਦਾ ਦਾਨ ਦਿਤਾ ਹੈ ਜਿਵੇਂ ਪਾਣੀ ਨਾਲ ਮਛਲੀ ਦੀ ਪ੍ਰੀਤ ਹੈ, ਇਸ ਤਰ੍ਹਾਂ ਮੇਰਾ ਮਨ ਵੀ ਮਾਲਕ ਨਾਲ ਮਿਲਿਆ ਹੋਇਆ ਹੈ। (ਪ੍ਰੇਮ ਕਰਦਾ ਹੈ)। ਗੁਰਾਂ ਨੇ ਹਰੀ ਨਾਮ ਦਾ ਮੰਤ੍ਰ ਦੇ ਕੇ ਅਗਿਆਨ ਰੋਗ ਨੂੰ ਨਾਸ ਕਰ ਦਿੱਤਾ ਹੈ ਤੇ ਚਤੁਰ ਪ੍ਰਮੇਸ਼ਰ ਹਿਰਦੇ ਵਿਚ ਆ ਵਸਿਆ ਹੈ। ਹੁਣ ਮੈਂ ਮਾਲਕ ਦਾ ਭਗਤੀ ਰੂਪ ਖ਼ਜ਼ਾਨਾ ਸਹਜੇ ਹੀ ਹਿਰਦੇ ਵਿਚ ਪਾ ਲਿਆ ਹੈ ॥੨॥੧੦॥੩੩॥

**ਸਾਰਗ ਮਹਲਾ ੫ ॥ (ਪੰਨਾ ੧੨੧੧)**

**ਮੋਹਨ ਸਭਿ ਜੀਅ ਤੇਰੇ ਤੂ ਤਾਰਹਿ ॥**

**ਛੁਟਹਿ ਸੰਘਾਰ ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ ॥੧॥ਰਹਾਉ॥**

ਹੇ ਮੋਹਨ (ਪ੍ਰਭੂ)! ਸਾਰੇ ਜੀਵ ਸੰਸਾਰ ਵਿਚ ਤੇਰੇ ਹੀ ਹਨ ਤੇ ਤੂੰ ਸਾਰਿਆਂ ਨੂੰ ਤਾਰਦਾ ਹੈਂ। ਤੇਰੀ ਛੋਟੀ ਜਿਹੀ ਕਿਰਪਾ ਨਾਲ ਮਰਨਾ ਜੰਮਣਾ ਛੁੱਟ ਜਾਂਦਾ ਹੈ ਅਤੇ ਤੂੰ ਕ੍ਰੋੜਾਂ ਬ੍ਰਹਮੰਡਾਂ ਨੂੰ ਤਾਰਨ ਲਈ ਸਮਰਥ ਹੈ। ਕਿਸੇ ਉਤੇ ਜਦ ਤੇਰੀ ਕਿਰਪਾ ਹੋਵੇ ਤਾਂ ਉਸਨੂੰ ਹੱਥ ਦੇ ਕੇ ਤਾਰ ਲੈਂਦੇ ਹੋ। ਸਾਰੇ ਸੁਖਾਂ ਦੇ ਦਾਤੇ! ਸਾਡੀ ਵੀ ਰਖਿਆ ਕਰੋ ਕਿਉਂਕਿ ਸਾਰਾ ਜਗਤ ਤੇਰੇ ਹੀ ਆਸਰੇ ਹੈ ॥੨॥੧੧॥੩੪॥

**ਸਾਰਗ ਮਹਲਾ ੫ ॥ (ਪੰਨਾ ੧੨੧੧)**

**ਅਬ ਮੋਹਿ ਧਨੁ ਪਾਇਓ ਹਰਿ ਨਾਮਾ ॥**

**ਭਏ ਅਚਿੰਤ ਤ੍ਰਿਸਨ ਸਭ ਬੁਝੀ ਹੈ ਇਹੁ ਲਿਖਿਓ ਲੇਖੁ ਮਥਾਮਾ ॥੧॥ਰਹਾਉ॥**

ਹੇ ਭਾਈ! ਹੁਣ ਮੈਂ ਹਰੀ ਦੇ ਨਾਮ ਧਨ ਨੂੰ ਪਾ ਲਿਆ ਹੈ। ਸੋ ਮੈਂ ਚਿੰਤਾ ਤੋਂ ਰਹਿਤ ਹੋ ਗਿਆ ਹਾਂ, ਤ੍ਰਿਸਨਾ

ਵੀ ਬੁਝ ਗਈ ਹੈ, ਕਿਉਂਕਿ ਇਹ ਉਤਮ ਲੇਖ ਸਾਡੇ ਮਥੇ ਤੇ ਲਿਖਿਆ ਹੋਇਆ ਸੀ । ਪ੍ਰਭੂ ਦੀ ਕਿਰਪਾ ਨਾਲ ਉਹ ਪ੍ਰਮੇਸ਼ਰ ਵੀ ਮਿਲ ਗਿਆ ਹੈ । ਜੋ ਗੋਬਿੰਦ ਦੇ ਭਜਨ ਦੇ ਸਚੇ ਵਪਾਰੀ ਹਨ ਉਹ ਨਿਡਰ ਹੋ ਗਏ ਹਨ ਤੇ ਨਾਮ ਦੀ ਰਾਸ ਪੂੰਜੀ ਇਕੱਠੀ ਕਰ ਲਈ ਹੈ ॥੨॥੧੨॥੩੫॥

**ਸਾਰਗ ਮਹਲਾ ੫ ॥ (ਪੰਨਾ ੧੨੧੧)**

**ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ ॥**

**ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਏ ਸਦ ਦਇਆਲੁ ਹਰਿ ਢੋਲਾ ॥੧॥ਰਹਾਉ॥**

ਮੇਰੇ ਮਨ ਵਿਚ ਪ੍ਰੀਤਮ ਪ੍ਰਭੂ ਦੇ ਬੋਲ ਬੜੇ ਮਿਠੇ ਲਗੇ ਹਨ । ਗੁਰੂ ਨੇ ਬਾਂਹ ਤੋਂ ਪਕੜ ਕੇ ਮੈਨੂੰ ਮਾਲਕ ਦੀ ਸੇਵਾ ਵਿਚ ਲਗਾ ਦਿਤਾ ਹੈ । ਇਸ ਲਈ ਪਿਆਰਾ ਪਤੀ (ਪ੍ਰਮੇਸ਼ਰ) ਸਾਡੇ ਉਤੇ ਦਿਆਲੂ ਹੈ । ਹੇ ਮਾਲਕ ! ਮੈਨੂੰ ਇਕ ਨਾਮ ਦਾ ਹੀ ਆਸਰਾ ਹੈ । ਤੂੰ ਕਿਸੇ ਪਾਸੋਂ ਫੜਿਆ ਨਹੀਂ ਜਾਂਦਾ ਅਤੇ ਤੋਲਿਆ ਨਹੀਂ ਜਾਂਦਾ ॥੨॥੧੩॥੩੬॥

**ਸਾਰਗ ਮਹਲਾ ੫ ॥ (ਪੰਨਾ ੧੨੧੨)**

**ਰਸਨਾ ਰਾਮ ਕਹਤ ਗੁਣ ਸੋਹੰ ॥**

**ਏਕ ਨਿਮਖ ਉਪਾਇ ਸਮਾਵੈ ਦੇਖਿ ਚਰਿਤ ਮਨ ਮੋਹੰ ॥੧॥ਰਹਾਉ॥**

ਸਾਡੀ ਜ਼ੁਬਾਨ ਪ੍ਰਮੇਸ਼ਰ ਦੇ ਗੁਣਾਂ ਨੂੰ ਕਹਿੰਦੀ ਹੋਈ ਸੋਹਣੀ ਲਗਦੀ ਹੈ । ਉਹ ਮਾਲਕ ਇਕ ਪਲ ਵਿਚ ਜਗਤ ਨੂੰ ਪੈਦਾ ਕਰਕੇ ਨਾਸ ਕਰ ਲੈਂਦਾ ਹੈ । ਉਸ ਦੇ ਤਮਾਸ਼ਿਆਂ ਨੂੰ ਵੇਖ ਕੇ ਮੇਰਾ ਮਨ ਮੋਹਿਤ ਹੋ ਗਿਆ ਹੈ । ਹੇ ਮਾਲਕ ! ਜਿਨ੍ਹਾਂ ਦੀ ਤੇਰੇ ਨਾਲ ਬਣ ਆਈ ਹੈ ਉਹ ਸੁਖ ਮਾਣਦੇ ਹਨ । ਗੁਰੂ ਨੇ ਸਾਨੂੰ ਮਾਇਆ ਵਿਚੋਂ ਕੱਢ ਲਿਆ ਹੈ ਤੇ ਹੁਣ ਅਸਾਂ ਪ੍ਰਭੂ ਸਮਰੱਥ ਨੂੰ ਲੱਭ ਲਿਆ ਹੈ ॥੨॥੧੪॥੩੭॥

**ਸਾਰਗ ਮਹਲਾ ੫ ॥ (ਪੰਨਾ ੧੨੧੨)**

**ਨੈਨਹੁ ਦੇਖਿਓ ਚਲਤੁ ਤਮਾਸਾ ॥**

**ਸਭਹੂ ਦੂਰਿ ਸਭਹੂ ਤੇ ਨੇਰੈ ਅਗਮ ਅਗਮ ਘਟ ਵਾਸਾ ॥੧॥ਰਹਾਉ॥**

ਮੈਂ ਅੱਖਾਂ ਨਾਲ ਮਾਲਕ ਪ੍ਰਭੂ ਦਾ ਅਸਚਰਜ ਤਮਾਸ਼ਾ ਵੇਖਿਆ ਹੈ । ਪ੍ਰਮੇਸ਼ਰ ਕਈਆਂ ਲਈ ਵੀਚਾਰ ਤੋਂ ਬਿਨਾਂ ਬੜਾ ਦੂਰ ਹੈ ਅਤੇ ਵੀਚਾਰ ਨਾਲ ਸਾਰਿਆਂ ਦੇ ਨੇੜੇ ਹੈ । ਉਸ ਅਗੰਮ ਪ੍ਰਭੂ ਦਾ ਅੰਤਸ਼ ਕਰਨ ਵਿਚ ਵਾਸਾ ਹੈ । ਗੁਰਾਂ ਨੇ ਹਿਰਦੇ ਵਿਚ ਚਾਨਣਾ ਕੀਤਾ ਹੈ ਸੋ ਅਸਾਂ ਪ੍ਰਮੇਸ਼ਰ ਦਾ ਦਰਸ਼ਨ ਕਰਕੇ ਸੁਖ ਪਾਇਆ ਹੈ ॥੨॥੧॥੩੮॥

**ਸਾਰਗ ਮਹਲਾ ੫ ॥ (ਪੰਨਾ ੧੨੧੨)**

**ਚਰਨਹ ਗੋਬਿੰਦ ਮਾਰਗੁ ਸੁਹਾਵਾ ॥**

**ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ ॥੧॥ਰਹਾਉ॥**

ਹੇ ਭਾਈ ! ਚਰਨਾਂ ਨਾਲ ਗੋਬਿੰਦ ਦੇ ਰਸਤੇ ਚਲਣਾ ਸੋਹਣਾ ਕੰਮ ਹੈ । ਪ੍ਰਮੇਸ਼ਰ ਦੇ ਰਸਤੇ ਤੋਂ ਬਿਨਾਂ ਹੋਰ

ਰਸਤੇ ਤੇ ਜੋ ਦੌੜਨਾ ਹੈ, ਉਤਨਾ ਦੁਖ ਅਤੇ ਝੁਰਨਾ ਹੈ । ਮਾਲਕ ਨੂੰ ਵੇਖ ਕੇ ਅਖਾਂ ਪਵਿਤ੍ਰ, ਤੇ ਹਿਰਦਾ ਪਵਿਤ੍ਰ ਹੋ ਜਾਂਦਾ ਹੈ । ਦਾਸ ਨੂੰ ਪੂਰਾ ਗੁਰੂ ਮਿਲਿਆ ਹੈ ਸੋ ਅਸੀਂ ਸੁਖੀ ਹਾਂ ॥੨॥੧੬॥੩੯॥

**ਸਾਰਗ ਮਹਲਾ ੫ ॥ (ਪੰਨਾ ੧੨੧੨)**

**ਧਿਆਇਓ ਅੰਤਿ ਬਾਰ ਨਾਮੁ ਸਖਾ ॥**

**ਜਹ ਮਾਤ ਪਿਤਾ ਸੁਤ ਭਾਈ ਨ ਪਹੁਚੈ ਤਹਾ ਤਹਾ ਤੂ ਰਖਾ ॥੧॥ਰਹਾਉ॥**

ਹੇ ਪ੍ਰਭੂ ! ਤੇਰਾ ਨਾਮ ਜਪਿਆ ਹੋਇਆ ਅੰਤ ਦੇ ਸਮੇਂ ਮਿਤਰ ਹੁੰਦਾ ਹੈ ਤੇ ਸਹਾਇਤਾ ਕਰਦਾ ਹੈ । ਜਿਥੇ ਮਾਤਾ, ਪਿਤਾ, ਪੁਤ੍ਰ, ਅਤੇ ਭਰਾ ਨਹੀਂ ਪੁਜ ਸਕਦੇ ਉਥੇ ਆਪ ਦਾ ਨਾਮ ਰਖਿਆ ਕਰਨ ਵਾਲਾ ਹੁੰਦਾ ਹੈ । ਜਿਸ ਦੇ ਮੱਥੇ ਤੇ ਚੰਗੇ ਲੇਖ ਲਿਖੇ ਹਨ ਉਹ ਹੀ ਨਾਮ ਸਿਮਰਨ ਕਰਦਾ ਹੈ । ਫਿਰ ਉਸ ਦੀ ਮੁਕਤੀ ਕਰ ਦਿੱਤੀ ਹੈ । ਨਾਮ ਅੰਮ੍ਰਿਤ ਪੀ ਕੇ ਮਨ ਤ੍ਰਿਪਤ ਹੋ ਜਾਂਦਾ ਹੈ ਤੇ ਸੁਭਾਵਕ ਹੀ ਸ਼ਾਂਤੀ, ਸੁਖ ਨੂੰ ਪਾ ਲਿਆ ਹੈ ॥੨॥੧੭॥੪੦॥

**ਸਾਰਗ ਮਹਲਾ ੫ ॥ (ਪੰਨਾ ੧੨੧੨)**

**ਗੁਰ ਮਿਲਿ ਐਸੇ ਪ੍ਰਭੂ ਧਿਆਇਆ ॥**

**ਭਇਓ ਕ੍ਰਿਪਾਲੁ ਦਇਆਲੁ ਦੁਖ ਭੰਜਨੁ ਲਗੈ ਨ ਤਾਤੀ ਬਾਇਆ ॥੧॥ਰਹਾਉ॥**

ਗੁਰੂ ਨੂੰ ਮਿਲ ਕੇ ਅਸਾਂ ਪ੍ਰਮੇਸ਼ਰ ਨੂੰ ਇਸ ਤਰ੍ਹਾਂ ਧਿਆਇਆ ਹੈ ਕਿ ਦੁਖਾਂ ਨੂੰ ਨਾਸ ਕਰਨ ਵਾਲਾ ਦਿਆਲੂ ਸਾਡੇ ਉਤੇ ਕਿਰਪਾਲੂ ਹੋ ਗਿਆ ਹੈ ਜਿਸ ਕਰਕੇ ਤਤੀ ਵਾ ਵੀ ਨਹੀਂ ਲਗਦੀ । ਹੁਣ ਅਸੀਂ ਹਰ ਸ੍ਵਾਸ ਨਾਲ ਹਰੀ ਦੇ ਗੁਣ ਗਾਂਦੇ ਹਾਂ ਤੇ ਹਰੀ ਤੋਂ ਇਕ ਪਲ ਵਾਸਤੇ ਵੀ ਨਹੀਂ ਵਿਛੜਦੇ । ਹੁਣ ਸਾਨੂੰ ਕਿਸੇ ਦੀ ਪਰਵਾਹ ਨਹੀਂ ਕਿਉਂਕਿ ਸੁਖਾਂ ਦਾ ਸਮੁੰਦ੍ਰ ਪ੍ਰਭੂ ਮਿਲ ਗਿਆ ਹੈ ॥੨॥੧੮॥੪੧॥

**ਸਾਰਗ ਮਹਲਾ ੫ ॥ (ਪੰਨਾ ੧੨੧੨)**

**ਮੇਰੈ ਮਨਿ ਸਬਦੁ ਲਗੋ ਗੁਰ ਮੀਠਾ ॥**

**ਖੁਲਿਓ ਕਰਮ ਭਇਓ ਪਰਗਾਸਾ ਘਟਿ ਘਟਿ ਹਰਿ ਹਰਿ ਡੀਠਾ ॥੧॥ਰਹਾਉ॥**

ਮੇਰੇ ਮਨ ਨੂੰ ਗੁਰਾਂ ਦਾ ਉਪਦੇਸ਼ ਮਿਠਾ ਲਗਾ ਹੈ । ਜਦੋਂ ਪੂਰਬਲੇ ਕਰਮਾਂ ਕਰਕੇ ਗਿਆਨ ਹੋ ਗਿਆ ਤਾਂ ਸਾਰੇ ਸਰੀਰਾਂ ਵਿਚ ਪ੍ਰਮੇਸ਼ਰ ਨੂੰ ਡਿਠਾ ਹੈ । ਜਦ ਨਾਮ ਅੰਮ੍ਰਿਤ ਪ੍ਰਾਪਤ ਹੋ ਗਿਆ ਤਾਂ ਅਸੀਂ ਮਾਲਕ ਦੇ ਚਰਨਾਂ ਤੋਂ ਕੁਰਬਾਨ ਜਾਂਦੇ ਹਾਂ । ਸਤ ਸੰਗਤ ਦੀ ਚਰਨ ਧੂੜ ਮਥੇ ਉਤੇ ਲਗਾ ਕੇ ਅਸਾਂ ਸਾਰੇ ਤੀਰਥਾਂ ਦਾ ਫਲ ਪਾ ਲਿਆ ਹੈ ਤੇ ਹਰੀ ਦਾ ਪ੍ਰੇਮ ਪਾ ਕੇ ਅਸੀਂ ਨਿਹਾਲ ਹੋ ਗਏ ਹਾਂ ॥੨॥੧੯॥੪੨॥

**ਸਾਰਗ ਮਹਲਾ ੫ ॥ (ਪੰਨਾ ੧੨੧੨)**

**ਹਰਿ ਹਰਿ ਨਾਮੁ ਦੀਓ ਗੁਰਿ ਸਾਥੇ ॥**

**ਨਿਮਖ ਬਚਨੁ ਪ੍ਰਭ ਹੀਅਰੈ ਬਸਿਓ ਸਗਲ ਭੂਖ ਮੇਰੀ ਲਾਥੇ ॥੧॥ਰਹਾਉ॥**

ਗੁਰਾਂ ਨੇ ਹਰੀ ਦਾ ਨਾਮ ਮੇਰੇ ਨਾਲ ਕਰ ਦਿਤਾ ਹੈ ਜਾਂ ਸਹਾਇਤਾ ਕਰਨ ਵਾਲਾ ਸਾਥੀ ਮੇਲ ਦਿੱਤਾ ਹੈ । ਇਕ ਥੋੜਾ ਜਿਹਾ ਚਿਰ ਗੁਰਾਂ ਨੇ ਮੈਨੂੰ ਉਪਦੇਸ਼ ਦਿਤਾ ਜਿਸ ਕਰਕੇ ਮਾਲਕ ਮੇਰੇ ਹਿਰਦੇ ਵਿਚ ਆ ਵਸਿਆ

ਹੈ। ਹੁਣ ਮੇਰੀ ਸਾਰੀ ਭੁਖ ਲਹਿ ਗਈ ਹੈ ਅਤੇ ਵਿਕਾਰ ਵੀ ਸਾਰੇ ਦੂਰ ਹੋ ਗਏ ਹਨ। ਹੇ ਮਾਲਕ! ਮੈਨੂੰ ਇਕ ਤੇਰੀ ਹੀ ਆਸ ਹੈ ਤੇ ਅਖਾਂ ਤੇਰਾ ਦਰਸ਼ਨ ਕਰਕੇ ਰਜ ਗਈਆਂ ਹਨ। ਗੁਰਾਂ ਨੇ ਮੇਰੇ ਮਥੇ ਉਤੇ ਹਥ ਰਖਿਆ ਹੈ ਤੇ ਮੈਂ ਅਤੁਲ ਸੁਖ ਪਾ ਲਿਆ ਹੈ ॥੨॥੨੦॥੪੩॥

**ਸਾਰਗ ਮਹਲਾ ੫ ॥ (ਪੰਨਾ ੧੨੧੩)**

**ਰੇ ਮੂੜੇ ਆਨ ਕਾਹੇ ਕਤ ਜਾਈ ॥**

**ਸੰਗਿ ਮਨੋਹਰ ਅੰਮ੍ਰਿਤੁ ਹੈ ਰੇ ਭੂਲਿ ਭੂਲਿ ਬਿਖੁ ਖਾਈ ॥੧॥ਰਹਾਉ॥**

ਹੇ ਮੂਰਖ ਇਨਸਾਨ! ਪ੍ਰਮੇਸ਼ਰ ਦਾ ਦਰ ਛਡ ਕੇ ਹੋਰ ਕਿਤੇ ਕਿਉਂ ਜਾਂਦਾ ਹੈ? ਹੇ ਭਾਈ! ਅੰਮ੍ਰਿਤ ਰੂਪ ਸੁੰਦਰ ਹਰੀ ਤੇਰੇ ਨਾਲ ਹੈ, ਉਸ ਮਾਲਕ ਨੂੰ ਭੁਲ ਕੇ ਬਾਰ ਬਾਰ ਵਿਸ਼ਿਆਂ ਰੂਪ ਵਿਹੁ ਕਿਉਂ ਖਾਂਦਾ ਹੈ? ਇਸ ਬੌਰੇ ਆਦਮੀ ਦਾ ਮਨ ਮਾਇਆ ਰੂਪ ਮੋਹਣੀ ਨਾਲ ਮੋਹਿਆ ਗਿਆ ਹੈ ਅਤੇ ਮੋਹ ਰੂਪ ਠਗ ਬੂਟੀ ਨੇ ਇਸ ਨੂੰ ਠਗ ਲਿਆ ਹੈ। ਸਾਰੀਆਂ ਨਿਧੀਆਂ ਦਾ ਖ਼ਜ਼ਾਨਾ ਪ੍ਰਮੇਸ਼ਰ ਘਰ ਰਿਦੇ ਵਿਚ ਹੀ ਹੈ ਤੇ ਉਸ ਦੀ ਜੋਤ ਸਾਰੇ ਸੰਸਾਰ ਵਿਚ ਸਮਾਈ ਹੋਈ ਹੈ ॥੨॥੨੧॥੪੪॥

**ਸਾਰਗ ਮਹਲਾ ੫ ॥ (ਪੰਨਾ ੧੨੧੩)**

**ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥**

**ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥੧॥ਰਹਾਉ॥**

ਹੇ ਇਕ ਓਅੰਕਾਰ ਰੂਪ ਪ੍ਰਭੂ! ਮੇਰੇ ਹਿਰਦੇ ਵਿਚ ਆਪ ਦੀ ਪ੍ਰੀਤੀ ਪਹਿਲੇ ਤੋਂ ਹੀ ਹੈ ਤੇ ਮੈਂ ਆਪ ਦਾ ਨਾਮ ਜਪਦਾ ਹਾਂ। ਜਦੋਂ ਤੋਂ ਆਪ ਨੇ ਮੈਨੂੰ ਗੁਰਾਂ ਦਾ ਉਪਦੇਸ਼ ਦਿਤਾ ਹੈ ਉਸ ਵੇਲੇ ਤੋਂ ਮੈਂ ਸਾਧਨਾ ਰੂਪ ਸ਼ਿੰਗਾਰ (ਭਗਤੀ ਦੇ ਸ਼ਿੰਗਾਰ ਨਾਲ) ਕਰਕੇ ਸ਼ਿੰਗਾਰੀ ਗਈ ਹਾਂ। ਅਸੀਂ ਤਾਂ ਪਾਪੀ ਹਾਂ ਤੇ ਤੁਸੀਂ ਪਾਪੀਆਂ ਨੂੰ ਪਵਿਤ੍ਰ ਕਰਨ ਵਾਲੇ ਹੋ। ਜਦੋਂ ਕਿਰਪਾਲੂ ਗੁਰਾਂ ਨੇ ਪ੍ਰਭੂ ਨਾਲ ਮਿਲਾ ਦਿਤਾ ਤਾਂ ਮੇਰਾ ਹਿਰਦਾ ਸੁਖੀ ਹੋ ਗਿਆ ॥੨॥੨੨॥੪੫॥

**ਸਾਰਗ ਮਹਲਾ ੫ ॥ (ਪੰਨਾ ੧੨੧੩)**

**ਮਨ ਓਇ ਦਿਨਸ ਧੰਨਿ ਪਰਵਾਨਾ ॥**

**ਸਫਲ ਤੇ ਘਰੀ ਸੰਜੋਗ ਸੁਹਾਵੇ ਸਤਿਗੁਰ ਸੰਗਿ ਗਿਆਨਾ ॥੧॥ਰਹਾਉ॥**

ਹੇ ਮੇਰੇ ਮਨ! ਉਹ ਦਿਨ ਧੰਨ ਅਤੇ ਲੇਖੇ ਵਿਚ ਪਰਵਾਨ ਹੈ, ਉਹ ਘੜੀ (ਪਲ) ਤੇ ਸੰਜੋਗ ਵੀ ਸੋਹਣਾ ਹੈ ਜਿਸ ਵਿਚ ਗੁਰਾਂ ਦੇ ਨਾਲ ਮਿਲ ਕੇ ਗਿਆਨ ਪ੍ਰਾਪਤ ਹੋਇਆ ਹੈ। ਹੇ ਮਾਲਕ! ਇਹ ਸਰੀਰ ਵੀ ਤੇਰਾ ਹੈ, ਘਰ ਅਤੇ ਧਨ ਵੀ ਤੇਰਾ ਹੈ ਅਤੇ ਇਹ ਜੀਅ ਆਪ ਦੇ ਉਤੋਂ ਕੁਰਬਾਨ ਕਰਦਾ ਹਾਂ। ਇਕ ਨਿਮਖ ਦੇ ਲਈ ਤੇਰੀ ਕ੍ਰਿਪਾ ਦ੍ਰਿਸ਼ਟੀ ਹੋਵੇ ਤਾਂ ਉਹ ਸੁਖ ਕ੍ਰੋੜਾਂ ਰਾਜਾਂ ਦੇ ਸੁਖ ਦੇ ਬਰਾਬਰ ਹੈ ॥੨॥੨੩॥੪੬॥

**ਸਾਰਗ ਮਹਲਾ ੫ ॥ (ਪੰਨਾ ੧੨੧੩)**

**ਅਬ ਮੋਰੋ ਸਹਸਾ ਦੂਖੁ ਗਇਆ ॥**

**ਅਉਰ ਉਪਾਉ ਸਗਲ ਤਿਆਗਿ ਛੋਡੇ ਸਤਿਗੁਰ ਸਰਣਿ ਪਇਆ ॥੧॥ਰਹਾਉ॥**

ਹੇ ਭਾਈ! ਹੁਣ ਮੇਰਾ ਦੁਖ ਅਤੇ ਸੰਸਾ ਦੂਰ ਹੋ ਗਿਆ ਹੈ। ਹੋਰ ਸਾਰੇ ਉਪਾਵ ਅਸਾਂ ਛੱਡ ਦਿੱਤੇ ਹਨ

ਕਿਉਂਕਿ ਹੁਣ ਸਾਡਾ ਮਨ ਇਕ ਗੁਰੂ ਦੀ ਸ਼ਰਨ ਵਿਚ ਪਿਆ ਹੈ । ਹੰਕਾਰ ਰੋਗ ਨਾਸ ਹੋ ਗਿਆ ਹੈ ਤੇ ਸਾਰੇ ਮਨੋਰਥ ਪੂਰੇ ਹੋ ਗਏ ਹਨ । ਗੁਰਾਂ ਨਾਲ ਮਿਲ ਕੇ ਹਰੀ ਦਾ ਨਾਮ ਜਪਿਆ ਹੈ । ਹੁਣ ਮਨ ਟਿਕ ਗਿਆ ਹੈ ਤੇ ਡੋਲਦਾ ਨਹੀਂ ॥੨॥੨੪॥੪੭॥

**ਸਾਰਗ ਮਹਲਾ ੫ ॥ (ਪੰਨਾ ੧੨੧੩)**

**ਪ੍ਰਭੁ ਮੇਰੋ ਇਤ ਉਤ ਸਦਾ ਸਹਾਈ ॥**

**ਮਨ ਮੋਹਨੁ ਮੇਰੇ ਜੀਅ ਕੋ ਪਿਆਰੋ ਕਵਨ ਕਹਾ ਗੁਨ ਗਾਈ ॥੧॥ਰਹਾਉ॥**

ਮੇਰਾ ਮਾਲਕ ਇਧਰ ਉਧਰ ਲੋਕ ਪ੍ਰਲੋਕ ਵਿਚ ਸਦਾ ਸਾਡੀ ਸਹਾਇਤਾ ਕਰਦਾ ਹੈ । ਮਨ ਦੇ ਮੋਹਨ ਵਾਲਾ ਮੇਰੇ ਦਿਲ ਨੂੰ ਪਿਆਰਾ ਲਗਦਾ ਹੈ । ਪਰ ਮੈਂ ਉਸ ਦੇ ਕਿਹੜੇ ਕਿਹੜੇ ਗੁਣ ਗਾ ਕੇ ਦਸਾਂ । ਓਹ ਸਾਡੀ ਇਸ ਤਰ੍ਹਾਂ ਪਾਲਣਾ ਕਰਦਾ ਹੈ ਜਿਵੇਂ ਮਾਤਾ ਪਿਤਾ ਬਾਲਕ ਦੀ ਕਰਦੇ ਹਨ । ਹੁਣ ਸਤਸੰਗਤ ਵਿਚ ਮਿਲ ਕੇ ਪ੍ਰਮਾਤਮਾ ਦਾ ਅਨੰਦ ਮਾਣਦੇ ਹਾਂ ॥੨॥੨੫॥੪੮॥

**ਸਾਰਗ ਮਹਲਾ ੫ ॥ (ਪੰਨਾ ੧੨੧੪)**

**ਅਪਨਾ ਮੀਤੁ ਸੁਆਮੀ ਗਾਈਐ ॥**

**ਆਸ ਨ ਅਵਰ ਕਾਹੂ ਕੀ ਕੀਜੈ ਸੁਖ ਦਾਤਾ ਪ੍ਰਭੁ ਧਿਆਈਐ ॥੧॥ਰਹਾਉ॥**

ਜਿਹੜਾ ਮਾਲਕ ਸਾਡਾ ਮਿਤਰ ਹੈ, ਉਸ ਦੇ ਗੁਣਾਂ ਨੂੰ ਗਾਈਏ । ਫਿਰ ਕਿਸੇ ਹੋਰ ਦੀ ਆਸ (ਮਾਲਕ ਤੋਂ ਸਿਵਾ) ਨਾ ਕਰੀਏ ਅਤੇ ਸੁਖਾਂ ਦੇ ਦਾਤਾ ਮਾਲਕ ਨੂੰ ਧਿਆਈਏ । ਉਸ ਸਮਰਥ ਮਾਲਕ ਨੂੰ ਛੱਡ ਕੇ ਕਿਸੇ ਮਨੁੱਖ ਦੀ ਸੇਵਾ ਨਹੀਂ ਕਰਨੀ ਚਾਹੀਦੀ । ਸੋ ਮਾਲਕ ਦੀ ਓਟ ਲੈ ਕੇ ਗੁਣਾਂ ਦਾ ਖ਼ਜ਼ਾਨਾ ਮਾਲਕ ਪ੍ਰਭੂ ਮਿਲਿਆ ਹੈ ਤੇ ਹੋਰਨਾਂ ਦੀ ਗੁਲਾਮੀ ਦੂਰ ਹੋ ਗਈ ਹੈ ॥੨॥੨੬॥੪੯॥

**ਸਾਰਗ ਮਹਲਾ ੫ ॥ (ਪੰਨਾ ੧੨੧੪)**

**ਓਟ ਸਤਾਣੀ ਪ੍ਰਭ ਜੀਉ ਮੇਰੈ ॥**

**ਦ੍ਰਿਸਟਿ ਨ ਲਿਆਵਉ ਅਵਰ ਕਾਹੂ ਕਉ ਮਾਣਿ ਮਹਤਿ ਪ੍ਰਭ ਤੇਰੈ ॥੧॥ਰਹਾਉ॥**

ਹੇ ਮੇਰੇ ਪ੍ਰਭੂ ! ਮੈਨੂੰ ਤਾਂ ਆਪ ਦੀ ਤਾਕਤ ਵਾਲੀ ਓਟ ਮਿਲੀ ਹੈ । ਇਸ ਲਈ ਮੈਂ ਹੋਰ ਕਿਸੇ ਨੂੰ ਅੱਖਾਂ ਥਲੇ ਨਹੀਂ ਲਿਆਉਂਦਾ ਹਾਂ । ਸਾਰੀ ਵਡਿਆਈ ਮੁਰਾਤਬਾ ਤੇਰੇ ਹੀ ਹੱਥ ਹੈ । ਜਦੋਂ ਮੈਂ ਗੁਰਾਂ ਦੀ ਚਰਨੀ ਡਿੱਗ ਪਿਆ ਤਾਂ ਮੈਨੂੰ ਨਾਮ ਰੂਪ ਦਾਰੂ ਨੇ ਵਿਸ਼ਿਆਂ ਵਿਚੋਂ ਕੱਢ ਲਿਆ । ਹੇ ਨਿਰਗੁਣਆਰਿਆਂ ਦੇ ਦਾਤਾ ! ਤੇਰੀ ਕਿਹੜੀ ਕਿਹੜੀ ਉਪਮਾ ਕਰਾਂ । ਜਦੋਂ ਪਾਪਾਂ ਰੂਪ ਫਾਹੀ ਨੂੰ ਕੱਟ ਕੇ ਮੈਨੂੰ ਆਪਣਾ ਬਣਾ ਲਿਆ ਤਾਂ ਸਾਰੇ ਸੁਖ ਮਿਲ ਗਏ ॥੨॥੨੭॥੫੦॥

**ਸਾਰਗ ਮਹਲਾ ੫ ॥ (ਪੰਨਾ ੧੨੧੪)**

**ਪ੍ਰਭ ਸਿਮਰਤ ਦੂਖ ਬਿਨਾਸੀ ॥**

**ਭਇਓ ਕ੍ਰਿਪਾਲੁ ਜੀਅ ਸੁਖ ਦਾਤਾ ਹੋਈ ਸਗਲ ਖਲਾਸੀ ॥੧॥ਰਹਾਉ॥**

ਮਾਲਕ ਨੂੰ ਯਾਦ ਕਰਨ ਨਾਲ ਦੁਖ ਨਾਸ ਹੋ ਜਾਂਦੇ ਹਨ । ਹੁਣ ਜੀਆਂ ਦਾ ਸੁਖ ਦਾਤਾ ਮਾਲਕ ਸਾਡੇ ਉਤੇ

ਕਿਰਪਾਲੂ ਹੋਇਆ ਹੈ ਤੇ ਹਰ ਤਰ੍ਹਾਂ ਨਾਲ ਸਾਡੀ ਮੁਕਤੀ ਹੋ ਗਈ ਹੈ। ਹੇ ਠਾਕੁਰ ! ਜਿਸ ਤਰ੍ਹਾਂ ਵੀ ਹੋਵੇ ਸਾਡੀ ਰਖਿਆ ਕਰੋ ਕਿਉਂਕਿ ਤੇਰੇ ਬਿਨਾਂ ਹੋਰ ਕੋਈ ਨਹੀਂ ਮਦਦਗਾਰ ਦਿਸਦਾ। ਮਾਲਕ ਹਥ ਦੇ ਕੇ ਆਪਣੀ ਕਿਰਪਾ ਦੁਆਰਾ ਸਾਡੀ ਰਾਖੀ ਕਰਦਾ ਹੈ। ਸੋ ਹੁਣ ਤਾਂ ਮਨ ਟਿਕ ਗਿਆ ਹੈ ॥੨॥੨੮॥੫੧॥

**ਸਾਰਗ ਮਹਲਾ ੫ ॥ (ਪੰਨਾ ੧੨੧੪)**

**ਮੇਰੋ ਮਨੁ ਜਤਕਤ ਤੁਝਹਿ ਸਮਾਰੈ ॥**

**ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ ਜਿਉ ਜਾਨਹਿ ਤਿਉ ਪਾਰੈ ॥੧॥ਰਹਾਉ॥**

ਹੇ ਮਾਲਕ ! ਮੇਰਾ ਮਨ ਜਿਥੇ ਕਿਥੇ ਹਰ ਥਾਂ ਹਰ ਵੇਲੇ ਆਪ ਨੂੰ ਹੀ ਯਾਦ ਕਰਦਾ ਹੈ। ਹੇ ਮੇਰੇ ਪਿਤਾ ਮਾਲਕ ! ਅਸੀਂ ਬਾਲਕ ਤਾਂ ਤੇਰੇ ਵਸ ਹਾਂ, ਜਿਸ ਤਰ੍ਹਾਂ ਜਾਣਦੇ ਹੋ ਉਸੇ ਤਰ੍ਹਾਂ ਸਾਡੀ ਪਾਲਣਾ ਕਰੋ। ਜਦੋਂ ਤੇਰਾ ਸਾਥ ਹੁੰਦਾ ਹੈ ਜੀਵ ਅਗਿਆਨਤਾ ਰੋਗ ਤੋਂ ਮੁਕਤ ਹੁੰਦਾ ਹੈ। ਅਸੀਂ ਤਦੋਂ ਹੀ ਤੈਨੂੰ ਪਾ ਸਕਦੇ ਹਾਂ ਜਦ ਤੇਰਾ ਨਾਮ ਸਾਨੂੰ ਨਹੀਂ ਭੁਲਦਾ ॥੨॥੨੯॥੫੨॥

**ਸਾਰਗ ਮਹਲਾ ੫ ॥ (ਪੰਨਾ ੧੨੧੫)**

**ਮਨ ਤੇ ਭੈ ਭਉ ਦੂਰਿ ਪਰਾਇਓ ॥**

**ਲਾਲ ਦਇਆਲ ਗੁਲਾਲੁ ਲਾਡਿਲੇ ਸਹਜਿ ਸਹਜਿ ਗੁਨ ਗਾਇਓ ॥੧॥ਰਹਾਉ॥**

ਮੇਰੇ ਮਨ ਤੋਂ ਜਨਮਾਂ ਦਾ ਡਰ ਤੇ ਜਮਾਂ ਦਾ ਭੈ ਦੂਰ ਹੋ ਗਿਆ ਹੈ। ਪਿਆਰੇ ਦਿਆਲੂ ਗੂੜ੍ਹੇ ਅਨੰਦ ਵਾਲੇ ਲਾਡਲੇ ਪ੍ਰਭੂ ਦੇ ਗੁਣਾ ਨੂੰ ਸਹਜ ਗਿਆਨ ਨਾਲ ਸੁਭਾਵਕ ਹੀ ਗਾਇਨ ਕੀਤਾ ਹੈ। ਹੁਣ ਮੇਰਾ ਮਨ ਕਿਧਰੇ ਦੌੜਦਾ ਨਹੀਂ ਕਿਉਂਕਿ ਗੁਰਾਂ ਦੀ ਕਿਰਪਾ ਨਾਲ ਮਾਲਕ ਦੇ ਬਚਨਾਂ ਨੂੰ ਕਮਾਇਆ ਹੈ। ਹੁਣ ਕਈ ਤਰ੍ਹਾਂ ਦੇ ਕ੍ਰੋੜਾਂ ਅਨੰਦ ਸਾਨੂੰ ਪ੍ਰਾਪਤ ਹੋ ਗਏ ਹਨ ਅਤੇ ਸਹਜੇ ਹੀ ਉਸ ਵਿਚ ਸਮਾ ਗਏ ਹਾਂ ਕਿਉਂਕਿ ਉਹ ਸਭ ਕੁਝ ਆਪੇ ਆਪ ਹੀ ਹੈ ॥੨॥੩॥੫੩॥

**ਸਾਰਗ ਮਹਲਾ ੫ ॥ (ਪੰਨਾ ੧੨੧੫)**

**ਅੰਮ੍ਰਿਤੁ ਨਾਮੁ ਮਨਹਿ ਆਧਾਰੋ ॥**

**ਜਿਨਿ ਦੀਆ ਤਿਸ ਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ ॥੧॥ਰਹਾਉ॥**

ਹੇ ਭਾਈ ! ਨਾਮ ਅੰਮ੍ਰਿਤ ਮਨ ਦਾ ਆਸਰਾ ਰੂਪ ਹੈ। ਅਸੀਂ ਉਸ ਪੂਰੇ ਗੁਰੂ ਤੋਂ ਕੁਰਬਾਨ ਹਾਂ ਅਤੇ ਹੁਣ ਸਾਰੇ ਵਿਕਾਰ ਕਾਮ ਕ੍ਰੋਧ ਆਦਿ ਸਾੜ ਦਿੱਤੇ ਹਨ ਅਤੇ ਸਹਜੇ ਹੀ ਮਨ ਸ਼ਾਂਤ ਹੋ ਗਿਆ ਹੈ। ਉਸ ਸਚੇ ਦਾ ਵੀਚਾਰ ਕਰੀਏ ਜੋ ਸ਼ੁਰੂ ਵਿਚ, ਵਿਚਕਾਰਲੇ ਸਮੇਂ ਤੇ ਅੰਤ ਨੂੰ ਇਕ ਹੀ ਮਾਲਕ ਹੈ ॥੨॥੩੧॥੫੪॥

**ਸਾਰਗ ਮਹਲਾ ੫ ॥ (ਪੰਨਾ ੧੨੧੫)**

**ਬਿਨੁ ਪ੍ਰਭ ਰਹਨੁ ਨ ਜਾਇ ਘਰੀ ॥**

**ਸਰਬ ਸੂਖ ਤਾਹੂ ਕੇ ਪੂਰਨ ਜਾ ਕੈ ਸੁਖੁ ਹੈ ਹਰੀ ॥੧॥ਰਹਾਉ॥**

ਹੇ ਭਾਈ ! ਮਾਲਕ ਤੋਂ ਬਿਨਾਂ ਤਾਂ ਮੈਥੋਂ ਇਕ ਘੜੀ (ਪਲ) ਵੀ ਨਹੀਂ ਰਿਹਾ ਜਾਂਦਾ। ਜਿਸ ਦੇ ਹਿਰਦੇ ਵਿਚ

ਸੁਖ ਰੂਪ ਹਰੀ ਵਸਦਾ ਹੈ, ਸਾਰੇ ਸੁਖ ਵੀ ਉਸ ਨੂੰ ਮਿਲ ਜਾਂਦੇ ਹਨ ਅਤੇ ਉਸਦੇ ਸਾਰੇ ਮਨੋਰਥ ਪੂਰੇ ਹੁੰਦੇ ਹਨ। ਉਹ ਸਮਰਥ ਮਾਲਕ ਸਦਾ ਸਾਡੇ ਨਾਲ ਰਹਿੰਦਾ ਹੈ। ਮੈਂ ਕਿਹੜੀ ਰਸਨਾ ਨਾਲ ਉਸਦੇ ਗੁਣਾਂ ਨੂੰ ਉਚਾਰਾਂ। ਉਹ ਘਰ ਪਵਿਤ੍ਰ ਹਨ ਜਿਸ ਵਿਚ ਪ੍ਰਭੂ ਦੇ ਸੰਤ ਵਸਦੇ ਹਨ, ਤੇ ਸਤ ਸੰਗਤ ਵੀ ਪਵਿਤ੍ਰ ਹੈ ॥੨॥੩੨॥੫੫॥

**ਸਾਰਗ ਮਹਲਾ ੫ ॥ (ਪੰਨਾ ੧੨੧੫)**

**ਰਸਨਾ ਜਪਤੀ ਤੂਹੀ ਤੂਹੀ ॥**

**ਮਾਤ ਗਰਭ ਤੁਮ ਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ ॥੧॥ਰਹਾਉ॥**

ਹੇ ਪ੍ਰਭੂ ! ਮੇਰੀ ਰਸਨਾ ਆਪ ਦਾ ਨਾਮ ਜਾਪ ਕਰਕੇ "ਤੂੰ ਹੀ ਤੂੰ ਹੀ" ਦਾ ਅਲਾਪ ਕਰਦੀ ਹੈ। ਮਾਂ ਦੇ ਪੇਟ ਵਿਚ ਭੀ ਆਪ ਨੇ ਹੀ ਪਾਲਨਾ ਕੀਤੀ ਹੈ ਅਤੇ ਇਸ ਨਾਸਵੰਤ ਸੰਸਾਰ ਵਿਚ ਭੀ ਆਪ ਹੀ ਪਾਲਨਾ ਕਰਨ ਵਾਲੇ ਹੋ। ਹੇ ਮਾਲਕ ! ਆਪ ਹੀ ਸਚਾ ਖ਼ਜ਼ਾਨਾ ਤੇ ਰਤਨਾ ਭਰੇ ਖ਼ਜ਼ੀਨਾ ਹੋ ਤੇ ਕਲਪ ਬ੍ਰਿਛ ਵਰਗੇ ਫਲ ਦੇਣ ਵਾਲੇ ਹੋ। ਆਪ ਦੇ ਮੇਲ ਕਰਕੇ ਅਸੀਂ ਦੁਖਾਂ ਤੋਂ ਮੁਕਤ ਹੋ ਗਏ ਹਾਂ ॥੨॥੩॥੫੬॥

**ਸਾਰਗ ਮਹਲਾ ੫ ॥ (ਪੰਨਾ ੧੨੧੫)**

**ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ॥**

**ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ ॥੧॥ਰਹਾਉ॥**

ਜਿਥੇ ਕਿਥੇ ਵੀ ਕਿਸੇ ਨੂੰ ਕੋਈ ਆਪਣਾ ਪਿਆਰਾ ਯਾਦ ਆਉਂਦਾ ਹੈ ਤਾਂ ਉਹ ਕੋਈ ਸਰਬੰਧੀ ਹੀ ਚੇਤੇ ਆਉਂਦਾ ਹੈ। ਪਰ ਜਿਹੜਾ ਕਿਸੇ ਦਾ ਚੇਲਾ ਹੁੰਦਾ ਹੈ ਉਸਨੂੰ ਆਪਣੇ ਮਾਲਕ ਪਾਸ ਹੀ ਜਾਣਾ ਪੈਂਦਾ ਹੈ (ਕਿਸੇ ਮਦਦ ਲਈ)। ਕਿਸੇ ਨੂੰ ਤਾਂ ਆਪਣੇ ਰਾਜ ਦਾ, ਜੁਆਨੀ ਦਾ, ਧਨ ਮੁਲਖ ਦਾ ਜਾਂ ਮਾਤਾ ਪਿਤਾ ਦਾ ਆਸਰਾ ਹੁੰਦਾ ਹੈ ਪ੍ਰੰਤੂ ਸਾਨੂੰ ਤਾਂ ਗੁਰਾਂ ਦੀ ਕਿਰਪਾ ਦੁਆਰਾ ਪ੍ਰਮੇਸ਼ਰ ਆਪ ਹੀ ਮਿਲ ਪਿਆ ਹੈ ॥੨॥੩੪॥੫੭॥

**ਸਾਰਗ ਮਹਲਾ ੫ ॥ (ਪੰਨਾ ੧੨੧੫)**

**ਝੂਠੋ ਮਾਇਆ ਕੋ ਮਦ ਮਾਨੁ ॥**

**ਧ੍ਰੋਹ ਮੋਹ ਦੂਰਿ ਕਰਿ ਬਪੁਰੇ ਸੰਗਿ ਗੋਪਾਲਹਿ ਜਾਨੁ ॥੧॥ਰਹਾਉ॥**

ਹੇ ਭਾਈ..! ਮਾਇਆ ਦਾ ਹੰਕਾਰ ਤੇ ਮਾਣ ਝੂਠਾ ਹੀ ਹੈ। ਹੇ ਵਿਚਾਰੇ ਜੀਵ ! ਛਲ ਤੇ ਮੋਹ ਦੂਰ ਕਰ ਕੇ ਮਾਲਕ ਗੁਪਾਲ ਨੂੰ ਸਦਾ ਆਪਣੇ ਨਾਲ ਜਾਣ ਲੈ। ਆਪਣੀ ਚਤਰਾਈ ਆਦਿ ਝੂਠੀ ਹੈ ਤੇ ਖਾਣ ਪੀਣ ਵਾਲੇ ਪਦਾਰਥ ਵੀ ਝੂਠੇ ਹਨ। ਹੇ ਸੰਤੋ ! ਮੈਨੂੰ ਪਿਆਰਾ ਪ੍ਰਮੇਸ਼ਰ ਮਿਲਾ ਦਿਉ ॥੨॥੩੫॥੫੮॥

**ਸਾਰਗ ਮਹਲਾ ੫ ॥ (ਪੰਨਾ ੧੨੧੫)**

**ਅਪੁਨੀ ਇਤਨੀ ਕਛੂ ਨ ਸਾਰੀ ॥**

**ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ ॥੧॥ਰਹਾਉ॥**

ਹੇ ਪ੍ਰਮੇਸ਼ਰ ! ਮੈਂ ਤਾਂ ਆਪਣੀ ਥੋੜੀ ਜਿਹੀ ਸਹਾਇਤਾ ਕਰਨੀ ਵੀ ਨਹੀਂ ਸੰਭਾਲੀ। ਅਨੇਕਾਂ ਕੰਮਾਂ ਵਿਚ ਅਨੇਕਾਂ ਵਾਰੀ ਦੌੜਦਾ ਰਹਿੰਦਾ ਹਾਂ ਅਤੇ ਹੋਰ ਧੰਧਿਆਂ ਵਿਚ ਬਿਅਰਥ ਹੀ ਫਸਿਆ ਹੋਇਆ ਹਾਂ। ਇਹ ਮੂਰਖ

ਉਨ੍ਹਾਂ ਨਾਲ ਪਿਆਰ ਪਾਂਦਾ ਹੈ ਜੋ ਕੰਮ ਨਹੀਂ ਆਉਣਗੇ । ਹੇ ਮੇਰੇ ਮਾਲਕ ! ਸੰਤਾਂ ਦੇ ਸੰਗ ਕਰਕੇ ਮੈਨੂੰ ਵੀ ਤਾਰ ਲਵੋ ॥੨॥੩੬॥੫੯॥

**ਸਾਰਗ ਮਹਲਾ ੫ ॥ (ਪੰਨਾ ੧੨੧੬)**

**ਮੋਹਨੀ ਮੋਹਤ ਰਹੈ ਨ ਹੋਰੀ ॥**

**ਸਾਧਿਕ ਸਿਧ ਸਗਲ ਕੀ ਪਿਆਰੀ ਤੁਟੈ ਨ ਕਾਹੂ ਤੋਰੀ ॥੧॥ਰਹਾਉ॥**

ਇਹ ਮਾਇਆ ਮੋਹਣੀ ਇਨਸਾਨ ਨੂੰ ਹਰ ਵੇਲੇ ਠਗਦੀ ਰਹਿੰਦੀ ਹੈ ਤੇ ਹਟਾਇਆ ਹਟਦੀ ਵੀ ਨਹੀਂ । ਸਿਧਾਂ ਦੀ ਤੇ ਸਾਧਨਾ ਕਰਨ ਵਾਲਿਆਂ ਦੀ ਪਿਆਰੀ ਹੈ ਤੇ ਕਿਸੇ ਦੇ ਤੋੜਿਆਂ ਟੁਟਦੀ ਨਹੀਂ । ਤੀਰਥਾਂ ਤੇ ਜਾਣ ਵਾਲਿਆਂ ਦੀ ਮਾਇਆ ਦੀ ਤ੍ਰਿਸ਼ਨਾ ਘਟਦੀ ਨਹੀਂ । ਪਰ ਸਾਧ ਸੰਗਤ ਕਰਨ ਨਾਲ ਹੇ ਸੰਤੋ ! ਆਪ ਦੇ ਦਰਸ਼ਨ ਕਰਨ ਨਾਲ ਮੈਂ ਇਸ ਤੋਂ ਮੁਕਤ ਹੋ ਗਿਆ ਹਾਂ ॥੨॥੩੭॥੬੦॥

**ਸਾਰਗ ਮਹਲਾ ੫ ॥ (ਪੰਨਾ ੧੨੧੬)**

**ਕਹਾ ਕਰਹਿ ਰੇ ਖਾਟਿ ਖਾਟੁਲੀ ॥**

**ਪਵਨਿ ਅਫਾਰ ਤੋਰ ਚਾਮਰੋ ਅਤਿ ਜਜਰੀ ਤੇਰੀ ਰੇ ਮਾਟੁਲੀ ॥੧॥ਰਹਾਉ॥**

ਹੇ ਬਾਵਰੇ ਮਨੁੱਖ ! ਖਟੀ ਨੂੰ ਖਟ ਕੇ ਕੀ ਕਰੇਂਗਾ ? ਪ੍ਰਾਣਾਂ ਰੂਪ ਪੌਣ ਕਰਕੇ ਤੇਰਾ ਚੰਮ ਆਫਰਿਆ ਹੋਇਆ ਹੈ ਅਤੇ ਦੇਹ ਰੂਪ ਤੇਰੀ ਮਟਕੀ ਨਾਸ ਹੋ ਜਾਣ ਵਾਲੀ ਹੈ । ਤੂੰ ਪ੍ਰਮੇਸ਼ਰ ਨੂੰ ਭੁਲਾ ਦਿੱਤਾ ਹੈ । ਝੂਠੇ ਰਸਾਂ ਨੂੰ ਸਵਾਦੀ ਮੰਨਦਾ ਹੈ ਪਰ ਮਰਨ ਤੋਂ ਬਾਅਦ ਦਾ ਰਸਤਾ ਬੜਾ ਔਖਾ ਹੈ । ਹੇ ਬੇਸਮਝ ਇਨਸਾਨ ! ਅਜ ਕਲ ਹੀ ਤੂੰ ਮਰ ਜਾਣਾ ਹੈ ਸੋ ਸੰਭਲ ਜਾ ॥੨॥੩੭॥੬੧॥

**ਸਾਰਗ ਮਹਲਾ ੫ ॥ (ਪੰਨਾ ੧੨੧੬)**

**ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥**

**ਕੋਟ ਜੋਧ ਉਆ ਕੀ ਬਾਤ ਨ ਪੁਛੀਐ ਤਾ ਦਰਗਹ ਭੀ ਮਾਨਿਓ ॥੧॥ਰਹਾਉ॥**

ਹੇ ਗੁਰੂ ਜੀ ! ਆਪ ਦੀ ਸਤ ਸੰਗਤ ਕਰਕੇ ਮੈਂ ਇਸ ਜਗਤ ਉਤੇ ਜਾਣਿਆ ਗਿਆ ਹਾਂ । ਜਿਥੇ ਪ੍ਰਮੇਸ਼ਰ ਦੀ ਦਰਗਾਹ ਵਿਚ ਕ੍ਰੋੜਾਂ ਸੂਰਮੇ ਪਏ ਹਨ ਪਰ ਉਨ੍ਹਾਂ ਦੀ ਕੋਈ ਬਾਤ ਵੀ ਨਹੀਂ ਪੁਛਦਾ ਹੈ ਉਥੇ ਦਾਸ ਪ੍ਰਸਿੱਧ ਹੋ ਗਿਆ ਹੈ । ਜਦੋਂ ਇਸ ਮਿੱਟੀ ਦੀ ਦੇਹ ਵਿਚ ਚੇਤਨ ਸ਼ਕਤੀ ਪ੍ਰਕਾਸ਼ੀ ਹੈ ਤਾਂ ਇਹ ਦੁਰਲਭ ਦੇਹ ਬਣ ਗਈ । ਹੇ ਮਾਲਕ ! ਜਦੋਂ ਆਪ ਨੇ ਹੱਥ ਦੇ ਕੇ ਫਾਹੀ ਕੱਟ ਦਿਤੀ ਤੇ ਮਾਇਆ ਦੂਰ ਕਰ ਦਿੱਤੀ ਤਾਂ ਅਸੀਂ ਤੇਰੇ ਦਾਸਾਂ ਦੇ ਦਾਸ ਹੋ ਗਏ ॥੨॥੩੯॥੬੨॥

**ਸਾਰਗ ਮਹਲਾ ੫ ॥ (ਪੰਨਾ ੧੨੧੬)**

**ਹਰਿ ਹਰਿ ਦੀਓ ਸੇਵਕ ਕਉ ਨਾਮ ॥**

**ਮਾਨਸੁ ਕਾਕੋ ਬਪੁਰੋ ਭਾਈ ਜਾ ਕੋ ਰਾਖਾ ਰਾਮ ॥੧॥ਰਹਾਉ॥**

ਹਰੀ ਨੇ ਆਪਣੇ ਦਾਸ ਨੂੰ ਆਪਣਾ ਨਾਮ ਦਿੱਤਾ ਹੈ । ਹੇ ਭਾਈ ! ਉਸ ਮਾਲਕ ਅਗੇ ਆਦਮੀ ਵਿਚਾਰਾ

ਹੈ ਪਰ ਜਿਸ ਦਾ ਰਾਮ ਰਾਖਾ ਹੈ, ਉਸ ਨੂੰ ਕੋਈ ਵੀ ਦੁਖ ਨਹੀਂ ਲਗਦਾ। ਆਪੇ ਹੀ ਮਾਲਕ ਨੇ ਦਾਸ ਦੀ ਇਜ਼ਤ ਰਖੀ ਹੈ, ਅਤੇ ਆਪ ਹੀ ਮਰਯਾਦਾ ਨੂੰ ਬੰਨਿਆ ਹੈ। ਸਾਡਾ ਮਾਲਕ ਤਾਂ ਸਾਰੀਆਂ ਗੱਲਾਂ ਨੂੰ ਜਾਣਦਾ ਹੈ ॥੨॥੪੦॥੬੩॥

**ਸਾਰਗ ਮਹਲਾ ੫ ॥ (ਪੰਨਾ ੧੨੧੬)**

**ਤੂ ਮੇਰੇ ਮੀਤ ਸਖਾ ਹਰਿ ਪ੍ਰਾਨ ॥**

**ਮਨੁ ਧਨੁ ਜੀਉ ਪਿੰਡ ਸਭੁ ਤੁਮਰਾ ਇਹੁ ਤਨੁ ਸੀਤੋ ਤੁਮਰੈ ਧਾਨੁ ॥੧॥ਰਹਾਉ॥**

ਹੇ ਮੇਰੇ ਪ੍ਰਮੇਸ਼ਰ ! ਤੂੰ ਮੇਰਾ ਪ੍ਰਾਣ ਰੂਪ ਅਤੇ ਹਰ ਥਾਂ ਵਿਚ ਸਹਾਇਤਾ ਕਰਨ ਵਾਲਾ ਮਿਤਰ ਹੈ। ਮੇਰਾ ਮਨ, ਧਨ, ਜੀਅ ਸਰੀਰ ਸਭ ਕੁਝ ਤੇਰਾ ਹੈ ਅਤੇ ਇਹ ਸੂਖਮ ਸਰੀਰ ਵੀ ਤੇਰੇ ਧਿਆਨ ਵਿਚ ਹੀ ਸੀਤਾ ਹੋਇਆ ਹੈ। ਹੇ ਮਾਲਕ ! ਜਿਨ੍ਹਾਂ ਸੰਤਾਂ ਨੇ ਤੈਨੂੰ ਜਾਣਿਆ ਹੈ, ਉਹ ਸੰਸਾਰ ਵਿਚ ਆ ਕੇ ਪ੍ਰਵਾਨ ਹੋ ਗਏ ਹਨ। ਤੇਰੇ ਦਾਸਾਂ ਦਾ ਸੰਗ ਵਡੇ ਭਾਗਾਂ ਕਰਕੇ ਪਾਈਦਾ ਹੈ ਤੇ ਮੈਂ ਐਸੇ ਸੰਤਾਂ ਤੋਂ ਕੁਰਬਾਨ ਜਾਂਦਾ ਹਾਂ ॥੨॥੪੧॥੬੪॥

**ਸਾਰਗ ਮਹਲਾ ੫ ॥ (ਪੰਨਾ ੧੨੧੬)**

**ਕਰਹੁ ਗਤਿ ਦਇਆਲ ਸੰਤਹੁ ਮੋਰੀ ॥**

**ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ ਜੋਰੀ ॥੧॥ਰਹਾਉ॥**

ਹੇ ਦਿਆਲੂ ਸੰਤੋ ! ਮੇਰੀ ਗਤੀ ਜਾਂ ਮੁਕਤੀ ਕਰੋ। ਤੁਸੀਂ ਵਡੇ ਸਮਰਥ ਹੋ, ਸਭ ਕੰਮ ਕਰਨ ਕਰਾਵਣ ਵਾਲੇ ਹੋ। ਪ੍ਰਮੇਸ਼ਰ ਤੋਂ ਟੁਟੀ ਹੋਈ ਸਾਡੀ ਪ੍ਰੀਤੀ ਵੀ ਤੁਸਾਂ ਜੋੜ ਦਿਤੀ ਹੈ। ਕਈ ਜਨਮਾਂ ਤੋਂ ਪ੍ਰਭੂ ਨੂੰ ਭੁਲਾ ਕੇ ਅਸੀਂ ਭੌਂਦੇ ਭਟਕਦੇ ਫਿਰਦੇ ਸੀ, ਹੁਣ ਆਪ ਦੀ ਕਿਰਪਾ ਨਾਲ ਸੁਆਸ ਸੁਆਸ ਹਰੀ ਦਾ ਜਸ ਗਾਇਆ ਹੈ। ਜਿਨ੍ਹਾਂ ਦੇ ਵਡੇ ਭਾਗ ਹਨ ਉਨ੍ਹਾਂ ਨੇ ਸਤਸੰਗਤ ਪਾ ਕੇ ਜਨਮ ਪਦਾਰਥ ਨੂੰ ਜਿੱਤ ਲਿਆ ਹੈ ॥੨॥੪੨॥੬੫॥

**ਸਾਰਗ ਮਹਲਾ ੫ ॥ (ਪੰਨਾ ੧੨੧੭)**

**ਠਾਕੁਰ ਬਿਨਤੀ ਕਰਨ ਜਨੁ ਆਇਓ ॥**

**ਸਰਬ ਸੂਖ ਆਨੰਦ ਸਹਜ ਰਸ ਸੁਨਤ ਤੁਹਾਰੋ ਨਾਇਓ ॥੧॥ਰਹਾਉ॥**

ਹੇ ਮਾਲਕ ! ਮੈਂ ਦਾਸ ਆਪ ਦੇ ਪਾਸ ਬੇਨਤੀ ਕਰਨ ਵਾਸਤੇ ਆਇਆ ਹਾਂ। ਸਾਰੇ ਸੁਖ, ਆਤਮਕ ਅਨੰਦ ਅਤੇ ਸਾਰੇ ਰਸ ਜਾਂ ਪ੍ਰੇਮ ਤੇ ਸਹਜਿ ਅਵਸਥਾ ਆਪ ਦਾ ਨਾਮ ਸੁਣ ਕੇ ਪ੍ਰਾਪਤ ਹੋ ਗਏ ਹਨ। ਸੰਤਾਂ ਦੀ ਸੰਗਤ ਵਿਚ ਆਪ ਦਾ ਦਰਸ਼ਨ ਹੋ ਗਿਆ ਹੈ। ਹੁਣ ਸੰਤਾਂ ਦੀ ਸੇਵਾ ਵਿਚ ਲਗ ਕੇ ਅਸਾਂ ਅਤੁਲ ਸੁਖ ਪਾਇਆ ਹੈ ॥੨॥੪੩॥੬੬॥

**ਸਾਰਗ ਮਹਲਾ ੫ ॥ (ਪੰਨਾ ੧੨੧੭)**

**ਜਾ ਕੀ ਰਾਮ ਨਾਮ ਲਿਵ ਲਾਗੀ ॥**

**ਸਜਨੁ ਸੁ ਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ ॥੧॥ਰਹਾਉ॥**

ਜਿਸ ਮਨੁੱਖ ਦੀ ਬ੍ਰਿਤੀ ਰਾਮ ਨਾਮ ਵਿਚ ਲਗੀ ਹੈ। ਉਹ ਮਨੁੱਖ ਚੰਗੇ ਰਿਦੇ ਵਾਲਾ ਸਜਨ ਹੈ ਅਤੇ ਸਹਜੇ

ਹੀ ਸੁਖੀ ਹੈ ਅਤੇ ਉਹ ਵਡਿਆ ਭਾਗਾਂ ਵਾਲਾ ਹੈ । ਉਨ੍ਹਾਂ ਨੂੰ ਪ੍ਰਮੇਸ਼ਰ ਦੇ ਚਰਨਾਂ ਦੀ ਓਟ ਹੈ ਅਤੇ ਪਿਆਰੇ ਦੀ ਪ੍ਰੀਤੀ ਰਿਦੇ ਵਿਚ ਹੈ । ਜਿਸ ਮਾਇਆ ਨੇ ਜਗਤ ਨੂੰ ਠਗ ਲਿਆ ਹੈ ਉਸ ਮਾਇਆ ਨੂੰ ਹਰੀ ਦੇ ਸੰਤਾਂ ਨੇ (ਠਗ) ਵਸ ਕਰ ਲਿਆ ਹੈ ॥੨॥੪॥੬੭॥

ਸਾਰਗ ਮਹਲਾ ੫ ॥ (ਪੰਨਾ ੧੨੧੭)

**ਅਬ ਜਨ ਊਪਰਿ ਕੋ ਨ ਪੁਕਾਰੈ ॥**

**ਪੂਕਾਰਨ ਕਉ ਜੋ ਉਦਮ ਕਰਤਾ ਗੁਰ ਪਰਮੇਸਰੁ ਤਾ ਕਉ ਮਾਰੈ ॥੧॥ਰਹਾਉ॥**

ਹੁਣ ਦਾਸ ਦੇ ਉਤੇ ਕੋਈ ਫਰਿਆਦ ਨਹੀਂ ਕਰਦਾ । ਜਿਹੜਾ ਕੋਈ ਪੁਕਾਰ ਕਰਦਾ ਹੈ ਜਾਂ ਉਦਮ ਕਰਦਾ ਹੈ ਉਸ ਨੂੰ ਗੁਰੂ ਪ੍ਰਮੇਸ਼ਰ ਮਾਰ ਦਿੰਦਾ ਹੈ । ਮਾਲਕ ਦੀ ਤਾਂ ਇਹ ਵਡਿਆਈ ਹੈ ਕਿ ਉਹ ਦਾਸਾਂ ਦੀ ਪਰਤਿਗਿਆ ਨੂੰ ਪੂਰਾ ਕਰਦਾ ਹੈ । ਗੁਰਾਂ ਦੇ ਉਪਦੇਸ਼ ਕਰਕੇ ਅਸਾਂ ਨਾਮ ਨੂੰ ਜਪਿਆ ਹੈ, ਜਿਸ ਕਰਕੇ ਸੰਸਾਰ ਵਿਚ ਸਾਡਾ ਜਸ ਪ੍ਰਸਿੱਧ ਹੋ ਗਿਆ ਹੈ ॥੨॥੪੫॥੬੮॥

ਸਾਰਗ ਮਹਲਾ ੫ ॥ (ਪੰਨਾ ੧੨੧੮)

**ਹਰਿ ਜਨ ਛੋਡਿਆ ਸਗਲਾ ਆਪੁ ॥**

**ਜਿਉ ਜਾਨਹੁ ਤਿਉ ਰਖਹੁ ਗੁਸਾਈ ਪੇਖਿ ਜੀਵਾਂ ਪਰਤਾਪੁ ॥੧॥ਰਹਾਉ॥**

ਹਰੀ ਦੇ ਦਾਸਾਂ ਨੇ ਸਾਰਾ ਹੰਕਾਰ ਤੇ ਬੁਰਾ ਕੰਮ ਛੱਡ ਦਿੱਤਾ ਹੈ । ਹੇ ਮਾਲਕ ! ਜਿਸ ਤਰ੍ਹਾਂ ਵੀ ਜਾਣਦੇ ਹੋ, ਸਾਡੀ ਰਖਿਆ ਕਰੋ । ਮੈਂ ਆਪ ਦੇ ਪਰਤਾਪ ਨੂੰ ਦੇਖ ਕੇ ਜੀਉਂਦਾ ਹਾਂ । ਗੁਰਾਂ ਦੇ ਉਪਦੇਸ਼ ਤੇ ਸਾਧ ਸੰਗਤ ਨਾਲ ਸਾਰੇ ਸੰਤਾਪ ਦੂਰ ਹੋ ਗਏ ਹਨ । ਪੂਰੇ ਗੁਰਾਂ ਦੇ ਸ਼ਬਦ ਕਰਕੇ ਮਨ ਵਿਚ ਸਚਾ ਅਨੰਦ ਆਇਆ ਹੈ ॥੨॥੪੬॥੬੯॥

ਸਾਰਗ ਮਹਲਾ ੫ ॥ (ਪੰਨਾ ੧੨੧੮)

**ਮੇਰੇ ਗੁਰਿ ਮੋਰੋ ਸਹਸਾ ਉਤਾਰਿਆ ॥**

**ਤਿਸੁ ਗੁਰ ਕੈ ਜਾਈਐ ਬਲਿਹਾਰੀ ਸਦਾ ਸਦਾ ਹਉ ਵਾਰਿਆ ॥੧॥ਰਹਾਉ॥**

ਮੇਰੇ ਗੁਰਾਂ ਨੇ ਮੇਰਾ ਭਰਮ ਤੇ ਸੰਸਾ ਦੂਰ ਕਰ ਦਿੱਤਾ ਹੈ । ਮੈਂ ਐਸੇ ਗੁਰਾਂ ਤੋਂ ਕੁਰਬਾਨ ਜਾਂਦਾ ਹੈ । ਤਨ ਕਰਕੇ ਤੇ ਮਨ ਕਰਕੇ ਵੀ ਸਦਾ ਵਾਰਨੇ ਜਾਂਦਾ ਹਾਂ । ਰਾਤ ਦਿਨ ਨਾਮ ਨੂੰ ਜਪਿਆ ਹੈ, ਗੁਰਾਂ ਦੇ ਚਰਨਾਂ ਦੀ ਧੂੜ ਵਿਚ ਇਸ਼ਨਾਨ ਕੀਤਾ ਹੈ । ਇਸ ਲਈ ਪੂਰੇ ਗੁਰੂ ਦੀ ਸੇਵਾ ਕਰੀਏ ਤੇ ਉਸ ਨੂੰ ਨਮਸਕਾਰ ਕਰੀਏ । ਫਿਰ ਗੁਰਾਂ ਨੇ ਸਾਰੇ ਫਲ ਦਿਤੇ ਹਨ ਤੇ ਸਾਨੂੰ ਤਾਰ ਲਿਆ ਹੈ ॥੨॥੪੭॥੭੦॥

ਸਾਰਗ ਮਹਲਾ ੫ ॥ (ਪੰਨਾ ੧੨੧੮)

**ਸਿਮਰਤ ਨਾਮੁ ਪ੍ਰਾਨਗਤਿ ਪਾਵੈ ॥**

**ਮਿਟਹਿ ਕਲੇਸ ਤ੍ਰਾਸ ਸਭ ਨਾਸੈ ਸਾਧ ਸੰਗਿ ਹਿਤੁ ਲਾਵੈ ॥੧॥ਰਹਾਉ॥**

ਇਹ ਪ੍ਰਾਨਾਂ ਧਾਰੀ ਇਨਸਾਨ ਨਾਮ ਦੇ ਸਿਮਰਨ ਨਾਲ ਮੁਕਤੀ ਨੂੰ ਪਾਉਂਦਾ ਹੈ । ਫਿਰ ਜੋ ਸਾਧ ਸੰਗਤ ਵਿਚ

ਪ੍ਰੇਮ ਲਗਾਂਦਾ ਹੈ ਉਸ ਦੇ ਪੰਜ ਕਲੇਸ਼ ਤੇ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ । ਫਿਰ ਉਹ ਮਨੁੱਖ ਹੰਕਾਰ ਅਤੇ ਕਾਮ ਕ੍ਰੋਧ ਨੂੰ ਛਡ ਕੇ ਪ੍ਰਮੇਸ਼ਰ ਨਾਲ ਪਿਆਰ ਲਾਉਂਦਾ ਹੈ । ਫਿਰ ਜੋ ਮਨੁੱਖ ਸਾਰਿਆਂ ਦੀ ਚਰਨ ਧੂੜ ਹੋ ਜਾਂਦਾ ਹੈ, ਉਹ ਹਰੀ ਵਿਚ ਹੀ ਸਮਾ ਜਾਂਦਾ ਹੈ ॥੨॥੪੮॥੭੧॥

**ਸਾਰਗ ਮਹਲਾ ੫ ॥ (ਪੰਨਾ ੧੨੧੮)**

**ਅਪੁਨੇ ਗੁਰ ਪੂਰੇ ਬਲਿਹਾਰੈ ॥**

**ਪ੍ਰਗਟ ਪ੍ਰਤਾਪੁ ਕੀਓ ਨਾਮੁ ਕੋ ਰਾਖੇ ਰਾਖਨਹਾਰੇ ॥੧॥ਰਹਾਉ॥**

ਮੈਂ ਆਪਣੇ ਪੂਰੇ ਗੁਰਾਂ ਤੋਂ ਕੁਰਬਾਨ ਜਾਂਦਾ ਹਾਂ । ਜਿਨ੍ਹਾਂ ਨੇ ਨਾਮ ਦੇ ਪਰਤਾਪ ਨੂੰ ਪ੍ਰਗਟ ਕੀਤਾ ਹੈ, ਤੇ ਆਪਣੇ ਦਾਸ ਸੰਸਾਰ ਤੋਂ ਰਖ ਲਏ ਹਨ । ਸੋ ਦਾਸਾਂ ਨੇ ਹੋਰ ਸਾਰੇ ਉਪਾਵ ਛਡ ਕੇ ਪ੍ਰਭੂ ਦੇ ਚਰਨ ਕਮਲ ਹਿਰਦੇ ਵਿਚ ਧਾਰਨ ਕੀਤੇ ਹਨ । ਮੇਰਾ ਮਾਲਕ ਸਭ ਤੋਂ ਉੱਚਾ ਹੈ ਤੇ ਮੈਂ ਬਾਰ ਬਾਰ ਉਸ ਨੂੰ ਨਮਸਕਾਰ ਕਰਦਾ ਹਾਂ ॥੨॥੪੯॥੭੨॥

**ਸਾਰਗ ਮਹਲਾ ੫ ॥ (ਪੰਨਾ ੧੨੧੯)**

**ਬਿਨੁ ਹਰਿ ਹੈ ਕੋ ਕਹਾ ਬਤਾਵਹੁ ॥**

**ਸੁਖ ਸਮੂਹ ਕਰੁਣਾਮੈ ਕਰਤਾ ਤਿਸੁ ਪ੍ਰਭ ਸਦਾ ਧਿਆਵਹੁ ॥੧॥ਰਹਾਉ॥**

ਹੇ ਭਾਈ ! ਹਰੀ ਤੋਂ ਬਿਨਾਂ ਜੇ ਕੋਈ ਹੋਰ ਤਾਕਤ ਹੈ ਤਾਂ ਉਸ ਬਾਰੇ ਸਾਨੂੰ ਦਸੋ ! ਇਸ ਲਈ ਸਾਰੇ ਸੁਖਾਂ ਦੇ ਦੇਣ ਵਾਲੇ ਕਿਰਪਾ ਸਰੂਪ ਨੂੰ ਸਦਾ ਯਾਦ ਕਰੋ, ਜੋ ਸਾਰਿਆਂ ਜੀਵਾਂ ਦਾ ਕਰਤਾ ਹੈ । ਉਸ ਮਾਲਕ ਦਾ ਜਸ ਗਾਉਣਾ ਚਾਹੀਦਾ ਹੈ ਜਿਸ ਦੇ ਸੂਤ ਵਿਚ ਸਾਰੇ ਜੀਅ ਜੰਤ ਪਰੋਏ ਹੋਏ ਹਨ । ਇਸ ਲਈ ਹੇ ਭਾਈ ! ਸੰਸਾਰ ਤੋਂ ਮਨ ਤਨ ਕਰਕੇ ਨਾਮ ਦਾ ਲਾਭ ਲੈ ਚਲੋ ਤਾਂ ਜੋ ਆਪਣੇ ਅਸਲੀ ਘਰ ਵਿਚ ਜਾਈਏ ॥੨॥੫੦॥੭੩॥

**ਸਾਰਗ ਮਹਲਾ ੫ ॥ (ਪੰਨਾ ੧੨੧੯)**

**ਠਾਕੁਰ ਤੁਮ ਸਰਣਾਈ ਆਇਆ ॥**

**ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨ ਪਾਇਆ ॥੧॥ਰਹਾਉ॥**

ਹੇ ਮਾਲਕ ! ਮੈਂ ਤੇਰੀ ਸ਼ਰਨ ਵਿਚ ਆਇਆ ਹਾਂ । ਜਦੋਂ ਤੋਂ ਮੈਂ ਆਪ ਦਾ ਦਰਸ਼ਨ ਪਾਇਆ ਹੈ ਤਦੋਂ ਤੋਂ ਮੇਰੇ ਮਨ ਦਾ ਸਾਰਾ ਸੰਸਾ ਦੂਰ ਹੋ ਗਿਆ ਹੈ । ਹੁਣ ਸਾਰੇ ਦੁਖ ਦੂਰ ਹੋ ਗਏ ਹਨ ਤੇ ਪ੍ਰਭੂ ਦੇ ਗੁਣ ਗਾਇਨ ਕਰਕੇ ਅਨੰਦ ਦੀ ਪ੍ਰਾਪਤੀ ਹੋ ਗਈ ਹੈ । ਗੁਰਾਂ ਨੇ ਜਨਮਾਂ ਦੇ ਬੰਧਨ ਕੱਟ ਦਿੱਤੇ ਹਨ ਤੇ ਵਿਛੜੇ ਹੋਇਆਂ ਮਨੁਖਾਂ ਨੂੰ ਫਿਰ ਪ੍ਰਭੂ ਨਾਲ ਮਿਲਾ ਦਿਤਾ ਹੈ ॥੨॥੫੧॥੭੪॥

**ਸਾਰਗ ਮਹਲਾ ੫ ॥ (ਪੰਨਾ ੧੨੧੯)**

**ਹਰਿ ਕੇ ਨਾਮ ਕੀ ਗਤਿ ਠਾਢੀ ॥**

**ਬੇਦ ਪੁਰਾਨ ਸਿਮ੍ਰਿਤ ਸਾਧੂ ਜਨ ਖੋਜਤ ਖੋਜਤ ਕਾਢੀ ॥੧॥ਰਹਾਉ॥**

ਹੇ ਮਾਲਕ ! ਆਪ ਦੇ ਨਾਮ ਦੀ ਪ੍ਰਾਪਤੀ ਬੜੀ (ਠੰਢੀ) ਸੁਖਦਾਈ ਹੈ । ਮੈਂ ਹੀ ਨਹੀਂ ਆਖ ਰਿਹਾ ਸਗੋਂ ਚਾਰੇ

ਵੇਦ, ਅਠਾਰਾਂ ਪੁਰਾਣ, ਸਤਾਈ ਸਿੰਮ੍ਰਤੀਆਂ ਅਤੇ ਸਾਰੇ ਸੰਤਾਂ ਨੇ ਬੜੇ ਜਤਨ ਨਾਲ ਇਹ ਸਿਧਾਂਤ ਲਭਿਆ ਹੈ। ਹੇ ਮਾਲਕ ! ਆਪ ਦੇ ਸਿਮਰਨ ਨਾਲ ਸੀਤਲ ਹੋ ਗਿਆ ਹਾਂ ਅਤੇ ਦੁਖ ਦਰਦ ਸਭ ਦੂਰ ਹੋ ਗਿਆ ਹੈ। ਮੇਰੀ ਤਾਂ ਇਹ ਹੀ ਬੇਨਤੀ ਹੈ ਕਿ ਸੰਤਾਂ ਦੀ ਸੇਵਾ ਮਿਲ ਜਾਵੇ ॥੨॥੫੨॥੭੫॥

**ਸਾਰਗ ਮਹਲਾ ੫ ॥ (ਪੰਨਾ ੧੨੧੯)**

**ਜਿਹਵੇ ਅੰਮ੍ਰਿਤ ਗੁਣ ਹਰਿ ਗਾਉ ॥**

**ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ ॥੧॥ਰਹਾਉ॥**

ਹੇ ਮੇਰੀ ਰਸਨਾ ! ਅੰਮ੍ਰਿਤ ਰੂਪ ਹਰੀ ਦੇ ਗੁਣਾਂ ਨੂੰ ਗਾ। ਮੂੰਹੋਂ ਹਰੀ ਹਰੀ ਬੋਲ ਅਤੇ ਕੰਨਾਂ ਨਾਲ ਹਰੀ ਦੀ ਕਥਾ ਸੁਣ ਅਤੇ ਬਾਣੀ ਕਰਕੇ ਮਾਲਕ ਦੇ ਨਾਮ ਨੂੰ ਉਚਾਰਿਆ ਕਰ। ਇਸ ਲਈ ਰਾਮ ਨਾਮ ਦਾ ਧਨ ਇਕੱਠਾ ਕਰੋ ਤੇ ਮਨ ਤਨ ਕਰਕੇ ਉਸ ਵਿਚ ਪ੍ਰੇਮ ਲਗਾਉ। ਸਾਨੂੰ ਉਸ ਪ੍ਰਭੂ ਦੀ ਸ਼ਰਨ ਲੈਣੀ ਚਾਹੀਦੀ ਹੈ ਜੋ ਸਭ ਨੂੰ ਅੰਨ ਦਿੰਦਾ ਹੈ ॥੨॥੫੩॥੭੬॥

**ਸਾਰਗ ਮਹਲਾ ੫ ॥ (ਪੰਨਾ ੧੨੧੯)**

**ਹੋਤੀ ਨਹੀ ਕਵਨ ਕਛੁ ਕਰਣੀ ॥**

**ਇਹੈ ਓਟ ਪਾਈ ਮਿਲਿ ਸੰਤਹ ਗੋਪਾਲ ਏਕ ਕੀ ਸਰਣੀ ॥੧॥ਰਹਾਉ॥**

ਮੇਰੇ ਪਾਸੋਂ ਕੋਈ ਵੀ ਚੰਗਾ ਕੰਮ ਨਹੀਂ ਹੋ ਸਕਦਾ ਸੋ ਮੈਂ ਕੀ ਹਾਂ ? ਹੁਣ ਸੰਤਾਂ ਨਾਲ ਮਿਲ ਕੇ ਇਹ ਓਟ ਪਾਈ ਹੈ ਕਿ ਇਕ ਗੋਪਾਲ ਦੀ ਸ਼ਰਨ ਲੈਣੀ ਚੰਗੀ ਹੈ। ਆਸਾਂ ਤਾਂ ਬਹੁਤ ਹੈ ਪਰ ਮੌਤ ਤਾਂ ਬਿਰਧ ਸਰੀਰ ਨੂੰ ਖਾਂਦੀ ਜਾਂਦੀ ਹੈ। ਮੈਂ ਤਾਂ ਉਨ੍ਹਾਂ ਸੰਤਾਂ ਦੇ ਚਰਨਾਂ ਦੇ ਦਰਸ਼ਨ ਚਾਹੁੰਦਾ ਹਾਂ ਜੋ ਤੇਰੀ ਯਾਦ ਵਿਚ ਲਗੇ ਹਨ ॥੨॥੫੪॥੭੭॥

**ਸਾਰਗ ਮਹਲਾ ੫ ॥ (ਪੰਨਾ ੧੨੧੯)**

**ਫੀਕੇ ਹਰਿ ਕੇ ਨਾਮ ਬਿਨੁ ਸਾਦ ॥**

**ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ ਅਹਿਨਿਸਿ ਪੂਰਨ ਨਾਦ ॥੧॥ਰਹਾਉ॥**

ਹਰੀ ਦੇ ਨਾਮ ਬਿਨਾਂ ਸਾਰਿਆਂ ਪਦਾਰਥਾਂ ਦੇ ਸੁਆਦ ਫਿਕੇ ਹਨ। ਹਰੀ ਦੇ ਕੀਰਤਨ ਨੂੰ, ਜੋ ਅੰਮ੍ਰਿਤ ਰਸ ਰੂਪ ਹੈ, ਰਾਤ ਦਿਨ ਪੂਰੇ ਗੁਰਾਂ ਦੇ ਸ਼ਬਦ ਕਰਕੇ ਗਾਈਏ। ਹਰੀ ਦਾ ਨਾਮ ਸੰਤਾਂ ਦੀ ਸੰਗਤ ਕਰਕੇ ਮਿਲਦਾ ਹੈ। ਅਸੀਂ ਉਸ ਮਾਲਕ ਦੀ ਮਹਿਮਾ ਨੂੰ ਵਰਨਣ ਨਹੀਂ ਕਰ ਸਕਦੇ ਪਰ ਵੇਖ ਕੇ ਅਸਚਰਜ ਹੁੰਦੇ ਹਾਂ ॥੨॥੫॥੭੮॥

**ਸਾਰਗ ਮਹਲਾ ੫ ॥ (ਪੰਨਾ ੧੨੨੦)**

**ਆਇਓ ਸੁਨਨ ਪੜਨ ਕਉ ਬਾਣੀ ॥**

**ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ ॥੧॥ਰਹਾਉ॥**

ਇਹ ਮਨੁਖ ਗੁਰਬਾਣੀ ਦੇ ਪੜ੍ਹਨ ਤੇ ਸੁਣਨ ਲਈ ਜਗਤ ਵਿਚ ਆਇਆ ਹੈ। ਪਰ ਜਿਹੜੇ ਆਦਮੀ ਨਾਮ ਨੂੰ ਵਿਸਾਰ ਕੇ ਹੋਰਨਾਂ ਲਾਲਚਾਂ ਵਿਚ ਲਗੇ ਹਨ, ਉਨ੍ਹਾਂ ਦਾ ਜਨਮ ਬਿਅਰਥ ਹੈ। ਹੇ ਮੇਰੇ ਮਨ ! ਜਿਸ ਪਿਆਰੇ

ਦੀ ਅਕਥ ਕਹਾਣੀ ਸੰਤਾਂ ਨੇ ਕਥਨ ਕੀਤੀ ਹੈ, ਉਸ ਨੂੰ ਚੇਤੇ ਕਰ। ਉਹੋ ਹੀ ਭਗਤ ਹਨ ਜੋ ਭਗਤੀ ਵਿਚ ਲਗੇ ਹਨ, ਜੋ ਮਾਲਕ ਨੂੰ ਚੰਗੀ ਲਗਦੀ ਹੈ ॥੨॥੫੬॥੭੯॥

**ਸਾਰਗ ਮਹਲਾ ੫ ॥ (ਪੰਨਾ ੧੨੨੦)**

**ਧਨ ਵੰਤ ਨਾਮ ਕੇ ਵਣਜਾਰੇ ॥**

**ਸਾਂਝੀ ਕਰਹੁ ਨਾਮੁ ਧਨੁ ਖਾਟਹੁ ਗੁਰ ਕਾ ਸਬਦੁ ਬੀਚਾਰੇ ॥੧॥ਰਹਾਉ॥**

ਜਿਹੜੇ ਮਨੁੱਖ ਪ੍ਰਭੂ ਦੇ ਨਾਮ ਦੇ ਵਣਜ ਵਪਾਰ ਵਿਚ ਲਗੇ ਹਨ, ਉਹ ਧਨਵੰਤ ਹਨ (ਤੇ ਧੰਨਤਾ ਯੋਗ ਹਨ)। ਉਹਨਾਂ ਨਾਲ ਸਾਂਝ ਕਰਕੇ ਨਾਮ ਧਨ ਨੂੰ ਖਟੋ ਅਤੇ ਗੁਰਾਂ ਦੇ ਸ਼ਬਦ ਦਾ ਵੀਚਾਰ ਕਰੋ। ਨਾਮ ਧਨ ਖਾਂਦਿਆਂ ਤੇ ਖਰਚਦਿਆਂ ਕੁਝ ਘਟਦਾ ਨਹੀਂ ਹੈ ਤੇ ਪ੍ਰਭੂ ਦੀ ਦਰਗਾਹ ਵਿਚ ਸੋਭਾ ਨਾਲ ਜਾਈਦਾ ਹੈ ॥੨॥੫੭॥੮੦॥

**ਸਾਰਗ ਮਹਲਾ ੫ ॥ (ਪੰਨਾ ੧੨੨੦)**

**ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥**

**ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ ॥੧॥ਰਹਾਉ॥**

ਹੇ ਮਾਲਕ! ਮੈਂ ਕੌਣ ਵਿਚਾਰਾ ਗ਼ਰੀਬ ਤੇ ਅਨਾਥ ਆਦਮੀ ਹਾਂ। ਇਹ ਸਾਰੀ ਵਡਿਆਈ ਤੇ ਪ੍ਰਤਾਪ ਆਪ ਦਾ ਹੈ ਕਿ ਕਿਸੁ ਗੰਦੇ ਪਾਣੀ ਤੇ ਲਹੂ ਤੋਂ (ਕਿਸ ਮੁੱਢ ਤੋਂ) ਇਹ ਸੁੰਦਰ ਮਨੁਖਾ ਸਰੀਰ ਬਣਾ ਦਿਤਾ ਹੈ। ਤੁਸੀਂ ਸਾਰਿਆਂ ਦੇ ਪਿਆਰੇ ਪ੍ਰੀਤਮ ਤੇ ਪਾਲਣਾ ਕਰਨ ਵਾਲੇ ਹੋ। ਸਾਨੂੰ ਸਤ ਸੰਗ ਦੀ ਬੇੜੀ ਵਿਚ ਬਿਠਾ ਦਿਉ ਤਾਂ ਜੋ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰਾ ਹੋ ਜਾਏ ॥੨॥੫੮॥੮੧॥

**ਸਾਰਗ ਮਹਲਾ ੫ ॥ (ਪੰਨਾ ੧੨੨੦)**

**ਆਵੈ ਰਾਮ ਸਰਣਿ ਵਡਭਾਗੀ ॥**

**ਏਕਸ ਬਿਨੁ ਕਿਛੁ ਹੋਰੁ ਨ ਜਾਣੈ ਅਵਰ ਉਪਾਵ ਤਿਆਗੀ ॥੧॥ਰਹਾਉ॥**

ਕੋਈ ਵਡਿਆਂ ਭਾਗਾਂ ਵਾਲਾ ਹੀ ਰਾਮ ਦੀ ਸ਼ਰਨ ਵਿਚ ਆਉਂਦਾ ਹੈ। ਉਹ ਇਕ ਪ੍ਰਮਾਤਮਾ ਤੋਂ ਬਿਨਾਂ ਹੋਰ ਕਿਸੇ ਨੂੰ ਕੁਝ ਨਹੀਂ ਜਾਣਦਾ ਅਤੇ ਉਹ ਹੋਰ ਝੂਠੇ ਸਾਧਨਾਂ ਨੂੰ ਤਿਆਗ ਦਿੰਦਾ ਹੈ। ਐਸਾ ਮਨੁੱਖ ਮਨ ਬਾਣੀ ਕਰਕੇ ਹਰੀ ਨਾਮ ਦੀ ਅਰਾਧਨਾ ਕਰਦਾ ਹੈ ਤੇ ਸਤ ਸੰਗਤ ਕਰਕੇ ਸੁਖ ਪਾਂਦਾ ਹੈ। ਜੋ ਪ੍ਰਭੂ ਵਿਚ ਰਤੇ ਹਨ, ਉਨ੍ਹਾਂ ਸੰਤਾਂ ਦੀ ਸੰਗਤ ਕਰਕੇ ਸੰਸਾਰ ਤੋਂ ਤਰੀਦਾ ਹੈ ॥੨॥੫੯॥੮੨॥

**ਸਾਰਗ ਮਹਲਾ ੫ ॥ (ਪੰਨਾ ੧੨੨੦)**

**ਜਾਤੇ ਸਾਧੂ ਸਰਣਿ ਗਹੀ ॥**

**ਸਾਂਤਿ ਸਹਜੁ ਮਨਿ ਭਇਓ ਪ੍ਰਗਾਸਾ ਬਿਰਥਾ ਕਛੁ ਨ ਰਹੀ ॥੧॥ਰਹਾਉ॥**

ਜਦੋਂ ਤੋਂ ਅਸਾਂ ਸੰਤਾਂ ਦੀ ਸਰਣ ਫੜੀ ਹੈ। ਤਦੋਂ ਤੋਂ ਮਨ ਵਿਚ ਸ਼ਾਂਤੀ ਹੋਈ ਹੈ ਅਤੇ ਮਨ ਵਿਚ ਗਿਆਨ ਦਾ ਚਾਨਣਾ ਹੋ ਗਿਆ ਹੈ ਤੇ ਦੁਖ ਦੂਰ ਹੋ ਗਏ ਹਨ। ਪ੍ਰਭੂ ਦੀ ਕਿਰਪਾ ਹੋਵੇ ਤਾਂ ਨਾਮ ਦੀ ਬਖ਼ਸ਼ਸ਼ ਹੋ ਜਾਂਦੀ ਹੈ। ਗੁਰਾਂ ਨੇ ਸਭ ਭਰਮ ਨਾਸ ਕਰ ਦਿਤੇ ਹਨ ਤੇ ਪ੍ਰਭੂ ਦਾ ਮੇਲ ਹੋ ਗਿਆ ਹੈ ॥੨॥੬੦॥੮੩॥

**ਸਾਰਗ ਮਹਲਾ ੫ ॥ (ਪੰਨਾ ੧੨੨੦)**

**ਰਸਨਾ ਰਾਮ ਕੋ ਜਸੁ ਗਾਉ ॥**

**ਆਨ ਸੁਆਦ ਬਿਸਾਰਿ ਸਗਲੇ ਭਲੋ ਨਾਮ ਸੁਆਉ ॥੧॥ਰਹਾਉ॥**

ਹੇ ਭਾਈ ! ਰਸਨਾ ਨਾਲ ਰਾਮ ਦਾ ਜਸ ਗਾਉ ਤੇ ਪ੍ਰਭੂ ਦੀ ਸਿਫ਼ਤ ਸਾਲਾਹ ਕਰੋ । ਹੋਰ ਦੁਨੀਆਂ ਦੇ ਸਾਰੇ ਸੁਆਦ ਵਿਸਾਰ ਦਿਉ ਕਿਉਂਕਿ ਵਾਹਿਗੁਰੂ ਦੇ ਨਾਮ ਦਾ ਸੁਆਦ ਸਾਰਿਆਂ ਸੁਆਦਾਂ ਨਾਲੋਂ ਚੰਗਾ ਹੈ । ਸਾਧ ਸੰਗਤ ਕਰਕੇ ਨਿਰਮਲ ਹੋਵੇ ਤਾਂ ਜੋ ਮੁੜ ਜੂਨਾਂ ਵਿਚ ਨਾ ਆਉਣਾ ਪਵੇ । ਮੈਂ ਸ੍ਵਾਸ ਸ੍ਵਾਸ ਮਾਲਕ ਦੇ ਨਾਮ ਨੂੰ ਸੰਭਾਲਦਾ ਰਹਾਂ ॥੨॥੬੧॥੮੪॥

**ਸਾਰਗ ਮਹਲਾ ੫ ॥ (ਪੰਨਾ ੧੨੨੦)**

**ਬੈਕੁੰਠ ਗੋਬਿੰਦ ਚਰਨ ਨਿਤ ਧਿਆਉ ॥**

**ਮੁਕਤਿ ਪਦਾਰਥ ਸਾਧੂ ਸੰਗਤਿ ਅੰਮ੍ਰਿਤ ਹਰਿ ਕਾ ਨਾਉ ॥੧॥ਰਹਾਉ॥**

ਹੇ ਭਾਈ ! ਨਾਸ ਤੋਂ ਰਹਿਤ ਜੋ ਗੋਬਿੰਦ ਹੈ ਉਸ ਦੇ ਚਰਨ ਕਵਲਾਂ ਨੂੰ ਰੋਜ਼ ਯਾਦ ਕਰੋ । ਜੋ ਮੁਕਤੀ ਦਾ ਪਦਾਰਥ ਹਰੀ ਦਾ ਅੰਮ੍ਰਿਤ ਰੂਪੀ ਨਾਮ ਹੈ, ਉਹ ਸੰਤਾਂ ਦੀ ਸੰਗਤ ਕਰਕੇ ਪ੍ਰਾਪਤ ਹੁੰਦਾ ਹੈ । ਹੇ ਮਾਲਕ ! ਐਸੀ ਕਿਰਪਾ ਕਰੋ ਕਿ ਅਸੀਂ ਕੰਨਾਂ ਨਾਲ ਤੇਰੀ ਉਤਮ ਕਥਾ ਨੂੰ ਸੁਣੀਏ । ਸਾਡੀ ਤਾਂ ਵਿਚਾਰ ਹੈ ਕਿ ਸੰਸਾਰ ਵਿਚ ਸ੍ਰੇਸ਼ਟ ਤਾਂ ਭਗਤੀ ਹੀ ਹੈ ॥੨॥੬੨॥੮੫॥

**ਸਾਰਗ ਮਹਲਾ ੫ ॥ (ਪੰਨਾ ੧੨੨੧)**

**ਸਾਚੇ ਸਤਿਗੁਰੂ ਦਾਤਾਰਾ ॥**

**ਦਰਸਨੁ ਦੇਖਿ ਸਗਲ ਦੁਖ ਨਾਸਹਿ ਚਰਨ ਕਮਲ ਬਲਿਹਾਰਾ ॥੧॥ਰਹਾਉ॥**

ਹੇ ਦਾਤਾ ਪ੍ਰਭੂ ! ਤੂੰ ਸੰਸਾਰ ਵਿਚ ਸਭ ਤੋਂ ਸੁਚਾ ਤੇ ਉਚਾ ਸਤਗੁਰੂ ਹੈਂ । ਮੈਂ ਗੁਰਾਂ ਦੇ ਚਰਨਾਂ ਕਵਲਾਂ ਤੋਂ ਕੁਰਬਾਨ ਹਾਂ ਜਿਸ ਦਾ ਦਰਸਨ ਕਰਕੇ ਸਾਰੇ ਦੁਖ ਨਾਸ ਹੋ ਜਾਂਦੇ ਹਨ । ਉਸ ਪ੍ਰਮਾਤਮਾ ਨੂੰ ਅਸਚਰਜ ਕਰਕੇ ਕਥਨ ਕਰੀਏ ਜਿਸ ਦਾ ਕੋਈ ਅੰਤ ਤੇ ਪਾਰਾਵਾਰ ਨਹੀਂ ਹੈ ॥੨॥੬੩॥੮੬॥

**ਸਾਰਗ ਮਹਲਾ ੫ ॥ (ਪੰਨਾ ੧੨੨੧)**

**ਗੁਰ ਕੇ ਚਰਨ ਬਸੇ ਮਨ ਮੇਰੈ ॥**

**ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ ਬਸੈ ਸਭ ਨੇਰੈ ॥੧॥ਰਹਾਉ॥**

ਗੁਰਾਂ ਦੇ ਚਰਨ ਮੇਰੇ ਮਨ ਵਿਚ ਵਸਦੇ ਹਨ । ਉਹ ਮਾਲਕ ਤਾਂ ਸਾਰਿਆਂ ਥਾਵਾਂ ਵਿਚ ਪੂਰਨ ਹੋਇਆ ਵਿਚਰ ਰਿਹਾ ਹੈ । ਮੈਂ ਉਸ ਮਾਲਕ ਨੂੰ ਸਾਰਿਆਂ ਦੇ ਨੇੜੇ ਵਸਦਾ ਹੋਇਆ ਜਾਣਦਾ ਹਾਂ । ਹੁਣ ਮਨ ਪਵਿਤ੍ਰ ਹੋ ਗਿਆ ਹੈ ਅਤੇ ਗੁਰਾਂ ਨੇ ਸਾਡੀ ਸਾਰੀ ਇਛਿਆ ਪੂਰੀ ਕਰ ਦਿੱਤੀ ਹੈ । ਪਰ ਹੇ ਮਾਲਕ ! ਜਿਸ ਤੇ ਤੇਰੀ ਕਿਰਪਾ ਹੁੰਦੀ ਹੈ ਉਹ ਹੀ ਤੇਰਾ ਜਸ ਗਾਉਂਦਾ ਹੈ ॥੨॥੬੪॥੮੭॥

**ਸਾਰਗ ਮਹਲਾ ੫ ॥ (ਪੰਨਾ ੧੨੨੧)**

**ਜੀਵਨ ਤਉ ਗਨੀਐ ਹਰਿ ਪੇਖਾ ॥**

**ਕਰਹੁ ਕ੍ਰਿਪਾ ਪ੍ਰੀਤਮ ਮਨ ਮੋਹਨ ਫੋਰਿ ਭਰਮ ਕੀ ਰੇਖਾ ॥੧॥ਰਹਾਉ॥**

ਹੇ ਮਾਲਕ ! ਜਿਸ ਆਦਮੀ ਨੇ ਤੇਰਾ ਦਰਸ਼ਨ ਕੀਤਾ ਹੈ, ਉਹ ਹੀ ਸਫਲ ਜੀਵਨ ਵਾਲਾ ਹੈ। ਹੇ ਮਨ ਮੋਹਨ ਪ੍ਰੀਤਮ ਪ੍ਰਭੂ ! ਮੇਰੇ ਉਤੇ ਕਿਰਪਾ ਦ੍ਰਿਸ਼ਟੀ ਕਰੋ ਅਤੇ ਭਰਮ ਦੀ ਲੀਕ (ਪੜਦਾ) ਤੋੜ ਦਿਉ। ਜੋ ਇਨਸਾਨ ਮਾਲਕ ਨੂੰ ਤਿਆਗ ਕੇ ਹੋਰਨਾਂ ਨਾਲ (ਮਾਇਆ ਆਦਿ) ਪਿਆਰ ਪਾਂਦਾ ਹੈ ਉਸ ਦੇ ਮੂੰਹ ਉਤੇ ਕਾਲਖ ਲਗਦੀ ਹੈ। ਜੋ ਆਪ ਦੇ ਦਰਸ਼ਨ ਵਿਚ ਮਸਤ ਰਹਿੰਦਾ ਹੈ, ਉਸਦਾ ਜੀਵਨ ਮਨੋਰਥ ਪੂਰਾ ਹੋ ਗਿਆ ਹੈ ॥੨॥੬੫॥੮੮॥

**ਸਾਰਗ ਮਹਲਾ ੫ ॥ (ਪੰਨਾ ੧੨੨੧)**

**ਸਿਮਰਨ ਰਾਮ ਕੋ ਇਕੁ ਨਾਮ ॥**

**ਕਲਮਲ ਦਗਧ ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ ॥੧॥ਰਹਾਉ॥**

ਹੇ ਭਾਈ ! ਇਕ ਰਾਮ ਦਾ ਨਾਮ ਜਪਣ ਨਾਲ ਇਕ ਛਿਨ ਵਿਚ ਸਾਡੇ ਸਾਰੇ ਪਾਪ ਸੜ ਜਾਂਦੇ ਹਨ ਅਤੇ ਕ੍ਰੋੜਾਂ ਦਾਨਾਂ ਇਸਨਾਨਾਂ ਦਾ ਫਲ ਮਿਲ ਜਾਂਦਾ ਹੈ। ਮਾਲਕ ਦੇ ਭਜਨ ਨਾਲ ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ। ਹੇ ਮਾਲਕ ! ਮੇਰਾ ਮਨ ਆਪ ਦਾ ਨਾਮ ਜਪ ਜਪ ਕੇ ਜੀਉਂਦਾ ਹੈ ਤੇ ਹੰਕਾਰ ਦੂਰ ਕਰਕੇ ਤੇਰੀ ਸ਼ਰਨ ਵਿਚ ਰਹਿੰਦਾ ਹੈ ॥੨॥੬॥੮੯॥

**ਸਾਰਗ ਮਹਲਾ ੫ ॥ (ਪੰਨਾ ੧੨੨੧)**

**ਧੂਰਤੁ ਸੋਈ ਜਿ ਧੁਰ ਕਉ ਲਾਗੈ ॥**

**ਸੋਈ ਧੁਰੰਧਰੁ ਸੋਈ ਬਸੁੰਧਰੁ ਹਰਿ ਏਕ ਪ੍ਰੇਮ ਰਸ ਪਾਗੈ ॥੧॥ਰਹਾਉ॥**

ਜਿਹੜਾ ਮਨੁੱਖ ਪ੍ਰਭੂ ਦੇ ਸਿਮਰਨ ਵਿਚ ਲਗਦਾ ਹੈ ਉਹ ਹੀ ਅਸਲੀ ਜੋਗੀ ਹੈ (ਉਹ ਨਹੀਂ, ਜੋ ਸੁਆਹ ਪਿੰਡੇ ਤੇ ਮਲਦਾ ਹੈ ਤੇ ਘਟੇ ਮਿਟੀ ਵਿਚ ਲੇਟਦਾ ਹੈ) ਜਾਂ ਸਿਆਣਾ ਹੈ। ਜਿਹੜਾ ਮਨੁੱਖ ਇਕ ਹਰੀ ਦੇ ਪ੍ਰੇਮ ਰਸ ਵਿਚ ਮਸਤ ਰਹਿੰਦਾ ਹੈ, ਉਹ ਹੀ ਧੂੜੀ ਲਗਾਉਣ ਵਾਲਾ ਜਾਂ ਸੁਆਹ ਵਿਚ ਲੇਟਣ ਵਾਲਾ ਜਾਂ ਬਸਤ੍ਰ ਪਾਉਣ ਵਾਲਾ ਚੰਗਾ ਮਨੁੱਖ ਹੈ। ਉਹ ਹੀ ਸਿਆਣਾ, ਸੂਰਮਾ ਜਾਂ ਪੰਡਿਤ ਹੈ ਜੋ ਸਤ ਸੰਗਤ ਵਿਚ ਮਿਲ ਕੇ ਹਰੀ ਦਾ ਨਾਮ ਜਪਦਾ ਹੈ ਤੇ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ ॥੨॥੬੭॥੯੦॥

**ਸਾਰਗ ਮਹਲਾ ੫ ॥ (ਪੰਨਾ ੧੨੨੨)**

**ਹਰਿ ਹਰਿ ਸੰਤ ਜਨਾ ਕੀ ਜੀਵਨਿ ॥**

**ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ ॥੧॥ਰਹਾਉ॥**

ਹਰੀ ਦਾ ਸਿਮਰਨ ਹੀ ਸੰਤਾਂ ਦੀ ਜੀਵਨ ਬੂਟੀ ਜਾਂ ਪ੍ਰਾਣਾਂ ਦਾ ਅਧਾਰ ਹੈ। ਵਿਸ਼ਿਆਂ ਦੇ ਰਸਾਂ ਭੋਗਾਂ ਨੂੰ ਛਡ ਕੇ ਅੰਮ੍ਰਿਤ ਰਸ, ਰਾਮ ਨਾਮ ਸੁਖਾਂ ਦਾ ਸਮੁੰਦ੍ਰ ਜੋ ਹੈ, ਉਸਨੂੰ ਪੀਂਦੇ ਹਨ। ਉਹ ਹਰੀ ਦੇ ਪ੍ਰੇਮ ਵਿਚ ਰੰਗੇ ਹੋਏ ਹਨ ਤੇ ਰਾਮ ਨਾਮ ਰਸ ਵਿਚ ਮਸਤ ਹਨ। ਸੰਤ ਜਨ ਤਾਂ ਪਪੀਹੇ ਦੀ ਤਰ੍ਹਾ ਹਨ ਜੋ ਹਰੀ ਨਾਮ ਦੀ ਬੂੰਦ ਨੂੰ ਪੀ ਕੇ ਸੁਖ ਮਾਣਦੇ ਹਨ ॥੨॥੬੮॥੯੧॥

**ਸਾਰਗ ਮਹਲਾ ੫ ॥ (ਪੰਨਾ ੧੨੨੨)**

**ਹਰਿ ਕੇ ਨਾਮ ਹੀਨ ਬੇਤਾਲ ॥**

**ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ ॥੧॥ਰਹਾਉ॥**

ਜਿਹੜੇ ਮਨੁੱਖ ਹਰੀ ਦੇ ਨਾਮ ਤੋਂ ਵਾਂਜੇ ਹਨ ਉਹ ਸਮਝੋ ਭੂਤਨੇ ਹਨ। ਉਹ ਜਿਤਨਾ ਕੁ ਧੰਧਾ ਕਰਦੇ ਹਨ ਉਹ ਸਾਰਾ ਬੰਧਨਾਂ ਵਿਚ ਬੰਨ੍ਹਣ ਵਾਲਾ ਹੁੰਦਾ ਹੈ। ਜਿਤਨੀ ਵੀ ਸੇਵਾ ਪ੍ਰਭੂ ਦੀ ਸੇਵਾ ਤੋਂ ਬਿਨਾਂ ਹੁੰਦੀ ਹੈ ਉਹ ਬਿਅਰਥ ਹੈ। ਹੇ ਕਿਰਪਾਲੂ ਵਾਹਿਗੁਰੂ ! ਆਪਣੇ ਦਾਸਾਂ ਨੂੰ ਸਾਧ ਸੰਗਤ ਬਖ਼ਸ਼ ਕੇ ਰਖਿਆ ਕਰੋ ॥੨॥੬੯॥੯੨॥

**ਸਾਰਗ ਮਹਲਾ ੫ ॥ (ਪੰਨਾ ੧੨੨੨)**

**ਮਨਿ ਤਨਿ ਰਾਮ ਕੋ ਬਿਉਹਾਰੁ ॥**

**ਪ੍ਰੇਮ ਭਗਤਿ ਗੁਨ ਗਾਵਨ ਗੀਧੇ ਪੋਹਤ ਨਹ ਸੰਸਾਰੁ ॥੧॥ਰਹਾਉ॥**

ਸੰਤ ਜਨ ਤਾਂ ਮਨ ਤਨ ਕਰਕੇ ਰਾਮ ਨਾਮ ਦਾ ਵਪਾਰ ਕਰਦੇ ਹਨ। ਉਹ ਪ੍ਰੇਮਾ ਭਗਤੀ ਨਾਲ ਪ੍ਰਮੇਸ਼ਰ ਦੇ ਗੁਣ ਗਾਉਣ ਵਿਚ ਗਿਝੇ ਹੋਏ ਹਨ। ਇਸੇ ਲਈ ਸੰਸਾਰ ਦਾ ਜੰਮਣਾ ਮਰਣਾ ਉਨ੍ਹਾਂ ਨੂੰ ਛੋਹ ਨਹੀਂ ਸਕਦਾ। ਉਹ ਹਰੀ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਟਿਕਾਂਦੇ ਹਨ ਤੇ ਪ੍ਰਭੂ ਦੀ ਕਿਰਪਾ ਦੇ ਪਾਤਰ ਬਣਦੇ ਹਨ। ਇਸੇ ਕਰਕੇ ਅਸੀਂ ਤੇਰਾ ਨਾਮ ਉਚਾਰਨ ਕਰਦੇ ਹਾਂ ਤੇ ਤੇਰੇ ਤੋਂ ਕੁਰਬਾਨ ਜਾਂਦੇ ਹਾਂ ॥੨॥੭੦॥੯੩॥

**ਸਾਰਗ ਮਹਲਾ ੫ ॥ (ਪੰਨਾ ੧੨੨੨)**

**ਹਰਿ ਕੇ ਨਾਮ ਹੀਨ ਮਤਿ ਥੋਰੀ ॥**

**ਸਿਮਰਤ ਨਾਹਿ ਸਿਰੀ ਧਰ ਠਾਕੁਰ ਮਿਲਤ ਅੰਧ ਦੁਖ ਘੋਰੀ ॥੧॥ਰਹਾਉ॥**

ਜਿਹੜੇ ਆਦਮੀ ਹਰੀ ਦੇ ਨਾਮ ਤੋਂ ਖ਼ਾਲੀ ਹਨ, ਉਨ੍ਹਾਂ ਦੀ ਮਤ ਥੋੜੀ ਹੁੰਦੀ ਹੈ। ਉਹ ਅੰਨ੍ਹੇ ਬੇਸਮਝ ਆਦਮੀ ਮਾਲਕ ਨੂੰ ਯਾਦ ਨਹੀਂ ਕਰਦੇ। ਇਸ ਲਈ ਉਹ ਭਿਆਨਕ ਦੁਖ ਸਹੇੜਦੇ ਹਨ। ਪ੍ਰਭੂ ਨਾਲੋਂ ਤੋੜਨ ਲਗਿਆਂ ਦੇਰੀ ਨਹੀਂ ਲਗਦੀ। ਹੇ ਮਾਲਕ ! ਆਪਣੀ ਕਿਰਪਾ ਦੁਆਰਾ ਭਗਤੀ ਦਾ ਰਸ ਦਿਉ ਤਾਂ ਜੋ ਮੇਰਾ ਮਨ ਤੇਰੇ ਪ੍ਰੇਮ ਵਿਚ ਖਚਤ ਰਹੇ ॥੨॥੭੧॥੯੪॥

**ਸਾਰਗ ਮਹਲਾ ੫ ॥ (ਪੰਨਾ ੧੨੨੩)**

**ਚਿਤਵਉ ਵਾ ਅਉਸਰ ਮਨ ਮਾਹਿ ॥**

**ਹੋਇ ਇਕਤ੍ਰ ਮਿਲਹੁ ਸੰਤ ਸਾਜਨ ਗੁਣ ਗੋਬਿੰਦ ਨਿਤ ਗਾਹਿ ॥੧॥ਰਹਾਉ॥**

ਮੈਂ ਉਸ ਸਮੇਂ ਨੂੰ ਮਨ ਵਿਚ ਯਾਦ ਕਰਦਾ ਹਾਂ। ਜਿਸ ਵੇਲੇ ਸੰਤ ਸਜਣ ਇਕਠੇ ਹੋਣ ਤੇ ਮੈਂ ਉਨ੍ਹਾਂ ਨੂੰ ਜਾ ਕੇ ਮਿਲਾਂ। ਫਿਰ ਗੋਬਿੰਦ ਦੇ ਗੁਣਾਂ ਨੂੰ ਰੋਜ਼ ਹੀ ਗਾਵਾਂ। ਉਸ ਪ੍ਰਮੇਸ਼ਰ ਦੇ ਭਜਨ ਬਿਨਾਂ ਹੋਰ ਸਭ ਕੰਮ ਬਿਅਰਥ ਹਨ ਤੇ ਜਪ ਤਪ ਸੰਜਮ ਤੋਂ ਇਲਾਵਾ ਜਿਤਨੇ ਵੀ ਕਰਮ ਹਨ ਉਹ ਨਾਮ ਦੇ ਬਰਾਬਰ ਨਹੀਂ ਪਹੁੰਚਦੇ ॥੨॥੭੨॥੯੫॥

ਸਾਰਗ ਮਹਲਾ ੫ ॥ (ਪੰਨਾ ੧੨੨੩)

ਮੇਰਾ ਪ੍ਰਭੁ ਸੰਗੇ ਅੰਤਰਜਾਮੀ ॥

ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ ॥੧॥ਰਹਾਉ॥

ਮੇਰਾ ਮਾਲਕ ਅੰਤਰਜਾਮੀ ਹੈ ਤੇ ਹਮੇਸ਼ਾਂ ਮੇਰੇ ਨਾਲ ਰਹਿੰਦਾ ਹੈ । ਉਸ ਮਾਲਕ ਦਾ ਨਾਮ ਯਾਦ ਕਰਨ ਨਾਲ ਅਗੇ ਅਨੰਦ ਮਿਲਦਾ ਹੈ ਅਤੇ ਪਿਛੇ ਰਛਿਆ ਅਤੇ ਸੁਖ ਪ੍ਰਾਪਤ ਹੁੰਦਾ ਹੈ ਜਾਂ ਲੋਕ ਪ੍ਰਲੋਕ ਵਿਚ ਹਰ ਥਾਂ ਸੁਖ ਮਿਲਦਾ ਹੈ । ਉਸ ਮਾਲਕ ਨੇ ਵਡੇ ਛੋਟੇ ਜੀਵ ਜੰਤ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਬਚਾ ਲਏ ਹਨ । ਫਿਰ ਜਿਸ ਮਨੁੱਖ ਨੇ ਪ੍ਰਮੇਸ਼ਰ ਵਿਚ ਲਿਵ ਲਾਈ ਹੈ । ਉਸ ਦੇ ਮਨ ਵਿਚ ਭੈ (ਮੌਤ ਦਾ) ਨਹੀਂ ਰਹਿੰਦਾ ॥੨॥੭੩॥੯੬॥

ਸਾਰਗ ਮਹਲਾ ੫ ॥ (ਪੰਨਾ ੧੨੨੩)

ਜਾ ਕੈ ਰਾਮ ਕੋ ਬਲੁ ਹੋਇ ॥

ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ ॥੧॥ਰਹਾਉ॥

ਜਿਸ ਆਦਮੀ ਦੇ ਮਨ ਵਿਚ ਪ੍ਰਮੇਸ਼ਰ ਦਾ ਬਲ ਹੁੰਦਾ ਹੈ । ਉਸ ਦੇ ਸਾਰੇ ਮਨੋਰਥ (ਜਾਂ ਮਨੋ ਕਾਮਨਾ) ਪੂਰਨ ਹੋ ਜਾਂਦੇ ਹਨ । ਫਿਰ ਉਸ ਨੂੰ ਕੋਈ ਦੁਖ ਨਹੀਂ ਛੋਹ ਸਕਦਾ । ਮੇਰੀ ਤਾਂ ਇਹ ਹੀ ਉਮੰਗ ਹੈ ਕਿ ਗੁਰਾਂ ਦੀ ਕਿਰਪਾ ਨਾਲ ਪ੍ਰਮੇਸ਼ਰ ਨੂੰ ਅਖਾਂ ਨਾਲ ਵੇਖਾਂ ਤੇ ਉਸਦੇ ਸੰਤਾਂ ਦੇ ਚਰਨ ਧੋ ਧੋ ਕੇ ਜੀਵਾਂ ॥੨॥੭੪॥੯੭॥

ਸਾਰਗ ਮਹਲਾ ੫ ॥ (ਪੰਨਾ ੧੨੨੩)

ਜੀਵਤੁ ਰਾਮ ਕੇ ਗੁਣ ਗਾਇ ॥

ਕਰਹੁ ਕ੍ਰਿਪਾ ਗੋਪਾਲ ਬੀਠੁਲਾ ਬਿਸਰਿ ਨ ਕਬਹੀ ਜਾਇ ॥੧॥ਰਹਾਉ॥

ਹੇ ਰਾਮ ! ਮੈਂ ਆਪ ਦੇ ਗੁਣਾਂ ਨੂੰ ਗਾ ਕੇ ਜੀਉਂਦਾ ਹਾਂ । ਹੇ ਗੋਪਾਲ ਪ੍ਰਭੂ ! ਮੇਰੇ ਉਤੇ ਇਹ ਕ੍ਰਿਪਾ ਦ੍ਰਿਸ਼ਟੀ ਕਰੋ ਕਿ ਤੇਰਾ ਨਾਮ ਮੈਨੂੰ ਕਦੀ ਵੀ ਨਾ ਵਿਸਰ ਜਾਵੇ । ਹੇ ਮਾਲਕ ! ਮੇਰਾ ਮਨ ਤਨ ਧਨ ਸਭ ਕੁਝ ਤੇਰਾ ਹੀ ਹੈ ਤੇ ਜਿਸ ਤਰ੍ਹਾਂ ਤੂੰ ਰਖਦਾ ਹੈ ਮੈਂ ਉਸੇ ਤਰ੍ਹਾਂ ਰਹਿੰਦਾ ਹਾਂ ਤੇ ਸਾਧ ਸੰਗਤ ਤੋਂ ਕੁਰਬਾਨ ਜਾਂਦਾ ਹਾਂ । ਮੈਂ ਆਪ ਦੀ ਸ਼ਰਨ ਵਿਚ ਆਇਆ ਹਾਂ, ਸੋ ਜਿਵੇਂ ਤੈਨੂੰ ਭਾਵੇ, ਮੈਨੂੰ ਚਲਾ ਲੋ ॥੨॥੭੫॥੯੮॥

ਸਾਰਗ ਮਹਲਾ ੫ ॥ (ਪੰਨਾ ੧੨੨੩)

ਮਨ ਰੇ ਨਾਮ ਕੋ ਸੁਖ ਸਾਰ ॥

ਆਨ ਕਾਮ ਬਿਕਾਰ ਮਾਇਆ ਸਗਲ ਦੀਸਹਿ ਛਾਰ ॥੧॥ਰਹਾਉ॥

ਹੇ ਮੇਰੇ ਮਨ ! ਨਾਮ ਨੂੰ ਜਪ ਕੇ ਚੰਗਾ ਸੁਖ ਮਿਲਦਾ ਹੈ । ਜਿਹੜੇ ਹੋਰ ਕੰਮ ਹਨ ਉਹ ਮਾਇਆ ਦੇ ਵਿਕਾਰ ਹਨ ਤੇ ਬਾਕੀ ਪਦਾਰਥ ਸਭ ਸੁਆਹ ਦੀ ਨਿਆਂਈ ਹਨ । ਅਨੇਕ ਜੂਨਾਂ ਵਿਚੋਂ ਭਟਕਦਾ ਆਇਆ ਹਾਂ ਪਰ ਹੇ ਮਾਲਕ ! ਤੁਸੀਂ ਪਾਪੀਆਂ ਨੂੰ ਪਵਿਤ੍ਰ ਕਰਨ ਵਾਲੇ ਹੋ, ਸੋ ਦਾਸਾਂ ਉਤੇ ਵੀ ਕਿਰਪਾ ਕਰੋ ਸੰਤਾਂ ਦੀ ਸੰਗਤ ਬਖ਼ਸ਼ ਕੇ ਸਾਡਾ ਉਧਾਰ ਕਰੋ ॥੨॥੭੬॥੯੯॥

**ਸਾਰਗ ਮਹਲਾ ੫ ॥ (ਪੰਨਾ ੧੨੨੩)**

**ਬਿਰਾਜਿਤ ਰਾਮ ਕੋ ਪਰਤਾਪ ॥**

**ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ ॥੧॥ਰਹਾਉ॥**

ਹੇ ਭਾਈ ! ਹਰ ਥਾਂ ਰਾਮ ਦਾ ਪ੍ਰਤਾਪ ਹੀ ਬਿਰਾਜਦਾ ਹੈ । ਇਸ ਕਰਕੇ ਆਧ ਬਿਆਧ ਤੇ ਉਪਾਧ ਵਾਲੀ ਪੀੜਾ ਸਾਰੀ ਨਾਸ ਹੋ ਜਾਂਦੀ ਹੈ ਅਤੇ ਤਿੰਨੇ ਗੁਣ (ਮਾਇਆ ਦੇ) ਜੋ ਤਪਾਣ ਵਾਲੇ ਹਨ, ਉਹ ਵੀ ਦੂਰ ਹੋ ਜਾਂਦੇ ਹਨ । ਪ੍ਰਭੂ ਦੇ ਗੁਣ ਗਾ ਕੇ ਮਨ ਤਨ ਰਜ ਗਿਆ ਹੈ ਤੇ ਤ੍ਰਿਸ਼ਨਾ ਬੁਝ ਗਈ ਹੈ । ਹੇ ਭਗਤਾਂ ਦੇ ਪਿਆਰੇ ! ਆਪ ਹੀ ਸਾਡੇ ਮਾਈ ਬਾਪ ਹੋ ॥੨॥੭੭॥੧੦੦॥

**ਸਾਰਗ ਮਹਲ ੫ ॥ (ਪੰਨਾ ੧੨੨੩)**

**ਆਤੁਰੁ ਨਾਮ ਬਿਨੁ ਸੰਸਾਰ ॥**

**ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥੧॥ਰਹਾਉ॥**

ਇਹ ਇਨਸਾਨ ਨਾਮ ਤੋਂ ਬਿਨਾਂ ਸੰਸਾਰ ਵਿਚ ਬੜਾ ਦੁਖੀ ਹੁੰਦਾ ਹੈ । ਆਸਾ ਰੂਪ ਕੁਤੀ ਰੱਜਦੀ ਨਹੀਂ ਤੇ ਇਸ ਆਸਾ ਕਰਕੇ ਆਦਮੀ ਵਿਸ਼ਿਆਂ ਵਿਚ ਲਗਾ ਰਹਿੰਦਾ ਹੈ । ਹਰੀ ਦੇ ਸਿਮਰਨ ਬਿਨਾਂ ਜੰਮ ਵੀ ਖੁਆਰ ਕਰਦੇ ਹਨ । ਜੇ ਦੁਖ ਭੰਜਨ ਪ੍ਰਮੇਸ਼ਰ ਕਿਰਪਾ ਕਰੇ ਤਾਂ ਉਸਦੇ ਸੰਤਾਂ ਦੀ ਧੂੜ ਹੋ ਜਾਈਏ ਤੇ ਪ੍ਰਭੂ ਦਾ ਦਰਸ਼ਨ ਕਰਕੇ ਆਪ ਦਾ ਆਸਰਾ ਲਈਏ, ਜੋ ਮਨ ਤਨ ਦਾ ਆਧਾਰ ਹੈ ॥੨॥੭੮॥੧੦੧॥

**ਸਾਰਗ ਮਹਲਾ ੫ ॥ (ਪੰਨਾ ੧੨੨੪)**

**ਮੈਲਾ ਹਰਿ ਕੇ ਨਾਮ ਬਿਨੁ ਜੀਉ ॥**

**ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ ॥੧॥ਰਹਾਉ॥**

ਹਰੀ ਦੇ ਨਾਮ ਬਿਨਾਂ ਇਹ ਜੀਵ ਬੜਾ ਮੈਲਾ ਹੈ ਕਿਉਂਕਿ ਇਸ ਦੇ ਅੰਦਰ ਅਗਿਆਨਤਾ ਦਾ ਅੰਧੇਰਾ ਹੈ ਤੇ ਮਨ ਬੜਾ ਮੈਲਾ ਹੈ । ਪਰ ਵਿਸ਼ਿਆਂ ਰੂਪੀ ਠਗ ਬੂਟੀ ਪਿਆ ਕੇ ਉਸ ਸਚੇ ਮਾਲਕ ਨੇ ਜੀਵ ਨੂੰ ਕਰਮਾਂ ਅਨੁਸਾਰ ਆਪ ਹੀ ਭੁਲਾਇਆ ਹੋਇਆ ਹੈ । ਜਿਹੜਾ ਮਨਮੁਖ ਸ਼ਾਂਤੀ ਧਾਰ ਕੇ ਪੂਰੇ ਗੁਰੂ ਨੂੰ ਨਹੀਂ ਮਿਲਿਆ, ਉਹ ਜੰਮਦਾ ਮਰਦਾ ਰਹਿੰਦਾ ਹੈ । ਹੇ ਮਾਲਕ ! ਜੋ ਤੇਰੀ ਸ਼ਰਨ ਆਇਆ ਹੈ, ਉਹ ਸੰਸਾਰ ਤੋਂ ਤਰ ਜਾਂਦਾ ਹੈ ॥੨॥੭੯॥੧੦੨॥

**ਸਾਰਗ ਮਹਲਾ ੫ ॥ (ਪੰਨਾ ੧੨੨੪)**

**ਰਮਣ ਕਉ ਰਾਮ ਕੇ ਗੁਣ ਬਾਦ ॥**

**ਸਾਧ ਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾ ਕੇ ਸੁਆਦ ॥੧॥ਰਹਾਉ॥**

ਮਨੁਖ ਦੇ ਉਚਾਰਨ ਲਈ ਜੋ ਰਾਮ ਦੇ ਗੁਣਾਂ ਦਾ ਜਪਣਾ ਹੈ ਇਹੋ ਹੀ ਚੰਗਾ ਕੰਮ ਹੈ । ਸਾਧ ਸੰਗਤ ਕਰਕੇ ਪ੍ਰਮੇਸ਼ਰ ਨੂੰ ਧਿਆਈਏ ਕਿਉਂਕਿ ਉਸ ਦੇ ਗੁਣ ਅੰਮ੍ਰਿਤ ਵਰਗੇ ਸੁਆਦੀ ਹਨ । ਮਾਲਕ ਨੂੰ ਯਾਦ ਕਰਨ ਨਾਲ ਮਾਇਆ ਦੇ ਹੰਕਾਰ ਨਾਸ ਹੋ ਗਏ ਹਨ । ਜਿਸ ਹਰੀ ਨੂੰ ਬ੍ਰਹਮਾ ਵਰਗੇ ਦੇਵਤੇ ਤੇ ਪ੍ਰਹਿਲਾਦ ਵਰਗੇ ਭਗਤ ਗਾਉਂਦੇ ਹਨ, ਉਸ ਅੰਮ੍ਰਿਤ ਰੂਪ ਹਰੀ ਦੇ ਨਾਮ ਨੂੰ ਜਪੀਏ ॥੨॥੮੦॥੧੦੩॥

**ਸਾਰਗ ਮਹਲਾ ੫ ॥ (ਪੰਨਾ ੧੨੨੪)**

**ਕੀਨੇ ਪਾਪ ਕੇ ਬਹੁ ਕੋਟ ॥**

**ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ ॥੧॥ਰਹਾਉ॥**

ਇਸ ਇਨਸਾਨ ਨੇ ਕਈ ਜਨਮਾਂ ਵਿਚ ਕ੍ਰੋੜਾਂ ਹੀ ਪਾਪ ਕੀਤੇ ਹਨ । ਫਿਰ ਇਹ ਮੂਰਖ ਮਨੁੱਖ ਦਿਨ ਰਾਤ ਪਾਪ ਕਰਦਾ ਹੋਇਆ ਥਕਦਾ ਨਹੀਂ ਹੈ ਸੋ ਕਦੀ ਦੁਖਾਂ ਤੋਂ ਛੁਟਕਾਰਾ ਨਹੀਂ ਪਾਂਦਾ । ਪ੍ਰਮੇਸ਼ਰ ਤੋਂ ਬੇਮੁਖ ਹੋ ਕੇ ਇਹ ਅਨੇਕਾਂ ਪਸ਼ੂ ਪ੍ਰੇਤਾਂ ਦੀਆਂ ਜੂਨਾਂ ਵਿਚ ਪੈ ਜਾਂਦਾ ਹੈ, ਪਰ ਸਾਧ ਸੰਗਤ ਕਰਕੇ ਇਹ ਨਾਮ ਜਪਦਾ ਹੈ ਤੇ ਜਮਾਂ ਤੋਂ ਬਚ ਜਾਂਦਾ ਹੈ ॥੨॥੮੨॥੧੦੪॥

**ਸਾਰਗ ਮਹਲਾ ੫ ॥ (ਪੰਨਾ ੧੨੨੫)**

**ਅੰਧੇ ਖਾਵਹਿ ਬਿਸੂ ਕੇ ਗਟਾਕ ॥**

**ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ ॥੧॥ਰਹਾਉ॥**

ਹੇ ਅੰਨ੍ਹੇ ਮਨੁੱਖ ! ਤੂੰ ਵਿਸ਼ੇ ਰੂਪ ਜ਼ਹਿਰ ਨੂੰ ਤਾਂ ਬੇਸ਼ਰਮ ਹੋ ਕੇ ਭੋਗਦਾ ਹੈ । ਬਿਰਧ ਅਵਸਥਾ ਵਿਚ ਅਖਾਂ, ਕੰਨ ਆਦਿ ਸਾਰੀਆਂ ਇੰਦ੍ਰੀਆਂ ਅਤੇ ਸਰੀਰ ਭੀ ਥਕ ਜਾਂਦਾ ਹੈ ਜਿਹੜਾ ਜੁਆਨੀ ਵੇਲੇ ਸਾਹ ਸੀ, ਉਹ ਤਾਕਤ ਵੀ ਘੱਟ ਗਈ ਹੈ । ਪਾਪਾਂ ਨੂੰ ਕਰਦਿਆਂ ਪਛਤਾਉਂਦਾ ਹੈ ਤੇ ਅੰਤ ਨੂੰ ਜਮਾਂ ਨੇ ਨਿੰਦਕ ਆਦਮੀ ਦਾ ਨਾਸ ਕਰ ਦਿੱਤਾ ਤੇ ਮਨ ਨੂੰ ਜਮਾਂ ਦੀ ਤਾੜਨਾ ਸਹਿਣੀ ਪਈ ॥੨॥੮੨॥੧੦੫॥

**ਸਾਰਗ ਮਹਲਾ ੫ ॥ (ਪੰਨਾ ੧੨੨੫)**

**ਟੂਟੀ ਨਿੰਦਕ ਕੀ ਅਧ ਬੀਚ ॥**

**ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ ॥੧॥ਰਹਾਉ॥**

ਨਿੰਦਕ ਦੀ ਪ੍ਰੀਤੀ ਅਧ ਵਿਚ ਹੀ ਟੁਟ ਜਾਂਦੀ ਹੈ । ਦਾਸਾਂ ਦੀ ਰਖਿਆ ਤਾਂ ਮਾਲਕ ਆਪ ਹੀ ਕਰਦਾ ਹੈ ਜਦ ਕਿ ਮਨਮੁਖਾਂ ਨੂੰ ਤਾਂ ਮੌਤ ਹੀ ਆ ਪੁੱਜੀ ਹੈ । ਉਹ ਨਿੰਦਕ ਤਾਂ ਦੁਖੀ ਹੀ ਰਹਿੰਦਾ ਹੈ ਅਤੇ ਜੂਨਾਂ ਵਿਚ ਭਰਮਦਾ ਹੈ । ਪਰ ਦਾਸ ਤਾਂ ਪ੍ਰਭੂ ਦੀ ਸ਼ਰਨ ਵਿਚ ਆ ਕੇ ਅਨੰਦ ਨਾਲ ਪ੍ਰਭੂ ਦੇ ਗੁਣ ਗਾਂਦਾ ਹੈ ॥੨॥੮੩॥੧੦੬॥

**ਸਾਰਗ ਮਹਲਾ ੫ ॥ (ਪੰਨਾ ੧੨੨੫)**

**ਤ੍ਰਿਸਨਾ ਚਲਤ ਬਹੁ ਪਰਕਾਰਿ ॥**

**ਪੂਰਨ ਹੋਤ ਨ ਕਤਹੂ ਬਾਤਹਿ ਅੰਤਿ ਪਰਤੀ ਹਾਰਿ ॥੧॥ਰਹਾਉ॥**

ਤ੍ਰਿਸ਼ਨਾ ਵਿਚ ਸੜਦਾ ਹੋਇਆ ਮਨੁੱਖ ਬਹੁਤ ਤਰ੍ਹਾਂ ਨਾਲ ਭਰਮਦਾ ਤੇ ਭਟਕਦਾ ਰਹਿੰਦਾ ਹੈ । ਉਸ ਦੀ ਤ੍ਰਿਸ਼ਨਾ ਦੀ ਭੁਖ ਕਿਸੇ ਤਰ੍ਹਾਂ ਵੀ ਪੂਰੀ ਨਹੀਂ ਹੁੰਦੀ ਫਿਰ ਅੰਤ ਵਿਚ ਐਸੇ ਮਨੁੱਖ ਨੂੰ ਹਾਰ ਦਾ ਮੂੰਹ ਦੇਖਣਾ ਪੈਂਦਾ ਹੈ । ਉਹ ਕਾਮ, ਕ੍ਰੋਧ ਵਿਚ ਸੜਦਾ ਰਹਿੰਦਾ ਹੈ ਪਰ ਦਾਸ ਤਾਂ ਪ੍ਰਭੂ ਦੀ ਸ਼ਰਨ ਵਿਚ ਸੁਖ ਮਾਣਦੇ ਹਨ ॥੨॥੮੪॥੧੦੭॥

**ਸਾਰਗ ਮਹਲਾ ੫ ॥ (ਪੰਨਾ ੧੨੨੫)**

**ਮਾਈ ਰੀ ਮਨੁ ਮੇਰੋ ਮਤਵਾਰੋ ॥**

**ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ ਖੁਮਾਰੋ ॥੧॥ਰਹਾਉ॥**

ਹੇ ਮਾਈ ! (ਹੇ ਸੰਤੋ) ! ਮੇਰਾ ਮਨ ਤਾਂ ਪ੍ਰਮੇਸ਼ਰ ਦੀ ਭਗਤੀ ਵਿਚ ਮਸਤ ਹੋਇਆ ਹੋਇਆ ਹੈ । ਦਿਆਲੂ ਵਾਹਿਗੁਰੂ ਨੂੰ ਵੇਖ ਕੇ ਮੇਰਾ ਮਨ ਆਤਮਕ ਅਨੰਦ ਤੇ ਸੁਖ ਨਾਲ ਭਰਿਆ ਹੋਇਆ ਹੈ ਅਤੇ ਹਰੀ ਰਸ ਵਿਚ ਰੰਗਿਆ ਹੋਇਆ ਮਸਤ ਰਹਿੰਦਾ ਹੈ । ਪ੍ਰਮੇਸ਼ਰ ਦੇ ਚਰਨ ਕਮਲਾਂ ਨਾਲ ਪ੍ਰੀਤੀ ਜੋੜ ਕੇ ਸਾਨੂੰ ਪ੍ਰਭੂ ਦਾ ਮੇਲ ਪ੍ਰਾਪਤ ਹੋ ਗਿਆ ਹੈ । ਹਿਰਦੇ ਵਿਚ ਗਿਆਨ ਦਾ ਚਾਨਣਾ ਹੋ ਗਿਆ ਹੈ । ਸੋ ਜੋ ਮਨੁੱਖ ਪ੍ਰਭੂ ਦਾ ਪ੍ਰੇਮੀ ਹੁੰਦਾ ਹੈ ਉਹ ਸਾਰੀਆਂ ਕੁਲਾਂ ਨੂੰ ਵੀ ਤਾਰ ਲੈਂਦਾ ਹੈ ॥੨॥੮੭॥੧੧੦॥

**ਸਾਰਗ ਮਹਲਾ ੫ ॥ (ਪੰਨਾ ੧੨੨੫)**

**ਮਾਈ ਰੀ ਆਨ ਸਿਮਰਿ ਮਰਿ ਜਾਹਿ ॥**

**ਤਿਆਗਿ ਗੋਬਿਦੁ ਜੀਅਨ ਕੋ ਦਾਤਾ ਮਾਇਆ ਸੰਗਿ ਲਪਟਾਹਿ ॥੧॥ਰਹਾਉ॥**

ਹੇ ਮਾਈ ! ਜੋ ਮਨੁੱਖ ਪ੍ਰਭੂ ਨੂੰ ਤਿਆਗ ਕੇ ਹੋਰਨਾਂ ਨੂੰ ਸਿਮਰਦਾ ਹੈ, ਉਹ ਸਮਝੋ ਆਤਮਕ ਮੌਤ ਮਰ ਜਾਂਦਾ ਹੈ । ਗੋਬਿੰਦ ਜੀਵਾਂ ਦੇ ਦਾਤੇ ਨੂੰ ਛਡ ਕੇ ਮਨਮੁਖ ਤਾਂ ਮਾਇਆ ਨੂੰ ਚੰਬੜੇ ਰਹਿੰਦੇ ਹਨ । ਐਸੇ ਮਨੁੱਖ ਨਾਮ ਨੂੰ ਭੁਲਾ ਕੇ ਭਿਆਨਕ ਨਰਕ ਵਿਚ ਪੈਂਦੇ ਹਨ ਤੇ ਕਈ ਸਜ਼ਾਵਾਂ ਪਾਂਦੇ ਹਨ । ਪਰ ਜੋ ਗੁਰਮੁਖ ਗੁਰਾਂ ਦੀ ਕਿਰਪਾ ਰਾਹੀਂ ਜਗਤ ਨੂੰ ਜਿੱਤ ਲੈਂਦੇ ਹਨ ਉਹ ਜੂਨਾਂ ਵਿਚ ਨਹੀਂ ਭਟਕਦੇ ਹਨ ॥੨॥੮੮॥੧੧੧॥

**ਸਾਰਗ ਮਹਲਾ ੫ ॥ (ਪੰਨਾ ੧੨੨੫)**

**ਹਰਿ ਕਾਟੀ ਕੁਟਿਲਤਾ ਕੁਠਾਰਿ ॥**

**ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮ ਨਾਮ ਪਰਹਾਰਿ ॥੧॥ਰਹਾਉ॥**

ਹਰੀ ਦੇ ਨਾਮ ਰੂਪੀ ਕੁਹਾੜੇ ਨਾਲ ਕੁਟਲਤਾ ਰੂਪ ਵੇਲ ਕਟ ਦਿੱਤੀ ਹੈ । ਗਿਆਨ ਦੀ ਅਗ ਪ੍ਰਕਾਸ਼ ਹੋਣ ਨਾਲ ਭਰਮ ਦਾ ਬਨ (ਜੰਗਲ) ਪਲ ਵਿਚ ਸੜ ਗਿਆ ਹੈ । ਫਿਰ ਰਾਮ ਨਾਮ ਜਪਣ ਨਾਲ ਭਰਮ ਭੁਲੇਖੇ ਖ਼ਤਮ ਹੋ ਗਏ । ਸਾਧ ਸੰਗਤ ਵਿਚ ਕਾਮ ਕ੍ਰੋਧ ਆਦਿ ਵਿਕਾਰ ਕਟੇ ਗਏ ਤੇ ਗੁਰਮੁਖਾਂ ਨੇ ਜੀਵਨ ਜਿਤ ਕੇ ਅਠੇ ਪਹਰ ਹਰੀ ਦਾ ਜਸ ਗਾਇਨ ਕੀਤਾ ਹੈ । ਸੋ ਹਰੀ ਦੇ ਦਾਸਾਂ ਦਾ ਦਾਸ ਹੋ ਕੇ ਉਹ ਤੈਨੂੰ ਨਮਸਕਾਰ ਕਰਦੇ ਹਨ ॥੨॥੮੯॥੧੧੨॥

**ਸਾਰਗ ਮਹਲਾ ੫ ॥ (ਪੰਨਾ ੧੨੨੫)**

**ਪੋਥੀ ਪ੍ਰਮੇਸ਼ਰ ਕਾ ਥਾਨ ॥**

**ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨ ॥੧॥ਰਹਾਉ॥**

ਪੋਥੀ ਪ੍ਰਮੇਸ਼ਰ ਦਾ ਅਸਥਾਨ ਹੈ ਭਾਵ ਪੋਥੀ ਵਿਚ ਪ੍ਰਮੇਸ਼ਰ ਬੈਠਾ ਹੋਇਆ ਹੈ । ਜਿਹੜਾ ਮਨੁੱਖ ਪੋਥੀ ਪੜ੍ਹ ਕੇ ਸੰਤਾਂ ਦੀ ਸੰਗਤ ਕਰਦਾ ਹੈ ਤੇ ਗੋਬਿੰਦ ਦੇ ਗੁਣ ਗਾਉਂਦਾ ਹੈ, ਉਸ ਨੂੰ ਪੂਰਨ ਬ੍ਰਹਮ ਦਾ ਗਿਆਨ ਹੋ ਜਾਂਦਾ

ਹੈ । ਜਿਸ ਉਤੇ ਮਾਲਕ ਦੀ ਕਿਰਪਾ ਹੁੰਦੀ ਹੈ, ਉਸ ਦਾ ਸਾਰਾਂ ਕੰਮ ਪੂਰਨ ਹੋ ਜਾਂਦਾ ਹੈ । ਅਸੀਂ ਵੀ ਇਹ ਦਾਨ ਹੀ ਮੰਗੀਏ ਕਿ ਮੇਰਾ ਕਰਤਾ ਇਕ ਨਿਮਖ ਵਾਸਤੇ ਵੀ ਨ ਵਿਸਰੈ ॥੨॥੯੦॥੧੧੩॥

**ਸਾਰਗ ਮਹਲਾ ੫ ॥ (ਪੰਨਾ ੧੨੨੬)**

**ਵੂਠਾ ਸਰਬ ਥਾਈ ਮੇਹੁ ॥**

**ਅਨੰਦ ਮੰਗਲ ਗਾਉ ਹਰਿ ਜਸੁ ਪੂਰਨ ਪ੍ਰਗਟਿਓ ਨੇਹੁ ॥੧॥ਰਹਾਉ॥**

ਹੇ ਭਾਈ ! ਸਾਰੀਆਂ ਥਾਵਾਂ ਵਿਚ ਮੀਂਹ ਵਰ੍ਹਿਆ ਹੈ ਤੇ ਗੁਰੂ ਨੇ ਹਰ ਥਾਂ ਉਪਦੇਸ਼ ਕੀਤਾ ਹੈ । ਅਨੰਦ ਨਾਲ ਮੰਗਲ ਰੂਪ ਹਰੀ ਦਾ ਜਸ ਗਾਉ ਕਿਉਂਕਿ ਪੂਰਨ ਦੇ ਪ੍ਰੇਮ ਦਾ ਪ੍ਰਕਾਸ਼ ਹੋਇਆ ਹੈ । ਪ੍ਰਭੂ ਤਿੰਨਾਂ ਸੰਮਿਆਂ ਵਿਚ ਸਚਾ ਹੈ ਤੇ ਸਾਧਾਂ ਦਾ ਸੰਗ ਵੀ ਸਚਾ ਹੈ । ਸੋ ਜਿਨ੍ਹਾਂ ਦੇ ਮਨਾਂ ਵਿਚ ਪ੍ਰਮੇਸ਼ਰ ਦੀ ਪ੍ਰਤੀਤ ਪੈਦਾ ਹੋਈ ਹੈ ਉਹ ਵੀ ਸਚੇ ਹਨ ॥੨॥੯੧॥੧੧੪॥

**ਸਾਰਗ ਮਹਲਾ ੫ ॥ (ਪੰਨਾ ੧੨੨੬)**

**ਗੋਬਿੰਦ ਜੀਉ ਤੂ ਮੇਰੇ ਪ੍ਰਾਨ ਅਧਾਰ ॥**

**ਸਾਜਨ ਮੀਤ ਸਹਾਈ ਤੁਮ ਹੀ ਤੂ ਮੇਰੋ ਪਰਵਾਰ ॥੧॥ਰਹਾਉ॥**

ਹੇ ਗੋਬਿੰਦ ਜੀ ! ਤੂੰ ਮੇਰੇ ਪ੍ਰਾਣਾਂ ਦਾ ਆਸਰਾ ਹੈ । ਤੂੰ ਹੀ ਮੇਰਾ ਸਜਣ ਮਿਤ੍ਰ ਤੇ ਸਹਾਇਤਾ ਕਰਨ ਵਾਲਾ ਹੈ ਅਤੇ ਤੂੰ ਹੀ ਮੇਰਾ ਟੱਬਰ ਜਾਂ ਪਰਿਵਾਰ ਹੈ । ਮੈਂ ਤੇਰੀ ਕਿਰਪਾ ਕਰਕੇ ਸਾਧ ਸੰਗਤ ਵਿਚ ਮਿਲ ਕੇ ਤੇਰੇ ਗੁਣ ਗਾਂਦਾ ਹਾਂ । ਹੁਣ ਸਤਗੁਰਾਂ ਨੇ ਪਰਤੀਤ ਦੀ ਅਬਚਲ ਨੀਂਵ ਧਰਾਈ ਹੈ ਜੋ ਡੋਲਦੀ ਨਹੀਂ । ਜਦੋਂ ਗੁਰੂ ਸਾਡੇ ਉਤੇ ਦਿਆਲੂ ਹੋਏ ਤਾਂ ਸਾਰੇ ਸੁਖ ਪ੍ਰਾਪਤ ਹੋ ਗਏ ॥੨॥੯੨॥੧੧੫॥

**ਸਾਰਗ ਮਹਲਾ ੫ ॥ (ਪੰਨਾ ੧੨੨੬)**

**ਨਿਬਹੀ ਨਾਮ ਕੀ ਸਚੁ ਖੇਪ ॥**

**ਲਾਭ ਹਰਿ ਗੁਣ ਗਾਇ ਨਿਧਿ ਧਨੁ ਬਿਖੈ ਮਾਹਿ ਅਲੇਪ ॥੧॥ਰਹਾਉ॥**

ਸਾਡੀ ਸਚੇ ਨਾਮ ਦੀ ਵਪਾਰ ਦੀ ਰੀਤੀ ਪੂਰੀ ਹੋ ਗਈ ਹੈ । ਜਿਹੜੀ ਹਰੀ ਧਨ ਦੀ ਨਿਧੀ ਹੈ, ਅਸੀਂ ਉਸ ਦੇ ਗੁਣ ਗਾਉਣ ਰੂਪ ਲਾਭ ਲੈ ਕੇ ਵਿਸ਼ਿਆਂ ਵਿਚ ਅਲੇਪ ਰਹੇ ਹਾਂ । ਜਦੋਂ ਪ੍ਰਭੂ ਨੂੰ ਧਿਆਇਆ ਤਾਂ ਇਸ ਰਤਨ ਰੂਪ ਜਨਮ ਨੂ ਜਿਤ ਲਿਆ ਹੈ । ਹੁਣ ਸਾਡਾ ਮਾਲਕ ਨਾਲ ਪ੍ਰੇਮ ਲਗ ਗਿਆ ਹੈ ਅਤੇ ਹਰੀ ਦੇ ਚਰਨਾਂ ਵਿਚ ਰਹਿ ਕੇ ਅਨੰਦ ਮਾਣਦੇ ਹਾਂ ॥੨॥੯੩॥੧੧੬॥

**ਸਾਰਗ ਮਹਲਾ ੫ ॥ (ਪੰਨਾ ੧੨੨੬)**

**ਮਾਈ ਰੀ ਪੇਖਿ ਰਹੀ ਬਿਸਮਾਦ ॥**

**ਅਨਹਦ ਧੁਨੀ ਮੇਰਾ ਮਨ ਮੋਹਿਓ ਅਚਰਜ ਤਾ ਕੇ ਸ੍ਵਾਦ ॥੧॥ਰਹਾਉ॥**

ਹੇ ਸੰਤੋ ! ਮੈਂ ਅਸਚਰਜ ਰੂਪ ਪ੍ਰਮੇਸ਼ਰ ਦੇ ਦਰਸ਼ਨ ਕਰ ਰਹੀ ਹਾਂ । ਉਸ ਦੇ ਨਾਮ ਉਚਾਰਨ ਨਾਲ ਜਿਹੜੀ ਲਗਾਤਾਰ ਆਵਾਜ਼ ਪੈਦਾ ਹੁੰਦੀ ਹੈ ਉਸ ਨੇ ਮੇਰਾ ਮਨ ਮੋਹ ਲਿਆ ਹੈ ਅਤੇ ਉਸ ਦਾ ਸਵਾਦ ਵੀ ਅਜੀਬ ਹੈ ਜੋ

ਦਸਿਆ ਨਹੀਂ ਜਾਂਦਾ। ਸਾਧ ਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਏ ਹਨ ਤੇ ਸਾਰੀ ਅਗਿਆਨਤਾ ਨਾਸ ਹੋ ਗਈ ਹੈ। ਹੁਣ ਦਾਸ ਨੇ ਇਕ ਨਾਮ ਦਾ ਆਸਰਾ ਲਿਆ ਹੈ ਇਸ ਲਈ ਅਸੀਂ ਜੂਨਾਂ ਦੇ ਗੇੜ ਵਿਚੋਂ ਬਚ ਗਏ ਹਾਂ ॥੨॥੯੪॥੧੧੭॥

**ਸਾਰਗ ਮਹਲਾ ੫ ॥ (ਪੰਨਾ ੧੨੨੭)**

**ਮਾਈ ਰੀ ਮਾਤੀ ਚਰਣ ਸਮੂਹ ॥**

**ਏਕਸੁ ਬਿਨੁ ਹਉ ਆਨ ਨ ਜਾਨਉ ਦੁਤੀਆ ਭਾਉ ਸਭ ਲੂਹ ॥੧॥ਰਹਾਉ॥**

ਹੇ ਮਾਈ ! (ਹੇ ਸੰਤੋ) ! ਬਹੁਤੇ ਚਰਨਾਂ ਵਾਲੇ ਜਾਂ ਬਹੁਤੇ ਰੂਪ ਧਾਰਨ ਵਾਲੇ ਪ੍ਰਮੇਸ਼ਰ ਵਿਚ ਅਸੀਂ ਮਸਤ ਹੋ ਗਏ ਹਾਂ। ਇਕ ਪ੍ਰਮੇਸ਼ਰ ਤੋਂ ਬਿਨਾਂ ਮੈਂ ਹੋਰ ਕਿਸੀ ਨੂੰ ਨਹੀਂ ਜਾਣਦੀ ਸੋ ਹੁਣ ਦ੍ਵੈਤ-ਰੂਪ ਵੀ ਸਾਰਾ ਸਾੜ ਦਿਤਾ ਹੈ। ਸੰਤਾਂ ਦੀ ਕਿਰਪਾ ਨਾਲ ਸਾਨੂੰ ਸੁਖਾਂ ਦਾ ਦਾਤਾ ਮਿਲ ਗਿਆ ਹੈ। ਸੋ ਹੁਣ ਰਾਮ ਦੇ ਰੰਗ ਵਿਚ ਰਤੇ ਗਏ ਹਾਂ ॥੨॥੯੫॥੧੧੮॥

**ਸਾਰਗ ਮਹਲਾ ੫ ॥ (ਪੰਨਾ ੧੨੨੭)**

**ਬਿਨਸੇ ਕਾਚ ਕੇ ਬਿਉਹਾਰ ॥**

**ਰਾਮ ਭਜੁ ਮਿਲਿ ਸਾਧ ਸੰਗਤਿ ਇਹੈ ਜਗ ਮਹਿ ਸਾਰ ॥੧॥ਰਹਾਉ॥**

ਹੇ ਮੂਰਖ ਇਨਸਾਨ ! ਕੱਚ ਦੇ ਭਾਂਡੇ ਸਮਾਨ ਵਿਹਾਰਾਂ ਨੂੰ ਟੁਟਦਿਆਂ ਚਿਰ ਨਹੀਂ ਲਗਦਾ। ਇਸ ਲਈ ਸਾਧ ਸੰਗਤ ਨਾਲ ਮਿਲ ਕੇ ਰਾਮ ਨੂੰ ਯਾਦ ਕਰੋ ਕਿਉਂਕਿ ਸੰਸਾਰ ਵਿਚ ਇਹ ਹੀ ਕੰਮ ਚੰਗਾ ਹੈ। ਵਾਹਿਗੁਰੂ ਦਾ ਨਾਮ ਹਿਰਦੇ ਵਿਚ ਧਾਰਨ ਕਰੋ ਤਾਂ ਜੋ ਗੁਰਾਂ ਦੇ ਚਰਨਾਂ ਦੀ ਛੋਹ ਨਾਲ (ਜਹਾਜ਼ ਨਾਲ) ਸੰਸਾਰ ਤੋਂ ਪਾਰ ਹੋ ਜਾਉਗੇ। ਇਸ ਲਈ ਹਰੀ ਦਾ ਨਾਮ ਅੰਮ੍ਰਿਤ ਪੀਉ ਕਿਉਂਕਿ ਬਾਕੀ ਸਾਰੇ ਰਸ ਖਟੇ ਹਨ ॥੨॥੯੬॥੧੧੯॥

**ਸਾਰਗ ਮਹਲਾ ੫ ॥ (ਪੰਨਾ ੧੨੨੭)**

**ਤਾਤੇ ਕਰਣ ਪਲਾਹ ਕਰੇ ॥**

**ਮਹਾ ਬਿਕਾਰ ਮੋਹ ਮਦ ਮਾਤੌ ਸਿਮਰਤ ਨਾਹਿ ਹਰੇ ॥੧॥ਰਹਾਉ॥**

ਉਹ ਕੀ ਦੁਖ ਹੈ ਜਿਸ ਕਰਕੇ ਇਨਸਾਨ ਬਹੁਤ ਹੀ ਰੁਦਨ ਕਰਦਾ ਹੈ। ਵਡੇ ਵਿਕਾਰਾਂ ਮੋਹ ਅਤੇ ਹੰਕਾਰ ਵਿਚ ਮਸਤ ਹੋਇਆ ਮਨੁਖ ਹਰੀ ਨੂੰ ਯਾਦ ਨਹੀਂ ਕਰਦਾ। ਜੋ ਸਾਧ ਸੰਗਤ ਵਿਚ ਮਿਲ ਕੇ ਨਾਰਾਇਣ ਦੀ ਭਗਤੀ ਕਰਦੇ ਹਨ, ਉਨ੍ਹਾਂ ਦੇ ਦੁਖ ਕਟੇ ਜਾਂਦੇ ਹਨ। ਜਿਹੜੇ ਸਾਧੂ ਚਾਰ ਪਦਾਰਥਾਂ ਦੇ ਮੋਹ ਤੋਂ ਜਾਂ ਰਿਧੀਆਂ ਸਿਧੀਆਂ ਤੋਂ ਉਪਰ ਹਨ ਉਹ ਹੀ ਭਲੇ ਹਨ। ਜੋ ਮਨੁੱਖ ਦਾਸਾਂ ਦੇ ਚਰਨਾਂ ਦੀ ਧੂੜ ਨੂੰ ਮੰਗਦੇ ਹਨ ਉਹ ਸੰਤਾਂ ਦਾ ਲੜ ਫੜ ਕੇ ਤਰ ਜਾਂਦੇ ਹਨ ॥੨॥੯੭॥੧੨੦॥

**ਸਾਰਗ ਮਹਲਾ ੫ ॥ (ਪੰਨਾ ੧੨੨)**

**ਹਰਿ ਕੇ ਨਾਮ ਕੇ ਜਨ ਕਾਂਖੀ ॥**

**ਮਨਿ ਤਨਿ ਬਚਨ ਏਹੀ ਸੁਖੁ ਚਾਹਤ ਪ੍ਰਭ ਦਰਸੁ ਦੇਖਹਿ ਕਬਿ ਆਖੀ ॥੧॥ਰਹਾਉ॥**

ਹਰੀ ਦੇ ਦਾਸ ਪ੍ਰਭੂ ਦੇ ਨਾਮ ਦੇ ਹੀ ਚਾਹਵਾਨ ਹਨ। ਉਹ ਮਨ ਤਨ ਬਾਣੀ ਕਰਕੇ ਇਹੋ ਹੀ ਸੁਖ ਚਾਹੁੰਦੇ

ਹਨ ਕਿ ਹੇ ਮਾਲਕ ! ਤੇਰਾ ਦਰਸ਼ਨ ਅਖਾਂ ਨਾਲ ਕਦੋਂ ਵੇਖਾਂਗੇ । ਤੂੰ ਬੇਅੰਤ ਹੈਂ ਤੇ ਤੇਰੀ ਗਤੀ ਲਖੀ ਨਹੀਂ ਜਾਂਦੀ । ਪਰ ਅਸੀਂ ਰਾਮ ਨਾਮ ਜਪ ਕੇ ਤਰ ਸਕਦੇ ਹਾਂ ਬਾਕੀ ਦਵੈਤ ਦੀ ਕਹਾਣੀ ਤਾਂ ਬਿਅਰਥ ਹੈ ॥੨॥੯੮॥੧੨੧॥

**ਸਾਰਗ ਮਹਲਾ ੫ ॥ (ਪੰਨਾ ੧੨੨੭)**

**ਮਾਖੀ ਰਾਮ ਕੀ ਤੂ ਮਾਖੀ ॥**

**ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥੧॥ਰਹਾਉ॥**

ਹੇ ਮਾਇਆ ਰੂਪ ਮਖੀ ! ਤੂੰ ਰਾਮ ਦੀ ਚੰਚਲ ਮਖੀ ਹੈਂ ਜੋ ਇਕ ਥਾਂ ਅਰਾਮ ਨਾਲ ਨਹੀਂ ਬਹਿੰਦੀ । ਜਿਥੇ ਬਹੁਤ ਹੀ ਗੰਧ ਜਾਂ ਮੈਲ ਹੁੰਦੀ ਹੈ ਤੂੰ ਉਥੇ ਹੀ ਬੈਠਦੀ ਹੈ ਜਾਂ ਤੂੰ ਖੋਟੇ ਹਿਰਦਿਆਂ ਵਿਚ ਰਹਿੰਦੀ ਹੈ, ਜੋ ਮਹਾਂ ਹੰਕਾਰ ਰੂਪ ਵਿਸ਼ਿਆਂ ਦਾ ਭੋਗਣ ਵਾਲਾ ਹੈ । ਸੰਤਾਂ ਤੋਂ ਬਗ਼ੈਰ ਤੂੰ ਸਭ ਨੂੰ ਮੋਹਿਆ ਹੋਇਆ ਹੈ ॥੨॥੯੯॥੧੨੨॥

**ਸਾਰਗ ਮਹਲਾ ੫ ॥ (ਪੰਨਾ ੧੨੨੭)**

**ਮਾਈ ਰੀ ਕਾਟੀ ਜਮ ਕੀ ਫਾਸ ॥**

**ਹਰਿ ਹਰਿ ਜਪਤ ਸਰਬ ਸੁਖ ਪਾਏ ਬੀਚੇ ਗ੍ਰਸਤ ਉਦਾਸ ॥੧॥ਰਹਾਉ॥**

ਹੇ ਮਾਂ ! (ਹੇ ਸੰਤ ਜਨੋ !) ਹੁਣ ਸਾਡੀ ਜਮਾਂ ਦੀ ਫਾਹੀ ਕਟੀ ਗਈ ਹੈ । ਹਰੀ ਨਾਮ ਨੂੰ ਜਪ ਕੇ ਸਾਰੇ ਸੁਖ ਪਾ ਲਏ ਹਨ ਤੇ ਘਰ ਵਿਚ ਰਹਿੰਦਿਆਂ ਹੋਇਆਂ ਬੁਰੇ ਕੰਮਾਂ ਤੋਂ ਜਾਂ ਵਿਸ਼ੇ ਵਿਕਾਰਾਂ ਤੋਂ ਹਟੇ ਰਹਿੰਦੇ ਹਾਂ । ਹੇ ਮਾਲਕ ! ਕਿਰਪਾ ਕਰਕੇ ਸਾਨੂੰ ਆਪਣੇ ਦਾਸ ਬਣਾ ਲੈ ਤਾਂ ਜੋ ਸਤ ਸੰਗਤ ਵਿਚ ਮਿਲ ਕੇ ਤੇਰੇ ਗੁਣ ਗਾਈਏ । ਹਰੀ ਦੇ ਦਰਸ਼ਨ ਕਰਕੇ ਅਸੀਂ ਪਾਪਾਂ ਤੋਂ ਮੁਕਤ ਹੋ ਗਏ ਹਾਂ ਤੇ ਹਰੀ ਨਾਮ ਰਤਨ ਲਭ ਲਿਆ ਹੈ ॥੨॥੧੦੦॥੧੨੩॥

**ਸਾਰਗ ਮਹਲਾ ੫ ॥ (ਪੰਨਾ ੧੨੨੮)**

**ਮਾਈ ਰੀ ਅਰਿਓ ਪ੍ਰੇਮ ਕੀ ਖੋਰਿ ॥**

**ਦਰਸਨੁ ਰੁਚਿਤ ਪਿਆਸ ਮਨਿ ਸੁੰਦਰ ਸਕਤ ਨ ਕੋਈ ਤੋਰਿ ॥੧॥ਰਹਾਉ॥**

ਹੇ ਮਾਈ ! ਮੇਰਾ ਮਨ ਪੰਛੀ ਪ੍ਰੇਮ ਦੀ ਖੌੜ ਵਿਚ ਫਸ ਗਿਆ ਹੈ । ਮੈਨੂੰ ਸੁੰਦਰ ਪ੍ਰਮੇਸ਼ਰ ਦਾ ਦਰਸ਼ਨ ਬੜਾ ਚੰਗਾ ਲਗਿਆ ਹੈ । ਮਨ ਵਿਚ ਉਸ ਮਾਲਕ ਦੀ ਹੀ ਚਾਹ ਲਗੀ ਹੋਈ ਹੈ । ਐਸੀ ਪ੍ਰੀਤੀ ਹੋ ਗਈ ਹੈ ਜੋ ਕੋਈ ਤੋੜ ਨਹੀਂ ਸਕਦਾ । ਜੁਦੋਂ ਸਾਡੇ ਉਤੇ ਪ੍ਰਭੂ ਦੀ ਕਿਰਪਾ ਹੋਈ ਤਾਂ ਸਾਡੇ ਦੁਖ ਕਟੇ ਗਏ । ਹੁਣ ਅਸੀਂ ਕਿਸੇ ਹੋਰ ਦੇ ਤਰਲੇ ਨਹੀਂ ਕਰਦੇ ਹਾਂ ॥੨॥੧੦੧॥੧੨੪॥

**ਸਾਰਗ ਮਹਲਾ ੫ ॥ (ਪੰਨਾ ੧੨੨੮)**

**ਨੀਕੀ ਰਾਮ ਕੀ ਧੁਨਿ ਸੋਇ ॥**

**ਚਰਨ ਕਮਲ ਅਨੂਪੁ ਸੁਆਮੀ ਜਪਤ ਸਾਧੂ ਹੋਇ ॥੧॥ਰਹਾਉ॥**

ਜਿਹੜੀ ਰਾਮ ਨਾਮ ਦੇ ਉਚਾਰਨ ਵਾਲੀ ਬਾਣੀ ਹੈ ਉਹ ਬੜੀ ਚੰਗੀ ਹੈ । ਮਾਲਕ ਦੇ ਚਰਨ ਕਵਲ ਉਪਮਾ ਤੋਂ ਪਰੇ ਹਨ । ਜਿਹੜਾ ਮਨੁੱਖ ਉਹਨਾਂ ਨੂੰ ਜਪਦਾ ਹੈ ਉਹ ਸ੍ਰੇਸ਼ਟ ਸਾਧੂ ਹੋ ਜਾਂਦਾ ਹੈ । ਕੋਈ ਵਿਰਲਾ ਹੀ ਹਰੀ

ਦੇ ਦਰਸ਼ਨਾਂ ਨੂੰ ਪਾਂਦਾ ਹੈ ਜਿਸਦੇ ਪਿਛਲੇ ਪੂਰਬਲੇ ਕਰਮ ਉਤਮ ਹੋਣ, ਤੇ ਸਚ ਨੂੰ ਉਹ ਪਾਂਦਾ ਹੈ ਜੋ ਗੋਪਾਲ ਦੇ ਗੁਣ ਗਾਂਦਾ ਹੈ ॥੨॥੧੦੨॥੧੨੫॥

**ਸਾਰਗ ਮਹਲਾ ੫ ॥ (ਪੰਨਾ ੧੨੨੮)**

**ਹਰਿ ਕੇ ਨਾਮ ਕੀ ਮਤਿ ਸਾਰ ॥**

**ਹਰਿ ਬਿਸਾਰਿ ਜੁ ਆਨ ਰਾਚਹਿ ਮਿਥਨ ਸਭ ਬਿਸਥਾਰ ॥੧॥ਰਹਾਉ॥**

ਹਰੀ ਦੇ ਨਾਮ ਜਪਣ ਵਾਲੇ ਦੀ ਮਤ (ਅਕਲ) ਉਚੀ ਤੇ ਚੰਗੀ ਹੁੰਦੀ ਹੈ । ਜਿਹੜੇ ਆਦਮੀ ਹਰੀ ਦੇ ਨਾਮ ਨੂੰ ਭੁਲਾ ਕੇ ਹੋਰਨਾਂ ਵਿਹਾਰਾਂ (ਵਿਕਾਰਾਂ ਵਾਲੇ) ਵਿਚ ਰਚਦੇ ਹਨ, ਉਹ ਸਾਰਾ ਹੀ ਝੂਠਾ ਵਿਸਥਾਰ ਹੈ । ਹਰੀ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਧਾਰਨ ਕਰਨ ਨਾਲ ਚੁਰਾਸੀ ਦੇ ਗੇੜ ਤੋਂ ਬਚ ਜਾਈਦਾ ਹੈ । ਜਿਨ੍ਹਾਂ ਨੂੰ ਇਕ ਨਾਮ ਦਾ ਆਸਰਾ ਹੈ, ਉਨ੍ਹਾਂ ਨੂੰ ਪ੍ਰਮੇਸ਼ਰ ਨੇ ਕਿਰਪਾ ਕਰਕੇ ਰਖ ਲਿਆ ਹੈ ॥੨॥੧੦੩॥੧੨੬॥

**ਸਾਰਗ ਮਹਲਾ ੫ ॥ (ਪੰਨਾ ੧੨੨੮)**

**ਮਾਨੀ ਤੂੰ ਰਾਮ ਕੈ ਦਰਿ ਮਾਨੀ ॥**

**ਸਾਧ ਸੰਗਿ ਮਿਲਿ ਹਰਿ ਗੁਨ ਗਾਏ ਬਿਨਸੀ ਸਭ ਅਭਿਮਾਨੀ ॥੧॥ਰਹਾਉ॥**

ਹੇ ਮਾਨ ਵਾਲੇ ਇਨਸਾਨ ! ਜੇ ਤੂੰ ਰਾਮ ਦੇ ਦਰ ਤੇ ਪਰਵਾਨ ਹੋ ਜਾਵੇ ਤਾਂ ਤੂੰ ਮਾਨੀ ਸਮਝਿਆ ਜਾਵੇਂਗਾ । ਜਿਨ੍ਹਾਂ ਨੇ ਸਾਧ ਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਏ ਹਨ ਉਨ੍ਹਾਂ ਦੀ ਹੰਗਤਾ ਤੇ ਮਮਤਾ ਸਭ ਦੂਰ ਹੋ ਜਾਂਦੀ ਹੈ । ਉਨ੍ਹਾਂ ਨੂੰ ਜਗਤ ਦੇ ਸਾਰੇ ਸੁਖ ਪ੍ਰਾਪਤ ਹਨ ਜੋ ਮਾਲਕ ਦਾ ਧਿਆਨ ਧਰਦੇ ਹਨ । ਜੋ ਪ੍ਰਭੂ ਪ੍ਰੇਮ ਵਿਚ ਰਤੇ ਹਨ ਉਨ੍ਹਾਂ ਤੋਂ ਕੁਰਬਾਨ ਹਾਂ ॥੨॥੧੦੪॥੧੨੭॥

**ਸਾਰਗ ਮਹਲਾ ੫ ॥ (ਪੰਨਾ ੧੨੨੮)**

**ਤੁਅ ਚਰਨ ਆਸਰੋ ਈਸ ॥**

**ਤੁਮਹਿ ਪਛਾਨੂ ਸਾਕੁ ਤੁਮਹਿ ਸੰਗਿ ਰਾਖਨ ਹਾਰੁ ਤੁਮੈ ਜਗਦੀਸ ॥ਰਹਾਉ॥**

ਹੇ ਈਸ਼ਰ ! ਮੈਨੂੰ ਤੇਰੇ ਚਰਨਾਂ ਦਾ ਆਸਰਾ ਹੈ । ਮੈਂ ਤੈਨੂੰ ਹੀ ਪਛਾਣਦਾ ਹਾਂ ਤੇ ਮੇਰੀ ਰਿਸ਼ਤੇਦਾਰੀ (ਸਾਕ) ਵੀ ਤੇਰੇ ਹੀ ਨਾਲ ਹੈ । ਹੇ ਜਗਤ ਦੇ ਈਸ਼੍ਵਰ ! ਆਪ ਹੀ ਮੇਰਾ ਰਖਿਆ ਕਰਨ ਵਾਲੇ ਹੋ । ਗੁਰਾਂ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਤੈਨੂੰ ਜਾਣਦਾ ਹੈ । ਫਿਰ ਜਿਨ੍ਹਾਂ ਨੂੰ ਮਾਲਕ ਆਪਣੇ ਨਾਲ ਮੇਲ ਲੈਂਦਾ ਹੈ ਉਹ ਦਰਗਾਹ ਵਿਚ ਮੰਨੇ ਜਾਂਦੇ ਹਨ ॥੨॥੧੦੫॥੧੨੮॥

**ਸਾਰੰਗ ਮਹਲਾ ੫ ਚਉਪਦੇ ਘਰੁ ੫ ॥ (ਪੰਨਾ ੧੨੨੯)**

**ੴ ਸਤਿਗੁਰ ਪ੍ਰਸਾਦਿ ॥**

**ਹਰਿ ਭਜਿ ਆਨ ਕਰਮ ਬਿਕਾਰ ॥**

**ਮਾਨ ਮੋਹੁ ਨ ਬੁਝਤ ਤ੍ਰਿਸਨਾ ਕਾਲ ਗ੍ਰਸ ਸੰਸਾਰ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦਾ ਨਾਮ ਜਪਿਆ ਕਰੋ ਕਿਉਂਕਿ ਹੋਰ ਸਾਰੇ ਕੰਮ ਵਿਕਾਰ ਰੂਪ ਹਨ । ਮਾਨ ਅਤੇ

ਮੋਹ ਕਰਕੇ ਇਸ ਇਨਸਾਨ ਦੀ ਤ੍ਰਿਸ਼ਨਾ ਨਹੀਂ ਬੁਝਦੀ ਅਤੇ ਸਾਰਾ ਸੰਸਾਰ ਕਾਲ ਦੀ ਫਾਹੀ ਵਿਚ ਫਸਿਆ ਹੋਇਆ ਹੈ। ਖਾਂਦਿਆਂ, ਪੀਂਦਿਆਂ, ਹਸਦਿਆਂ, ਸੌਂਦਿਆਂ ਸਾਰੀ ਉਮਰ ਬੀਤ ਜਾਂਦੀ ਹੈ। ਫਿਰ ਇਹ ਮੂਰਖ ਪਾਪਾਂ ਨਾਲ਼ ਪ੍ਰੀਤ ਕਰਦਾ ਹੈ ਤੇ ਅੰਤ ਨੂੰ ਹਥ ਝਾੜ ਕੇ ਤੁਰ ਜਾਂਦਾ ਹੈ। ਮਾਲਕ ਦੀ ਕਿਰਪਾ ਹੋਵੇ ਤਾਂ ਪ੍ਰਭੂ ਆਪਣੀ ਸ਼ਰਨ ਵਿਚ ਰਖ ਕੇ ਤਾਰ ਲੈਂਦਾ ਹੈ ॥੪॥੧॥੧੨੯॥

**ਸਾਰਗ ਮਹਲਾ ੫ ਘਰੁ ੬ ਪੜਤਾਲ ॥ (ਪੰਨਾ ੧੨੨੯)**

**ੴ ਸਤਿਗੁਰ ਪ੍ਰਸਾਦਿ ॥**

**ਸੁਭ ਬਚਨ ਬੋਲਿ ਗੁਨ ਅਮੋਲ ॥**

**ਕਿੰਕਰੀ ਬਿਕਾਰ ॥ ਦੇਖੁਰੀ ਬੀਚਾਰ ॥**

**ਗੁਰ ਸਬਦ ਧਿਆਇ ਮਹਲੁ ਪਾਇ ਹਰਿ ਸੰਗਿ ਰੰਗ ਕਰਦੀ ਮਹਾ ਕੇਲ ॥੧॥ਰਹਾਉ॥**

ਹੇ ਭਾਈ ! ਚੰਗੇ ਬਚਨ ਬੋਲਿਆ ਕਰ ਅਤੇ ਅਮੋਲਕ ਗੁਣਾਂ ਨੂੰ ਹਿਰਦੇ ਵਿਚ ਧਾਰਨ ਕਰਿਆ ਕਰ। ਹੇ ਜੀਵ-ਇਸਤ੍ਰੀ ! ਤੂੰ ਵਿਕਾਰਾਂ ਨੂੰ ਕੀ ਕਰਦੀ ਹੈ। ਵਿਚਾਰ ਕੇ ਦੇਖ ਕਿ ਇਹ ਵਿਕਾਰ ਤਾਂ ਦੁਖਦਾਈ ਹਨ। ਜਿਸ ਮਨੁੱਖ ਨੇ ਗੁਰ ਸਬਦ ਨੂੰ ਧਿਆਇਆ ਹੈ ਉਸ ਨੇ ਪ੍ਰਭੂ ਦੇ ਸਰੂਪ ਨੂੰ ਪਾ ਲਿਆ ਹੈ। ਐਸੀ ਜੀਵ-ਇਸਤ੍ਰੀ ਨੂੰ ਪ੍ਰਮੇਸ਼ਰ ਦੇ ਨਾਲ ਪ੍ਰੇਮ ਕਰਕੇ ਭਾਰੀ ਅਨੰਦ ਪ੍ਰਾਪਤ ਹੋਇਆ ਹੈ। ਹਰੀ ਦੇ ਸੰਗੀ ਜੋ ਸੰਤ ਹਨ ਉਨ੍ਹਾਂ ਨਾਲ ਤੂੰ ਹਿਲ ਮਿਲ ਜਾ। ਇਸ ਤਰ੍ਹਾਂ ਕਰਨ ਨਾਲ ਤੇਰਾ ਜਮਾਂ ਦਾ ਮੇਲ ਨਹੀਂ ਹੋਵੇਗਾ ॥੨॥੧॥੧੩੦॥

**ਸਾਰਗ ਮਹਲਾ ੫ ॥ (ਪੰਨਾ ੧੨੨੯)**

**ਕੰਚਨਾ ਬਹੁ ਦਤ ਕਰਾ ॥ ਭੂਮਿ ਦਾਨੁ ਅਰਪਿ ਧਰਾ ॥**

**ਮਨ ਅਨਿਕ ਸੋਚ ਪਵਿਤ੍ਰ ਕਰਤ ॥**

**ਨਾਹੀ ਰੇ ਨਾਮੁ ਤੁਲਿ ਮਨ ਚਰਨ ਕਮਲ ਲਾਗੇ ॥੧॥ਰਹਾਉ॥**

ਇਕ ਆਦਮੀ ਨੇ ਸੋਨੇ ਦਾ ਬਹੁਤ ਦਾਨ ਕੀਤਾ। ਫਿਰ ਧਰਤੀ ਦਾ ਦਾਨ ਅਰਪਣ ਕਰਕੇ ਧਰ ਦਿਤਾ। ਮਨ ਵਿਚ ਵਿਚਾਰ ਕਰਕੇ ਉਹ ਅਨੇਕ ਪਵਿਤ੍ਰ ਕਰਮ ਵੀ ਕਰਦਾ ਹੈ। ਪਰ ਉਹ ਸਾਰੇ ਕੰਮ ਨਾਮ ਦੇ ਬਰਾਬਰ ਨਹੀਂ ਹਨ। ਇਸ ਲਈ ਹੇ ਮਨ ! ਤੂੰ ਪ੍ਰਮੇਸ਼ਰ ਦੇ ਚਰਨਾਂ ਕਮਲਾਂ ਨਾਲ ਲਗਾ ਰਹੋ (ਤੇ ਨਾਮ ਸਿਮਰਨ ਕਰਿਆ ਕਰ)। ਚਾਰੇ ਵੇਦਾਂ ਨੂੰ ਉਚਾਰਨ ਵਾਲਾ ਜਾਂ ਅਠਾਰਾਂ ਪੁਰਾਨਾਂ ਅਤੇ ਛੇ ਸ਼ਾਸਤ੍ਰਾਂ ਦਾ ਗਿਆਨੀ ਵੀ ਨਾਮ ਜਾਪ ਦੀ ਬਰਾਬਰੀ ਨਹੀਂ ਕਰ ਸਕਦਾ। ਹੇ ਮਾਲਕ ! ਤੇਰਾ ਨਾਮ ਸਭ ਤੋਂ ਮਿਠਾ ਲਗਦਾ ਹੈ ॥੨॥੨॥੧੩੧॥

**ਸਾਰਗ ਮਹਲਾ ੫ ॥ (ਪੰਨਾ ੧੨੩੦)**

**ਰਾਮ ਰਾਮ ਰਾਮ ਜਾਪਿ ਰਮਤ ਰਾਮ ਸਹਾਈ ॥੧॥ਰਹਾਉ॥**

ਮਨ ਬਾਣੀ ਸਰੀਰ ਕਰਕੇ ਰਾਮ ਨਾਮ ਦੇ ਜਾਪ ਜਪਣ ਨਾਲ ਰਾਮ ਸਹਾਈ ਹੁੰਦਾ ਹੈ। ਗੁਰੂ ਨੇ ਕਿਰਪਾ ਕੀਤੀ ਤਾਂ ਜਿਸ ਆਤਮ ਵਸਤੂ ਨੂੰ ਲਭਦੇ ਸੀ, ਉਹ ਪਾ ਲਈ ਹੈ। ਸੰਤਾਂ ਦੀ ਚਰਨੀ ਲਗ ਕੇ ਹੁਣ ਅਸੀਂ ਹਰੀ ਦੇ ਗੁਣ ਗਾਂਦੇ ਹਾਂ ॥੨॥੩॥੧੩੨॥

**ਸਾਰਗ ਮਹਲਾ ੫ ॥ (ਪੰਨਾ ੧੨੩੦)**

**ਹਰਿ ਹਰੇ ਹਰਿ ਮੁਖਹੁ ਬੋਲਿ ਹਰਿ ਹਰੇ ਮਨਿ ਧਾਰੇ ॥੧॥ਰਹਾਉ॥**

ਹੇ ਭਾਈ ! ਹਰੀ ਨਾਮ ਨੂੰ ਰਸਨਾ ਨਾਲ (ਮੂੰਹ ਤੋਂ) ਬੋਲਿਆ ਕਰੋ ਅਤੇ ਹਰੀ ਨੂੰ ਮਨ ਵਿਚ ਧਾਰਨ ਕਰਿਆ ਕਰੋ । ਜਿਹੜੀ ਹਰੀ ਦੇ ਚਰਨਾਂ ਵਿਚ ਰੋਜ਼ ਪ੍ਰੀਤੀ ਕਰਨੀ ਹੈ ਇਹ ਵਡਾ ਪਵਿਤ੍ਰ ਕੰਮ ਹੈ, ਕਿਉਂਕਿ ਹਰੀ ਨਾਮ ਨੂੰ ਕਹਿਣ ਵਾਲੇ ਤੇ ਸੁਣਨ ਵਾਲੇ ਮੁਕਤ ਹੋ ਜਾਂਦੇ ਹਨ, ਜੋ ਰਾਮ ਦੇ ਤੱਤ ਨੂੰ ਵਿਚਾਰਦੇ ਹਨ ॥੨॥੪॥੧੩੩॥

**ਸਾਰਗ ਮਹਲਾ ੫ ॥ (ਪੰਨਾ ੧੨੩੦)**

**ਨਾਮ ਭਗਤਿ ਮਾਗੁ ਸੰਤ ਤਿਆਗਿ ਸਗਲ ਕਾਮੀ ॥੧॥ਰਹਾਉ॥**

ਹੇ ਭਾਈ ! ਸੰਤਾਂ ਤੋਂ ਪ੍ਰਮੇਸ਼ਰ ਦਾ ਨਾਮ ਅਤੇ ਭਗਤੀ ਮੰਗੋ । ਹੋਰ ਸਾਰੀਆਂ ਕਾਮਨਾਵਾਂ ਨੂੰ ਛੱਡ ਦਿਉ । ਜੇ ਸੰਤਾਂ ਦੇ ਚਰਨਾਂ ਦੀ ਧੂੜੀ ਮੰਗੀਏ ਤਾਂ ਉਹ ਮਾਲਕ ਨਾਲ ਮਿਲਾ ਦਿੰਦੀ ਹੈ । ਇਕ ਗੋਬਿੰਦ ਦੇ ਚਰਨਾਂ ਦੀ ਸ਼ਰਨ ਸੰਸਾਰ ਦੇ ਤਾਪਾਂ ਨੂੰ ਨਾਸ ਕਰਦੀ ਹੈ । ਜਿਨ੍ਹਾਂ ਨੇ ਸਾਧ ਸੰਗਤ ਦੀ ਬੇੜੀ ਬਣਾ ਲ਼ਈ ਹੈ ਤਾਂ ਉਹ ਸਾਰੇ ਹੀ (ਪਿੰਡਾਂ ਦੇ ਪਿੰਡ) ਸੰਸਾਰ ਤੋਂ ਪਾਰ ਹੋ ਜਾਂਦੇ ਹਨ ॥੨॥੫॥੧੩੪॥

**ਸਾਰਗ ਮਹਲਾ ੫ ॥ (ਪੰਨਾ ੧੨੩੦)**

**ਗੁਨ ਲਾਲ ਗਾਵਉ ਗੁਰ ਦੇਖੇ ॥**

**ਪੰਚਾ ਤੇ ਏਕੁ ਛੂਟਾ ਜਉ ਸਾਧ ਸੰਗਿ ਪਗ ਰਉ ॥੧॥ਰਹਾਉ॥**

ਹੇ ਭਾਈ ! ਗੁਰਾਂ ਨੂੰ ਦੇਖ ਕੇ ਲਾਲ ਪਿਆਰੇ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਉ । ਪੰਜਾਂ ਵਿਕਾਰਾਂ ਤੋਂ ਇਕ ਮਨ ਤਾਂ ਹੀ ਛੁਟਿਆ ਹੋਇਆ ਜਾਣੋ ਜੇ ਸਾਧ ਸੰਗਤ ਦੀ ਸ਼ਰਨ ਲਵੇ । ਸਾਧ ਸੰਗਤ ਵਿਚ ਮਿਲ ਕੇ ਇਕ ਹਰੀ ਨਾਲ ਪ੍ਰੀਤ ਲਾਉ । ਐਸਾ ਮਨੁੱਖ ਪ੍ਰਮੇਸ਼ਰ, ਗੁਣਾਂ ਦਾ ਖ਼ਜ਼ਾਨਾ, ਪਾ ਲੈਂਦਾ ਹੈ ਤੇ ਉਸਦੀ ਸਾਰੀ ਆਸਾ ਪੂਰੀ ਹੋ ਜਾਂਦੀ ਹੈ ॥੨॥੬॥੧੩੫॥

**ਸਾਰਗ ਮਹਲਾ ੫ ॥ (ਪੰਨਾ ੧੨੩੦)**

**ਮਨਿ ਬਿਰਾਗੈ ਗੀ ॥**

**ਖੋਜਤੀ ਦਰਸਾਰ ॥੧॥ਰਹਾਉ॥**

ਸੰਸਾਰ ਦੀ ਅਸਲੀ ਗਿਆਤ ਹੋਣ ਨਾਲ, ਕਿ ਇਹ ਝੂਠਾ ਹੈ, ਮਨ ਵੈਰਾਗ ਵਾਲਾ ਹੋ ਜਾਂਦਾ ਹੈ । ਮੈਂ ਤਾਂ ਪ੍ਰਮੇਸ਼ਰ ਦੇ ਦਰਸ਼ਨਾਂ ਨੂੰ ਲਭਦਾ ਹਾਂ । ਸੰਤਾਂ ਦੀ ਸੇਵਾ ਕਰਕੇ ਪ੍ਰਭੂ-ਪਤੀ ਨੂੰ ਹਿਰਦੇ ਵਿਚ ਧਿਆਉ ਤਾਂ ਉਸ ਦਾ ਸਰੂਪ ਪ੍ਰਾਪਤ ਹੋਵੇਗਾ । ਜਦੋਂ ਮਾਲਕ ਮੇਰੇ ਗਲ ਮਿਲੇਗਾ ਤਾਂ ਮੈਂ ਗੁਰਾਂ ਨੂੰ ਪੂਜਾਂਗਾ ॥੨॥੭॥੧੩੬॥

**ਸਾਰਗ ਮਹਲਾ ੫ ॥ (ਪੰਨਾ ੧੨੩੦)**

**ਐਸੀ ਹੋਇ ਪਰੀ ॥**

**ਜਾਨਤੇ ਦਇਆਰ ॥੧॥ਰਹਾਉ॥**

ਪ੍ਰਭੂ-ਪ੍ਰੀਤੀ ਦੀ ਇਸ ਤਰ੍ਹਾਂ ਪ੍ਰਬਲਤਾ ਹੋ ਗਈ ਹੈ । ਜਿਸ ਪ੍ਰੀਤੀ ਨੂੰ ਦਇਆਲੂ ਪ੍ਰਭੂ ਆਪ ਹੀ ਜਾਣਦੇ

ਹਨ । ਮਾਤ ਪਿਤਾ ਨੂੰ ਤਿਆਗ ਕੇ ਮੈਂ ਮਨ ਸੰਤਾਂ ਪਾਸ ਵੇਚ ਦਿਤਾ ਹੈ ਤੇ ਹੰਕਾਰ ਦੂਰ ਕਰਕੇ ਹਰੀ ਦਾ ਜਸ ਗਾਂਵਦਾ ਹਾਂ । ਕਿਉਂਕਿ ਮੈਨੂੰ ਗੁਰਾਂ ਨੇ ਉਪਦੇਸ਼ ਦਿਤਾ ਹੈ ਕਿ ਇਕ ਹਰੀ ਨੂੰ ਸੇਵਿਆ ਕਰ ॥੨॥੮॥੧੩੭॥

**ਸਾਰਗ ਮਹਲਾ ੫ ॥ (ਪੰਨਾ ੧੨੩੧)**

**ਲਾਲ ਲਾਲ ਮੋਹਨ ਗੋਪਾਲ ਤੂ ॥**

**ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ ॥੧॥ਰਹਾਉ॥**

ਹੇ ਪਿਆਰੇ ਅਮੋਲਕ ਗੋਪਾਲ ! ਤੂੰ ਮਨ ਨੂੰ ਮੋਹਣ ਵਾਲਾ ਹੈਂ । ਕੀੜੀ, ਹਾਥੀ, ਪੱਥਰ ਅਤੇ ਹੋਰ ਸਾਰਿਆਂ ਜੀਵਾਂ ਵਿਚ ਤੂੰ ਮਿਲਿਆ ਹੋਇਆ ਹੈਂ ਅਤੇ ਸਾਰਿਆਂ ਦੀ ਪਾਲਣਾ ਕਰਦਾ ਹੈਂ । ਤੂੰ ਦੂਰ ਨਹੀਂ ਹੈ ਬਲਕਿ ਮੇਰੇ ਪਾਸ ਹੀ ਵਿਆਪਕ ਹੈਂ । ਤੂੰ ਮਾਲਕ ਬੜਾ ਕਿਰਪਾਲੂ ਹੈਂ ॥੨॥੯॥੧੩੮॥

**ਸਾਰਗ ਮਹਲਾ ੫ ॥ (ਪੰਨਾ ੧੨੩੧)**

**ਕਰਤ ਕੇਲ ਬਿਖੈ ਮੇਲ ਚੰਦ ਸੂਰ ਮੋਹੇ ॥**

**ਉਪਜਤਾ ਬਿਕਾਰ ਦੁੰਦਰ ਨਉਪਰੀ ਝੁਨੰਤਕਾਰ ਸੁੰਦਰ ਅਨਿਗ ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ ॥ਰਹਾਉ॥**

ਮਾਇਆ ਵਿਸ਼ਿਆਂ ਦੇ ਮੇਲ ਕਰਕੇ ਭੋਗ ਬਿਲਾਸ ਕਰਦੀ ਹੈ । ਚੰਦ੍ਰਮਾ ਤੇ ਸੂਰਜ ਵੀ ਮੋਹਤ ਕੀਤੇ ਹੋਏ ਹਨ । ਵਿਕਾਰਾਂ ਦੀ ਤੇ ਰਾਗ ਦਵੈਖ ਆਦਿ ਦੀ ਪੈਦਾਇਸ਼ ਹੁੰਦੀ ਹੈ । ਫਿਰ ਪਦਾਰਥਾਂ ਰੂਪ ਘੁੰਘਰੂਆਂ ਝਾਂਝਰਾਂ ਦੀ ਸੁੰਦਰ ਝੁਨਤਕਾਰ ਅਵਾਜ਼ ਪੈਦਾ ਹੁੰਦੀ ਹੈ । ਇਹ ਮਾਇਆ ਕਈ ਦਾਉ ਪੇਚ ਕਰਦੀ ਫਿਰਦੀ ਹੈ । ਇਸ ਮਾਇਆ ਨੇ ਬਿਨਾਂ ਗੁਪਾਲ ਤੋਂ ਹੋਰ ਸਾਰਿਆਂ ਨੂੰ ਛਲ ਲਿਆ ਹੈ । ਤਿੰਨਾਂ ਲੋਕਾਂ ਵਿਚ ਇਹ ਮਾਇਆ ਚੰਬੜੀ ਹੋਈ ਹੈ ਤੇ ਮਾਇਆ ਦੇ ਧੰਧਿਆਂ ਨਾਲ ਮਨ ਡੋਲਦਾ ਰਹਿੰਦਾ ਹੈ । ਪਰ ਇਸ ਮਾਇਆ ਤੋਂ ਹਰੀ ਦੇ ਸੰਤ ਬਚ ਗਏ ਹਨ ॥੨॥੧੦॥੧੩੯॥੩॥੧੩੦॥੧੫੫॥

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੩੧)**

**ਰਾਗੁ ਸਾਰੰਗ ਮਹਲਾ ੯ ॥**

**ਹਰਿ ਬਿਨੁ ਤੇਰੋ ਕੋ ਨ ਸਹਾਈ ॥**

**ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ ॥੧॥ਰਹਾਉ॥**

ਹੇ ਭਾਈ ! ਹਰੀ ਤੋਂ ਬਿਨਾਂ ਤੇਰੀ ਸਹਾਇਤਾ ਕਰਨ ਵਾਲਾ ਹੋਰ ਕੋਈ ਨਹੀਂ ਹੈ । ਕੋਈ ਕਿਸੇ ਦੀ ਮਾਤਾ, ਪਿਤਾ, ਪੁੱਤਰ, ਇਸਤ੍ਰੀ ਜਾਂ ਭਰਾ ਨਹੀਂ ਹੈ ਕਿਉਂਕਿ ਕੋਈ ਵੀ ਕਿਸੇ ਦੀ ਰਖਿਆ ਨਹੀਂ ਕਰ ਸਕਦਾ । ਮੌਤ ਦੇ ਵੇਲੇ ਕੁਝ ਵੀ ਨਾਲ ਨਹੀਂ ਜਾਂਦਾ । ਇਹ ਸਾਰਾ ਸੰਸਾਰ ਝੂਠਾ ਹੈ ਜਿਵੇਂ ਰਾਤ ਦਾ ਸੁਪਨਾ ਹੁੰਦਾ ਹੈ ॥੨॥੧॥

**ਸਾਰਗ ਮਹਲਾ ੯ ॥ (ਪੰਨਾ ੧੨੩੧)**

**ਕਹਾ ਮਨ ਬਿਖਿਆ ਸਿਉ ਲਪਟਾਹੀ ॥**

**ਯਾ ਜਗ ਮੈ ਕੋਊ ਰਹਨੁ ਨ ਪਾਵੈ ਇਕ ਆਵਹਿ ਇਕ ਜਾਹੀ ॥੧॥ਰਹਾਉ॥**

ਹੇ ਮਨ ! ਕਿਸ ਲਈ ਤੂੰ ਵਿਸ਼ਿਆਂ ਵਿਕਾਰਾਂ ਨਾਲ ਚੰਬੜਦਾ ਹੈਂ ? ਇਸ ਸੰਸਾਰ ਵਿਚ ਕੋਈ ਵੀ ਹਮੇਸ਼ਾਂ

ਨਹੀਂ ਰਹਿੰਦਾ, ਕਿਉਂਕਿ ਇਕ ਆਉਂਦਾ ਹੈ ਤੇ ਇਕ ਚਲਿਆ ਜਾਂਦਾ ਹੈ । ਜੋ ਕੁਝ ਵੀ ਨਜ਼ਰ ਆ ਰਿਹਾ ਹੈ ਉਹ ਸਭ ਬਦਲ ਦੀ ਛਾਂ ਵਾਂਗ ਨਾਸਵੰਤ ਹੈ । ਇਸ ਲਈ ਹੰਕਾਰ ਨੂੰ ਤਿਆਗ ਕੇ ਸਾਨੂੰ ਸੰਤਾਂ ਦੀ ਸ਼ਰਨ ਫੜਨੀ ਚਾਹੀਦੀ ਹੈ । ਇਸ ਮਨੁੱਖ ਨੂੰ ਪ੍ਰਭੂ ਦੀ ਭਗਤੀ ਬਿਨਾਂ ਕੋਈ ਸੁਖ ਨਹੀਂ ਮਿਲ ਸਕਦਾ ॥੨॥੨॥

**ਸਾਰਗ ਮਹਲਾ ੯ ॥ (ਪੰਨਾ ੧੨੩੧)**

**ਕਹਾ ਨਰ ਅਪਨੋ ਜਨਮੁ ਗਵਾਵੈ ॥**

**ਮਾਇਆ ਮਦਿ ਬਿਖਿਆ ਰਸਿ ਰਚਿਓ ਰਾਮ ਸਰਨਿ ਨਹੀ ਆਵੈ ॥੧॥ਰਹਾਉ॥**

ਹੇ ਬਉਰੇ ਇਨਸਾਨ ! ਤੂੰ ਕਿਉਂ ਆਪਣਾ ਜਨਮ ਬਿਅਰਥ ਗਵਾਉਂਦਾ ਹੈ ? ਮਾਇਆ ਦੇ ਹੰਕਾਰ ਅਤੇ ਵਿਸ਼ਿਆਂ ਦੇ ਰਸ ਵਿਚ ਮਸਤ ਹੋਇਆ ਹੈਂ ਤੇ ਤੂੰ ਰਾਮ ਦੀ ਸ਼ਰਨ ਵਿਚ ਨਹੀਂ ਆਉਂਦਾ । ਜੋ ਵੀ ਸੰਸਾਰ ਵਿਚ ਪੈਦਾ ਹੁੰਦਾ ਹੈ, ਜ਼ਰੂਰ ਨਾਸ ਹੁੰਦਾ ਹੈ । ਤੂੰ ਝੂਠੇ ਸਰੀਰ ਨੂੰ ਸਦਾ ਕਰਕੇ ਮੰਨਦਾ ਹੈਂ, ਪਰ ਉਹ ਮਨੁੱਖ ਮੁਕਤੀ ਪਾਂਦਾ ਹੈ ਜਿਹੜਾ ਰਾਮ ਭਜਨ ਵਿਚ ਹਿਰਦਾ ਜੋੜਦਾ ਹੈ ॥੨॥੩॥

**ਸਾਰਗ ਮਹਲਾ ੯ ॥ (ਪੰਨਾ ੧੨੩੧)**

**ਮਨ ਕਰ ਕਬਹੂ ਨ ਹਰਿ ਗੁਨ ਗਾਇਓ ॥**

**ਬਿਖਿਆ ਸਕਤਿ ਰਹਿਓ ਨਿਸ ਬਾਸੁਰ ਕੀਨੋ ਅਪਨੋ ਭਾਇਓ ॥੧॥ਰਹਾਉ॥**

ਹੇ ਭਾਈ ! ਤੂੰ ਚਿਤ ਲਗਾ ਕੇ ਤੇ ਪ੍ਰੀਤ ਨਾਲ ਕਦੀ ਵੀ ਹਰੀ ਦੇ ਗੁਣਾਂ ਨੂੰ ਨਹੀਂ ਗਾਇਆ । ਰਾਤ ਦਿਨ ਤੂੰ ਵਿਸ਼ਿਆਂ ਵਿਕਾਰਾਂ ਵਿਚ ਗ਼ਲਤਾਨ ਹੋਇਆ ਹੈਂ ਤੇ ਜੋ ਤੈਨੂੰ ਭਾਉਂਦਾ ਸੀ, ਉਹ ਹੀ ਕੰਮ ਤੂੰ ਕਰਦਾ ਰਿਹਾ ਹੈਂ । ਗੁਰਾਂ ਦਾ ਉਪਦੇਸ਼ ਤਾਂ ਸੁਣਿਆ ਨਹੀਂ ਕਦੀ ਪਰ ਲੋਕਾਂ ਦੀ ਨਿੰਦਿਆ ਤੇ ਪਰਾਈ ਇਸਤ੍ਰੀ ਦੇ ਪਿਆਰ ਵਿਚ ਫਸਿਆ ਰਿਹਾ ਹੈ । ਹੁਣ ਪ੍ਰਭੂ ਦੀ ਸ਼ਰਨ ਲਈ ਹੈ ਸੋ ਪ੍ਰਭੂ ਰਖਿਆ ਕਰੇਗਾ ॥੨॥੪॥੩॥੧੩॥੧੩੯॥੧੫੯॥

**ਰਾਗੁ ਸਾਰਗ ਅਸਟਪਦੀਆ ਮਹਲਾ ੧ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੩੨)**

**ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ॥**

**ਜੈ ਜਗਦੀਸ ਤੇਰਾ ਜਸੁ ਜਾਚਉ ਮੈ ਹਰਿ ਬਿਨੁ ਰਹਨੁ ਨ ਜਾਈ ॥੧॥ਰਹਾਉ॥**

ਹੇ ਮੇਰੀ ਮਾਂ ! ਹੇ ਸੰਤੋ ਮਿਤਰੋ ! ਮੈਂ ਆਪਣੇ ਪਤੀ ਹਰੀ ਤੋਂ ਬਿਨਾਂ ਕਿਸ ਤਰ੍ਹਾਂ ਜੀਵਾਂ ? ਹੇ ਜਗਤ ਦੇ ਈਸ਼੍ਵਰ ! ਆਪ ਦੀ ਜੈ ਜੈ ਕਾਰ ਹੋਵੇ । ਮੈਂ ਆਪ ਦਾ ਜਸ ਮੰਗਦਾ ਹਾਂ ! ਹੇ ਪ੍ਰਮੇਸ਼ਰ ! ਮੈਥੋਂ ਤੇਰੇ ਨਾਲ ਮਿਲੇ ਬਿਨਾਂ ਰਿਹਾ ਨਹੀਂ ਜਾਂਦਾ । ਮੇਰੇ ਮਾਲਕ ! ਮੇਰਾ ਮਨ ਤੇਰੇ ਪਿਆਰ ਵਿਚ ਲਗ ਗਿਆ ਹੈ ਸੋ ਕਿਰਪਾ ਕਰਕੇ ਆਪਣੇ ਚਰਨਾਂ ਵਿਚ ਮੇਰੀ ਬਿਰਤੀ ਨੂੰ ਜੋੜੀ ਰਖੋ । ਗੁਰਾਂ ਨੇ ਸੋਝੀ ਬਖ਼ਸ਼ੀ ਹੈ ਕਿ ਹਰੀ ਤੋਂ ਬਿਨਾਂ ਸਭ ਕੋਈ ਕੰਗਾਲ ਸਮਝੋ । ਹੁਣ ਤੇਰੇ ਗੁਣ ਗਾ ਕੇ ਜੀਉਂਦਾ ਹਾਂ । ਗੁਰੂ ਦੀ ਸਿਖਿਆ ਨਾਲ ਮਨ ਟਿਕ ਗਿਆ ਹੈ । ਹੇ ਹਰੀ ! ਮੈਂ ਤੇਰੇ ਤੋਂ ਬਿਨਾਂ ਇਕ ਘੜੀ ਵੀ ਨਹੀਂ ਜੀ ਸਕਦਾ ਸੋ ਨਾਮ ਦੀ ਵਡਿਆਈ ਬਖ਼ਸ਼ੋ ॥੮॥੧॥

**ਸਾਰਗ ਮਹਲਾ ੧ ॥ (ਪੰਨਾ ੧੨੩੨)**

**ਹਰਿ ਬਿਨੁ ਕਿਉ ਧੀਰੈ ਮਨੁ ਮੇਰਾ ॥**

**ਕੋਟਿ ਕਲਪ ਕੇ ਦੂਖ ਬਿਨਾਸਨ ਸਾਚੁ ਦ੍ਰਿੜਾਇ ਨਿਬੇਰਾ ॥੧॥ਰਹਾਉ॥**

ਹਰੀ ਦੇ ਪ੍ਰੇਮ ਤੋਂ ਬਿਨਾ ਮੇਰਾ ਮਨ ਕਿਸ ਤਰ੍ਹਾਂ ਧੀਰਜ ਕਰੇ ? ਗੁਰਾਂ ਨੇ ਉਹ ਨਾਮ ਪਕਾ ਕਰਾਇਆ ਹੈ ਜੋ ਕ੍ਰੋੜਾਂ ਕਲਪਾਂ ਦੇ ਦੁਖਾਂ ਨੂੰ ਨਾਸ ਕਰਨ ਵਾਲਾ ਹੈ, ਤੇ ਇਸ ਨਾਲ ਮੇਰੀ ਚੁਰਾਸੀ ਕਟੀ ਗਈ ਹੈ । ਹੁਣ ਚੰਚਲ ਮਤ ਤਿਆਗ ਕੇ ਇਕ ਬ੍ਰਹਮ ਵਿਚ ਬ੍ਰਿਤੀ ਲਗੀ ਹੈ । ਗੁਰੂ ਦੀ ਸਿਖਿਆ ਲੈ ਕੇ ਸਚੇ ਪ੍ਰਮੇਸ਼ਰ ਨੂੰ ਵੇਖਿਆ ਹੈ ਤੇ ਦਿਆਲੂ ਪ੍ਰਭੂ ਵਿਚ ਰੰਗੇ ਗਏ ਹਨ । ਹੁਣ ਵਾਹਿਗੁਰੂ ਤੋਂ ਬਿਨਾਂ ਦੂਸਰਾ ਨਹੀਂ ਜਾਣਿਆ ਕਿਉਂਕਿ ਗੁਰਾਂ ਨੇ ਇਹ ਸਿਖਿਆ ਸਮਝਾ ਦਿਤੀ ਹੈ । ਗੁਰਾਂ ਦੀ ਕਿਰਪਾ ਨਾਲ ਵਾਹਿਗੁਰੂ ਦਾ ਜਸ ਗਾਉਂਦੇ ਹਾਂ ਤੇ ਪ੍ਰਭੂ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦੇ ॥੮॥੨॥

**ਸਾਰਗ ਮਹਲਾ ੩ ਅਸਟਪਦੀਆ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੩੩)**

**ਮਨ ਮੇਰੇ ਹਰਿ ਕੈ ਨਾਮਿ ਵਡਾਈ ॥**

**ਹਰਿ ਬਿਨੁ ਅਵਰੁ ਨ ਜਾਣਾ ਕੋਈ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥੧॥ਰਹਾਉ॥**

ਹੇ ਮੇਰੇ ਮਨ ! ਹਰੀ ਦਾ ਨਾਮ ਜਪਣ ਨਾਲ ਵਡਿਆਈ ਮਿਲਦੀ ਹੈ । ਇਸ ਲਈ ਮੈਂ ਹਰੀ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਿਆ ਕਿਉਂਕਿ ਹਰੀ ਦੇ ਨਾਮ ਸਿਮਰਨ ਨਾਲ ਹੀ ਮੁਕਤੀ ਮਿਲਦੀ ਹੈ ਤੇ ਗਤੀ ਹੁੰਦੀ ਹੈ । ਹੁਣ ਮਨ ਸਹਜੇ ਹੀ ਗੁਰਾਂ ਵਿਚ ਸਮਾਇਆ ਰਹਿੰਦਾ ਹੈ । ਜੋ ਨਿਜ ਘਰ ਪਾਣ ਲਈ ਹਰੀ ਦੀ ਸੇਵਾ ਕਰਦੇ ਹਨ, ਉਹ ਸਤ ਸੰਗਤ ਵਿਚ ਸੋਭਨੀਕ ਹੁੰਦੇ ਹਨ । ਮਨ ਦੀਆਂ ਤਰੰਗਾਂ ਗੁਰ ਉਪਦੇਸ਼ ਨਾਲ ਦੂਰ ਕਰਕੇ ਸਹਜੇ ਹੀ ਹਰੀ ਵਿਚ ਲਿਵ ਲਾਈ ਹੈ । ਹੇ ਮਾਲਕ ! ਜੋ ਤੈਨੂੰ ਚੰਗੇ ਲਗਦੇ ਹਨ ਉਹ ਸੇਵਕ ਸਚੇ ਨਾਮ ਵਿਚ ਰਤੇ ਹੋਏ ਤੇਰੀ ਸੇਵਾ ਕਰਦੇ ਹਨ । ਫਿਰ ਉਹ ਨਾਮ ਜਪ ਕੇ ਸਚ ਸਰੂਪ ਵਿਚ ਮਿਲ ਗਏ ਹਨ ॥੮॥੧॥

**ਸਾਰਗ ਮਹਲਾ ੩ ॥ (ਪੰਨਾ ੧੨੩੪)**

**ਮਨ ਮੇਰੇ ਹਰਿ ਕਾ ਨਾਮੁ ਅਤਿ ਮੀਠਾ ॥**

**ਜਨਮ ਜਨਮ ਕੇ ਕਿਲਵਿਖ ਭਉ ਭੰਜਨ ਗੁਰਮੁਖਿ ਏਕੋ ਡੀਠਾ ॥੧॥ਰਹਾਉ॥**

ਹੇ ਮੇਰੇ ਮਨ ! ਹਰੀ ਦਾ ਨਾਮ ਬਹੁਤ ਹੀ ਮਿਠਾ ਹੈ । ਗੁਰਮੁਖਾਂ ਨੇ ਹਰੀ ਨਾਮ ਨੂੰ ਜਪ ਕੇ ਜਨਮਾਂ ਜਨਮਾਂ ਦੇ ਪਾਪਾਂ ਤੇ ਡਰ ਨੂੰ ਨਾਸ ਕਰ ਲਿਆ ਹੈ ਤੇ ਪ੍ਰਮੇਸ਼ਰ ਨੂੰ ਵੇਖਿਆ ਹੈ । ਜਿਹੜੇ ਮਨੁੱਖ ਗੁਰ ਸ਼ਬਦ ਵਿਚ ਰਤੇ ਗਏ ਹਨ ਉਹਨਾ ਨੇ ਰਾਮ ਨਾਮ ਨੂੰ ਜਪ ਕੇ ਸ਼ਾਂਤੀ ਪਾ ਲਈ ਹੈ । ਗੁਰਮੁਖਾਂ ਨੇ ਅਗੰਮ ਅਗੋਚਰ ਨਿਰੰਜਨ ਦੇ ਨਾਮ ਦੀ ਪ੍ਰੀਤ ਮਨ ਵਿਚ ਵਸਾਈ ਹੈ । ਜੋ ਗੁਰ ਸ਼ਬਦ ਕਰਕੇ ਜੀਵਤ ਭਾਵ ਤੋਂ ਮਰਦਾ ਹੈ ਉਹ ਫਿਰ ਰਾਤ ਦਿਨ ਵਾਹਿਗੁਰੂ ਨੂੰ ਹੀ ਜਾਣਦਾ ਹੈ ॥੮॥੨॥

**ਸਾਰਗ ਮਹਲਾ ੩ ॥ (ਪੰਨਾ ੧੨੩੪)**

**ਮਨ ਮੇਰੇ ਹਰਿ ਕੀ ਅਕਥ ਕਹਾਣੀ ॥**

**ਹਰਿ ਨਦਰਿ ਕਰੇ ਸੋਈ ਜਨੁ ਪਾਏ ਗੁਰਮੁਖਿ ਵਿਰਲੈ ਜਾਣੀ ॥੧॥ਰਹਾਉ॥**

ਹੇ ਮੇਰੇ ਮਨ ! ਜਿਸ ਮਨੁੱਖ ਉਤੇ ਹਰੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਹ ਅਕਥ ਪ੍ਰਭੂ ਦੀ ਕਹਾਣੀ ਸਮਝਦਾ ਹੈ ਪਰ ਕਿਸੇ ਵਿਰਲੇ ਨੇ ਗੁਰਾਂ ਦੁਆਰੇ ਹੀ ਉਹ ਕਥਾ ਜਾਣੀ ਹੈ । ਉਹ ਪ੍ਰਭੂ ਗੁਰਾਂ ਦੇ ਸ਼ਬਦ ਰਾਹੀਂ ਪਛਾਣਿਆ ਜਾਂਦਾ ਹੈ । ਨਾਮ ਤੋਂ ਬਿਨਾਂ ਸਾਰਾ ਸੰਸਾਰ ਮੈਲਾ ਹੈ ਪਰ ਨਾਮ ਜਪਣ ਨਾਲ ਮਾਲਕ ਕਿਰਪਾ ਕਰਦਾ ਹੈ ਤੇ ਉਸ ਦੀ ਸਹਾਇਤਾ ਕਰਦਾ ਹੈ । ਗੁਰਾਂ ਦੀ ਸੇਵਾ ਕਰਕੇ ਕੋਈ ਗੁਰਮੁਖ ਹੀ ਸੰਸਾਰ ਨੂੰ ਝੂਠਾ ਜਾਣ ਲੈਂਦਾ ਹੈ ਫਿਰ ਸਤ ਸੰਗਤ ਵਿਚ ਸਚੇ ਉਪਦੇਸ਼ ਨੂੰ ਕਮਾਂਦਾ ਹੈ । ਜਿਨ੍ਹਾਂ ਦੀ ਭਗਤੀ ਪ੍ਰਭੂ ਲੇਖੇ ਲਾਂਦਾ ਹੈ ਉਹ ਪ੍ਰਭੂ ਦੇ ਦਰ ਤੇ ਸੋਭਾ ਪਾਂਦੇ ਹਨ ॥੮॥੩॥

**ਸਾਰਗ ਮਹਲਾ ੫ ਅਸਟਪਦੀ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੩੫)**

**ਗੁਸਾਈ ਪਰਤਾਪੁ ਤੁਹਾਰੋ ਡੀਠਾ ॥**

**ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ ॥੧॥ਰਹਾਉ॥**

ਹੇ ਮਾਲਕ ! ਅਸਾਂ ਤੇਰਾ ਪਰਤਾਪ ਵੇਖ ਲਿਆ ਹੈ । ਤੂੰ ਦੁਨੀਆਂ ਨੂੰ ਉਤਪਤ ਕਰਾਵਨ ਨੂੰ ਸਮਰਥ ਹੈਂ ਅਤੇ ਆਪ ਹੀ ਪੈਦਾ ਕਰਕੇ ਨਾਸ ਵੀ ਕਰਦਾ ਹੈਂ । ਹੇ ਮਾਲਕ ! ਤੂੰ ਸਾਰੀ ਦੁਨੀਆਂ ਦਾ ਮਾਲਕ ਤੇ ਚਕਰਵਰਤੀ ਰਾਜਾ ਹੈਂ । ਵਾਹਿਗੁਰੂ ਹਮੇਸ਼ਾਂ ਸਲਾਮਤ ਰਹਿੰਦਾ ਹੈ ਤੇ ਉਚਿਆਂ ਤੋਂ ਉਚਾ ਹੈ । ਹੇ ਪ੍ਰਮੇਸ਼ਰ ! ਹਰ ਇਕ ਮਨੁੱਖ ਤੈਨੂੰ ਖ਼ੁਸ਼ੀ ਨਾਲ ਗਾਉਂਦਾ ਹੈ । ਤੂੰ ਆਪਣੇ ਜਤਨ ਨਾਲ ਕਈ ਤਰ੍ਹਾਂ ਦੇ ਜੀਵ ਪ੍ਰਗਟ ਕੀਤੇ ਹਨ ਪਰ ਭਗਤਾਂ ਨੂੰ ਨਾਮ ਦੀ ਵਡਿਆਈ ਦਿਤੀ ਹੈ । ਸਾਡੀ ਕੀ ਸ਼ਕਤੀ ਹੈ ਜੋ ਤੇਰਾ ਵਿਚਾਰ ਵੀ ਕਰ ਸਕੀਏ ? ਇਸ ਲਈ ਤੇਰੇ ਨਾਮ ਦਾ ਹੀ ਆਸਰਾ ਲਿਆ ਹੈ ॥੮॥੧॥

**ਸਾਰਗ ਮਹਲੁ ੫ ਅਸਟਪਦੀ ਘਰੁ ੬॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੩੫)**

**ਅਗਮ ਅਗਾਧਿ ਸੁਨਹੁ ਜਨ ਕਥਾ ॥**

**ਪਾਰਬ੍ਰਹਮ ਕੀ ਅਚਰਜ ਸਭਾ ॥੧॥ਰਹਾਉ॥**

ਹੇ ਸੰਤ ਜਨੋ ! ਅਗੰਮ ਅਗਾਧ (ਬੇਅੰਤ) ਪ੍ਰਮੇਸ਼ਰ ਦੀ ਕਥਾ ਨੂੰ ਸੁਣੋ । ਉਸ ਪਾਰਬ੍ਰਹਮ ਦੀ ਕਚਹਿਰੀ ਅਸਚਰਜ ਰੂਪ ਹੈ । ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਨਾਲ ਅਪਾਰ ਪ੍ਰਮੇਸ਼ਰ ਦੇ ਗੁਣ ਗਾਏ ਹਨ ਉਹ ਗਿਆਨ ਪ੍ਰਾਪਤ ਕਰਦੇ ਹਨ । ਉਸ ਮਾਲਕ ਦੀ ਸਿਫ਼ਤ ਸਾਲਾਹ ਕਰਨ ਵਾਲੇ ਅਨੇਕਾਂ ਬ੍ਰਹਮੇ, ਸ਼ਿਵ ਜੀ, ਇੰਦ੍ਰ ਤੇ ਦੇਵਤੇ ਅਨੇਕਾਂ ਅਕਾਸ਼ਾਂ, ਪਤਾਲਾਂ ਵਿਚ ਗੁਪਾਲ ਦਾ ਜਾਪ ਕਰਦੇ ਹਨ । ਪਰ ਉਸ ਪਾਰਬ੍ਰਹਮ ਦਾ ਅੰਤ ਨਹੀਂ ਪਾ ਸਕਦੇ । ਜਿਨ੍ਹਾਂ ਨੇ ਕਿਰਪਾ ਦੇ ਸਾਗਰ ਨੂੰ ਜਪਿਆ ਹੈ ਉਹ ਦੁਖਾਂ ਤੋਂ ਰਹਿਤ ਹੋ ਗਏ ਹਨ ॥੧੨॥੧॥੨॥੨॥੩॥੭॥

ਰਾਗੁ ਸਾਰੰਗ ਬਾਣੀ ਭਗਤਾ ਕੀ ਕਬੀਰ ਜੀ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੫੧)

ਕਹਾ ਨਰ ਗਰਬਸਿ ਥੋਰੀ ਬਾਤ ॥

ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ ॥੧॥ਰਹਾਉ॥

ਹੇ ਜੀਵ ! ਤੂੰ ਥੋੜੀ ਜਿਹੀ ਬਾਤ ਪਿਛੇ ਕਿਉਂ ਹੰਕਾਰ ਕਰਦਾ ਹੈ । (ਥੋੜੀ ਜਿਹੀ ਦੌਲਤ, ਤਾਕਤ ਪਿਛੇ) । ਦਸ ਮਣ ਅਨਾਜ ਤੇ ਚਾਰ ਟਕੇ ਤੇਰੀ ਗੰਢ ਵਿਚ ਹੋ ਗਏ ਤਾਂ ਕੀ ਹੋਇਆ ! ਤੂੰ ਇੰਨੀ ਗਲ ਪਿਛੇ ਐਡਾ ਟੇਢਾ ਕਿਉਂ ਤੁਰਦਾ ਹੈਂ ? (ਤੂੰ ਹੰਕਾਰ ਕਾਹਦਾ ਕਰਦਾ ਹੈਂ ? ) । ਇਸ ਧਨ ਨੂੰ ਨਾ ਕੋਈ ਲੈ ਕੇ ਆਇਆ ਸੀ ਅਤੇ ਨਾ ਕੋਈ ਨਾਲ ਲੈ ਜਾਂਦਾ ਹੈ । ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਸਤ ਸੰਗਤ ਦੁਆਰਾ ਆਪਣੇ ਨਾਲ ਮਿਲਾ ਲੈਂਦਾ ਹੈ । ਇਸ ਲਈ ਹੇ ਬਉਰੇ ! ਵਾਹਿਗੁਰੂ ਦਾ ਭਜਨ ਕਰਿਆ ਕਰ ਨਹੀਂ ਤਾਂ ਇਹ ਜਨਮ ਬਿਅਰਥ ਜਾਏਗਾ ॥੪॥੧॥

ਰਾਜਾ ਸ੍ਰਮ ਮਿਤਿ ਨਹੀ ਜਾਨੀ ਤੇਰੀ ॥

ਤੇਰੇ ਸੰਤਨ ਕੀ ਹਉ ਚੇਰੀ ॥੧॥ਰਹਾਉ॥

ਹੇ ਰਾਜਾ, ਰਾਜਧਾਨੀ, ਉਚੇ ਅਸਥਾਨ ਵਾਲੇ ! ਤੇਰੀ ਮਰਯਾਦਾ ਨਹੀਂ ਜਾਣੀ ਜਾਂਦੀ । ਮੈਂ ਤੇਰੇ ਸੰਤਾਂ ਦੀ ਦਾਸੀ ਹਾਂ । ਹੇ ਪ੍ਰਭੂ ! ਤੂ ਬੇਅੰਤ ਤੇ ਸਰਬ ਕਲਾ ਸਮਰਥ ਹੈਂ, ਜੋ ਜਲ ਤੋਂ ਸੁਕਾ ਥਾਂ ਕਰ ਦਿੰਦਾ ਹੈ ਤੇ ਫਿਰ ਖੂਹ ਤੋਂ ਸੁਮੇਰ ਪਰਬਤ ਵਾਂਗ ਉਚਾ ਕਰ ਦਿੰਦਾ ਹੈਂ । ਜੋ ਐਸਾ ਅਸਚਰਜ ਮਾਲਕ ਹੈ, ਅਸੀਂ ਉਸ ਤੋਂ ਕੁਰਬਾਨ ਜਾਂਦੇ ਹਾਂ ॥੪॥੨॥

ਸਾਰੰਗ ਬਾਣੀ ਨਾਮਦੇਉ ਜੀ ਕੀ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੫੨)

ਕਾਏਂ ਰੇ ਮਨ ਬਿਖਿਆ ਬਨ ਜਾਇ ॥

ਭੂਲੌ ਰੇ ਠਗਮੂਰੀ ਖਾਇ ॥੧॥ਰਹਾਉ॥

ਹੇ ਮਨ ! ਵਿਸ਼ੇ ਵਿਕਾਰਾਂ ਦੇ ਜੰਗਲ ਵਿਚ ਕਿਉਂ ਜਾਂਦਾ ਹੈ ? ਫਿਰ ਰਸਤੇ ਤੋਂ ਭੁਲਿਆ ਹੋਇਆ ਤੂੰ ਠਗ ਬੂਟੀ ਖਾਂਦਾ ਹੈ ਤੇ ਵਿਸ਼ਿਆਂ ਵਿਚ ਲਗਦਾ ਹੈਂ । ਇਹ ਇਨਸਾਨ ਸੋਨੇ ਤੇ ਇਸਤ੍ਰੀ ਦੇ ਮੋਹ ਵਿਚ ਫਸਿਆ ਹੋਇਆ ਹੈ । ਜੀਵ ਮਾਇਆ ਵਾਸਤੇ ਬਹੁਤ ਕਸ਼ਟ ਕਰਦਾ ਹੈ ਜਿਵੇਂ ਸ਼ਹਿਦ ਦੀ ਮੱਖੀ ਬਹੁਤ ਸਾਰਾ ਸ਼ਹਿਦ ਇਕਠਾ ਕਰਦੀ ਹੈ । ਇਹ ਮੂਰਖ ਜੀਵ ਸਮਝਦਾ ਨਹੀਂ ਤੇ ਮਾਇਆ ਇਕਠੀ ਕਰਦਾ ਹੈ ਤੇ ਸਾਧ ਸੰਗਤ ਕਦੀ ਨਹੀਂ ਕਰਦਾ । ਸੋ ਅਸੀਂ ਨਿਡਰ ਹੋ ਕੇ ਵਾਹਿਗੁਰੂ ਨੂੰ ਯਾਦ ਕਰੀਏ ॥੪॥੧॥

ਬਦਹੁ ਕੀ ਨ ਹੋਡ ਮਾਧਉ ਮੋਸਿਉ ॥

ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲ ਪਰਿਓ ਹੈ ਤੋਸਿਉ ॥੧॥ਰਹਾਉ॥

ਹੇ ਪ੍ਰਭੂ ! ਤੁਸੀਂ ਮੇਰੇ ਨਾਲ ਇਸ ਗਲ ਦੀ ਸ਼ਰਤ ਕਿਉਂ ਨਹੀਂ ਲਾ ਲੈਂਦੇ ? ਮਾਲਕ ਤੋਂ ਦਾਸ ਅਤੇ ਦਾਸ ਤੋਂ ਮਾਲਕ ਜਾਣਿਆ ਜਾਂਦਾ ਹੈ । ਇਸ ਤਰ੍ਹਾਂ ਦਾ ਖੇਲ ਤੇਰੇ ਸਾਰਿਆਂ ਭਗਤਾਂ ਨਾਲ ਪੈ ਰਿਹਾ ਹੈ । ਜਿਵੇਂ ਜਲ

ਤੇ ਤਰੰਗ ਇਕ ਹੀ ਰੂਪ ਹਨ, ਇਕੁਰ ਹੀ ਤੇਰੇ ਭਗਤ ਤੇਰਾ ਰੂਪ ਹਨ । ਹੇ ਵਾਹਿਗੁਰੂ ! ਤੂੰ ਮੇਰਾ ਠਾਕੁਰ ਹੈਂ ਤੇ ਉਚਾ ਹੈ ਜਦ ਕਿ ਦਾਸ ਊਰਾ ਹੈ ਤੇ ਤੂੰ ਪੂਰਾ ਹੈਂ ॥੨॥੨॥

**ਦਰਸ ਅਨਿੰਨ ਮੇਰੋ ਨਿਰਜ ਰੂਪ ॥ (ਪੰਨਾ ੧੨੫੨)**

**ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਗ੍ਰਿਹ ਕੂਪ ॥੧॥ਰਹਾਉ॥**

ਜਿਹੜਾ ਇਕ ਮਾਲਕ ਨੂੰ ਜਾਣੇ, ਉਹ ਦਾਸ ਮੇਰਾ ਰੂਪ ਹੀ ਹੈ । ਉਸਦਾ ਦਰਸ਼ਨ ਥੋੜਾ ਜਿਹਾ ਵੀ ਕੀਤਾ ਹੋਇਆ ਤਿੰਨ ਤਰ੍ਹਾਂ ਦੇ ਤਾਪਾਂ ਦਾ ਨਾਸਕ ਹੈ । ਫਿਰ ਇਸ ਨਾਲ ਛੂਹ ਕੇ ਅੰਨੇ ਖੂਹ ਸੰਸਾਰ ਵਿਚੋਂ ਮੁਕਤ ਹੋ ਜਾਈਦਾ ਹੈ । ਮੈਂ ਭਗਤ ਦੀ ਗਲ ਕਦੀ ਵੀ ਮੋੜ ਨਹੀਂ ਸਕਦਾ । ਹੇ ਭਾਈ ! ਜਿਸ ਵਾਹਿਗੁਰੂ ਦੇ ਜੀਵ ਵਿਚ ਭਗਤਾਂ ਲਈ ਪ੍ਰੀਤ ਹੈ, ਇਸੇ ਤਰ੍ਹਾਂ ਦਾ ਪ੍ਰੇਮ ਸਾਨੂੰ ਵੀ ਕਰਨਾ ਚਾਹੀਦਾ ਹੈ ॥੨॥੩॥

**ਸਾਰੰਗ ਮਹਲਾ ੫ ਸੂਰਦਾਸ ॥ (ਪੰਨਾ ੧੨੫੩)**

**ੴ ਸਤਿਗੁਰ ਪ੍ਰਸਾਦਿ ॥**

**ਹਰਿ ਕੇ ਸੰਗ ਬਸੇ ਹਰਿ ਲੋਕ ॥**

**ਤਨੁ ਮਨੁ ਅਰਪਿ ਸਰਬਸੁ ਸਭ ਅਰਪਿਓ ਅਨਦ ਸਹਜ ਧੁਨਿ ਝੋਕ ॥੧॥ਰਹਾਉ॥**

ਵਾਹਿਗੁਰੂ ਦੇ ਭਗਤ ਵਾਹਿਗੁਰੂ ਦੇ ਨਾਲ ਹੀ ਵਸਦੇ ਹਨ । ਉਨ੍ਹਾਂ ਨੇ ਤਨ ਮਨ ਅਰਪ ਕੇ ਸਭ ਕੁਝ (ਸਰਬੰਸ) ਅਰਪ ਦਿਤਾ ਹੈ ਅਤੇ ਸਹਜੇ ਹੀ ਅਨੰਦ ਦੇ (ਇਕ ਰਸ ਧੁਨੀ) ਵਾਹਿਗੁਰੂ ਵਲ ਲਗ ਗਈ ਹੈ । ਜੋ ਪ੍ਰਭੂ ਨੂੰ ਛੱਡ ਕੇ ਹੋਰ ਕਿਸੇ ਨੂੰ ਚਾਹੁੰਦੇ ਹਨ ਉਹ ਦੁਖੀ ਹੋ ਕੇ ਮਰਦੇ ਹਨ । ਪਰ ਸਾਡਾ ਮਨ ਤਾਂ ਵਾਹਿਗੁਰੂ ਨੇ ਆਪਣੇ ਹੱਥ ਵਿਚ ਫੜ ਲਿਆ ਹੈ ਤੇ ਸੁਖ ਦਿਤਾ ਹੈ ॥੨॥੧॥

**ਸਾਰੰਗ ਕਬੀਰ ਜੀਉ ॥ (ਪੰਨਾ ੧੨੫੩)**

**ੴ ਸਤਿਗੁਰ ਪ੍ਰਸਾਦਿ ॥**

**ਹਰਿ ਬਿਨੁ ਕਉਨੁ ਸਹਾਈ ਮਨ ਕਾ ॥**

**ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ ॥੧॥ਰਹਾਉ॥**

ਹੇ ਭਾਈ ! ਪ੍ਰਭੂ ਤੋਂ ਬਿਨਾਂ ਮਨ ਦਾ ਕੌਣ ਸਹਾਈ ਹੈ ? ਮਾਤਾ, ਪਿਤਾ, ਭਾਈ, ਪੁਤ੍ਰ, ਇਸਤ੍ਰੀ ਆਦਿ ਨਾਲ ਜਿਹੜਾ ਪ੍ਰੇਮ ਲਗਾ ਹੈ ਉਹ ਸਭ ਨਾਸਵੰਤ ਹੈ । ਪਰ ਇਸ ਸਰੀਰ ਦਾ ਕੀ ਪਤਾ ਕਦੋਂ ਟੁੱਟ ਜਾਵੇ । ਹੇ ਭਾਈ ! ਜੇ ਸੰਤ ਜਨਾਂ ਦੀ ਧੂਰੀ ਚਾਹੋ ਤਾਂ ਸਭ ਫਲ ਪਾ ਲਵੋਗੇ ॥੨॥੧॥

**ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧ ॥**

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰ ਪ੍ਰਸਾਦਿ ॥ (ਪੰਨਾ ੧੨੫੪)**

**ਪ੍ਰਾਣੀ ਏਕੁ ਨਾਮੁ ਧਿਆਵਹੁ ॥**

**ਅਪਨੀ ਪਤਿ ਸੇਤੀ ਘਰਿ ਜਾਵਹੁ ॥੧॥ਰਹਾਉ॥**

ਅੰਮ੍ਰਿਤ ਬੂੰਦ ਸੁਹਾਵਣੀ

ਹੇ ਪ੍ਰਾਣੀ ! ਤੂੰ ਇਕ ਹਰੀ ਨਾਮ ਨੂੰ ਹੀ ਯਾਦ ਰਖਿਆ ਕਰ । ਤਾਂ ਤੁਸੀਂ ਇਜ਼ਤ ਦੇ ਨਾਲ ਘਰ ਨੂੰ ਜਾਉਗੇ । ਦਰਗਾਹ ਵਿਚ ਸੋਭਾ ਮਿਲੇਗੀ । ਹੇ ਮਾਲਕ ! ਤੂੰ ਸਾਰਿਆਂ ਜੀਵਾਂ ਦਾ ਦਾਤਾ ਹੈਂ ਤੇ ਸਾਰਿਆਂ ਨੂੰ ਜੀਵਾਣ ਵਾਲਾ ਹੈਂ । ਪਰ ਇਹ ਮਨੁੱਖ ਮਰਨ ਨੂੰ ਭੁਲ ਕੇ ਜੀਵਨ ਦੇ ਸੁਖ ਭੋਗਦਾ ਹੈ ਤੇ ਪ੍ਰਭੂ ਨੂੰ ਵਿਸਾਰ ਦਿੰਦਾ ਹੈ । ਉਹ ਹੀ ਵੇਲਾ ਚੰਗਾ ਹੈ ਜਿਸ ਵਿਚ ਪ੍ਰਮੇਸ਼ਰ ਦਾ ਨਾਮ ਜਪੀਏ ਤੇ ਨਾਮ ਜਪਣ ਤੋਂ ਬਿਨਾਂ ਰੁਤ ਦਾ ਕੀ ਮਤਲਬ ਹੈ ? ॥੪॥੧॥

ਮਲਾਰ ਮਹਲਾ ੧ ॥ (ਪੰਨਾ ੧੨੫੫)

ਬਰਸੁ ਘਨਾ ਮੇਰਾ ਮਨੁ ਭੀਨਾ ॥

ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥੧॥ਰਹਾਉ॥

ਜਦੋਂ ਮੇਘ ਰੂਪ ਵਾਹਿਗੁਰੂ ਨੇ ਉਪਦੇਸ਼ ਰੂਪ ਦੀ ਵਰਖਾ ਕੀਤੀ ਤਾਂ ਮੇਰਾ ਮਨ ਪ੍ਰੇਮ ਵਿਚ ਭਿੱਜ ਗਿਆ । ਸਤਗੁਰਾਂ ਦੀ ਸਿਖਿਆ ਰੂਪ ਬੂੰਦ ਮੇਰੇ ਹਿਰਦੇ ਵਿਚ ਸੁਹਾਨੀ ਲਗੀ ਹੈ ਤੇ ਮੇਰੀ ਬੁੱਧੀ ਗੁਰਾਂ ਨੇ ਮੋਹ ਲਈ ਹੈ ਅਤੇ ਮੇਰਾ ਮਨ ਹਰੀ ਦੇ ਪ੍ਰੇਮ ਵਿਚ ਅਨੰਦ ਨਾਲ ਲੀਨ ਹੋ ਗਿਆ ਹੈ । ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਸ ਨੂੰ ਸੋਗ ਵਿਛੋੜਾ ਨਹੀਂ ਆਉਂਦਾ । ਗੁਰਾਂ ਦੁਆਰੇ ਨਾਮ ਜਪ ਕੇ ਸਚ ਸਰੂਪ ਵਿਚ ਸਮਾ ਜਾਈਦਾ ਹੈ ॥੪॥੨॥

ਮਲਾਰ ਮਹਲਾ ੧ ॥ (ਪੰਨਾ ੧੨੫੫)

ਮਨਿ ਭਾਵੈ ਸਬਦੁ ਸੁਹਾਇਆ ॥

ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨੇ ਗੁਰਿ ਰਾਖੇ ਸਚੁ ਪਾਇਆ ॥੧॥ਰਹਾਉ॥

ਜਿਸ ਦੇ ਮਨ ਵਿਚ ਗੁਰਾਂ ਦਾ ਉਪਦੇਸ਼ ਭਾਉਂਦਾ ਹੈ, ਉਸ ਦਾ ਜਨਮ ਸੋਹਣਾ ਤੇ ਸਫਲ ਹੁੰਦਾ ਹੈ । ਇਹ ਮਨੁੱਖ ਭਰਮਾਂ ਤੇ ਭੁਲੇਖਿਆਂ ਵਿਚ ਜੂਨਾਂ ਰੂਪ ਬਹੁਤ ਭੇਖਾਂ ਨੂੰ ਧਾਰਨ ਕਰਦਾ ਹੈ ਪਰ ਜਿਨ੍ਹਾਂ ਨੂੰ ਗੁਰਾਂ ਨੇ ਭ੍ਰਮਾਂ ਤੋਂ ਬਚਾ ਲਿਆ ਹੈ ਉਹ ਹੀ ਆਤਮ ਸੁਖ ਮਾਣਦੇ ਹਨ । ਦੁਨੀਆਵੀ ਰਸਾਂ ਵਿਚ ਜੋ ਖਚਤ ਰਹਿੰਦੇ ਹਨ ਉਹ ਆਪਣੇ ਅਸਲੇ ਦਾ ਗਿਆਨ ਨਹੀਂ ਪਾਂਦੇ । ਹੇ ਮਾਲਕ ! ਤੂੰ ਸਾਰਿਆਂ ਦਾ ਦਾਤਾ ਹੈਂ ਅਤੇ ਬਾਕੀ ਸਭ ਮੰਗਤੇ ਹਨ । ਜੋ ਨਾਮ ਦਾ ਫ਼ਲ ਪਾਂਦੇ ਹਨ ਉਹ ਤਰ ਜਾਂਦੇ ਹਨ ॥੪॥੩॥

ਮਲਾਰ ਮਹਲਾ ੧ ॥ (ਪੰਨਾ ੧੨੫੫)

ਬਰਸੁ ਘਨਾ ਮੇਰਾ ਪਿਰੁ ਘਰਿ ਆਇਆ ॥

ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ ॥੧॥ਰਹਾਉ॥

ਜਦੋਂ ਗੁਰੂ ਦਾ ਬਦਲ ਰੂਪ ਉਪਦੇਸ਼ ਵਰਸਿਆ ਤਾਂ ਬਹੁਤ ਜਲ ਰੂਪ ਗਿਆਨ ਹੋ ਗਿਆ । ਮੇਰੇ ਅੰਤਸ਼ਕਰਨ ਵਿਚ ਮੇਰਾ ਪ੍ਰਭੂ ਪਤੀ ਆ ਵਸਿਆ । ਮੈਂ ਐਸੇ ਗੁਰਾਂ ਤੋਂ ਕੁਰਬਾਨ ਜਾਂਦਾ ਹੈ ਜਿਨ੍ਹਾਂ ਨੇ ਮੈਨੂੰ ਪਿਆਰੇ ਹਰੀ ਮਾਲਕ ਨੂੰ ਮੇਰੇ ਨਾਲ ਮਿਲਾ ਦਿੱਤਾ । ਗੁਰਾਂ ਨਾਲ ਮਿਲਣ ਕਰਕੇ ਮਾਇਆ ਰਹਿਤ ਪ੍ਰਮੇਸ਼ਰ ਨੂੰ ਪਾਇਆ ਹੈ । ਸੋ ਹੁਣ ਗੁਰਾਂ ਦੀ ਸਿਖਿਆ ਦੁਆਰਾ ਉਸ ਦੇ ਨਾਮ ਦਾ ਆਸਰਾ ਲਿਆ ਹੈ । ਸੋ ਸਤਗੁਰਾਂ ਨੇ ਗੁਰਮੁਖਾਂ ਨੂੰ ਰਾਮ ਨਾਮ ਦੇ ਕੇ ਗਿਆਨ ਰਾਹੀਂ ਮਾਲਕ ਨਾਲ ਮਿਲਾ ਦਿਤਾ ਹੈ ॥੫॥੪॥

ਮਹਲਾ ੧ ਮਲਾਰ ॥ (ਪੰਨਾ ੧੨੫੬)

ਮਹਲ ਮਹਿ ਬੈਠੇ ਅਗਮ ਅਪਾਰ ॥

ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧॥ਰਹਾਉ॥

ਉਹ ਮਨੁੱਖ ਇਸ ਸਰੀਰ ਰੂਪ ਮਹਿਲ ਵਿਚ ਬੈਠ ਕੇ, ਮਨ ਨੂੰ ਟਿਕਾ ਕੇ, ਅਗੰਮ ਅਪਾਰ ਪ੍ਰਭੂ ਨੂੰ ਪਾ ਲੈਂਦਾ ਹੈ। ਇਸ ਸਰੀਰ ਦੇ ਅੰਦਰ ਅੰਮ੍ਰਿਤ ਰੂਪ ਪ੍ਰਮੇਸ਼ਰ ਨੂੰ ਉਹ ਹੀ ਮਨੁੱਖ ਪਾਂਦਾ ਹੈ ਜਿਸ ਨੇ ਗੁਰਾਂ ਦੇ ਸ਼ਬਦ ਰੂਪ ਰਤਨ ਨੂੰ ਧਾਰਨ ਕੀਤਾ ਹੈ। ਗੁਰਾਂ ਦੀ ਸੰਗਤ ਵਿਚ ਪ੍ਰੇਮ ਕਰਨ ਨਾਲ ਸੁਧ ਬੁਧ ਸਹੀ ਹੋਣ ਕਰਕੇ ਹਰੀ ਨਾਮ ਨੂੰ ਜਪ ਕੇ ਪ੍ਰਭੂ ਦਾ ਗਿਆਨ ਹੋ ਜਾਂਦਾ ਹੈ। ਪਰ ਉਹ ਮਨੁੱਖ ਹੀ ਪਾਂਦਾ ਹੈ ਜਿਸ ਉਤੇ ਮਾਲਕ ਦੀ ਮਿਹਰ ਦੀ ਨਜ਼ਰ ਹੋਵੇ। ਫਿਰ ਐਸੇ ਗੁਰਮੁਖ ਪ੍ਰਭੂ ਦੇ ਮਹਲ ਵਿਚ ਬੁਲਾ ਕੇ ਆਪਣੇ ਨਾਲ ਮਿਲਾ ਲਏ ਜਾਂਦੇ ਹਨ ॥੪॥੫॥

ਮਲਾਰ ਮਹਲਾ ੧ ਘਰੁ ੨ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੫੬)

ਗੁਣ ਗੋਬਿੰਦ ਨ ਜਾਣੀਅਹਿ ਮਾਇ ॥

ਅਣਡੀਠਾ ਕਿਛੁ ਕਹਣੁ ਨ ਜਾਇ ॥

ਕਿਆ ਕਰਿ ਆਖਿ ਵਖਾਣੀਐ ਮਾਇ ॥੧॥ਰਹਾਉ॥

ਸਤਗੁਰਾਂ ਤੋਂ ਬਿਨਾਂ ਮਾਇਆ ਦੇ ਪਤੀ ਗੋਬਿੰਦ ਦੇ ਗੁਣਾਂ ਨੂੰ ਨਹੀਂ ਜਾਣਿਆ ਜਾਂਦਾ। ਉਸ ਮਾਲਕ ਨੂੰ ਦੇਖੇ ਬਿਨਾਂ ਉਸ ਬਾਰੇ ਕੁਝ ਆਖਿਆ ਨਹੀਂ ਜਾਂਦਾ। ਹੇ ਮਾਂ! ਇਸ ਲਈ ਉਸ ਮਾਲਕ ਨੂੰ ਕਿਸ ਤਰ੍ਹਾਂ ਦਾ ਆਖ ਕੇ ਵਖਿਆਨ ਕਰੀਏ। ਜਿਸ ਮਨੁੱਖ ਨੂੰ ਦਾਤ ਬਖ਼ਸ਼ਸ਼ ਕਰਦਾ ਹੈ ਉਹ ਹੀ ਵਾਹਿਗੁਰੂ ਨੂੰ ਜਾਣਦਾ ਹੈ, ਫਿਰ ਉਸ ਵਿਚ ਦਿਨ ਰਾਤ ਲਿਵ ਲੀਨ ਰਹਿੰਦਾ ਹੈ। ਉਸ ਮਾਲਕ ਦਾ ਜਸ ਕੋਈ ਨਹੀਂ ਆਖ ਸਕਦਾ। ਪਰ ਜਿਹੜਾ ਨੀਵੀਂ ਜਾਤ ਵਿਚ ਪ੍ਰਭੂ ਦਾ ਦਾਸ ਹੁੰਦਾ ਹੈ ਤਾਂ ਕੋਈ ਭਾਗਾਂ ਵਾਲੇ ਦੇ ਚੰਮ ਦੀਆਂ ਜੁਤੀਆਂ ਉਹ ਪੈਰੀਂ ਪਾਂਦਾ ਹੈ ॥੪॥੬॥

ਮਲਾਰ ਮਹਲਾ ੧ ॥ (ਪੰਨਾ ੧੨੫੬)

ਵੈਦ ਨ ਭੋਲੇ ਦਾਰੂ ਲਾਇ ॥

ਦਰਦੁ ਹੋਵੈ ਦੁਖੁ ਰਹੈ ਸਰੀਰ॥

ਐਸਾ ਦਾਰੂ ਲਗੈ ਨ ਬੀਰ ॥੧॥ਰਹਾਉ॥

ਹੇ ਭੋਲੇ ਵੈਦ! ਮੈਨੂੰ ਕੋਈ ਦਾਰੂ ਨ ਦੇਹ। ਕਿਉਂਕਿ ਮੇਰੇ ਹਿਰਦੇ ਵਿਚ ਹਰੀ ਦੇ ਵਿਛੋੜੇ ਤੇ ਪ੍ਰੇਮ ਦਾ ਦਰਦ ਹੁੰਦਾ ਹੈ, ਜਿਸ ਕਰਕੇ ਸਰੀਰ ਵਿਚ ਵੀ ਸਦਾ ਦੁਖ ਰਹਿੰਦਾ ਹੈ। ਹੇ ਭਾਈ! ਇਹ ਤੇਰਾ ਬਣਾਇਆ ਹੋਇਆ ਦਾਰੂ ਮੈਨੂੰ ਨਹੀਂ ਲਗਦਾ। ਜਦੋਂ ਇਹ ਮਨੁੱਖ ਮਾਲਕ ਨੂੰ ਭੁਲਾ ਕੇ ਰਸ ਭੋਗਦਾ ਹੈ ਤਾਂ ਇਸ ਦੇ ਅੰਦਰ ਇਹ ਛੋਟੇ ਛੋਟੇ ਰੋਗ ਪੈਦਾ ਹੋ ਜਾਂਦੇ ਹਨ। ਇਹ ਇਨਸਾਨ ਤਾਂ ਸਚੇ ਨਾਮ ਕਰਕੇ ਦੁਨੀਆਵੀ ਬੰਧਨਾਂ ਤੋਂ ਛੁਟ ਸਕਦਾ ਹੈ ॥੪॥੨॥੭॥

**ਮਲਾਰ ਮਹਲਾ ੧ ॥ (ਪੰਨਾ ੧੨੫੬)**

**ਐਸਾ ਦਾਰੂ ਖਾਹਿ ਗਵਾਰ ॥**

**ਜਿਤੁ ਖਾਧੈ ਤੇਰੇ ਜਾਹਿ ਵਿਕਾਰ ॥੧॥ਰਹਾਉ॥**

ਹੇ ਮੂਰਖ ਇਨਸਾਨ ! ਤੂੰ ਇਸ ਤਰ੍ਹਾਂ ਦਾ ਦਾਰੂ ਖਾਹ । ਜਿਸ ਦੇ ਖਾਧਿਆਂ ਤੇਰੇ ਸਾਰੇ ਵਿਕਾਰ ਦੂਰ ਹੋ ਜਾਣ । ਸਭ ਦੁਖਾਂ ਦਾ ਦਾਰੂ ਕੇਵਲ ਹਰੀ ਦਾ ਨਾਮ ਹੈ । ਜੋ ਕੁਝ ਉਸ ਪ੍ਰਮਾਤਮਾ ਨੂੰ ਚੰਗਾ ਲਗਦਾ ਹੈ, ਉਹ ਹੀ ਪ੍ਰਵਾਨ ਕਰਨਾ ਚਾਹੀਦਾ ਹੈ । ਹੇ ਮਾਲਕ ! ਜਿਨ੍ਹਾਂ ਦੇ ਭਾਗਾਂ ਵਿਚ ਇਹ ਲਿਖਿਆ ਹੈ ਉਹ ਹੀ ਨਾਮ ਖ਼ਜ਼ਾਨਾ ਪਾਂਦੇ ਹਨ, ਫਿਰ ਉਹ ਮਨੁੱਖ ਸੁਖ ਨਾਲ ਪ੍ਰਲੋਕ ਜਾਂਦੇ ਹਨ ॥੪॥੩॥੮॥

**ਮਲਾਰ ਮਹਲਾ ੩ ਚਉਪਦੇ ਘਰੁ ੧ ॥ (ਪੰਨਾ ੧੨੫੭)**

**ੴ ਸਤਿਗੁਰ ਪ੍ਰਸਾਦਿ ॥**

**ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ ॥**

**ਏਹਾ ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ ॥੧॥ਰਹਾਉ॥**

ਜਿਹੜਾ ਵਾਹਿਗੁਰੂ ਆਪਣਾ ਭਾਣਾ ਆਪ ਹੀ ਜਾਣਦਾ ਹੈ ਉਹ ਗੁਰਾਂ ਦੀ ਕਿਰਪਾ ਨਾਲ ਵੇਖੀਦਾ ਹੈ । ਜਦੋਂ ਇਹ ਮਾਇਆ ਸ਼ਕਤੀ ਤੋਂ ਬਿਰਤੀ ਨੂੰ ਉਲਟਾ ਕੇ ਪ੍ਰਮੇਸ਼ਰ ਦੇ ਘਰ ਵਿਚ ਆ ਜਾਵੇ ਤਾਂ ਜੀਵਦਿਆਂ ਹੀ ਮਰ ਜਾਈਦਾ ਹੈ । (ਸਾਡੀ ਹਉਮੈਂ ਖ਼ਤਮ ਹੋ ਜਾਂਦੀ ਹੈ) । ਤਿੰਨਾਂ ਗੁਣਾਂ ਵਾਲੀ ਮਾਇਆ ਨੇ ਸਾਰੇ ਜਗਤ ਨੂੰ ਭੁਲਾਇਆ ਹੋਇਆ ਹੈ । ਪਰ ਜੇ ਮਨੁੱਖ ਗੁਰਾਂ ਦੀ ਕਿਰਪਾ ਨਾਲ ਉਸ ਮਾਲਕ ਨੂੰ ਜਾਣ ਲਏ ਤਾਂ ਸਾਰਾ ਸੰਸਾ ਦੂਰ ਹੋ ਜਾਂਦਾ ਹੈ । ਜਦ ਇਹ ਮਨੁੱਖ ਉਸ ਮਾਲਕ ਵਿਚ ਸਮਾ ਜਾਂਦਾ ਹੈ ਤਾਂ ਜਨਮ ਮਰਨ ਦਾ ਚਕਰ ਦੂਰ ਹੋ ਗਿਆ ॥੪॥੧॥

**ਮਲਾਰ ਮਹਲਾ ੩ ॥ (ਪੰਨਾ ੧੨੫੭)**

**ਮਨ ਰੇ ਹੁਕਮੁ ਮੰਨਿ ਸੁਖੁ ਹੋਇ ॥**

**ਪ੍ਰਭ ਭਾਣਾ ਆਪਣਾ ਭਾਵਦਾ ਜਿਸੁ ਬਖਸੇ ਤਿਸੁ ਬਿਘਨੁ ਨ ਕੋਇ ॥੧॥ਰਹਾਉ॥**

ਹੇ ਮਨ ! ਪ੍ਰਭੂ ਦਾ ਹੁਕਮ ਮੰਨ ਕੇ ਜੀਵਨ ਬਤੀਤ ਕਰਨ ਨਾਲ ਸੁਖ ਹੁੰਦਾ ਹੈ । ਮਾਲਕ ਨੂੰ ਆਪਣੇ ਭਾਣੇ ਵਿਚ ਚਲਣ ਵਾਲਾ ਮਨੁੱਖ ਚੰਗਾ ਲਗਦਾ ਹੈ । ਜਿਸ ਨੂੰ ਭਾਣਾ ਮੰਨਣ ਦਾ ਬਲ ਦਿੰਦਾ ਹੈ, ਉਸ ਨੂੰ ਕੋਈ ਵਿਘਨ ਨਹੀਂ ਹੁੰਦਾ । ਜੋ ਹਉਮੈਂ ਵਿਚ ਕਰਮ ਕਮਾਂਵਦੇ ਹਨ ਉਹ ਮੁਕਤੀ ਨਹੀਂ ਪ੍ਰਾਪਤ ਕਰ ਸਕਦੇ । ਗੁਰਾਂ ਨੂੰ ਮਿਲ ਕੇ ਜਿਸ ਦਾ ਮਨ ਵਸ ਆ ਜਾਂਦਾ ਹੈ ਉਹ ਹਰੀ ਦਾ ਨਾਮ ਪਾਂਦਾ ਹੈ ਤੇ ਸਚੇ ਮਾਲਕ ਵਿਚ ਸਮਾ ਜਾਂਦਾ ਹੈ । ਇਸ ਲਈ ਸਾਨੂੰ ਹਰੀ ਦੇ ਨਾਮ ਨੂੰ ਸਲਾਹਣਾ ਚਾਹੀਦਾ ਹੈ, ਤਾਂ ਫਿਰ ਸੋਭਾ ਪਾਈਦੀ ਹੈ ॥੪॥੨॥

**ਮਲਾਰ ਮਹਲਾ ੩ ॥ (ਪੰਨਾ ੧੨੫੮)**

**ਮੇਰੇ ਮਨ ਹਰਿ ਅੰਮ੍ਰਿਤ ਨਾਮੁ ਧਿਆਇ ॥**

**ਸਤਿਗੁਰੁ ਪੁਰਖੁ ਮਿਲੈ ਨਾਉ ਪਾਈਐ ਹਰਿ ਨਾਮੇ ਸਦਾ ਸਮਾਇ ॥੧॥ਰਹਾਉ॥**

ਹੇ ਮੇਰੇ ਮਨ ! ਹਰੀ ਦੇ ਅੰਮ੍ਰਿਤ ਨਾਮ ਨੂੰ ਜਪਿਆ ਕਰੋ । ਸਤਗੁਰੂ ਪੁਰਖ ਨੂੰ ਮਿਲ ਕੇ ਹਰੀ ਦਾ ਨਾਮ

ਪਾਈਦਾ ਹੈ, ਇਸ ਲਈ ਸਤਗੁਰਾਂ ਦੁਆਰੇ ਹਰੀ ਨਾਮ ਵਿਚ ਹੀ ਸਦਾ ਸਮਾਇਆ ਰਹੋ । ਮਨਮੁਖਾਂ ਨੂੰ ਤਾਂ ਹਉਮੈ ਦਾ ਵਡਾ ਰੋਗ ਲੱਗਾ ਹੈ ਪਰ ਗੁਰਮੁਖ ਤਾਂ ਗੁਰਾਂ ਦੀ ਸਿਖਿਆ ਲੈ ਕੇ ਸਤ ਸੰਗਤ ਵਿਚ ਆ ਮਿਲੇ ਹਨ ਤੇ ਨਾਮ ਨੂੰ ਸੰਭਾਲ ਕੇ ਉਹ ਪ੍ਰਭੂ ਨਾਲ ਆ ਮਿਲੇ ਹਨ । ਜਿਸ ਮਨੁੱਖ ਉਤੇ ਪ੍ਰਭੂ ਦੀ ਨਦਰ ਸਵਲੀ ਹੁੰਦੀ ਹੈ ਉਹ ਨਾਮ ਦਾ ਖ਼ਜ਼ਾਨਾ ਪਾ ਕੇ ਜੀਵਨ ਸਫਲ ਕਰ ਲੈਂਦੇ ਹਨ ॥੪॥੩॥

**ਮਲਾਰ ਮਹਲਾ ੩ ॥ (ਪੰਨਾ ੧੨੫੯)**

**ਮਨ ਰੇ ਗੁਰਮੁਖਿ ਰਿਦੈ ਵੀਚਾਰਿ॥**

**ਤਜਿ ਕੂੜੁ ਕੁਟੰਬੁ ਹਉਮੈ ਬਿਖੁ ਤ੍ਰਿਸਨਾ ਚਲਣੁ ਰਿਦੈ ਸਮਾਲਿ ॥੧॥ਰਹਾਉ॥**

ਹੇ ਮਨ ! ਗੁਰਾਂ ਦੀ ਸਿਖਿਆ ਧਾਰਨ ਕਰਕੇ ਉਸ ਵਾਹਿਗੁਰੂ ਦੇ ਸਰੂਪ ਨੂੰ ਹਿਰਦੇ ਵਿਚ ਵੀਚਾਰ । ਹੰਕਾਰ, ਝੂਠੇ ਕੁਟੰਬ ਦੇ ਮੋਹ ਨੂੰ ਤੇ ਵਿਸ਼ਿਆਂ ਦੀ ਤ੍ਰਿਸ਼ਨਾ ਨੂੰ ਛੱਡ ਦੇਹ ਤੇ ਮੌਤ ਨੂੰ ਰਿਦੇ ਵਿਚ ਯਾਦ ਰਖ । ਜਿਨ੍ਹਾਂ ਨੇ ਰਿਦੇ ਵਿਚ ਲਗਾਤਾਰ ਹਰੀ ਨੂੰ ਉਚਾਰਿਆ ਹੈ ਉਹ ਸ਼ਾਂਤੀ ਪ੍ਰਾਪਤ ਕਰ ਲੈਂਦੇ ਹਨ । ਉਨ੍ਹਾਂ ਗੁਰਮੁਖਾਂ ਨੂੰ ਨਾਮ ਦੇ ਮੰਨਣ ਕਰਕੇ ਮਨ ਵਿਚ ਹਰੀ ਮਾਲਕ ਮਿਲਿਆ ਹੈ ਤੇ ਹੰਕਾਰ ਨੂੰ ਤਿਆਗ ਕੇ ਸਚ ਸਰੂਪ ਵਿਚ ਸਮਾ ਗਏ ਹਨ । ਜਿਨ੍ਹਾਂ ਨੂੰ ਆਦਿ ਤੋਂ ਹੀ ਨਾਮ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਹੈ, ਉਨ੍ਹਾਂ ਨੂੰ ਹੀ ਮਿਲਦਾ ਹੈ ॥੫॥੪॥

**ਮਲਾਰ ਮਹਲਾ ੩ ॥ (ਪੰਨਾ ੧੨੫੯)**

**ਮਨ ਮੇਰੇ ਖਿਨੁ ਖਿਨੁ ਨਾਮੁ ਸਮਾਲਿ ॥**

**ਗੁਰ ਕੀ ਦਾਤਿ ਸਬਦ ਸੁਖੁ ਅੰਤਰਿ ਸਦਾ ਨਿਬਹੈ ਤੇਰੈ ਨਾਲਿ ॥੧॥ਰਹਾਉ॥**

ਹੇ ਮੇਰੇ ਮਨ ! ਪਲ ਪਲ ਤੇ ਹਰ ਇਕ ਸੁਆਸ ਨਾਲ ਪ੍ਰਭੂ ਦੇ ਨਾਮ ਨੂੰ ਯਾਦ ਕਰ । ਜਦੋਂ ਗੁਰਾਂ ਨੇ ਤੈਨੂੰ ਨਾਮ ਸ਼ਬਦ ਦੀ ਦਾਤ ਬਖ਼ਸ਼ੀ ਤਾਂ ਤੇਰੇ ਅੰਦਰ ਸੁਖਾਂ ਦੀ ਪ੍ਰਾਪਤੀ ਹੋਈ । ਫਿਰ ਉਹ ਹੀ ਦਾਤ ਸਦਾ ਤੇਰੇ ਨਾਲ ਨਿਭੇਗੀ । ਪ੍ਰੰਤੂ ਮਨਮੁਖ ਤਾਂ ਨਾਮ ਨੂੰ ਭੁਲਾ ਕੇ ਦ੍ਵੈਤ-ਭਾਵਨਾ ਵਿਚ ਜਨਮ ਬਿਅਰਥ ਗਵਾ ਦਿੰਦੇ ਹਨ । ਉਨ੍ਹਾਂ ਦਾ ਮਨ ਤਨ ਨਿਰਮਲ ਹੈ ਤੇ ਮਤ ਵੀ ਬਾਣੀ ਸਮੇਤ ਉਤਮ ਹੈ । ਜਿਸ ਨੂੰ ਮਾਲਕ ਚਾਹੁੰਦਾ ਹੈ ਉਸ ਨੂੰ ਗੁਰਾਂ ਦੁਆਰੇ ਪ੍ਰਭੂ ਆਪੇ ਹੀ ਨਾਮ ਦੀ ਬਖ਼ਸ਼ਸ਼ ਕਰਦਾ ਹੈ ॥੪॥੫॥

**ਮਲਾਰ ਮਹਲਾ ੩ ਦੁਤੁਕੇ ॥ (ਪੰਨਾ ੧੨੬੦)**

**ਜਿਨ ਕਉ ਲਿਲਾਟਿ ਲਿਖਿਆ ਧੁਰਿ ਨਾਮੁ ॥**

**ਅਨਦਿਨੁ ਨਾਮੁ ਸਦਾ ਸਦਾ ਧਿਆਵਹਿ ਸਾਚੀ ਦਰਗਹ ਪਾਵਹਿ ਮਾਨੁ ॥੧॥ਰਹਾਉ॥**

ਜਿਨ੍ਹਾਂ ਦੇ ਮਥੇ ਉਤੋਂ ਧੁਰੋਂ ਹੀ ਨਾਮ ਜਾਪ ਦਾ ਲੇਖ ਲਿਖਿਆ ਹੋਇਆ ਹੈ । ਉਹ ਮਨ ਬਾਣੀ ਕਰਕੇ ਸਦਾ ਹੀ ਨਾਮ ਨੂੰ ਜਪਦੇ ਹਨ, ਇਸੇ ਲਈ ਉਹ ਸਚੀ ਦਰਗਾਹ (ਸਤ ਸੰਗ) ਵਿਚ ਮਾਨ ਤੇ ਸੋਭਾ ਦੇ ਪਾਤਰ ਬਣਦੇ ਹਨ । ਉਹ ਗੁਰਾਂ ਦੇ ਸ਼ਬਦ ਵਿਚ ਰੰਗੇ ਗਏ ਹਨ ਤੇ ਵੈਰਾਗੀ ਹੋ ਗਏ ਹਨ । ਜਦੋਂ ਮਾਲਕ ਆਪੇ ਹੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਤਾਂ ਇਹ ਮਨ ਗੁਰਾਂਦੁਆਰੇ ਵਸ ਵਿਚ ਆ ਜਾਂਦਾ ਹੈ । ਹੇ ਭਾਈ ! ਤੂੰ ਵੀ ਸਦਾ ਨਾਮ ਨੂੰ ਯਾਦ ਕਰ ਤਾਂ ਜੋ ਇਸ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਜਾਵੇਂਗਾ ॥੪॥੬॥

**ਮਲਾਰ ਮਹਲਾ ੩ ॥ (ਪੰਨਾ ੧੨੬੦)**

**ਮਨ ਮੇਰੇ ਨਾਮਿ ਰਹਉ ਲਿਵ ਲਾਈ ॥**

**ਅਦਿਸਟੁ ਅਗੋਚਰੁ ਅਪਰੰਪਰੁ ਕਰਤਾ ਗੁਰ ਕੈ ਸਬਦਿ ਹਰਿ ਧਿਆਈ ॥੧॥ਰਹਾਉ॥**

ਹੇ ਮੇਰੇ ਮਨ ! ਵਾਹਿਗੁਰੂ ਦੇ ਨਾਮ ਵਿਚ ਬਿਰਤੀ ਨੂੰ ਲਗਾ ਕੇ ਪ੍ਰਭੂ ਵਿਚ ਲਿਵ ਲੀਨ ਹੋ ਜਾ । ਉਹ ਹਰੀ ਮਨ ਬਾਣੀ ਤੇ ਅਖਾਂ ਆਦਿ ਇੰਦ੍ਰੀਆਂ ਕਰਕੇ ਅਦ੍ਰਿਸ਼ਟ, ਅਗੋਚਰ ਤੇ ਬੇਅੰਤ ਕਰਤਾ ਨਜ਼ਰ ਆਉਂਦਾ ਹੈ, ਉਸ ਹਰੀ ਨੂੰ ਗੁਰਾਂ ਦੇ ਸ਼ਬਦ ਦੁਆਰਾ ਧਿਆਈਦਾ ਹੈ । ਗੁਰਾਂ ਦੀ ਕਿਰਪਾ ਹੋਵੇ ਤਾਂ ਨਾਮ ਵਿਚ ਲਿਵ ਲਗਾਣ ਨਾਲ ਭ੍ਰਮ ਤੇ ਡਰ ਦੂਰ ਹੋ ਜਾਂਦੇ ਹਨ । ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੂੰ ਹੀ ਸਤਗੁਰੂ ਸਮਝਾਉਂਦੇ ਹਨ, ਜਿਸ ਨੂੰ ਫਿਰ ਪ੍ਰਭੂ ਹਰ ਥਾਂ ਨਜ਼ਰ ਆਉਂਦਾ ਹੈ । ਫਿਰ ਉਹ ਮਨ ਤਨ ਹਰੀ ਅੱਗੇ ਅਰਪਨ ਕਰਕੇ, ਹੰਕਾਰ ਨੂੰ ਨਾਸ ਕਰਦਾ ਹੈ ਤੇ ਪ੍ਰਭੂ ਵਿਚ ਸਮਾ ਜਾਂਦਾ ਹੈ ॥੪॥੭॥

**ਮਲਾਰ ਮਹਲਾ ੩ ॥ (ਪੰਨਾ ੧੨੬੦)**

**ਮਨ ਰੇ ਮਨ ਸਿਉ ਰਹਉ ਸਮਾਈ ॥**

**ਗੁਰਮੁਖਿ ਰਾਮ ਨਾਮਿ ਮਨ ਭੀਜੈ ਹਰਿ ਸੇਤੀ ਲਿਵ ਲਾਈ ॥੧॥ਰਹਾਉ॥**

ਹੇ ਮੇਰੇ ਮਨ ! ਮਨ ਕਰਕੇ ਪ੍ਰਮੇਸ਼ਰ ਦੇ ਨਾਲ ਮਿਲਿਆ ਰਹੋ । ਜਿਨ੍ਹਾਂ ਦਾ ਮਨ ਗੁਰਾਂ ਦੀ ਸਿਖਿਆ ਦੁਆਰਾ ਸਰਬ ਵਿਆਪਕ ਨਾਮੀ ਦੇ ਵਿਚ ਭਿਜ ਜਾਂਦਾ ਹੈ, ਉਹਨਾਂ ਨੇ ਹਰੀ ਨਾਲ ਪ੍ਰੀਤੀ ਲਾਈ ਹੈ । ਮਾਲਕ ਬਹੁਤ ਅਗੰਮ ਅਗੋਚਰ ਹੈ ਜੋ ਗੁਰੂ ਰਾਹੀਂ ਸਿਖਿਆ ਦੇ ਕੇ ਸਮਝਾ ਦਿੰਦਾ ਹੈ । ਉਸ ਮਾਲਕ ਨੇ ਸਾਰੇ ਆਦਮੀ ਆਪ ਹੀ ਬਣਾਏ ਹਨ ਅਤੇ ਕੰਮਾਂ ਵਿਚ ਲਾਏ ਹਨ ਪ੍ਰੰਤੂ ਨਾਮ ਤੋਂ ਬਿਨਾਂ ਕੋਈ ਕੁਛ ਭੀ ਨਹੀਂ ਤੇ ਨਾਮ ਦੇ ਜਪਣ ਵਾਲਿਆਂ ਨੂੰ ਵਡਿਆਈ ਦਿੰਦਾ ਹੈ ॥੪॥੮॥

**ਮਲਾਰ ਮਹਲਾ ੩ ॥ (ਪੰਨਾ ੧੨੬੧)**

**ਮਨ ਰੇ ਹਉਮੈ ਮੋਹੁ ਦੁਖੁ ਭਾਰੀ ॥**

**ਇਹੁ ਭਵਜਲੁ ਜਗਤੁ ਨ ਜਾਈ ਤਰਣਾ ਗੁਰਮੁਖਿ ਤਰੁ ਹਰਿ ਤਾਰੀ ॥੧॥ਰਹਾਉ॥**

ਹੇ ਮਨ ! ਹੰਕਾਰ ਅਤੇ ਮੋਹ ਦਾ ਬੜਾ ਭਾਰੀ ਦੁਖ ਇਸ ਆਦਮੀ ਨੂੰ ਲਗਾ ਹੋਇਆ ਹੈ । ਇਹ ਡਰਾਉਣੇ ਪਾਣੀ ਦਾ ਭਰਿਆ ਸੰਸਾਰ ਸਮੁੰਦ੍ਰ ਹੈ ਜੋ ਤਰਿਆ ਨਹੀਂ ਜਾਂਦਾ । ਪਰ ਗੁਰਾਂ ਦੁਆਰੇ ਹਰੀ ਨਾਮ ਦੀ ਬੇੜੀ ਲੈ ਕੇ ਇਹ ਤਰਿਆ ਜਾ ਸਕਦਾ ਹੈ । ਮਾਇਆ ਦੇ ਤਿੰਨਾਂ ਗੁਣਾਂ ਵਿਚ ਸਾਰਾ ਸੰਸਾਰ ਫਸਿਆ ਹੈ ਪਰ ਸੰਤਾਂ ਦੀ ਸੰਗਤ ਕਰਕੇ ਚੌਥੀ ਪਦਵੀ ਪਾਈਦਾ ਹੈ । ਜਿਸ ਉਤੇ ਮਾਲਕ ਦੀ ਕਿਰਪਾ ਹੁੰਦੀ ਹੈ ਉਹ ਮਨ ਤਨ ਬਾਣੀ ਕਰਕੇ ਨਾਮ ਨੂੰ ਧਿਆਂਦੇ ਹਨ ਤੇ ਪੂਰੇ ਗੁਰਾਂ ਦੁਆਰੇ ਪ੍ਰਭੂ ਨੂੰ ਮਿਲ ਜਾਂਦੇ ਹਨ ॥੪॥੯॥

**ਮਲਾਰ ਮਹਲਾ ੩ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੬੧)**

**ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥**

**ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥੧॥ਰਹਾਉ॥**

ਹੇ ਪੰਡਤ ! ਇਸ ਮਨ ਦਾ ਪਹਿਲੋਂ ਵਿਚਾਰ ਕਰੋ । ਹੋਰ ਬਹੁਤਾ ਕੀ ਪੜ੍ਹਦਾ ਹੈਂ ਤੇ ਭਾਰ ਚੁਕਦਾ ਹੈ । ਇਹ

ਮਾਇਆ ਮੋਹ ਤੇ ਹੰਕਾਰ ਪ੍ਰਭੂ ਨੇ ਆਪ ਹੀ ਲਗਾਈ ਹੈ ਤੇ ਆਪਣੇ ਹੁਕਮ ਵਿਚ ਦੁਨੀਆ ਪੈਦਾ ਕੀਤੀ ਹੈ। ਅਸਲੀ ਪੰਡਤ ਉਹ ਹੈ ਜੋ ਤਿੰਨਾਂ ਗੁਣਾਂ ਤੋਂ ਮੁਕਤ ਹੋ ਕੇ ਨਾਮੁ ਧਿਆਵੇ। ਪਰ ਜਿਸ ਉਤੇ ਕਿਰਪਾ ਹੁੰਦੀ ਹੈ ਉਹ ਹੀ ਹਰੀ ਦੇ ਗੁਣ ਗਾਂਦਾ ਹੈ ॥੫॥੧॥੧੦॥

**ਮਲਾਰ ਮਹਲਾ ੩ ॥ (ਪੰਨਾ ੧੨੬੧)**

**ਪ੍ਰਾਣੀ ਗੁਰਮੁਖਿ ਨਾਮੁ ਧਿਆਇ ॥**

**ਜਨਮੁ ਪਦਾਰਥ ਦੁਬਿਧਾ ਖੋਇਆ ਕਉਡੀ ਬਦਲੈ ਜਾਇ ॥੧॥ਰਹਾਉ॥**

ਹੇ ਪ੍ਰਾਣੀ ! ਗੁਰਾਂ ਦੀ ਸਿਖਿਆ ਲੈ ਕੇ ਪ੍ਰਭੂ ਦੇ ਨਾਮ ਦਾ ਸਿਮਰਨ ਕਰਿਆ ਕਰ। ਜਨਮ ਅਮੋਲਕ ਹੈ ਜੋ ਦ੍ਵੈਤ-ਭਾਵਨਾ ਕਰਕੇ ਅਜਾਈਂ ਜ਼ਾਇਆ ਜਾ ਰਿਹਾ ਹੈ ਅਤੇ ਮਾਇਆ ਵਿਚ ਮਸਤ ਹੋਣ ਕਰਕੇ ਕਉਡੀਆਂ ਦੇ ਭਾਅ ਵਿਅਰਥ ਜਾਂਦਾ ਹੈ। ਕਿਰਪਾ ਹੋਵੇ ਪ੍ਰਭੂ ਦੀ ਤਾਂ ਸਚੇ ਮਾਲਕ ਦੇ ਦਰ ਤੇ ਸਚੇ ਵੇਖੀਦੇ ਹਨ। ਸੋ ਮਨਮੁਖ ਗੁਰੂ ਤੋਂ ਬਿਨਾਂ ਭੁਲਾ ਹੋਇਆ ਦੁਖ ਸਹੇੜਦਾ ਹੈ। ਗੁਰਮੁਖ ਤਾਂ ਮਾਲਕ ਨੂੰ ਪਾਸ ਵੇਖਦੇ ਹਨ ਤੇ ਨਾਮ ਜਪ ਕੇ ਮਾਲਕ ਵਿਚ ਹੀ ਸਮਾ ਜਾਂਦੇ ਹਨ ॥੪॥੨॥੧੧॥

**ਮਲਾਰ ਮਹਲਾ ੩ ॥ (ਪੰਨਾ ੧੨੬੨)**

**ਹਉ ਜੀਵਾਂ ਸਦਾ ਹਰਿ ਕੇ ਗੁਣ ਗਾਈ ॥**

**ਗੁਰ ਕਾ ਸਬਦੁ ਮਹਾ ਰਸੁ ਮੀਠਾ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥੧॥ਰਹਾਉ॥**

ਮੈਂ ਸਦਾ ਹਰੀ ਦੇ ਗੁਣ ਗਾ ਕੇ ਜੀਉਂਦਾ ਹਾਂ। ਗੁਰਾਂ ਦੇ ਉਪਦੇਸ਼ ਦਾ ਰਸ (ਸੁਆਦ) ਬੜਾ ਮਿਠਾ ਹੁੰਦਾ ਹੈ। ਫਿਰ ਪ੍ਰਭੂ ਦਾ ਨਾਮ ਜਪ ਕੇ ਮੁਕਤੀ ਪਾਈ ਹੈ ਤੇ ਉਸ ਪਦ ਵਿਚ ਇਸਥਿਤ ਹੋ ਗਿਆ ਹਾਂ। ਮਨਮੁਖ ਤਾਂ ਮਾਇਆ ਦੇ ਮੋਹ ਵਿਚ ਧੰਧਾ ਕਰਦਿਆਂ ਉਮਰ ਗੁਜ਼ਾਰ ਦਿੰਦੇ ਹਨ ਜਦ ਕਿ ਗੁਰਮੁਖ ਤਾਂ ਰਾਮ ਨਾਮ ਵਿਚ ਲਿਵ ਲਾਈ ਰਖਦੇ ਹਨ। ਕ੍ਰੋੜਾਂ ਵਿਚੋਂ ਕਿਸੇ ਇਕ ਵਿਰਲੇ ਨੂੰ ਗੁਰਾਂ ਨੇ ਪ੍ਰਭੂ ਦੀ ਵਡਿਆਈ ਦੀ ਸੋਝੀ ਬਖ਼ਸ਼ੀ ਹੈ ਤੇ ਉਹ ਹਰੀ ਨਾਮ ਵਿਚ ਸਮਾ ਜਾਂਦੇ ਹਨ ॥੪॥੩॥੧੨॥

**ਮਲਾਰ ਮਹਲਾ ੩ ॥ (ਪੰਨਾ ੧੨੬੨)**

**ਮੇਰੇ ਮਨ ਕਾਹੇ ਰੋਸੁ ਕਰੀਜੈ ॥**

**ਲਾਹਾ ਕਲਜੁਗਿ ਰਾਮੁ ਨਾਮੁ ਹੈ ਗੁਰਮਤਿ ਅਨਦਿਨੁ ਹਿਰਦੈ ਰਵੀਜੈ ॥੧॥ਰਹਾਉ॥**

ਹੇ ਮੇਰੇ ਮਨ ! ਕਿਸ ਲਈ ਗੁਸਾ ਕਰਦਾ ਹਾਂ ? ਕਲਜੁਗ ਵਿਚ ਤਾਂ ਰਾਮ ਨਾਮ ਨੂੰ ਜਪ ਕੇ ਹੀ ਲਾਭ ਮਿਲਦਾ ਹੈ। ਇਸ ਲਈ ਗੁਰਾਂ ਦੀ ਸਿਖਿਆ ਲੈ ਕੇ ਰਾਤ ਦਿਨ ਉਸ ਮਾਲਕ ਨੂੰ ਹਿਰਦੇ ਵਿਚ ਯਾਦ ਕਰਨਾ ਚਾਹੀਦਾ ਹੈ। ਪਤੀ ਪ੍ਰਮੇਸ਼ਰ ਨੂੰ ਮਿਲੇ ਬਿਨਾਂ ਸ਼ਾਂਤੀ ਨਹੀਂ ਮਿਲਦੀ ਪਰ ਸਤਗੁਰਾਂ ਦੇ ਮਿਲਣ ਨਾਲ ਹੀ ਪ੍ਰਮੇਸ਼ਰ ਦਾ ਮੇਲ ਹੁੰਦਾ ਹੈ। ਅਸਲ ਵਿਚ ਚੰਗੇ ਉਚੇ ਭਾਗਾਂ ਬਗ਼ੈਰ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ ਭਾਵੇਂ ਕਿੰਨੇ ਹੀ ਕਰਮ ਕਾਂਡ ਕਰੀਏ। ਕੋਈ ਵਿਰਲਾ ਹੀ ਐਸਾ ਗੁਰਮੁਖ ਹੁੰਦਾ ਹੈ ਜਿਸ ਦਾ ਮਨ ਗੁਰਾਂ ਦੇ ਬਚਨਾਂ ਨੂੰ ਕਮਾ ਕੇ ਸ਼ਾਂਤ ਹੋ ਜਾਂਦਾ ਹੈ ਤੇ ਉਸ ਦੀ ਸੋਭਾ ਜੁਗਾਂ ਜੁਗਾਂ ਵਿਚ ਹੁੰਦੀ ਹੈ ॥੫॥੪॥੧੩॥੯॥੨੨॥

**ਰਾਗੁ ਮਲਾਰ ਮਹਲਾ ੪ ਘਰੁ ੧ ਚਉਪਦੇ**
**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੬੨)**
**ਨੈਨੀ ਹਰਿ ਹਰਿ ਲਾਗੀ ਤਾਰੀ ॥**
**ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ ਜਨੁ ਹਰਿ ਭੇਟਿਓ ਬਨਵਾਰੀ ॥੧॥ਰਹਾਉ॥**

ਸਾਡੀ ਬੁੱਧੀ ਵਿਚ (ਬੁੱਧੀ ਰੂਪ ਨੇਤ੍ਰਾਂ ਵਿਚ) ਹਰੀ ਦੇ ਪ੍ਰੇਮ ਦੀ ਡੋਰੀ, ਜਾਂ ਖਿਚ ਲੱਗੀ ਹੈ । ਸੋ ਸਤਿਗੁਰਾਂ ਨੂੰ ਦੇਖ ਕੇ ਮੇਰਾ ਮਨ ਖ਼ੁਸ਼ੀ ਨਾਲ ਭਰ ਗਿਆ ਹੈ ਅਤੇ ਦਾਸ ਨੂੰ ਸੰਸਾਰ ਬਨ ਦਾ ਮਾਲੀ, ਹਰੀ ਮਿਲਿਆ ਹੈ । ਹੇ ਮਾਲਕ ! ਐਸਾ ਮਨਮੁਖ ਜੰਮਣ ਹੀ ਨਾ ਦਿਉ ਇਸ ਲਈ ਉਸ ਦੀ ਮਾਂ ਰੰਡੀ ਹੀ ਚੰਗੀ ਹੈ । ਜਿਵੇਂ ਮਾਂ ਬੱਚੇ ਨੂੰ ਦੇਖ ਕੇ ਖ਼ੁਸ਼ ਹੁੰਦੀ ਹੈ, ਇਸੇ ਤਰ੍ਹਾਂ ਗੁਰੂ ਨੂੰ ਵੇਖ ਕੇ ਗੁਰੂ ਦਾ ਸਿਖ ਖ਼ੁਸ਼ ਹੁੰਦਾ ਹੈ । ਜਦ ਪੂਰੇ ਗੁਰੂ ਨੇ ਹੰਕਾਰ ਦਾ ਪਰਦਾ ਹਟਾ ਦਿਤਾ ਤਾਂ ਅਸੀਂ ਸੰਸਾਰ ਦੇ ਮਾਲੀ ਨਾਲ ਮਿਲ ਗਏ ॥੪॥੧॥

**ਮਲਾਰ ਮਹਲਾ ੪ ॥ (ਪੰਨਾ ੧੨੬੩)**
**ਤੀਰਥਿ ਅਠਸਠਿ ਮਜਨੁ ਨਾਈ ॥**
**ਸਤ ਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥੧॥ਰਹਾਉ॥**

ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਜੋ ਫਲ ਹੁੰਦਾ ਹੈ ਉਹ ਸਤ ਸੰਗਤ ਕਰਨ ਨਾਲ ਮਿਲਦਾ ਹੈ । ਕਿਉਂਕਿ ਸਤ ਸੰਗਤ ਦੀ ਧੂੜ ਉਡ ਕੇ ਜਿਸ ਦੇ ਨੇਤ੍ਰਾਂ ਵਿਚ ਪੈਂਦੀ ਹੈ, ਉਸ ਧੂੜੀ ਨੇ ਮਨੁੱਖ ਦੀ ਦੁਰਮਤ ਰੂਪ ਮੈਲ (ਖੋਟੀ ਮੱਤ ਦੀ) ਨਾਸ ਕਰ ਦਿੱਤੀ ਹੈ । ਜਿਤਨੇ ਤੀਰਥ ਦੇਵਤਿਆਂ ਨੇ ਬਣਾਏ ਹਨ ਉਹ ਸਾਰੇ ਹੀ ਸਾਧੂ ਦੇ ਚਰਨਾਂ ਦੀ ਧੂੜ ਨੂੰ ਚਾਹੁੰਦੇ ਹਨ ਸੋ ਅਸੀਂ ਵੀ ਕੋਈ ਹਰੀ ਦਾ ਸੰਤ ਸਾਨੂੰ ਮਿਲ ਜਾਏ ਤਾਂ ਉਸ ਦੀ ਚਰਨ ਧੂੜ ਮਸਤਕ ਤੇ ਲਗਾਈਏ । ਸੋ ਜਿਸ ਦੇ ਮਥੇ ਤੇ ਚੰਗੇ ਭਾਗ ਲਿਖੇ ਹਨ ਉਹ ਸਾਧੂ ਦੇ ਚਰਨਾਂ ਦੀ ਧੂੜ (ਗੁਰਾਂ ਦੇ) ਨੂੰ ਲੈ ਕੇ ਸੰਸਾਰ ਤੋਂ ਪਾਰ ਹੋ ਜਾਂਦਾ ਹੈ ॥੪॥੨॥

**ਮਲਾਰ ਮਹਲਾ ੪ ॥ (ਪੰਨਾ ੧੨੬੩)**
**ਜਪਿ ਮਨ ਹਰਿ ਹਰਿ ਹਰਿ ਨਿਸਤਰੈ ॥**
**ਗੁਰ ਕੇ ਬਚਨ ਕਰਨ ਸੁਨਿ ਧਿਆਵੈ ਭਵ ਸਾਗਰੁ ਪਾਰਿ ਪਰੈ ॥੧॥ਰਹਾਉ॥**

ਹੇ ਮੇਰੇ ਮਨ ! ਮਨ, ਤਨ, ਬਾਣੀ ਨਾਲ ਹਰੀ ਦਾ ਨਾਮ ਜਪ ਕੇ ਸੰਸਾਰ ਤੋਂ ਨਿਸਤਾਰਾ ਹੋ ਜਾਂਦਾ ਹੈ । ਜਿਹੜਾ ਮਨੁੱਖ ਗੁਰਾਂ ਦੇ ਬਚਨਾਂ (ਉਪਦੇਸ਼ ਨੂੰ) ਨੂੰ ਕੰਨਾਂ ਨਾਲ ਸੁਣ ਕੇ ਮਨ ਵਿਚ ਵਸਾਉਂਦਾ ਹੈ, ਉਹ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਜਾਂਦਾ ਹੈ । ਜਿਸ ਮਨੁੱਖ ਉਤੇ ਹਰੀ ਦੀ ਕਿਰਪਾ ਹੁੰਦੀ ਹੈ, ਉਸ ਨੂੰ ਮਿਲ ਕੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ । ਜੋ ਹਰੀ ਦਾ ਦਾਸ ਹੈ, ਉਹ ਮਛਲੀ ਵਾਂਗ ਨਾਮ ਜਲ ਤੋਂ ਵਿਛੜ ਕੇ ਦੁਖੀ ਹੁੰਦਾ ਹੈ । ਜਦੋਂ ਅਸੀਂ ਹਰੀ ਦੇ ਦਰਸ਼ਨ ਕਰਦੇ ਹਾਂ ਤਾਂ ਸਭ ਭੁਖ ਮਿਟ ਜਾਂਦੀ ਹੈ ॥੪॥੩॥

**ਮਲਾਰ ਮਹਲਾ ੪ ॥ (ਪੰਨਾ ੧੨੬੩)**
**ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ ॥**
**ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ ਹਰਿ ਭਉਜਲੁ ਜਗਤੁ ਤਰਾਵੈ ॥੧॥ਰਹਾਉ॥**

ਸਤਗੁਰੂ ਹਰੀ ਨਾਮ ਨੂੰ ਸਾਡੇ ਹਿਰਦੇ ਵਿਚ ਦ੍ਰਿੜ ਕਰਾਉਂਦੇ ਹਨ । ਹੇ ਮੇਰੇ ਭਾਈ ਗੁਰਸਿਖੋ ! ਹਰੀ ਦੇ ਨਾਮ

ਨੂੰ ਉਚਾਰਿਆ ਕਰੋ, ਜੋ ਡਰਾਵਣੇ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰ ਦਿੰਦਾ ਹੈ। ਹਰੀ ਦੀ ਸੇਵਾ ਗੁਰਾਂ ਦੀ ਪੂਜਾ ਕਰਨ ਨਾਲ ਹੁੰਦੀ ਹੈ, ਫਿਰ ਉਹ ਆਪ ਕਰਕੇ ਸਾਨੂੰ ਤਾਰ ਦਿੰਦੇ ਹਨ। ਸਤਗੁਰੂ ਉਹ ਹੈ ਜੋ ਬ੍ਰਹਮ ਦੀ ਕਥਾ ਸੁਣਾਵੇ। ਫਿਰ ਐਸੇ ਗੁਰੂ ਨੂੰ ਮੁਖੀ ਜਾਣ ਕੇ ਭੋਜਨ ਕਰਾਉ ਤਾਂ ਬੜਾ ਪੁੰਨ ਹੋਵੇਗਾ। ਐਸੇ ਮਨੁੱਖ ਦੇ ਬੜੇ ਚੰਗੇ ਭਾਗ ਹਨ ਜੋ ਗੁਰੂ ਦੇ ਚਰਨਾਂ ਨਾਲ ਚਿਤ ਨੂੰ ਜੋੜਦਾ ਹੈ ॥੫॥੪॥

**ਮਲਾਰ ਮਹਲਾ ੪ ॥ (ਪੰਨਾ ੧੨੬੪)**

**ਗਿਆਨੀ ਹਰਿ ਬੋਲਹੁ ਦਿਨੁ ਰਾਤਿ ॥**

**ਤਿਨ ਕੀ ਤ੍ਰਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸੁ ਖਾਂਤਿ ॥੧॥ਰਹਾਉ॥**

ਜੋ ਗੁਰਾਂ ਦੀ ਸਿਖਿਆ ਲੈ ਕੇ ਪ੍ਰਭੂ ਦਾ ਸਿਮਰਨ ਕਰਦੇ ਹਨ ਉਨ੍ਹਾਂ ਗਿਆਨੀਆਂ ਦੇ ਨਾਲ ਮਿਲ ਕੇ ਰਾਤ ਦਿਨ ਹਰੀ ਦੇ ਨਾਮ ਦਾ ਜਾਪ ਕਰਿਆ ਕਰੋ। ਜੋ ਐਸਾ ਨਾਮ ਜਪਦੇ ਹਨ ਉਨ੍ਹਾਂ ਦੀ ਤ੍ਰਿਸ਼ਨਾ ਰੂਪੀ ਭੁਖ ਸਭ ਉਤਰ ਜਾਂਦੀ ਹੈ। ਜਿਵੇਂ ਹੰਸ ਪਾਣੀ ਤੇ ਦੁਧ ਨੂੰ ਚੁਣ ਕੇ ਵਖ ਕਰ ਦਿੰਦਾ ਹੈ ਇਸੇ ਤਰ੍ਹਾਂ ਸਾਧੂ ਦੇਹੀ ਵਿਚੋਂ ਹੰਕਾਰ ਨੂੰ ਕੱਢ ਦਿੰਦਾ ਹੈ। ਗੁਰੂ ਸਮਦਰਸ਼ੀ ਧੰਨ ਹਨ ਜਿਨ੍ਹਾਂ ਨੇ ਨਿੰਦਿਆ ਉਸਤਤਿ ਰੂਪ ਨਦੀ ਆਪ ਤਰੀ ਹੈ ਤੇ ਹੋਰਨਾਂ ਨੂੰ ਵੀ ਤਰਾਉਂਦੇ ਹਨ ॥੪॥੫॥

**ਮਲਾਰ ਮਹਲਾ ੪ ॥ (ਪੰਨਾ ੧੨੬੫)**

**ਮੇਰੈ ਮਨਿ ਅਨਦਿਨੁ ਅਨਦੁ ਭਇਆ ॥**

**ਗੁਰ ਪਰਸਾਦਿ ਨਾਮੁ ਹਰਿ ਜਪਿਆ ਮੇਰੇ ਮਨ ਕਾ ਭ੍ਰਮੁ ਭਉ ਗਇਆ ॥੧॥ਰਹਾਉ।**

ਮੇਰੇ ਮਨ ਨੂੰ ਰਾਤ ਦਿਨ ਆਤਮਕ ਅਨੰਦ ਦੀ ਪ੍ਰਾਪਤੀ ਹੋਈ ਹੈ। ਗੁਰਾਂ ਦੀ ਕਿਰਪਾ ਨਾਲ ਹਰੀ ਦੇ ਨਾਮ ਨੂੰ ਜਪਿਆ ਹੈ ਅਤੇ ਮਨ ਦਾ ਸਾਰਾ ਭਰਮ ਤੇ ਡਰ ਦੂਰ ਹੋ ਗਿਆ ਹੈ। ਜਿਨ੍ਹਾਂ ਨੇ ਮਾਲਕ ਦਾ ਨਾਮ ਜਪਿਆ ਹੈ ਉਨ੍ਹਾਂ ਨੂੰ ਸੰਗਤ ਦਾ ਮੇਲ ਬਖ਼ਸ਼ ਕੇ ਹਉਮੈ ਦੇ ਰੋਗ ਤੋਂ ਮੁਕਤ ਕਰ ਦਿੱਤਾ ਹੈ। ਪ੍ਰਭੂ ਦੀ ਕਿਰਪਾ ਹੋਈ ਤਾਂ ਮੈਨੂੰ ਵਿਸ਼ੇ ਵਿਕਾਰਾਂ ਵਿਚ ਡੁਬਣ ਤੋਂ ਬਚਾ ਲਿਆ ਹੈ ॥੪॥੬॥

**ਮਲਾਰ ਮਹਲਾ ੪ ॥ (ਪੰਨਾ ੧੨੬੫)**

**ਪ੍ਰਾਣੀ ਗੁਰਮੁਖਿ ਨਾਮੁ ਧਿਆਈ ॥**

**ਹਰਿ ਹਰਿ ਕ੍ਰਿਪਾ ਕਰੇ ਗੁਰੁ ਮੇਲੇ ਹਰਿ ਹਰਿ ਨਾਮਿ ਸਮਾਈ ॥੧॥ਰਹਾਉ॥**

ਹੇ ਪ੍ਰਾਣੀ ! ਗੁਰਾਂ ਦੀ ਸਿਖਿਆ ਧਾਰਨ ਕਰਕੇ ਹਰੀ ਨਾਮ ਨੂੰ ਯਾਦ ਕਰ। ਜਦੋਂ ਪ੍ਰਭੂ ਕਿਰਪਾ ਕਰਦਾ ਹੈ ਤਾਂ ਹਰੀ ਦੇ ਨਾਲ ਮੇਲ ਲੈਂਦਾ ਹੈ ਅਤੇ ਆਪਣੇ ਦਾਸਾਂ ਨੂੰ ਨਾਮੀ ਵਿਚ ਸਮਾਈ ਕਰਾ ਦਿੰਦਾ ਹੈ। ਮਨਮੁਖ ਤਾਂ ਕਾਮ ਕ੍ਰੋਧ ਵਿਚ ਗਲਤਾਨ ਹੋਣ ਕਰਕੇ ਜਨਮ ਬਿਅਰਥ ਗੁਆ ਦਿੰਦੇ ਹਨ। ਗੁਰਮੁਖਾਂ ਨੇ ਤਾਂ ਹਰੀ ਦਾ ਨਾਮ ਬਿਨਾਂ ਜਤਨ ਦੇ ਪਾਇਆ ਹੈ। ਗੁਰਾਂ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਸਾਡੇ ਪਾਪਾਂ ਨੂੰ ਨਾਸ ਕਰਕੇ ਗੁਰੂ ਬੇੜੀ (ਜਹਾਜ਼) ਰਾਹੀਂ ਸਾਨੂੰ ਪਾਰ ਕਰਾ ਦਿੱਤਾ ॥੪॥੭॥

**ਮਲਾਰ ਮਹਲਾ ੪ ਪੜਤਾਲ ਘਰੁ ੩ ॥ (ਪੰਨਾ ੧੨੬੫)**

**੧ੴ ਸਤਿਗੁਰ ਪ੍ਰਸਾਦਿ ॥**

**ਹਰਿ ਜਨ ਬੋਲਤ ਸ੍ਰੀ ਰਾਮ ਨਾਮਾ ਮਿਲਿ ਸਾਧ ਸੰਗਤਿ ਹਰਿ ਤੋਰ ॥੧॥ਰਹਾਉ॥**

ਹਰੀ ਦੇ ਦਾਸ ਸ੍ਰੀ ਰਾਮ ਨਾਮ ਨੂੰ ਜਪਦੇ ਹਨ ਅਤੇ ਸਾਧ ਸੰਗਤ ਵਿਚ ਮਿਲ ਕੇ ਤੇਰਾ ਵਿਚਾਰ ਕਰਦੇ ਹਨ। ਸਾਨੂੰ ਵੀ ਹਰੀ ਧਨ ਹੀ ਇਕਠਾ ਕਰਨਾ ਚਾਹੀਦਾ ਹੈ ਜਿਸ ਨੂੰ ਚੋਰ ਨਹੀਂ ਲੈ ਜਾ ਸਕਦੇ। ਸਾਰੇ ਪਸ਼ੂ ਪੰਛੀ ਵੀ ਹਰੀ ਤੋਂ ਬਿਨਾਂ ਹੋਰ ਕੁਝ ਨਹੀਂ ਬੋਲਦੇ। ਜਿਨ੍ਹਾਂ ਨੇ ਪ੍ਰਭੂ ਦੀ ਸਿਫ਼ਤ ਸਾਲਾਹ ਕੀਤੀ ਹੈ ਉਨ੍ਹਾਂ ਦਾ ਜਮ ਦਾ ਡਰ ਦੂਰ ਹੋ ਗਿਆ ਹੈ ॥੪॥੧॥੮॥

**ਮਲਾਰ ਮਹਲਾ ੪ ॥ (ਪੰਨਾ ੧੨੬੫)**

**ਰਾਮ ਰਾਮ ਬੋਲਿ ਬੋਲਿ ਖੋਜਤੇ ਵਡਭਾਗੀ ॥**

**ਹਰਿ ਕਾ ਪੰਥੁ ਕੋਊ ਬਤਾਵੈ ਹਉ ਤਾ ਕੈ ਪਾਇ ਲਾਗੀ ॥੧॥ਰਹਾਉ॥**

ਰਾਮ ਰਾਮ ਦੇ ਸ਼ਬਦ ਬੋਲ ਕੇ ਵਡਭਾਗੀ ਹਰੀ ਨੂੰ ਖੋਜਦੇ ਹਨ। ਸਾਨੂੰ ਵੀ ਹਰੀ ਦੇ ਮਿਲਣ ਦਾ ਕੋਈ ਰਸਤਾ ਦੱਸੇ ਤਾਂ ਅਸੀਂ ਉਸਦੇ ਚਰਨੀ ਲਗਦੇ ਹਾਂ। ਅਸੀਂ ਬਾਕੀ ਪ੍ਰੀਤ ਤਿਆਗ ਕੇ ਹਰੀ ਨੂੰ ਹੀ ਗਾਂਦੇ ਹਾਂ। ਹਰੀ ਨੂੰ ਦੇਖ ਕੇ ਹੀ ਅਸੀਂ ਜੀਉਂਦੇ ਹਾਂ ਕਿਉਂਕਿ ਉਹ ਪ੍ਰਭੂ ਹੀ ਸਾਡਾ ਪ੍ਰੀਤਮ ਪਿਆਰਾ ਹੈ ॥੨॥੨॥੯॥੩੧॥

**ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੧ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੬੫)**

**ਬਰਸੈ ਮੇਘੁ ਸਖੀ ਘਰਿ ਪਾਹੁਨ ਆਏ ॥**

**ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ ਨਵਨਿਧਿ ਨਾਮਿ ਸਮਾਏ ॥੧॥ਰਹਾਉ॥**

ਜਿਸ ਉਤੇ ਨਾਮ ਦੀ ਬਰਖਾ ਹੋਈ ਹੈ ਗੁਰੂ ਰੂਪ ਬਦਲ ਰਾਹੀਂ ਉਸਦੇ ਘਰ ਵਿਚ (ਹਿਰਦੇ ਵਿਚ) ਪਰਾਹੁਣੇ ਆਏ ਹਨ। ਉਨ੍ਹਾਂ ਨੇ ਮੋਹ ਆਦਿ ਨੂੰ ਵਸ ਕਰ ਲਿਆ ਹੈ ਤੇ ਕਿਰਪਾ ਦੇ ਖ਼ਜ਼ਾਨੇ ਠਾਕੁਰ, ਨੌਂ ਨਿਧੀਆਂ ਦੇਣ ਵਾਲੇ, ਨੂੰ ਪਾ ਕੇ ਨਾਮ ਵਿਚ ਸਮਾਏ ਰਹਿੰਦੇ ਹਨ। ਜਦੋਂ ਸਰੀਰ ਘਰ ਵਿਚ ਅਨੰਦੀ ਪਿਆਰਾ ਆ ਗਿਆ ਤਾਂ ਸਾਰੇ ਸੁਖ ਪਾ ਲਏ। ਹੁਣ ਰੰਗੀਲਾ ਪ੍ਰਭੂ ਪਾ ਕੇ ਦੁਖਾਂ ਤੋਂ ਮੁਕਤ ਹੋ ਗਏ ਹਾਂ ॥੪॥੧॥

**ਮਲਾਰ ਮਹਲਾ ੫ ॥ (ਪੰਨਾ ੧੨੬੬)**

**ਹਮ ਬਾਰਿਕ ਪਿਤਾ ਪ੍ਰਭੁ ਦਾਤਾ ॥**

**ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਹ ਜਾਤਾ ॥੧॥ਰਹਾਉ॥**

ਹੇ ਪ੍ਰਾਣਾਂ ਦੇ ਦਾਤੇ ! ਮੇਰੇ ਪਿਤਾ ਪ੍ਰਭੂ ਅਸੀਂ ਆਪ ਦੇ ਬਾਲਕ ਹਾਂ। ਜੇਕਰ ਅਨੇਕ ਲਖਾਂ ਵਾਰੀ ਬਾਲਕ ਭੁਲਾਂ ਕਰੇ ਤਾਂ ਵੀ ਆਪਣੇ ਪਿਉ ਨੂੰ ਛੱਡ ਕੇ ਹੋਰ ਕੋਈ ਜਗ੍ਹਾ ਨਹੀਂ, ਜਿਥੇ ਉਹ ਜਾਵੇ। ਕਦੀ ਇਹ ਸਪ ਫੜਨ ਨੂੰ ਹੱਥ ਪਾਂਦਾ ਹੈ ਜਾਂ ਅੱਗ ਵਿਚ ਹੱਥ ਪਾਣ ਲਗਦਾ ਹੈ ਤਾਂ ਮਾਤਾ ਪਿਤਾ ਇਸ ਨੂੰ ਗੱਲ ਨਾਲ ਲਾ ਕੇ ਬਚਾ ਲੈਂਦੇ ਹਨ ਤੇ ਇਹ ਅਨੰਦ ਵਿਚ ਖੇਡਦਾ ਹੈ। ਹੇ ਮਾਲਕ ! ਤੇਰੇ ਪਾਸ ਤਾਂ ਨਾਮ ਦਾ ਖ਼ਜ਼ਾਨਾ ਹੈ ਸੋ ਉਹ ਬਾਲਕ ਜਿਸ

ਦਾ ਤੂੰ ਪਿਤਾ ਹੈ, ਉਸ ਨੂੰ ਕਾਹਦੀ ਭੁੱਖ ਰਹਿੰਦੀ ਹੈ । ਮੈਂ ਬਾਰਿਕ ਤੇਰੇ ਦਰਸ਼ਨਾਂ ਨੂੰ ਲੋਚਦਾ ਹਾਂ ਤੇ ਤੇਰੀ ਸ਼ਰਨ ਵਿਚ ਆ ਕੇ ਇਹ ਹੀ ਦਾਨ ਮੰਗਦਾ ਹਾਂ ॥੪॥੨॥

**ਮਲਾਰ ਮਹਲਾ ੫ ॥ (ਪੰਨਾ ੧੨੬੬)**

**ਸੁਨੀਐ ਬਾਜੈ ਬਾਜ ਸੁਹਾਵੀ ॥**

**ਭੋਰੁ ਭਇਆ ਮੈ ਪ੍ਰਿਅ ਮੁਖ ਪੇਖੈ ਗ੍ਰਿਹ ਮੰਗਲ ਸੁਹਲਾਵੀ ॥੧॥ਰਹਾਉ॥**

ਸਤ ਸੰਗਤ ਵਿਚ ਸੋਹਣੀ ਸੋਹਣੀ ਆਵਾਜ਼ (ਕੀਰਤਨ ਦੀ) ਪ੍ਰਗਟ ਹੀ ਵਜਦੀ ਸੁਣਾਈ ਦਿੰਦੀ ਹੈ । ਜਦੋਂ ਗਿਆਨ ਰੂਪ ਦਿਨ ਚੜ੍ਹਿਆ ਤਾਂ ਮੈਂ ਪ੍ਰਭੂ-ਪਤੀ ਦੇ ਮੂੰਹ ਨੂੰ ਵੇਖਿਆ ਜਾਂ ਉਸ ਦਾ ਦਰਸ਼ਨ ਕਰਨ ਨਾਲ ਮੇਰੇ ਅੰਦਰ ਗਿਆਨ ਦਾ ਚਾਨਣਾ ਹੋ ਗਿਆ ਤੇ ਮੇਰੇ ਅੰਦਰ ਆਤਮਕ ਅਨੰਦ ਦੀ ਲਹਿਰ ਦੌੜ ਗਈ ਸੋ ਮੈਂ ਸੁਖੀ ਸੁਹੇਲਾ ਹੋ ਗਿਆ । ਢੂੰਢਦਿਆਂ ਹੋਇਆ ਮੈਨੂੰ ਪ੍ਰਮੇਸ਼ਰ ਪਰਾਹੁਣਾ ਮਿਲ ਗਿਆ ਹੈ ਤੇ ਮੈਂ ਉਸ ਦੇ ਚਰਨਾਂ ਵਿਚ ਭਗਤੀ ਕਰਦਾ ਹਾਂ । ਹੁਣ ਪ੍ਰਭੂ-ਪਤੀ ਮਿਲ ਗਿਆ ਹੈ ਜੋ ਹੁਣ ਛੱਡ ਕੇ ਦੂਰ ਨਹੀਂ ਜਾਂਦਾ ॥੪॥੩॥

**ਮਲਾਰ ਮਹਲਾ ੫ ॥ (ਪੰਨਾ ੧੨੬੭)**

**ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥**

**ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ ॥੧॥ਰਹਾਉ॥**

ਹਰੀ ਨੂੰ ਵਿਸਾਰ ਕੇ ਇਹ ਮਨੁੱਖ ਦੁਖ ਵਿਚ ਦੁਖੀ ਹੋ ਕੇ ਮਰਦਾ ਹੈ । ਫਿਰ ਅਨੇਕ ਵਾਰ ਬਹੁਤ ਜੂਨਾਂ ਵਿਚ ਭਟਕਦਾ ਹੈ ਕਿਉਂਕਿ ਕਿਸੇ ਭਗਤ ਦੀ ਸ਼ਰਨ ਤੇ ਟੇਕ ਨਹੀਂ ਲਈ । ਕਾਗਜ਼ਾਂ ਦੀ ਬੇੜੀ ਨਾਲ ਅਸੀਂ ਕਿਵੇਂ ਸਮੁੰਦ੍ਰ ਨੂੰ ਪਾਰ ਕਰ ਸਕਦੇ ਹਾਂ । ਸਾਰੇ ਦੇਵ ਤੇ ਦੈਂਤ ਕਾਲ ਰੂਪ ਅੱਗ ਵਿਚ ਸੜਦੇ ਹਨ । ਹੇ ਮਾਲਕ ! ਮੈਂ ਆਪ ਦੇ ਚਰਨਾਂ ਕਮਲਾਂ ਦੀ ਸ਼ਰਨ ਲਈ ਹੈ ਸੋ ਮੈਨੂੰ ਤੁਸੀਂ ਛੋੜ (ਡੇਗ) ਨਹੀਂ ਸਕਦੇ । (ਬਚਾ ਲਉ) ॥੩॥੪॥

**ਰਾਗੁ ਮਲਾਰ ਮਹਲਾ ੫ ਦੁਪਦੇ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੬੭)**

**ਪ੍ਰਭ ਮੇਰੇ ਓਇ ਬੈਰਾਗੀ ਤਿਆਗੀ ॥**

**ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ ॥੧॥ਰਹਾਉ॥**

ਮੇਰੇ ਵੈਰਾਗੀ ਮਾਲਕ ਸੰਸਾਰ ਦਿਆਂ ਪਦਾਰਥਾਂ ਨੂੰ ਤਿਆਗਣ ਵਾਲੇ ਹਨ । ਮੈਂ ਉਸ ਮਾਲਕ ਤੋਂ ਬਿਨਾਂ ਇਕ ਛਿਨ ਜਾਂ ਪਲ ਵਾਸਤੇ ਨਹੀਂ ਰਹਿ ਸਕਦਾ ਕਿਉਂਕਿ ਉਸ ਪ੍ਰਭੂ ਦੇ ਚਰਨਾਂ ਵਿਚ ਮੇਰੀ ਪ੍ਰੀਤੀ ਲਗੀ ਹੋਈ ਹੈ । ਸੰਤਾਂ ਦੀ ਸੰਗਤ ਵਿਚ ਮੈਨੂੰ ਪ੍ਰਭੂ ਚੇਤੇ ਆਉਂਦਾ ਹੈ ਸੋ ਮੈਂ ਐਸੇ ਸੰਤਾਂ ਨੂੰ ਮਨ ਦੇ ਕੇ ਮਿਤ੍ਰ ਬਣਾਇਆ ਹੈ ਤੇ ਮੈਂ ਐਸੇ ਸੰਤਾਂ ਦੀ ਧੂੜੀ ਪਾ ਕੇ ਸੁਖੀ ਹੋ ਗਿਆ ਹਾਂ ॥੨॥੧॥੫॥

**ਮਲਾਰ ਮਹਲਾ ੫ ॥ (ਪੰਨਾ ੧੨੬੭)**

**ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥**

**ਸਗਲ ਸੁਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲ ਬਸਾਈ ॥੧॥ਰਹਾਉ॥**

ਹੇ ਮਾਂ ! ਹੇ ਸੰਤੋ ! ਮੈਨੂੰ ਪਿਆਰਾ ਪ੍ਰੀਤਮ (ਪ੍ਰਭੂ) ਮਿਲਾ ਦਿਉ । ਜਿਨ੍ਹਾਂ ਦੇ ਹਿਰਦੇ ਵਿਚ (ਘਰ ਵਿਚ)

ਪਿਆਰਾ ਪ੍ਰੀਤਮ ਆ ਵਸਿਆ ਹੈ, ਉਹ ਸਾਰੀਆਂ ਸਖੀਆਂ ਸਹੇਲੀਆਂ ਬਹੁਤ ਸੁਖ ਮਾਣ ਕੇ ਸੁਤੀਆਂ ਹਨ ਜਾਂ ਉਸ ਪ੍ਰੀਤਮ ਨਾਲ ਮਿਲ ਗਈਆਂ ਹਨ। ਜੇ ਮੈਂ ਉਨ੍ਹਾਂ ਸੁਹਾਗਣੀਆਂ, ਜੋ ਪਤੀ ਪ੍ਰੇਮ ਵਿਚ ਰਤੀਆਂ ਹਨ, ਦੀ ਬਰਾਬਰੀ ਕਰਾਂ ਤਾਂ ਇਹ ਹੰਕਾਰ ਵਾਲੀ ਜ਼ਿਦ ਹੋਵੇਗੀ। ਹੁਣ ਇਕ ਪਲ ਵਿਚ ਉਨ੍ਹਾਂ ਦਾ ਉਪਦੇਸ਼ ਸੁਣ ਕੇ ਮੇਰਾ ਸਾਰਾ ਦੁਖ ਕਟਿਆ ਗਿਆ ਹੈ ਤੇ ਮੈਂ ਵੀ ਸੁਖੀ ਜੀਵਨ ਬਿਤਾ ਰਹੀ ਹਾਂ ॥੪॥੨॥੬॥

### ਮਲਾਰ ਮਹਲਾ ੫ ॥ (ਪੰਨਾ ੧੨੬੮)

### ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ॥

### ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨ ਚਾਉ ॥੧॥ਰਹਾਉ॥

ਹੇ ਬੱਦਲ ਰੂਪੀ ਪ੍ਰਭੂ ਜੀ ! ਇਕ ਤਿਲ ਜਿੰਨੀ ਵੀ ਦੇਰ ਨਾ ਲਾਉ ਤੇ ਉਪਦੇਸ਼ ਦੀ ਬਰਖਾ ਕਰੋ। ਹੇ ਪਿਆਰੇ ਮਨ ਨੂੰ ਆਸਰਾ ਦੇਣ ਵਾਲੇ ! ਸਾਨੂੰ ਸੁਧਾਰਨ ਵਾਲੇ ਉਪਦੇਸ਼ ਦੀ ਬਰਖਾ ਲਾਉ ਤਾਂ ਜੋ ਮੇਰੇ ਮਨ ਨੂੰ ਅਨੰਦ ਹੋਵੇ। ਇਹ ਹੀ ਮੇਰੇ ਮਨ ਵਿਚ ਚਾਉ ਰਹਿੰਦਾ ਹੈ। ਹੇ ਮਾਲਕ ! ਅਸੀਂ ਸਾਰੇ ਤੇਰੀ ਸ਼ਰਨ ਵਿਚ ਹਾਂ, ਤੂੰ ਕਿਉਂ ਸਾਨੂੰ ਵਿਸਾਰ ਦਿੱਤਾ ਹੈ ? ਬਗ਼ੈਰ ਪਤੀ ਦੇ ਜੀਵ-ਰੂਪੀ ਇਸਤ੍ਰੀ ਬਿਲਕੁਲ ਨਿਮਾਣੀ ਤੇ ਨਿਤਾਣੀ ਹੈ ਤੇ ਨਾਮ ਤੋਂ ਬਿਨਾਂ ਕਿਸੇ ਕੰਮ ਨਹੀਂ ਹੈ। ਹੁਣ ਪ੍ਰਭੂ ਦੇ ਮਿਲਣ ਨਾਲ ਮੇਰਾ ਸੋਹਣਾ ਸੁਹਾਗ ਬਣ ਗਿਆ ਹੈ ਤੇ ਬੜੀ ਸੋਭਾ ਹੋ ਰਹੀ ਹੈ ॥੨॥੩॥੭॥

### ਮਲਾਰ ਮਹਲਾ ੫ ॥ (ਪੰਨਾ ੧੨੬੮)

### ਪ੍ਰੀਤਮ ਸਾਚਾ ਨਾਮੁ ਧਿਆਇ ॥

### ਦੂਖ ਦਰਦ ਬਿਨਸੈ ਭਵਸਾਗਰੁ ਗੁਰ ਕੀ ਮੂਰਤਿ ਰਿਦੈ ਬਸਾਇ ॥੧॥ਰਹਾਉ॥

ਹੇ ਭਾਈ ! ਪਿਆਰੇ ਪ੍ਰੀਤਮ ਦਾ ਸਚਾ ਨਾਮ ਯਾਦ ਕਰਨ ਨਾਲ ਤੇ ਗੁਰਾਂ ਦੀ ਮੂਰਤ ਹਿਰਦੇ ਵਿਚ ਵਸਾਉਣ ਨਾਲ ਸੰਸਾਰ ਸਮੁੰਦ੍ਰ ਦੇ ਸਾਰੇ ਦੁਖ ਦਰਦ ਦੂਰ ਹੋ ਗਏ ਹਨ। ਹੁਣ ਮਾਲਕ ਨੇ ਹੱਥ ਦੇ ਕੇ ਰਖਿਆ ਕੀਤੀ ਹੈ ਤੇ ਨਾਮ ਪਦਾਰਥ ਵੀ ਬਖ਼ਸ਼ਿਆ ਹੈ। ਹੁਣ ਗੁਣਾਂ ਦਾ ਸਮੁੰਦ੍ਰ, ਹਰੀ ਮਨ ਵਿਚ ਆ ਕੇ ਵਸ ਗਿਆ ਹੈ ਤੇ ਮਾਲਕ ਦੀ ਕਿਰਪਾ ਨਾਲ ਸਾਰੇ ਪ੍ਰਾਪ ਕੱਟੇ ਗਏ ਹਨ ਤੇ ਦੁਖ ਦੂਰ ਹੋ ਗਏ ਹਨ ॥੨॥੪॥੮॥

### ਮਲਾਰ ਮਹਲਾ ੫ ॥ (ਪੰਨਾ ੧੨੬੮)

### ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥

### ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ ਅਨਗ੍ਰਹੁ ਧਾਰੇ ॥੧॥ਰਹਾਉ॥

ਹੇ ਪਿਆਰੇ ਪ੍ਰੀਤਮ ! ਤੁਸੀਂ ਮੈਨੂੰ ਪ੍ਰਾਣਾਂ ਨਾਲੋਂ ਵੀ ਪਿਆਰੇ ਲਗਦੇ ਹੋ। ਹੇ ਦਿਆਲੂ ਮਾਲਕ ! ਕਿਰਪਾ ਕਰਕੇ ਸਾਨੂੰ ਵੀ ਪ੍ਰੇਮਾ ਭਗਤੀ ਅਤੇ ਆਪਣਾ ਨਾਮ ਬਖ਼ਸ਼ਸ਼ ਕਰੋ। ਸਾਡੀ ਤਾਂ ਸੰਤਾਂ ਅਗੇ ਇਹ ਹੀ ਅਰਦਾਸ ਹੈ ਕਿ ਹਰੀ ਦੇ ਦਰਸ਼ਨਾਂ ਨੂੰ ਤੇਹ ਲਗੀ ਹੋਈ ਹੈ। ਇਸ ਲਈ ਹੇ ਮਾਲਕ ! ਦਾਸ ਨੂੰ ਦਰਸ਼ਨ ਦਿਉ। ਮੇਰੇ ਉਤੇ ਕਿਰਪਾ ਕਰੋ ਤੇ ਆਪਣੇ ਨਾਮ ਦਾ ਆਸਰਾ ਦਿਉ ॥੨॥੫॥੯॥

**ਮਲਾਰ ਮਹਲਾ ੫ ॥ (ਪੰਨਾ ੧੨੬੮)**

**ਅਬ ਅਪਨੇ ਪ੍ਰੀਤਮ ਸਿਉ ਬਨਿਆਈ ॥**

**ਰਾਜਾ ਰਾਮੁ ਰਮਤ ਸੁਖੁ ਪਾਇਓ ਬਰਸੁ ਮੇਘ ਸੁਖਦਾਈ ॥੧॥ਰਹਾਉ॥**

ਹੁਣ ਸਾਡੀ ਪ੍ਰੀਤੀ ਆਪਣੇ ਪਿਆਰੇ ਪ੍ਰੀਤਮ ਪ੍ਰਭੂ ਨਾਲ ਬਣ ਆਈ ਹੈ। ਫਿਰ ਰਾਜਾ ਰਾਮ ਨੂੰ ਜਪਦਿਆਂ ਸੁਖ ਪਾਇਆ ਹੈ ਤੇ ਗੁਰੂ ਰੂਪ ਬਦਲ ਨੇ ਸੁਖਦਾਈ ਬਰਖਾ ਦੀ ਛਹਿਬਰ ਲਾਈ ਹੈ। ਹੁਣ ਨਾਮ ਰੂਪੀ ਨੌ ਨਿਧੀ ਪਾ ਲਈ ਹੈ ਤੇ ਸੰਤ ਸਹਾਈ ਆ ਮਿਲੇ ਹਨ। ਜਦ ਬ੍ਰਿਤੀ ਪ੍ਰਭੂ ਨਾਲ ਜੋੜੀ ਹੈ ਤਾਂ ਦੁਖਾਂ ਦਾ ਨਾਸ ਹੋ ਗਿਆ ਹੈ ਤੇ ਸੁਖ ਪੈਦਾ ਹੋਏ ਹਨ। ਹਰੀ ਦੇ ਚਰਨ ਕੰਵਲਾਂ ਦੇ ਧਿਆਨ ਕਰਨ ਨਾਲ ਸੰਸਾਰ ਸਮੁੰਦ੍ਰ ਤਰ ਲਿਆ ਹੈ ॥੨॥੬॥੧੦॥

**ਮਲਾਰ ਮਹਲਾ ੫ ॥ (ਪੰਨਾ ੧੨੬੯)**

**ਘਨਿਹਰ ਬਰਸਿ ਸਗਲ ਜਗੁ ਛਾਇਆ ॥**

**ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ ਅਨਦ ਮੰਗਲ ਸੁਖ ਪਾਇਆ ॥੧॥ਰਹਾਉ॥**

ਗੁਰੂ ਰੂਪ ਬਦਲ ਨੇ ਉਪਦੇਸ਼ ਰੂਪ ਮੀਂਹ ਵਸਾ ਕੇ ਸਾਰੇ ਜਗਤ ਨੂੰ ਆਪਣੀ ਛਹਿਬਰ ਨਾਲ ਢੱਕ ਲਿਆ ਹੈ। ਮੇਰੇ ਪਿਆਰੇ ਮਾਲਕ ਕਿਰਪਾਲੂ ਹੋਏ ਹਨ ਸੋ ਹੁਣ ਆਤਮਕ ਸੁਖ, ਜਗਤ ਸੁਖ ਅਤੇ ਅਨੰਦ ਪਾ ਲਿਆ ਹੈ। ਸਾਧ ਸੰਗਤ ਕਰਨ ਨਾਲ ਤ੍ਰਿਸ਼ਨਾ ਬੁਝ ਗਈ ਹੈ ਤੇ ਮਨ ਦੌੜਨ ਤੋਂ ਰੁਕ ਗਿਆ ਹੈ। ਮਨ ਤਨ ਪ੍ਰਭੂ ਨਾਮ ਵਿਚ ਰਤਾ ਗਿਆ ਹੈ ਤੇ ਅਸੀਂ ਮਾਲਕ ਦੀ ਸ਼ਰਨ ਵਿਚ ਹਾਂ।੨॥੭॥੧੧॥

**ਮਲਾਰ ਮਹਲਾ ੫ ॥ (ਪੰਨਾ ੧੨੬੯)**

**ਬਿਛੁਰਤ ਕਿਉ ਜੀਵੇ ਓਇ ਜੀਵਨ ॥**

**ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ ॥੧॥ਰਹਾਉ॥**

ਹੇ ਜੀਵਨ ਰੂਪ ਪ੍ਰਭੂ ! ਤੇਰੇ ਤੋਂ ਵਿਛੜਨ ਕਰਕੇ ਸੰਤ ਕਿਸ ਤਰ੍ਹਾਂ ਜੀਉਣ ? ਤੇਰੇ ਚਰਨਾਂ ਕਮਲਾਂ ਦੇ ਪ੍ਰੇਮ ਰਸ ਪੀਣ ਦੀ ਤੇ ਮਿਲਣ ਦੀ ਆਸਾ ਹੋਣ ਕਰਕੇ ਉਨ੍ਹਾਂ ਦੇ ਚਿਤ ਵਿਚ ਉਤਸ਼ਾਹ ਰਹਿੰਦਾ ਹੈ। ਜਿਨ੍ਹਾਂ ਨੂੰ ਮੇਰਾ ਪਿਆਰਾ ਰਾਮ ਵਿਸਰ ਜਾਂਦਾ ਹੈ ਉਹ ਸਮਝੋ ਆਤਮਕ ਮੌਤ ਮਰੇ ਹਨ। ਉਹ ਮਾਲਕ ਤਾਂ ਸਾਰੇ ਜਗਤ ਵਿਚ ਮਿਲਿਆ ਹੋਇਆ ਹੈ ਤੇ ਅਸੀਂ ਪਾਸ ਹੀ ਵੇਖਦੇ ਹਾਂ ॥੨॥੮॥੧੨॥

**ਮਲਾਰ ਮਹਲਾ ੫ ॥ (ਪੰਨਾ ੧੨੬੯)**

**ਹਰਿ ਕੇ ਭਜਨਿ ਕਉਨ ਕਉਨ ਨ ਤਾਰੇ ॥**

**ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ ॥੧॥ਰਹਾਉ॥**

ਹਰੀ ਦੇ ਭਜਨ ਨਾਲ ਦਸੋ ਕਉਣ ਨਹੀਂ ਤਰਿਆ ? (ਸਾਰੇ ਹੀ ਤਰ ਗਏ ਹਨ)। ਪੰਛੀਆਂ ਦੇ ਸਰੀਰ, ਮੱਛੀਆਂ ਦੇ ਸਰੀਰ, ਹਰਨਾਂ ਦੇ ਸਰੀਰ, ਸੂਰਾਂ ਦੇ ਸਰੀਰ ਸਾਰੇ ਹੀ ਸਾਧੂਆਂ ਦੇ ਸੰਗ ਨੇ ਉਧਾਰ ਦਿਤੇ ਹਨ। ਜਿਨ੍ਹਾਂ ਨੇ ਵੀ ਸਾਧੂਆਂ ਦੀ ਸੰਗਤ ਵਿਚ ਭਜਨ ਕੀਤਾ ਹੈ ਉਨ੍ਹਾਂ ਦੇ ਦੁਖ ਨਾਸ ਹੋ ਗਏ ਹਨ। ਜੋ ਜੋ ਦੀਨ ਦਇਆਲ ਪ੍ਰਮੇਸ਼ਰ ਨੂੰ ਜਪਦੇ ਹਨ, ਅਸੀਂ ਉਨ੍ਹਾਂ ਤੋਂ ਕੁਰਬਾਨ ਹਾਂ ॥੨॥੯॥੧੩॥

### ਮਲਾਰ ਮਹਲਾ ੫ ॥ (ਪੰਨਾ ੧੨੬੯)

**ਆਜੁ ਮੈ ਬੈਸਿਓ ਹਰਿ ਹਾਟ ॥**

**ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ ॥੧॥ਰਹਾਉ॥**

ਅਜ ਮੈਂ ਹਰੀ ਦੀ ਹਟੀ, ਸਾਧ ਸੰਗਤ ਵਿਚ ਬੈਠਾ ਹਾਂ (ਮਨੁਖਾ ਜਨਮ ਵਿਚ)। ਨਾਮ ਦੀ ਰਾਸ ਪੂੰਜੀ ਸ਼ਰਧਾ ਲੈ ਕੇ ਗੁਰਾਂ ਨਾਲ ਸਾਂਝ (ਭਾਈਵਾਲੀ) ਕੀਤੀ ਹੈ, ਸੋ ਮੈਂ ਜਮਾਂ ਦੇ ਰਸਤੇ ਨਹੀਂ ਜਾਵਾਂਗਾ। ਕਿਰਪਾ ਧਾਰ ਪ੍ਰਭੂ ਨੇ ਮੈਨੂੰ ਰਖ ਲਿਆ ਹੈ ਤੇ ਭਰਮ ਭੁਲੇਖੇ ਦੂਰ ਹੋ ਗਏ ਹਨ। ਸਾਰੇ ਦੁਖ ਕਲੇਸ਼ ਦੂਰ ਹੋ ਗਏ ਹਨ. ਤੇ ਮੁਕਤੀ ਮਿਲ ਗਈ ਹੈ ॥੨॥੧੦॥੧੪॥

### ਮਲਾਰ ਮਹਲਾ ੫ ॥ (ਪੰਨਾ ੧੨੬੯)

**ਬਹੁ ਬਿਧਿ ਮਾਇਆ ਮੋਹ ਹਿਰਾਨੋ ॥**

**ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ ॥੧॥ਰਹਾਉ॥**

ਮਾਇਆ ਦਾ ਮੋਹ ਇਸ ਜੀਵ ਨੂੰ ਹਰ ਤਰ੍ਹਾਂ ਨਾਲ ਆਪਣੇ ਵਲ ਖਿਚ ਰਿਹਾ ਹੈ। ਪਰ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਪ੍ਰਮੇਸ਼ਰ ਦਾ ਸੇਵਕ ਹੈ ਜਿਹੜਾ ਚਿਰਾਂ ਤੋਂ (ਜਨਮਾਂ ਜਨਮਾਂ ਤੋਂ) ਉਸ ਦਾ ਭਗਤ ਹੈ। ਮਨਮੁਖ ਠਗੀਆਂ ਕਰਦਾ ਹੈ ਪਰ ਪ੍ਰਮੇਸ਼ਰ ਨੂੰ ਨਹੀਂ ਜਾਣਦਾ। ਹੇ ਮਾਲਕ ! ਮੈਨੂੰ ਪਾਪੀ ਨੂੰ ਸਤ ਸੰਗਤ ਵਿਚ ਮਿਲਾ ਕੇ ਤਾਰ ਲਵੋ ॥੨॥੧੧॥੧੫॥

### ਮਲਾਰ ਮਹਲਾ ੫ ॥ (ਪੰਨਾ ੧੨੬੯)

**ਦੁਸਟ ਮੁਏ ਬਿਖੁ ਖਾਈ ਰੀ ਮਾਈ ॥**

**ਜਿਸ ਕੇ ਜੀਅ ਤਿਨ ਹੀ ਰਖਿ ਲੀਨੇ ਮੇਰੇ ਪ੍ਰਭ ਕਉ ਕਿਰਪਾ ਆਈ ॥੧॥ਰਹਾਉ॥**

ਹੇ ਮਾਂ ! ਕਾਮ ਆਦਿਕ ਦੁਸ਼ਟ ਜ਼ਹਿਰ ਨੂੰ ਖਾ ਕੇ ਮਰ ਗਏ ਹਨ ਜਾਂ ਨਾਮ ਤੋਂ ਡਰ ਗਏ ਹਨ। ਉਸ ਮਾਲਕ ਨੇ ਸਾਨੂੰ ਰਖ ਲਿਆ ਹੈ, ਜਿਸ ਦੇ ਅਸੀਂ ਜੀਅ ਸੀ। ਅਸਲ ਵਿਚ ਮੇਰੇ ਮਾਲਕ ਨੇ ਮੇਰੇ ਉਤੇ ਕਿਰਪਾ ਕੀਤੀ ਹੈ। ਉਹ ਮਾਲਕ ਹਮੇਸ਼ਾਂ ਸਾਡਾ ਸੰਗੀ ਤੇ ਸਹਾਇਤਾ ਕਰਨ ਵਾਲਾ ਹੈ ਤੇ ਉਹ ਸਭ ਥਾਂ ਨਜ਼ਰ ਆਉਂਦਾ ਹੈ। ਹੇ ਮਾਲਕ ! ਆਪ ਦੇ ਦਾਸ ਆਪ ਦੀ ਓਟ ਲੈ ਕੇ ਜੀਉਂਦੇ ਹਨ ਕਿਉਂਕਿ ਉਨ੍ਹਾਂ ਤੇਰੀ ਸ਼ਰਨ ਲਈ ਹੈ ॥੨॥੧੨॥੧੬॥

### ਮਲਾਰ ਮਹਲਾ ੫ ॥ (ਪੰਨਾ ੧੨੭੦)

**ਮਨ ਮੇਰੇ ਹਰਿ ਕੇ ਚਰਨ ਰਵੀਜੈ ॥**

**ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ ॥੧॥ਰਹਾਉ॥**

ਹੇ ਮੇਰੇ ਮਨ ! ਹਰੀ ਦੇ ਚਰਨਾਂ ਤੇ ਡਿਗ ਕੇ ਨਾਮ ਜਪਿਆ ਕਰ। ਹੇ ਮਾਲਕ ! ਤੇਰੇ ਦਰਸ਼ਨ ਦੀ ਪਿਆਸ ਨੇ ਮੇਰੇ ਮਨ ਨੂੰ ਮੋਹਿਆ ਹੋਇਆ ਹੈ। ਮੈਨੂੰ ਗਿਆਨ ਵੈਰਾਗ ਦੇ ਖੰਭ ਲਗਾ ਕੇ ਆਪਣੇ ਨਾਲ ਮਿਲਾ ਲਉ। ਹੇ ਮਾਲਕ ! ਮੇਰੇ ਉਤੇ ਕਿਰਪਾ ਕਰੋ ਤਾਂ ਜੋ ਮੈਂ ਤੇਰੇ ਮਹਾਂ ਰਸ ਨਾਮ ਅੰਮ੍ਰਿਤ ਨੂੰ ਪੀਵਾਂ। ਹੇ ਮਾਲਕ ! ਅਸੀਂ ਤੇਰੀ ਸ਼ਰਨ ਆਏ ਹਾਂ ਸੋ ਸਾਡਾ ਹੱਥ ਫੜ ਕੇ ਆਪਣੇ ਨਾਲ ਮਿਲਾ ਲਉ ॥੨॥੧੩॥੧੭॥

**ਮਲਾਰ ਮਹਲਾ ੫ ॥ (ਪੰਨਾ ੧੨੭੦)**

**ਪ੍ਰਭ ਕੋ ਭਗਤਿ ਬਛਲੁ ਬਿਰਦਾਇਓ ॥**

**ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ ॥੧॥ਰਹਾਉ॥**

ਮਾਲਕ ਦਾ ਤਾਂ ਧਰਮ (ਬਿਰਦ) ਹੈ ਕਿ ਉਹ ਆਪਣੇ ਭਗਤਾਂ ਨਾਲ ਪਿਆਰ ਕਰਦਾ ਹੈ। ਨਿੰਦਕਾਂ ਨੂੰ ਮਾਰ ਕੇ ਭਗਤਾਂ ਅਗੇ ਨਿਵਾਂਦਾ ਹੈ ਅਤੇ ਸੰਸਾਰ ਵਿਚ ਆਪਣਾ ਜਸ ਪ੍ਰਗਟ ਕੀਤਾ ਹੈ। ਆਪਣੇ ਦਾਸਾਂ ਦੀ ਹਮੇਸ਼ਾਂ ਰਖਿਆ ਕਰਦਾ ਹੈ ਤੇ ਭ੍ਰਮ ਨਾਸ ਕਰਕੇ ਦਾਸਾਂ ਨੂੰ ਸੁਖ ਦਿੰਦਾ ਹੈ। ਜਿਨ੍ਹਾਂ ਦੇ ਮਨ ਵਿਚ ਭਰੋਸਾ ਹੁੰਦਾ ਹੈ ਉਹ ਦਾਸ ਅਨੰਦ ਮਾਣਦੇ ਹਨ ॥੨॥੧੪॥੧੮॥

**ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੭੦)**

**ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ ॥**

**ਗੁਰ ਉਪਦੇਸਿ ਹਰਿ ਹਿਰਦੈ ਵਸਿਓ ਸਾਸਿ ਗਿਰਾਸਿ ਆਪਣਾ ਖਸਮੁ ਧਿਆਈਐ ॥੧॥ਰਹਾਉ॥**

ਹੇ ਮੇਰੇ ਮਨ! ਗੁਰੂ ਗੁਰੂ ਜਪਦਿਆਂ ਤੇ ਗੁਰੂ ਦੀ ਸਿਖਿਆ ਤੇ ਚਲਦਿਆਂ ਸਦਾ ਸੁਖ ਪਾਈਦਾ ਹੈ। ਗੁਰਾਂ ਦੇ ਉਪਦੇਸ਼ ਨੂੰ ਮੰਨ ਕੇ ਹਰੀ ਹਿਰਦੇ ਵਿਚ ਵਸ ਜਾਂਦਾ ਹੈ। ਇਸ ਲਈ ਸਾਹ ਲੈਂਦਿਆਂ ਤੇ ਰੋਟੀ ਖਾਂਦਿਆਂ ਸਦਾ ਆਪਣਾ ਪ੍ਰਭੂ-ਪਤੀ ਯਾਦ ਰਖੀਏ। ਗੁਰਾਂ ਦੀ ਸੇਵਾ ਕਰਕੇ ਤੇ ਚਰਨ ਧੂੜ ਮਸਤਕ ਤੇ ਲਗਾ ਕੇ ਸਚੀ ਦਰਗਾਹ ਵਿਚ ਆਦਰ ਮਿਲਦਾ ਹੈ। ਪਰ ਗੁਰਾਂ ਦੀ ਸੇਵਾ ਉਹ ਮਨੁੱਖ ਹੀ ਕਰ ਸਕਦਾ ਹੈ ਜਿਸ ਦੇ ਚੰਗੇ ਕਰਮ ਹੋਣ । ਗੁਰੂ ਤਾਂ ਪਾਰਬ੍ਰਹਮ ਦਾ ਹੀ ਸਰੂਪ ਹੈ, ਸੋ ਉਸਦੀ ਕੀਮਤ ਨਹੀਂ ਪਾਈ ਜਾਂਦੀ ॥੪॥੧॥੧੯॥

**ਮਲਾਰ ਮਹਲਾ ੫ ॥ (ਪੰਨਾ ੧੨੭੦)**

**ਕਰਿ ਕਿਰਪਾ ਪੂਰਨ ਸੁਖ ਦਾਤੇ ॥**

**ਤੁਮਰੀ ਕਿਰਪਾ ਤੇ ਤੂੰ ਚਿਤਿ ਆਵਹਿ ਆਠ ਪਹਰ ਤੇਰੈ ਰੰਗਿ ਰਾਤੇ ॥੧॥ਰਹਾਉ॥**

ਹੇ ਪੂਰਨ ਸੁਖਾਂ ਦੇ ਦਾਤੇ! ਸਾਡੇ ਉਤੇ ਕਿਰਪਾ ਦ੍ਰਿਸ਼ਟੀ ਕਰੋ! ਕਿਉਂ ਜੋ ਤੇਰੀ ਕਿਰਪਾ ਨਾਲ ਤੂੰ ਯਾਦ ਆਉਂਦਾ ਹੈਂ। (ਤੇ ਹਿਰਦੇ ਵਿਚ ਵਸਦਾ ਹੈਂ)। ਜਿਨ੍ਹਾਂ ਉਤੇ ਤੇਰੀ ਕਿਰਪਾ ਹੋਈ ਹੈ ਉਹ ਅਠੇ ਪਹਰ ਤੇਰੇ ਪ੍ਰੇਮ ਵਿਚ ਰਤੇ ਰਹਿੰਦੇ ਹਨ, ਜੋ ਤੇਰੇ ਹੁਕਮ ਵਿਚ ਚਲਦਾ ਹੈ ਤੇ ਨਾਮ ਜਪ ਕੇ ਜੀਵਨ ਬਤੀਤ ਕਰਦਾ ਹੈ। ਮੈਂ ਤੇਰੇ ਉਤੋਂ ਕੁਰਬਾਨ ਜਾਂਦਾ ਹਾਂ। ਤੇਰੇ ਭਗਤ ਤੇਰੇ ਤੋਂ ਕੁਰਬਾਨ ਜਾਂਦੇ ਹਨ ॥੪॥੨॥੨੦॥

**ਮਲਾਰ ਮਹਲਾ ੫ ॥ (ਪੰਨਾ ੧੨੭੧)**

**ਸਦਾ ਸਦਾ ਮਨ ਨਾਮੁ ਸਮਾਲਿ ॥**

**ਗੁਰ ਪੂਰੇ ਕੀ ਸੇਵਾ ਪਾਇਆ ਐਥੈ ਓਥੈ ਨਿਬਹੈ ਨਾਲਿ ॥੧॥ਰਹਾਉ॥**

ਹੇ ਮੇਰੇ ਮਨ! ਸਦਾ ਸਦਾ ਪ੍ਰਭੂ ਦੇ ਨਾਮ ਨੂੰ ਯਾਦ ਕਰਿਆ ਕਰ। ਪੂਰੇ ਗੁਰਾਂ ਦੀ ਸੇਵਾ ਕਰਕੇ ਇਸ ਨਾਮ

ਦੀ ਪ੍ਰਾਪਤੀ ਹੋਈ ਹੈ ਅਤੇ ਇਹ ਲੋਕ ਪ੍ਰਲੋਕ ਵਿਚ ਸਾਡੇ ਨਾਲ ਰਹੇਗਾ। ਉਸ ਮਾਲਕ ਤੋਂ ਹਮੇਸ਼ਾਂ ਕੁਰਬਾਨ ਜਾਣਾ ਚਾਹੀਦਾ ਹੈ ਜੋ ਹਮੇਸ਼ਾਂ ਸਾਡੀ ਰਖਿਆ ਕਰਨ ਵਾਲਾ ਹਰੀ ਮਿਹਰਵਾਨ ਹੈ। ਇਸ ਲਈ ਉਸ ਮਾਲਕ ਦੇ ਗੁਣ ਹਮੇਸ਼ਾਂ ਗਾਉਣੇ ਚਾਹੀਦੇ ਹਨ। ਉਹ ਨਾਮ ਦੀ ਪੈਜ ਰਖਦਾ ਆਇਆ ਹੈ ॥੪॥੩॥੨੧॥

**ਮਲਾਰ ਮਹਲਾ ੫ ॥ (ਪੰਨਾ ੧੨੭੧)**

**ਮਨ ਮੇਰੇ ਗੁਰੁ ਪੂਰਾ ਸਾਲਾਹਿ ॥**

**ਨਾਮੁ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ ॥੧॥ਰਹਾਉ॥**

ਹੇ ਮੇਰੇ ਮਨ! ਪੂਰੇ ਗੁਰਾਂ ਦੀ ਸਿਫ਼ਤ ਸਾਲਾਹ ਬਾਣੀ ਦੁਆਰਾ ਕਰਿਆ ਕਰ। ਫਿਰ ਦਿਨ ਰਾਤ ਨਾਮ ਖ਼ਜ਼ਾਨੇ ਰਾਹੀਂ ਪ੍ਰਭੂ ਦਾ ਜਾਪ ਕਰੋ ਤੇ ਮਨ ਭਾਉਂਦੇ ਫਲ ਪਾਉਗੇ। ਗੁਰੂ ਤਾਂ ਪਾਰਬ੍ਰਹਮ ਪ੍ਰਮੇਸ਼ਰ ਦਾ ਹੀ ਰੂਪ ਹੈ, ਇਸ ਲਈ ਗੁਰੂ ਦੀ ਸਿਖਿਆ ਧਾਰਨ ਕਰਕੇ ਮਾਇਆ ਦੀ ਪ੍ਰੀਤੀ ਤੋਂ ਮੁਕਤ ਹੋ ਜਾਵੋ। ਉਹ ਮਨ ਨਿਰਮਲ ਹੋ ਜਾਂਦਾ ਹੈ ਜੋ ਗੁਰਾਂ ਨਾਲ ਪ੍ਰੇਮ ਕਰਦਾ ਹੈ। ਪਰ ਵਡੇ ਭਾਗਾਂ ਨਾਲ ਹੀ ਗੁਰੂ ਦਾ ਮੇਲ ਹੁੰਦਾ ਹੈ। ਸੋ ਗੁਰੂ ਕਿਰਪਾ ਕਰੇ ਤੇ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ੇ ॥੪॥੪॥੨੨॥

**ਰਾਗੁ ਮਲਾਰ ਮਹਲਾ ੫ ਪੜਤਾਲ ਘਰੁ ੩ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੭੧)**

**ਗੁਰ ਮਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ ॥**

**ਕੀਨੋ ਰੀ ਸਗਲ ਸੀਂਗਾਰ ਤਜਿਓ ਰੀ ਸਗਲ ਬਿਕਾਰ ਧਾਵਤੋ ਅਸਥਿਰੁ ਥੀਆ ॥੧॥ਰਹਾਉ॥**

ਗੁਰੂ ਨੇ ਮਨਾ ਕੇ ਦਿਆਲੂ ਪਤੀ ਨਾਲ ਸਾਡਾ ਪ੍ਰੇਮ ਪਾਇਆ ਹੈ। ਹੇ ਸਖੀ! ਸਾਧਨਾਂ ਰੂਪ ਸ਼ਿੰਗਾਰ ਕੀਤਾ ਹੈ, ਫਿਰ ਇੰਦ੍ਰੀਆਂ ਦੇ ਸਾਰੇ ਵਿਕਾਰਾਂ ਨੂੰ ਵੀ ਤਿਆਗ ਦਿਤਾ ਹੈ ਅਤੇ ਇਹ ਦੌੜਦਾ ਮਨ ਹੁਣ ਟਿਕ ਗਿਆ ਹੈ। ਹੇ ਮਨ! ਸੰਤਾਂ ਦੀ ਸੰਗਤ ਵਿਚ ਹੰਕਾਰ ਨੂੰ ਦੂਰ ਕਰਕੇ ਪ੍ਰਭੂ-ਪਤੀ ਨੂੰ ਪਾ ਕੇ ਅਨੰਦ ਮਾਣ। ਹੇ ਮਾਲਕ! ਤੇਰੇ ਸੰਤਾਂ ਦੇ ਮਨ ਵਿਚ ਤੇਰੇ ਦਰਸ਼ਨਾਂ ਦੀ ਸੋਭਾ ਹੈ ਤੇ ਸੰਤਾਂ ਨੂੰ ਵੀ ਸੋਭਨੀਕ ਬਣਾ ਦਿਤਾ ਹੈ। ਜਿਹੜੇ ਮਨੁੱਖ ਸਤਸੰਗੀਆਂ ਨਾਲ ਮਿਲ ਕੇ ਨਾਮ ਦੀ ਮਾਲਾ ਫੇਰਦੇ ਹਨ, ਉਹ ਮਾਲਕ ਦੇ ਪਿਆਰੇ ਹੋਏ ਹਨ ॥੨॥੧॥੨੩॥

**ਮਲਾਰ ਮਹਲਾ ੫ ॥ (ਪੰਨਾ ੧੨੭੨)**

**ਮਨੁ ਘਨੈ ਭ੍ਰਮੈ ਬਨੈ ॥ ਉਮਕਿ ਤਰਸਿ ਚਾਲੈ ॥**

**ਪ੍ਰਭ ਮਿਲਬੇ ਕੀ ਚਾਹ ॥੧॥ਰਹਾਉ॥**

ਸਾਡਾ ਮਨ ਪਹਿਲਾਂ ਸੰਸਾਰ ਜੰਗਲ ਵਿਚ ਬਹੁਤ ਭ੍ਰਮਦਾ ਰਿਹਾ ਤੇ ਭਟਕਦਾ ਰਿਹਾ। ਹੁਣ ਉਤਸ਼ਾਹ ਤੇ ਖ਼ੁਸ਼ੀ ਨਾਲ ਤੇ ਚਾਹ ਨਾਲ ਤੁਰ ਰਹੇ ਹਾਂ। ਸਤ ਸੰਗਤ ਵਲ ਮਾਲਕ ਦੇ ਮਿਲਣ ਦੀ ਚਾਹ ਪੈਦਾ ਹੋ ਗਈ ਹੈ। ਹੁਣ ਮਾਇਆ ਮੋਹਣੀ ਆਈ ਹੈ ਤੇ ਸਾਰੇ ਉਪਾਵ ਕੀਤੇ ਹਨ ਪਰ ਦੁਖ ਦੂਰ ਨਹੀਂ ਕਰ ਸਕੇ। ਸੋ ਇਸ ਦਾ ਇਕ ਹੀ ਇਲਾਜ ਹੈ ਕਿ ਸਾਧੂ ਗੁਰੂ ਦੀ ਸ਼ਰਨ ਜਾ ਕੇ, ਸੰਤਾਂ ਨਾਲ ਮਿਲ ਕੇ ਗੋਬਿੰਦ ਦੇ ਗੁਣਾਂ ਨੂੰ ਗਾਉ ॥੨॥੨॥੨੪॥

ਮਲਾਰ ਮਹਲਾ ੫ ॥ (ਪੰਨਾ ੧੨੭੨)

**ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ॥**

**ਹਾ ਹਾ ਹੂ ਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸ ਗਾਵਨੀ ਨੀਕੀ ॥੧॥ਰਹਾਉ॥**

ਪ੍ਰਭੂ ਪਤੀ ਦੀ ਸੋਭਾ ਬਹੁਤ ਹੀ ਸੁੰਦਰ ਤੇ ਸੋਹਣੀ ਲਗਦੀ ਹੈ । ਜਿਸ ਦੀ ਮੰਗਲ ਰੂਪ ਬਹੁਤ ਹੀ ਚੰਗੀ ਸੋਭਾ ਨੂੰ ਹਾ ਹਾ ਹੂ ਹੂ ਨਾਮ ਵਾਲੇ ਦੋਵੇਂ ਗੰਧਰਬ ਵਡੇ ਤੇ ਮੁਖੀਏ ਅਤੇ ਅਪਛਰਾਂ ਪ੍ਰੇਮ ਨਾਲ ਗਾਉਂਦੇ ਹਨ । ਪਰਬਤਾਂ, ਜੰਗਲਾਂ (ਬਿਰਛਾਂ) ਜਲਾਂ ਥਲਾਂ ਤੇ ਚੌਦਾਂ ਹੀ ਲੋਕਾਂ ਵਿਚ ਭਰਪੂਰ ਹੋ ਕੇ ਪਿਆਰੇ ਦੀ ਸੋਭਾ ਛਾਈ ਹੋਈ ਹੈ । ਜਿਸਦੇ ਮਨ ਵਿਚ ਸਰਧਾ ਹੈ ਉਹ ਸਾਧ ਸੰਗ ਕਰਕੇ ਰਾਮ ਦੀ ਸੋਭਾ ਦਾ ਪ੍ਰੇਮ ਪਾਂਦਾ ਹੈ ॥੨॥੩॥੨੫॥

ਮਲਾਰ ਮਹਲਾ ੫ ॥ (ਪੰਨਾ ੧੨੭੨)

**ਗੁਰ ਪ੍ਰੀਤਿ ਪਿਆਰੇ ਚਰਨ ਕਮਲ ਰਿਦ ਅੰਤਰਿ ਧਾਰੇ ॥੧॥ਰਹਾਉ॥**

ਜਿਹੜੇ ਮਨੁੱਖ ਗੁਰੂ ਪ੍ਰੀਤੀ ਦੇ ਪਿਆਰ ਵਾਲੇ ਹਨ, ਉਹਨਾਂ ਦੇ ਚਰਨ ਕਮਲ ਹਿਰਦੇ ਵਿਚ ਧਾਰਨ ਕੀਤੇ ਹਨ । ਫਿਰ ਗੁਰਾਂ ਦਾ ਦਰਸ਼ਨ ਕਰਕੇ ਸਾਰੇ ਪਾਪ ਦੂਰ ਹੋ ਗਏ ਹਨ ਤੇ ਅੰਦਰ ਗਿਆਨ ਦਾ ਚਾਨਣਾ ਹੋ ਗਿਆ ਹੈ । ਹੁਣ ਇਹ ਕੌਤਕ ਦੇਖ ਕੇ ਬੁੱਧੀ ਅਸਚਰਜ ਹੋ ਗਈ ਹੈ । ਹੇ ਮਾਲਕ ! ਇਕ ਤੂੰ ਹੀ ਲੋਕ ਪ੍ਰਲੋਕ ਵਿਚ ਸਾਡਾ ਰਾਖਾ ਹੈਂ ਤੇ ਭਗਤ ਤੇਰੇ ਆਸਰੇ ਹਨ ਸੋ ਅਸਾਂ ਉਨ੍ਹਾਂ ਦੀ ਸ਼ਰਨ ਲਈ ਹੈ ॥੨॥੪॥੨੬॥

ਮਲਾਰ ਮਹਲਾ ੫ ॥ (ਪੰਨਾ ੧੨੭੨)

**ਬਰਸੁ ਸਰਸੁ ਆਗਿਆ ॥**

**ਹੋਹਿ ਆਨੰਦ ਸਗਲ ਭਾਗ ॥੧॥ਰਹਾਉ॥**

ਗੁਰੂ ਪ੍ਰਮੇਸ਼ਰ ਦੇ ਹੁਕਮ ਵਿਚ ਉਪਦੇਸ਼ ਰੂਪ ਬਰਖਾ ਹੋ ਰਹੀ ਹੈ । ਸਾਡੇ ਵੀ ਸਾਰੇ ਭਾਗ ਜਾਗੇ ਹਨ ਤੇ ਆਤਮਕ ਆਨੰਦ ਹੋਇਆ ਹੈ । ਸੰਤਾਂ ਨਾਲ ਮਿਲ ਕੇ ਮਨ ਖੁਸ਼ ਹੁੰਦਾ ਹੈ ਜਿਵੇਂ ਬੱਦਲ ਦੀ ਆਵਾਜ਼ ਸੁਣ ਕੇ ਮੋਰ ਨੂੰ ਪ੍ਰੀਤੀ ਹੁੰਦੀ ਹੈ । ਹੁਣ ਛਲ ਰੂਪ ਮਾਇਆ ਨੂੰ ਤਿਆਗ ਕੇ ਸੰਤਾਂ ਨਾਲ ਮਿਲ ਕੇ ਅਸੀਂ ਜਾਗ ਪਏ ਹਾਂ ॥੨॥੫॥੨੭॥

ਮਲਾਰ ਮਹਲਾ ੫ ॥ (ਪੰਨਾ ੧੨੭੩)

**ਗੁਨ ਗੋੁਪਾਲ ਗਾਉ ਨੀਤ ॥**

**ਰਾਮ ਨਾਮ ਧਾਰਿ ਚੀਤ ॥੧॥ਰਹਾਉ॥**

ਹੇ ਭਾਈ ! ਗੁਪਾਲ ਦੇ ਗੁਣਾਂ ਨੂੰ ਰੋਜ਼ ਗਾਉ । ਰਾਮ ਨਾਮ ਨੂੰ ਹਿਰਦੇ ਵਿਚ ਧਾਰ ਕੇ ਪ੍ਰਭੂ ਨੂੰ ਯਾਦ ਕਰਦੇ ਰਹੋ । ਸਾਧੂਆਂ ਦੀ ਸੰਗਤ ਕਰਕੇ ਮਨ ਦਾ ਹੰਕਾਰ ਤਿਆਗ ਦਿਉ ਤੇ ਪ੍ਰੇਮ ਨਾਲ ਹਰੀ ਨੂੰ ਯਾਦ ਕਰੋ ਤਾਂ ਜੋ ਤੇਰੇ ਦੁਖ ਦੂਰ ਹੋ ਜਾਣ । ਜਦੋਂ ਪ੍ਰਭੂ ਦੀ ਕਿਰਪਾ ਹੋਵੇਗੀ ਤਾਂ ਸਾਧ ਜਨਾਂ ਦੀ ਚਰਨੀ ਲਗ ਕੇ ਗੋਬਿੰਦ ਦੇ ਗੁਣ ਗਾਇਆ ਕਰੋ ॥੨॥੬॥੨੮॥

ਮਲਾਰ ਮਹਲਾ ੫ ॥ (ਪੰਨਾ ੧੨੭੩)

ਘਨੁ ਗਰਜਤ ਗੋਬਿੰਦ ਰੂਪ ॥

ਗੁਨ ਗਾਵਤ ਸੁਖ ਚੈਨ ॥੧॥ਰਹਾਉ॥

ਗੁਰੂ ਰੂਪ ਬੱਦਲ ਗੋਬਿੰਦ ਦੇ ਰੂਪ ਨੂੰ ਉੱਚੀ ਉੱਚੀ ਬੋਲਦਾ ਹੈ। ਗੁਰੂ ਨਾਲ ਮਿਲ ਕੇ ਪ੍ਰਭੂ ਦੇ ਗੁਣ ਗਾਵਣ ਨਾਲ ਮਨ ਨੂੰ ਸੁਖ ਤੇ ਸ਼ਾਂਤੀ ਮਿਲਦੀ ਹੈ। ਹਰੀ ਦੇ ਚਰਨਾਂ ਦੀ ਸ਼ਰਨ ਲੈ ਕੇ ਅਸੀਂ ਸੰਸਾਰ ਸਮੁੰਦ੍ਰ ਤੋਂ ਤਰ ਜਾਂਦੇ ਹਾਂ। ਮਾਲਕ ਦੀ ਕਿਰਪਾ ਹੋਵੇ ਤਾਂ ਪ੍ਰਭੂ ਦੇ ਦਰਸ਼ਨਾਂ ਦਾ ਪ੍ਰੇਮ ਉਪਜਦਾ ਹੈ ॥੨॥੭॥੨੯॥

ਮਲਾਰ ਮਹਲਾ ੫ ॥ (ਪੰਨਾ ੧੨੭੩)

ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥੧॥ਰਹਾਉ॥

ਹੇ ਗੋਬਿੰਦ! ਹੇ ਸੰਸਾਰ ਨੂੰ ਪਾਲਨਹਾਰ! ਹੇ ਮਿਹਰਾਂ ਦੇ ਸਾਂਈ! ਤੂੰ ਮੈਨੂੰ ਬਹੁਤ ਪਿਆਰਾ ਹੈਂ। ਹੇ ਮਾਲਕ, ਗ਼ਰੀਬਾਂ ਦੇ ਦੂਖ ਦਰਦ ਦੂਰ ਕਰਨ ਵਾਲੇ! ਹੇ ਮਾਲਕ! ਇਸ ਦਾਸ ਤੇ ਵੀ ਕ੍ਰਿਪਾ ਦ੍ਰਿਸ਼ਟੀ ਕਰੋ। ਬੇਨਤੀ ਹੈ ਕਿ ਇਸ ਸੰਸਾਰ ਰੂਪ ਡਰਾਉਣੇ ਤੇ ਅੰਨ੍ਹੇ ਖੂਹ ਵਿਚੋਂ ਪਾਰ ਕਰ ਦਿਉ ॥੩॥੮॥੩੦॥

ਮਲਾਰ ਮਹਲਾ ੧ ਅਸਟਪਦੀਆ ਘਰੁ ੧ ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੭੩)

ਪਿਰ ਭਾਵੈ ਪ੍ਰੇਮੁ ਸਖਾਈ ॥

ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥੧॥ਰਹਾਉ॥

ਸਹਾਇਤਾ ਕਰਨ ਵਾਲੇ ਪ੍ਰਭੂ-ਪਤੀ ਦਾ ਪ੍ਰੇਮ ਹੀ ਮੈਨੂੰ ਚੰਗਾ ਲਗਦਾ ਹੈ। ਉਸ ਤੋਂ ਬਿਨਾ ਇਕ ਪਲ ਵਾਸਤੇ ਵੀ ਮੈਂ ਜਗਤ ਵਿਚ ਨਹੀਂ ਜੀ ਸਕਦਾ। ਉਸ ਪਤੀ ਦੇ ਦਰਸ਼ਨਾਂ ਦੀ ਸਿਕ ਤੇ ਤ੍ਰੇਹ (ਪਿਆਸ) ਵਧਦੀ ਜਾਂਦੀ ਹੈ। ਹਿਰਦੇ ਵਿਚ ਪ੍ਰਭੂ ਪ੍ਰੇਮ ਨੇ ਸਾਡੀ ਜੋਤ ਪ੍ਰਮੇਸ਼ਰ ਦੀ ਜੋਤ ਵਿਚ ਮਿਲਾ ਦਿਤੀ ਹੈ। ਉਸ ਦੀ ਭਗਤੀ ਵਿਚ ਰਤੀ ਹੋਈ ਮੈਂ ਅਨੰਦ ਮਾਣਦੀ ਹਾਂ। ਗੁਰਾਂ ਦੀ ਕਿਰਪਾ ਕਰਕੇ ਸਤ ਸੰਗ ਵਿਚ ਮਿਲਾ ਕੇ ਹਰੀ ਨਾਲ ਮਿਲਾ ਦਿਤਾ ਹੈ। ਜਦੋਂ ਗੁਰਾਂ ਦੀ ਮਿਹਰ ਦੁਆਰਾ ਪ੍ਰਭੂ-ਪਤੀ ਨੂੰ ਹਿਰਦੇ ਵਿਚ ਪਾ ਲਿਆ ਤਾਂ ਵਿਛੋੜੇ ਦੀ ਤਪਤ ਬੁਝ ਗਈ ॥੮॥੧॥

ਮਲਾਰ ਮਹਲਾ ੧ ॥ (ਪੰਨਾ ੧੨੭੩)

ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ ॥

ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ ॥੧॥ਰਹਾਉ॥

ਹੇ ਭਾਈ! ਇਸ ਤਨ ਧਨ ਦਾ ਤੂੰ ਹੰਕਾਰ ਕਿਉਂ ਕਰਦਾ ਹੈਂ? ਹੇ ਬਾਵਰੇ! ਇਸ ਸਰੀਰ ਨੂੰ ਨਾਸ ਹੁੰਦਿਆਂ ਦੇਰੀ ਨਹੀਂ ਲਗਦੀ। ਇਹ ਸੰਸਾਰ ਤਾਂ ਐਸਾ ਹੈ ਕਿ ਜੀਵ ਹੰਗਤਾ ਮਮਤਾ ਕਰਕੇ ਹੰਕਾਰ ਵਿਚ ਦੁਖ ਭੋਗਦਾ ਹੈ। ਹੇ ਮਾਲਕ! ਤੇਰੇ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ। ਇਹ ਜਗਤ ਤਾਂ ਕਾਗਜ਼ਾਂ ਦੇ ਕਿਲੇ ਵਰਗਾ ਹੈ ਜੋ ਪਾਣੀ ਦੀ ਇਕ ਬੂੰਦ ਨਾਲ ਹੀ ਨਾਸ ਹੋ ਜਾਂਦਾ ਹੈ। ਹਰੀ ਦੀ ਭਗਤੀ ਨਾਲ ਮਨ ਤਨ ਸੀਤਲ ਹੋਇਆ ਹੈ ਤੇ ਸਚ ਦੀ

ਪ੍ਰਾਪਤੀ ਹੋਈ ਹੈ । ਸਚ ਤੋਂ ਬਿਨਾਂ ਇਹ ਦੇਹੀ ਕਚੀ ਹੈ । ਉਸ ਮਾਲਕ ਦਾ ਰੂਪ ਗੁਰੂ ਪ੍ਰਮੇਸ਼ਰ ਨੂੰ ਵਿਖਾ ਦਿੰਦਾ ਹੈ ਤੇ ਪ੍ਰਮੇਸ਼ਰ ਤੋਂ ਬਿਨਾਂ ਜਗਤ ਸੁਪਨੇ ਵਰਗਾ ਝੂਠਾ ਹੈ ॥੯॥੨॥

**ਮਲਾਰ ਮਹਲਾ ੧ ॥ (ਪੰਨਾ ੧੨੭੪)**

**ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥੧॥ਰਹਾਉ॥**

ਹੇ ਮੇਰੀ ਮਾਂ ! ਹੇ ਸਖੀਏ ! ਰਾਤ ਨੂੰ ਪਪੀਹਾ (ਬਬੀਹਾ) ਬੋਲਿਆ ਹੈ ਜਾਂ ਅਵਸਥਾ ਰੂਪ ਰਾਤ ਵਿਚ ਚਿਤ ਪ੍ਰਮੇਸ਼ਰ ਦੇ ਨਾਮ ਨੂੰ ਯਾਦ ਕਰਦਾ ਹੈ । ਪਤੀ ਨਾਲ ਪ੍ਰੀਤੀ ਉਹ ਚੰਗੀ ਹੈ ਜੋ ਪ੍ਰਮੇਸ਼ਰ ਨੂੰ ਚੰਗੀ ਲਗੇ । ਅਵਿਦਿਆ ਰੂਪ ਨੀਂਦ ਦੂਰ ਹੋ ਗਈ ਹੈ ਤੇ ਸਚੀ ਸਿਖਿਆ ਰਿਦੇ ਵਿਚ ਸਮਾਈ ਹੈ । ਪਤੀ ਤੋਂ ਬਿਨਾਂ ਸਭ ਸ਼ੀਂਗਾਰ ਦੁਖੀ ਕਰਦਾ ਹੈ ਤੇ ਪਤੀ ਨੂੰ ਮਿਲੇ ਬਿਨਾਂ ਇਕ ਖਿਨ ਵੀ ਨਹੀਂ ਰਹਿ ਸਕਦੀ । ਜਦੋਂ ਪਤੀ ਗੁਰਾਂ ਦੁਆਰਾ ਆ ਮਿਲਿਆ ਤਾਂ ਬਹੁਤ ਸੁਖ ਮਹਿਸੂਸ ਹੋਇਆ । ਹੇ ਮਾਲਕ ! ਤੇਰੀ ਕਿਰਪਾ ਨਾਲ ਸਾਡਾ ਮਨ ਮੰਨਿਆ ਹੈ ਪਰ ਤੇਰੀ ਕੀਮਤ ਕਹੀ ਨਹੀਂ ਜਾਂਦੀ ॥੧੦॥੩॥

**ਮਲਾਰ ਮਹਲਾ ੧ ਅਸਟਪਦੀਆ ਘਰੁ ੨ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੧੨੭੪)**

**ਮੈ ਅੰਧੁਲੇ ਨਾਵੈ ਕੀ ਜੋਤਿ ॥**

**ਨਾਮ ਅਧਾਰਿ ਚਲਾ ਗੁਰ ਕੈ ਭੈ ਭੇਤਿ ॥੧॥ਰਹਾਉ॥**

ਮੈਂ ਅੰਨ੍ਹੇ ਨੂੰ (ਅਗਿਆਨਤਾ ਕਰਕੇ) ਨਾਮ ਜਪਣ ਦੀ ਗਿਆਤ ਕੀਤੀ ਹੈ (ਤੇ ਅੰਧੇਰੇ ਵਿਚ ਚਾਨਣਾ ਕੀਤਾ ਹੈ) । ਮੈਂ ਨਾਮ ਦੇ ਆਸਰੇ ਹੁਣ ਚਲਦਾ ਹਾਂ, ਸੋ ਗੁਰਾਂ ਦੇ ਭੈ ਕਰਕੇ ਭੇਤ ਮਿਲਿਆ ਹੈ । ਜੋ ਗੁਰਾਂ ਦੇ ਆਸਰੇ ਹੋਏ ਹਨ ਉਹ ਸਚੇ ਬਲ ਵਾਲੇ ਹਨ । ਗੁਰਾਂ ਦੇ ਸ਼ਬਦ ਕਰਕੇ ਉਹਨਾਂ ਨੇ ਨਾਮ ਦਾ ਆਸਰਾ ਲਿਆ ਹੈ । ਉਨ੍ਹਾਂ ਦਾ ਆਪਣੇ ਸਰੂਪ ਵਿਚ ਵਾਸਾ ਹੋਇਆ ਹੈ ਕਿਉਂਕਿ ਉਹ ਸੰਸਾਰ ਦੇ ਰਸਤੇ ਨਹੀਂ ਚਲਦੇ । ਬਿਨਾਂ ਗੁਰੂ ਤੋਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ । ਨਾਮ ਨੂੰ ਜੋ ਪ੍ਰੇਮ ਅਤੇ ਭੈ ਕਰਕੇ ਹਿਰਦੇ ਵਿਚ ਵਸਾਂਦਾ ਹੈ, ਉਸ ਦੀ ਕਰਣੀ ਵੱਡੀ ਹੈ । ਗੁਰਾਂ ਤੋਂ ਬਿਨਾਂ ਬੜਾ ਹਨੇਰਾ ਹੈ, ਸੋ ਮਨਮੁਖ ਤਾਂ ਪਾਣੀ ਤੋਂ ਬਿਨਾਂ ਹੀ ਡੁਬ ਕੇ ਮਰ ਗਏ ਹਨ । ਹੇ ਮਾਲਕ ! ਤੇਰਾ ਹੁਕਮ ਅਤੇ ਨਾਮ ਚਾਰੇ ਪਾਸੇ ਵਰਤ ਰਿਹਾ ਹੈ ਪ੍ਰੰਤੂ ਜਿਸ ਉਤੇ ਤੇਰੀ ਕਿਰਪਾ ਹੁੰਦੀ ਹੈ ਉਸ ਨੂੰ ਤੇਰਾ ਨਾਮ ਚੰਗਾ ਲਗਦਾ ਹੈ ॥੮॥੧॥੪॥

**ਮਲਾਰ ਮਹਲਾ ੧ ॥ (ਪੰਨਾ ੧੨੭੫)**

**ਤੂੰ ਕੈਸੇ ਆੜਿ ਫਾਥੀ ਜਾਲਿ ॥**

**ਅਲਖੁ ਨ ਜਾਚਹਿ ਰਿਦੈ ਸਮਾਲਿ ॥੧॥ਰਹਾਉ॥**

ਹੇ ਜੀਵ-ਰੂਪ ਪੰਛੀ (ਬਗਲੇ ਵਾਂਗ ਪੰਛੀ) ਤੂੰ ਮੋਹ ਰੂਪ ਜਾਲ ਵਿਚ ਕਿਸ ਤਰ੍ਹਾਂ ਫਸ ਗਈ ਹੈਂ ? ਜਿਹੜਾ ਪ੍ਰਮੇਸ਼ਰ ਸਾਰਿਆਂ ਦੀ ਖਾਣ ਪੀਣ ਦੀ ਸੰਭਾਲ ਕਰਦਾ ਹੈ ਉਸ ਅਲਖ ਮਾਲਕ ਨੂੰ ਹਿਰਦੇ ਵਿਚ ਕਿਉਂ ਨਹੀਂ ਚਾਹੁੰਦੀ । ਤੈਨੂੰ ਜਦੋਂ ਭਾਰੀ ਜਮਾਂ ਦੀ ਫਾਹੀ ਗਲ ਵਿਚ ਪੈ ਗਈ ਤਾਂ ਤੂੰ ਖੰਭਾਂ ਨੂੰ ਖਲਾਰ ਕੇ ਉਡ ਨਹੀਂ

ਸਕੇਂਗੀ। ਪਰ ਫਸੀ ਹੋਈ ਗਿਆਨ ਵਿਚਾਰ ਗੁਣਾਂ ਕਰਕੇ ਛੁਟੇਂਗੀ। ਗੁਰਾਂ ਦੀ ਸੇਵਾ ਕਰਕੇ ਤੇ ਸਚੇ ਸ਼ਬਦ ਨੂੰ ਸੰਭਾਲ ਕੇ ਤੇ ਨਾਮ ਨੂੰ ਰਿਦੇ ਵਿਚ ਧਾਰਨ ਕਰਕੇ ਤੂੰ ਮੁਕਤ ਹੋ ਸਕੇਂਗੀ। ਨਾਮ ਤੋਂ ਬਿਨਾਂ ਕੋਈ ਮੁਕਤੀ ਨਹੀਂ ਪਾ ਸਕਦਾ ॥੮॥੨॥੫॥

**ਮਲਾਰ ਮਹਲਾ ੩ ਅਸਟਪਦੀਆ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੭੬)**

**ਮਨ ਮੇਰੇ ਹਰਿ ਹਰਿ ਨਾਮਿ ਚਿਤੁ ਲਾਇ ॥**

**ਸਤਿਗੁਰ ਤੇ ਹਰਿ ਪਾਈਐ ਸਾਚਾ ਹਰਿ ਸਿਉ ਰਹੈ ਸਮਾਇ ॥੧॥ਰਹਾਉ॥**

ਹੇ ਮੇਰੇ ਮਨ! ਮਨ ਬਾਣੀ ਕਰਕੇ ਹਰੀ ਨਾਮ ਵਿਚ ਚਿਤ ਲਗਾਉ। ਸਤਗੁਰਾਂ ਨਾਲ ਮਿਲ ਕੇ ਸਚਾ ਹਰੀ ਪਾਈਦਾ ਹੈ, ਫਿਰ ਗੁਰੂ ਨੂੰ ਮਿਲ ਕੇ ਹਰੀ ਦੇ ਵਿਚ ਲਿਵ ਲੀਨ ਹੋ ਜਾਈਦਾ ਹੈ। ਕਿਉਂਕਿ ਗੁਰਾਂ ਪਾਸੋਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਤੇ ਸਾਰੇ ਸੰਸੇ ਮਿਟ ਜਾਂਦੇ ਹਨ। ਗੁਰਾਂ ਦੀ ਸਿਖਿਆ ਰਾਹੀਂ ਹਰੀ ਨੂੰ ਜਾਣੀਦਾ ਹੈ ਤੇ ਜੂਨਾਂ ਵਿਚ ਨਹੀਂ ਭੌਣਾ ਪੈਂਦਾ। ਗੁਰਾਂ ਦੀ ਕਿਰਪਾ ਨਾਲ ਸ਼ਬਦ ਨੂੰ ਕਮਾ ਕੇ ਮਨੁਖ ਜੀਵਤ ਭਾਵ ਤੋਂ ਮਰ ਜਾਂਦਾ ਹੈ ਤੇ ਪ੍ਰਮੇਸ਼ਰ ਨੂੰ ਮਿਲ ਕੇ ਸਦਾ ਹੀ ਜੀਂਉਦਾ ਹੈ। ਹਰੀ ਦਾ ਨਾਮ ਲਾਭ ਸਤ ਸੰਗਤ ਕਰਕੇ ਪਾਈਦਾ ਹੈ ਪਰ ਵਡੇ ਭਾਗਾ ਵਾਲੇ ਹੀ ਗੁਰੂ ਦਾ ਮੇਲ ਪ੍ਰਾਪਤ ਕਰਦੇ ਹਨ। ਗੁਰਾਂ ਦੀ ਕਿਰਪਾ ਕਰਕੇ ਹਰੀ ਦਾ ਮੇਲ ਹੁੰਦਾ ਹੈ ਤੇ ਮੁਕਤੀ ਮਿਲਦੀ ਹੈ। ਜਿਨ੍ਹਾਂ ਨੂੰ ਹਰੀ ਦਾ ਭਾਣਾ (ਹੁਕਮ) ਚੰਗਾ ਲਗਦਾ ਹੈ ਉਹ ਪੂਰਨ ਪੁਰਖ ਹੋ ਜਾਂਦੇ ਹਨ ॥੮॥੧॥

**ਮਲਾਰ ਮਹਲਾ ੩ ॥ (ਪੰਨਾ ੧੨੭੬)**

**ਮਨ ਰੇ ਸਤਿਗੁਰੁ ਸੇਵਿ ਸਮਾਇ ॥**

**ਵਡੈ ਭਾਗਿ ਗੁਰੁ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ ॥੧॥ਰਹਾਉ॥**

ਹੇ ਮਨ! ਸਤਗੁਰਾਂ ਦੀ ਸੇਵਾ ਵਿਚ ਸਮਾਇਆ ਰਹੋ। ਜਿਨ੍ਹਾਂ ਨੇ ਵਡੇ ਉਚੇ ਭਾਗਾਂ ਕਰਕੇ ਪੂਰਾ ਗੁਰੂ ਪਾਇਆ ਹੈ ਉਹ ਮਨ ਬਾਣੀ ਕਰਕੇ ਹਰੀ ਨਾਮ ਨੂੰ ਉਚਰਦੇ ਹਨ। ਹਰੀ ਦੇ ਹੁਕਮ ਵਿਚ ਹੀ ਗੁਰਾਂ ਦਾ ਮੇਲ ਹੁੰਦਾ ਹੈ ਤੇ ਜਨਮ ਸਵਰ ਜਾਂਦਾ ਹੈ। ਉਸ ਮਾਲਕ ਦੀ ਕਿਰਪਾ ਹੁੰਦੀ ਹੈ ਤਾਂ ਪ੍ਰਭੂ ਦਾ ਮੇਲ ਹੁੰਦਾ ਹੈ। ਮਨਮੁਖ ਤਾਂ ਭਰਮਾਂ ਵਿਚ ਭਟਕਦੇ ਰਹਿੰਦੇ ਹਨ ਕਿਉਂਕਿ ਭਾਗਾਂ ਬਿਨ ਨਾਮ ਧਨ ਨਹੀਂ ਮਿਲਦਾ। ਨਾਮ ਤੋਂ ਬਿਨਾਂ ਬੰਧਨਾਂ ਤੋਂ ਖਲਾਸੀ ਨਹੀਂ ਹੁੰਦੀ। ਪ੍ਰਭੂ ਦੀ ਨਦਰ ਹੋਵੇ ਤਾਂ ਨਾਮ ਮਨ ਵਿਚ ਵਸ ਜਾਂਦਾ ਹੈ ਤੇ ਹਰੀ ਵਿਚ ਸਮਾਈਦਾ ਹੈ ॥੮॥੨॥

**ਮਲਾਰ ਮਹਲਾ ੩ ਅਸਟਪਦੀ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੭੭)**

**ਮਨ ਮੇਰੇ ਹਰਿ ਹਰਿ ਸੇਵਿ ਨਿਧਾਨੁ ॥**

**ਗੁਰ ਕਿਰਪਾ ਤੇ ਹਰਿ ਧਨੁ ਪਾਈਐ ਅਨਦਿਨੁ ਲਾਗੈ ਸਹਜਿ ਧਿਆਨੁ ॥੧॥ਰਹਾਉ॥**

ਹੇ ਮੇਰੇ ਮਨ! ਹਰੀ ਦੇ ਨਾਮ ਖ਼ਜ਼ਾਨੇ ਰਾਹੀਂ ਮਾਲਕ ਦੀ ਸੇਵਾ ਕਰੋ। ਗੁਰਾਂ ਦੀ ਕਿਰਪਾ ਨਾਲ ਹਰੀ ਨਾਮ

ਧਨ ਪਾਈਦਾ ਹੈ । ਫਿਰ ਰਾਤ ਦਿਨ ਪ੍ਰਭੂ ਦੇ ਸਰੂਪ ਵਿਚ ਧਿਆਨ ਲਗ ਜਾਂਦਾ ਹੈ । ਜੋ ਜੀਵ-ਰੂਪ ਇਸਤ੍ਰੀ ਪਤੀ ਤੋਂ ਬਿਨਾਂ ਸ਼ਿੰਗਾਰ ਕਰਦੀ ਹੈ ਉਹ ਦੁਹਚਾਰਣ ਕਹਾਂਦੀ ਹੈ ਤੇ ਖੁਆਰ ਹੁੰਦੀ ਹੈ । ਗੁਰਮੁਖਾਂ ਨੂੰ ਸ਼ਿੰਗਾਰ ਸੋਹਣਾ ਲਗਦਾ ਹੈ ਪਰ ਮਨਮੁਖ ਨਾਮ ਤੋਂ ਵਾਂਜੇ ਜੀਵਨ ਬਿਅਰਥ ਗੁਆਂਦੇ ਹਨ । ਗੁਰੂ ਤੋਂ ਮਿਲੇ ਬਿਨਾਂ ਮੁਕਤੀ ਨਹੀਂ ਹੁੰਦੀ ਤੇ ਮਨ ਮਾਰੇ ਬਿਨਾਂ ਭਗਤੀ ਨਹੀਂ ਹੋ ਸਕਦੀ ਕਿਉਂਕਿ ਗਿਆਨ ਤੋਂ ਬਿਨਾਂ ਅੰਦਰ ਚਾਨਣਾ ਨਹੀਂ ਹੁੰਦਾ । ਹਉਮੈਂ ਵਿਚ ਕੀਤੀ ਭਗਤੀ ਵੀ ਸੁਖ ਨਹੀਂ ਦਿੰਦੀ ਜਦ ਕਿ ਨਾਮ ਦੇ ਰਸੀਏ ਪ੍ਰਮੇਸ਼ਰ ਨੂੰ ਪਾਸ ਵੇਖਦੇ ਹਨ ਤੇ ਸ਼ਬਦ ਵਿਚ ਮਸਤ ਹਉਮੈਂ ਨੂੰ ਗੁਆ ਕੇ ਹਰੀ ਦੀ ਬਖ਼ਸ਼ਸ਼ ਪ੍ਰਾਪਤ ਕਰਦੇ ਹਨ ਤੇ ਸਚੇ ਮਾਲਕ ਵਿਚ ਸਮਾ ਜਾਂਦੇ ਹਨ ॥੮॥੧॥੩॥੫॥੮॥

**ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੯੨)**

**ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥**

**ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥੧॥ਰਹਾਉ॥**

ਹੇ ਭਾਈ ! ਮਾਇਆ ਤੋਂ ਰਹਿਤ ਅਕੁਲ ਗੋਪਾਲ ਰਾਇ ਨੂੰ ਸੇਵੀਏ । ਹੇ ਮਾਲਕ ! ਸੰਤ ਜਨ ਇਹ ਹੀ ਮੰਗਦੇ ਹਨ ਕਿ ਭਗਤੀ ਦਾ ਦਾਨ ਬਖ਼ਸ਼ਸ਼ ਕਰੋ । ਉਹ ਵਾਹਿਗੁਰੂ ਐਸਾ ਹੈ ਜਿਸ ਦੇ ਘਰ ਚੰਦ ਸੂਰਜ ਦੀਵੇ ਹਨ ਅਤੇ ਕਾਲ ਵਿਚਾਰਾ ਕੋਤਵਾਲ ਹੈ ਜਿਸ ਦਾ ਡੰਡ ਸਾਰਿਆਂ ਦੇ ਸਿਰ ਉਤੇ ਹੈ । ਪਾਪ ਪੁੰਨ ਦੋਵੇਂ ਚੋਬਦਾਰ ਹਨ ਚਿਤ੍ਰ ਤੇ ਧਰਮ ਰਾਜਾ ਅਦਾਲਤੀ ਹਨ । ਪੌਣ ਜਿਸ ਦੇ ਘਰ ਚੌਰ ਕਰ ਰਹੀ ਹੈ ਤੇ ਸ਼ਕਤੀ (ਮਾਇਆ) ਦਾਸੀ ਹੈ । ਸਾਰੀ ਬਨਾਸਪਤੀ ਪਾਲਣੀ ਹੈ । ਜਿਸ ਦੇ ਘਰ ਇਤਨੇ ਜੀਵ ਨੌਕਰ ਹਨ ਉਹ ਸਰਬ ਵਿਆਪਕ ਹੈ ਤੇ ਜਿਸ ਦੇ ਅਗੇ ਸਾਰੇ ਭਗਤ ਪਰਵਾਨ ਹਨ ॥੫॥੧॥

**ਮਲਾਰ ॥ (ਪੰਨਾ ੧੨੯੩)**

**ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥**

ਹੇ ਵਾਹਿਗੁਰੂ ! ਮੈਨੂੰ ਤੂੰ ਨਾ ਵਿਸਾਰ, ਤੂੰ ਨ ਭੁਲ ਜਾ, ਤੂੰ ਨਾ ਵਿਸਾਰ ਕਦੀ ਵੀ । ਹੇ ਪਿਆਰੇ ਪਿਤਾ ! ਮੈਨੂੰ ਸ਼ੂਦਰ ਕਹਿ ਕੇ ਮਾਰ ਉਠਾਇਆ ਹੈ । ਮੈਂ ਕੀ ਕਰਾਂ ? ਜੇ ਮਰ ਕੇ ਮੁਕਤੀ ਦਿਉਗੇ ਤਾਂ ਉਹ ਕਿਸ ਕੰਮ ! ਜੇ ਤੂੰ ਦਿਆਲੂ ਹੈਂ ਤਾਂ ਹੁਣੇ ਬਹੁੜ॥ ਸੋ ਵਾਹਿਗੁਰੂ ਪ੍ਰਗਟ ਹੋ ਗਿਆ ਤੇ ਨਾਮਦੇਵ ਵਲ ਠਾਕੁਰ ਦੁਆਰੇ ਦਾ ਮੂੰਹ ਫੇਰ ਦਿੱਤਾ ॥੩॥੨॥

**ਮਲਾਰ ਬਾਣੀ ਭਗਤ ਰਵਿਦਾਸ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੨੯੩)**

**ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥**

**ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ਰਹਾਉ॥**

ਹੇ ਨਾਗਰਿਕ ਪਿੰਡ ਦੇ ਲੋਕੋ ! ਮੇਰੀ ਪ੍ਰਗਟ ਹੀ ਜਾਤੀ ਚਮਿਆਰ ਦੀ ਹੈ । ਪਰ ਮੈਂ ਹਿਰਦੇ ਵਿਚ ਰਮੇ ਹੋਏ ਵਾਹਿਗੁਰੂ ਦੇ ਗੁਣ ਸੰਭਾਲਦਾ ਹਾਂ । ਤੁਸੀਂ ਉਤਮ ਸੀ ਪਰ ਵਿਕਾਰਾਂ ਨਾਲ ਮਿਲ ਕੇ ਨੀਚ ਬਣ ਗਏ । ਜਿਵੇਂ ਕੋਈ

ਪਾਣੀ ਮੋਰੀ ਆਦਿ ਦਾ ਗੰਗਾ ਨਾਲ ਮਿਲ ਕੇ ਪਵਿਤ੍ਰ ਹੋ ਜਾਂਦਾ ਹੈ ਤਿਵੇਂ ਹੀ ਨਾਮ ਕਰਕੇ ਭਗਤ ਉਤਮ ਹੋ ਜਾਂਦੇ ਹਨ । ਮੇਰੀ ਜਾਤੀ ਚੰਮ ਕੁਟਣ, ਅਤੇ ਮੋਏ ਹੋਏ ਡੰਗਰ ਢੋਣ ਵਾਲੀ ਸੀ, ਪਰ ਹੁਣ ਬ੍ਰਾਹਮਣ ਵੀ ਨਮਸਕਾਰ ਕਰਦੇ ਹਨ, ਜੋ ਤੇਰੇ ਨਾਮ ਦਾ ਪਰਤਾਪ ਹੈ । ਸੋ ਰਵਿਦਾਸ ਤੇਰੇ ਨਾਮ ਦੀ ਸ਼ਰਨ ਹੈ ॥੩॥੧॥

**ਮਲਾਰ ॥ (ਪੰਨਾ ੧੨੯੩)**

**ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸਿ ਸਮ ਤੁਲਿ ਨਹੀ ਆਨ ਕੋਊ ॥**

**ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ ॥ਰਹਾਉ॥**

ਜੋ ਵਾਹਿਗੁਰੂ ਨੂੰ ਜਪਦੇ ਹਨ ਉਹਨਾਂ ਦੇ ਚਰਨ ਕਮਲਾਂ ਦੇ ਬਰਾਬਰ ਦੇਵਤੇ ਵੀ ਨਹੀਂ ਹਨ । (ਬ੍ਰਹਮਾ, ਵਿਸ਼ਨੂ ਆਦਿ) ਉਹ ਇਕ ਮਾਲਕ ਹੀ ਅਨੇਕ ਰੂਪ ਹੋ ਕੇ ਸਾਰਿਆਂ ਵਿਚ ਰਵ ਰਿਹਾ ਹੈ । ਹੇ ਭਾਈ ! ਉਸ ਨੂੰ ਤੂੰ ਰਿਦੇ ਵਿਚ ਲਿਆ ਤੇ ਬਾਰ ਬਾਰ ਆਖ ਕਿ ਸੋਈ ਸਾਰੇ ਭਰਪੂਰ ਹੋ ਰਿਹਾ ਹੈ । ਪਰ ਨਾਮ ਦੀ ਵਡਿਆਈ ਸਤਾਂ ਦੀਪਾਂ ਵਿਚ ਹੈ । ਵਾਹਿਗੁਰੂ ਦੀ ਭਗਤੀ ਕਰਕੇ ਕਬੀਰ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਹੋ ਗਿਆ । ਰਵਿਦਾਸ ਨੂੰ ਖਟ ਕਰਮੀ ਬ੍ਰਾਹਮਣ ਵੀ ਨਮਸਕਾਰ ਕਰਦੇ ਹਨ ॥੩॥

**ਮਲਾਰ ॥ (ਪੰਨਾ ੧੨੯੩)**

**ੴ ਸਤਿਗੁਰ ਪ੍ਰਸਾਦਿ ॥**

**ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥**

**ਸਾਧ ਸੰਗਤਿ ਪਾਈ ਪਰਮ ਗਤੇ ॥ਰਹਾਉ॥**

ਪ੍ਰਾਣਾਂ ਦਾ ਪਿਆਰਾ ਪ੍ਰਭੂ-ਪਤੀ ਕੈਸੀ ਭਗਤੀ ਕਰਕੇ ਮਿਲਦਾ ਹੈ ? ਸਾਧ ਸੰਗਤ ਕਰਕੇ ਉਸ ਮਾਲਕ ਦੀ ਪਰਮ ਗਤੀ ਪਾਈ ਹੈ । ਅਵਿਦਿਆ ਨੀਂਦ ਵਿਚ ਕਿਥੇ ਤਕ ਸੋਵਾਂਗਾ ? ਜਿਹੜਾ ਕਰਮਾਂ ਰੂਪ ਕਪੜਾ ਸੀਤਾ ਸੀ, ਸੋਈ ਫਟ ਗਿਆ । ਝੂਠੇ ਵਪਾਰ ਦੀ ਹੱਟੀ ਹੀ ਬੰਦ ਹੋ ਗਈ ਹੈ । ਜਦੋਂ ਲੇਖਾ ਹੋਵੇਗਾ ਤਾਂ ਜੋ ਜੋ ਕੀਤਾ ਸੀ, ਸੋ ਸੋ ਵੇਖ ਲਿਆ (ਪਾ ਲਿਆ) ॥੩॥੩॥

**ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੨ ॥**

**ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ**

**ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ (ਪੰਨਾ ੧੨੯੪)**

**ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥**

**ਹਉ ਬਲਿ ਬਲਿ ਬਲਿ ਬਲਿ ਸਾਧ ਜਨਾ ਕਉ ਮਿਲਿ ਸੰਗਤਿ ਪਾਰਿ ਉਤਰਿਆ ॥੧॥ਰਹਾਉ॥**

ਮੇਰਾ ਮਨ ਸੰਤਾਂ ਨੂੰ ਮਿਲ ਕੇ ਖ਼ੁਸ਼ੀ ਨਾਲ ਹਰਿਆ ਭਰਿਆ ਹੋ ਗਿਆ ਹੈ । ਉਨ੍ਹਾਂ ਸੰਤਾਂ ਦੀ ਸੰਗਤ ਵਿਚ ਮਿਲ ਕੇ ਮੈਂ ਸੰਸਾਰ ਸਮੁੰਦ੍ਰ ਤੋਂ ਪਾਰ ਉਤਰਿਆ ਹਾਂ, ਇਸ ਲਈ ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ । ਉਹ ਸਾਧ ਜਨ ਧੰਨ ਹਨ ਜਿਨ੍ਹਾਂ ਨੇ ਹਰੀ ਨੂੰ ਜਾਣਿਆ ਹੈ । ਹੇ ਮਾਲਕ ! ਸਾਡੇ ਉਤੇ ਕਿਰਪਾ ਕਰੋ ਤੇ ਸੰਤਾਂ ਦੇ ਚਰਨਾਂ ਵਿਚ ਟਿਕੇ ਰਹਿਣ ਦੀ ਬਖ਼ਸ਼ਸ਼ ਕਰੋ । ਇਹ ਚੰਚਲ ਮਨ ਵੀ ਸਾਧੂਆਂ ਦੀ ਸੰਗਤ ਕਰਕੇ ਵਸ ਵਿਚ ਆ ਜਾਂਦਾ ਹੈ ।

ਪੂਰਬਲੇ ਚੰਗੇ ਕਰਮਾਂ ਦੇ ਕਰਕੇ ਗੁਰਾਂ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ ਜਿਸ ਕਰਕੇ ਨਾਮੀ ਪ੍ਰਮੇਸ਼ਰ ਨੇ ਦਾਸ ਨੂੰ ਤਾਰ ਲਿਆ ਹੈ ॥

**ਕਾਨੜਾ ਮਹਲਾ ੪ ॥ (ਪੰਨਾ ੧੨੯੪)**

**ਮੇਰਾ ਮਨੁ ਸੰਤ ਜਨਾ ਪਗ ਰੇਨ ॥**

**ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗਿ ਭੇਨ ॥੧॥ਰਹਾਉ॥**

ਮੇਰਾ ਮਨ ਸੰਤ ਜਨਾਂ ਦੇ ਚਰਨਾਂ ਦੀ ਧੂੜ ਹੋ ਗਿਆ ਹੈ। ਜਦੋਂ ਸੰਗਤ ਵਿਚ ਮਿਲ ਕੇ ਹਰੀ ਦੀ ਕਥਾ ਤੇ ਸਿਫ਼ਤ ਸਾਲਾਹ ਸੁਣੀ ਤਾਂ ਮੇਰਾ ਕੋਰਾ ਮਨ ਵੀ ਹਰੀ ਦੇ ਨਾਮ ਰੰਗ ਵਿਚ ਭਿਜ ਗਿਆ ਹੈ। ਮਾਲਕ ਦੀ ਕਿਰਪਾ ਹੋਈ ਹੈ ਤੇ ਅਸੀਂ ਵੀ ਹਰੀ ਦਾ ਨਾਮ ਜਪ ਕੇ ਅਨੰਦ ਮਾਣਦੇ ਹਾਂ। ਹਰੀ ਦੇ ਸੰਤਾਂ ਦੇ ਮੇਲ ਨਾਲ ਸਾਨੂੰ ਪ੍ਰਭੂ ਦਾ ਮੇਲ ਵੀ ਪ੍ਰਾਪਤ ਹੋ ਗਿਆ ਹੈ। ਉਨ੍ਹਾਂ ਸੰਤ ਜਨਾਂ ਦੀ ਮਹਿਮਾ ਅਸੀਂ ਨਹੀਂ ਕਰ ਸਕਦੇ ਸੋ ਮਾਲਕ ਅਗੇ ਅਰਦਾਸ ਹੈ ਕਿ ਸਾਡੇ ਉਤੇ ਐਸੀ ਕਿਰਪਾ ਕਰੋ ਕਿ ਅਸੀਂ ਹਰੀ ਨਾਮ ਦਾ ਸੌਦਾ ਲਦ ਲਈਏ ॥੪॥੨॥

**ਕਾਨੜਾ ਮਹਲਾ ੪ ॥ (ਪੰਨਾ ੧੨੯੫)**

**ਜਪਿ ਮਨ ਰਾਮ ਨਾਮ ਪਰਗਾਸ ॥**

**ਹਰਿ ਕੇ ਸੰਤ ਮਿਲਿ ਪ੍ਰੀਤਿ ਲਗਾਨੀ ਵਿਚੇ ਗਿਰਹ ਉਦਾਸ ॥੧॥ਰਹਾਉ॥**

ਹੇ ਮਨ ! ਰਾਮ ਨਾਮ ਨੂੰ ਜਪਿਆ ਕਰ, ਕਿਉਂਕਿ ਇਹ ਗਿਆਨ ਦਾ ਚਾਨਣਾ ਕਰਨ ਵਾਲਾ ਹੈ। ਜਿਨ੍ਹਾਂ ਨੇ ਹਰੀ ਦੇ ਸੰਤਾਂ ਨਾਲ ਮਿਲ ਕੇ ਰਾਮ ਨਾਮ ਜਾਪ ਵਿਚ ਪ੍ਰੀਤ ਲਗਾਈ ਹੈ ਉਹ ਗ੍ਰਹਿਸਤ ਵਿਚ ਰਹਿੰਦਿਆਂ ਹੋਇਆਂ ਵੀ ਉਦਾਸ ਰਹਿੰਦੇ ਹਨ। ਜਦੋਂ ਪ੍ਰਭੂ ਨੇ ਕਿਰਪਾ ਕੀਤੀ ਤਾਂ ਅਸਾਂ ਹਰੀ ਦਾ ਨਾਮ ਹਿਰਦੇ ਵਿਚ ਜਪਿਆ ਹੈ ਤੇ ਮਨ ਖਿੜ੍ਹ ਗਿਆ ਹੈ ਕਿਉਂਕਿ ਪ੍ਰਭੂ ਦੇ ਮਿਲਣ ਦੀ ਆਸ ਹੋ ਗਈ ਹੈ। ਸਾਡੇ ਵਰਗੇ ਮੂਰਖ ਤੇ ਪਾਪੀ ਵੀ ਸਤ ਸੰਗਤ ਦੇ ਮੇਲ ਕਰਕੇ ਤਰ ਗਏ ਹਨ। ਗੁਰਾਂ ਦੀ ਸੰਗਤ ਨੇ ਸਾਡੇ ਔਗੁਣ ਮੇਟ ਦਿਤੇ ਹਨ ਤੇ ਮਾਲਕ ਨੇ ਆਪਣੇ ਨਾਲ ਮਿਲਾ ਲਿਆ ਹੈ ॥੪॥੩॥

**ਕਾਨੜਾ ਮਹਲਾ ੪ ॥ (ਪੰਨਾ ੧੨੯੫)**

**ਮੇਰੈ ਮਨਿ ਰਾਮ ਨਾਮੁ ਜਪਿਓ ਗੁਰਵਾਕ ॥**

**ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ ਦੁਰਮਤਿ ਦੂਜਾ ਭਾਉ ਗਇਓ ਸਭ ਝਾਕ ॥੧॥ਰਹਾਉ॥**

ਮੇਰੇ ਮਨ ਨੇ ਗੁਰੂ ਦੇ ਸ਼ਬਦ ਦੁਆਰਾ ਰਾਮ ਨਾਮ ਨੂੰ ਜਪਿਆ ਹੈ। ਹਰੀ ਜਗਦੀਸਰ ਨੇ ਸਾਡੇ ਉਤੇ ਕਿਰਪਾ ਕੀਤੀ ਹੈ ਜਿਸ ਕਰਕੇ ਸਾਡੀ ਕੁਮਤਿ ਤੇ ਦ੍ਵੈਤ-ਭਾਵਨਾ ਦੂਰ ਹੋ ਗਈ ਹੈ ਤੇ ਹੋਰਨਾਂ ਦੀ ਆਸ ਲਗਾਈ ਰਖਣੀ ਵੀ ਖ਼ਤਮ ਹੋ ਗਈ ਹੈ। ਹਰੀ ਦੇ ਸੰਤਾਂ ਰਾਹੀਂ ਹਰੀ ਇਸ ਤਰ੍ਹਾਂ ਮਿਲਿਆ ਜਿਵੇਂ ਵਛੇ ਨੂੰ ਗਊ ਮਿਲਦੀ ਹੈ। ਹੇ ਹਰੀ ! ਮੇਰਾ ਮਾਤਾ ਪਿਤਾ, ਮਿਤ੍ਰ ਸਬੰਧੀ, ਭਾਈ ਸਭ ਕੁਝ ਤੂੰ ਆਪ ਹੀ ਹੈਂ ॥੪॥੪॥

**ਕਾਨੜਾ ਮਹਲਾ ੪ ॥ (ਪੰਨਾ ੧੨੯੫)**

**ਮੇਰੇ ਮਨ ਹਰਿ ਹਰਿ ਰਾਮ ਨਾਮੁ ਜਪਿ ਚੀਤਿ ॥**

**ਹਰਿ ਹਰਿ ਵਸਤੁ ਪਾਇਆ ਗੜ੍ਹਿ ਵੇੜ੍ਹੀ ਗੁਰ ਕੈ ਸਬਦਿ ਲੀਓ ਗੜੁ ਜੀਤਿ ॥੧॥ਰਹਾਉ॥**

ਹੇ ਮੇਰੇ ਮਨ ! ਹਰੀ, ਜੋ ਸਾਰੀਆਂ ਥਾਵਾਂ ਵਿਚ ਫੈਲਿਆ ਹੋਇਆ ਹੈ, ਉਸ ਦਾ ਨਾਮ ਜਪਿਆ ਕਰ ਅਤੇ

ਉਸ ਨੂੰ ਮਨ ਵਿਚ ਯਾਦ ਕਰਿਆ ਕਰ। ਹਰਿ ਹਰਿ ਵਸਤੂ ਮਾਇਆ ਰੂਪ ਕਿਲੇ ਵਿਚ ਫੜੀ ਹੋਈ ਬੈਠੀ ਸੀ, ਗੁਰਾਂ ਦੇ ਸ਼ਬਦ ਬਿਨਾਂ ਇਹ ਮਨੁਖ ਮੋਹ ਕਰਕੇ ਪੁਤ੍ਰ ਤੇ ਇਸਤ੍ਰੀ ਵਿਚ ਮੋਹਿਆ ਹੋਇਆ ਹੈ। ਗੁਰ ਉਪਦੇਸ਼ ਕਰਕੇ ਰਾਮ ਨੂੰ ਯਾਦ ਕੀਤਾ ਹੈ ਤੇ ਅਨੰਦ ਪ੍ਰਾਪਤ ਹੋਇਆ ਹੈ। ਗੁਰਾਂ ਨੇ ਸਾਡੇ ਪਾਪ ਕਟ ਦਿਤੇ ਹਨ ਤੇ ਹਰੀ ਨਾਮ ਦੀ ਬਖ਼ਸ਼ਸ਼ ਕਰਕੇ ਸਾਨੂੰ ਪਵਿਤ੍ਰ ਕਰ ਦਿਤਾ ਹੈ ॥੪॥੫॥

**ਕਾਨੜਾ ਮਹਲਾ ੪ ॥ (ਪੰਨਾ ੧੨੯੬)**

**ਜਪਿ ਮਨ ਰਾਮ ਨਾਮ ਜਗੰਨਾਥ ॥**

**ਘੂਮਨ ਘੇਰ ਪਰੇ ਬਿਖੁ ਬਿਖਿਆ ਸਤਿਗੁਰ ਕਾਢਿ ਲੀਏ ਦੇ ਹਾਥ ॥੧॥ਰਹਾਉ॥**

ਮੇਰੇ ਮਨ ਨੇ ਜਗਤ ਦੇ ਮਾਲਕ ਦਾ ਰਾਮ ਨਾਮ ਜਪਿਆ ਹੈ। ਅਸੀਂ ਵਿਹੁ ਰੂਪ ਵਿਸ਼ੇ ਵਿਕਾਰਾਂ ਦੀ ਘੁਮਣ ਘੇਰੀ ਵਿਚ ਫਸੇ ਹੋਏ ਸਾਂ ਪਰ ਸਤਿਗੁਰਾਂ ਨੇ ਹਥ ਦੇ ਕੇ ਕਢ ਲਿਆ ਹੈ। ਅਸੀਂ ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਮਸਤ ਸਾਂ ਪਰ ਮਾਲਕ ਨਾਲ ਲਗ ਕੇ ਤਰ ਗਏ ਹਾਂ। ਸਾਧੂਆਂ ਦੀ ਸੰਗਤ ਵਿਚ ਮਿਲ ਕੇ ਅਸਾਂ ਅਦ੍ਰਿਸਟ ਅਗੋਚਰ ਮਾਲਕ ਦਾ ਨਾਮ ਧਿਆਇਆ ਹੈ। ਹੇ ਪ੍ਰਭੂ! ਕਿਰਪਾ ਕਰਕੇ ਦਾਸਾਂ ਨੂੰ ਆਪਣੇ ਦਾਸਾਂ ਨਾਲ ਰਖ ਲਵੋ ਤੇ ਸੇਵਾ ਵਿਚ ਲਗਾਉ ॥੪॥੬॥

**ਕਾਨੜਾ ਮਹਲਾ ੪ ਪੜਤਾਲ ਘਰੁ ੫ ॥ (ਪੰਨਾ ੧੨੯੬)**

**ੴ ਸਤਿਗੁਰ ਪ੍ਰਸਾਦਿ ॥**

**ਮਨ ਜਾਪਹੁ ਰਾਮ ਗੁਪਾਲ ॥ ਹਰਿ ਰਤਨ ਜਵੇਹਰ ਲਾਲ ॥**

**ਹਰਿ ਗੁਰਮੁਖਿ ਘੜਿ ਟਕਸਾਲ ॥ ਹਰਿ ਹੋ ਹੋ ਕਿਰਪਾਲ ॥੧॥ਰਹਾਉ॥**

ਹੇ ਮਨ! ਸਾਰੇ ਪਾਸੇ ਫੈਲੇ ਹੋਏ ਰਾਮ ਗੁਪਾਲ ਨੂੰ ਜਪਿਆ ਕਰੋ। ਹਰੀ ਦੇ ਜਪਣ ਨਾਲ ਰਤਨ ਜਵਾਹਰ ਲਾਲ ਆਦਿ ਪਦਾਰਥਾਂ ਦੀ ਪ੍ਰਾਪਤੀ ਹੁੰਦੀ ਹੈ। ਗੁਰਮੁਖਾਂ ਦੀ ਟਕਸਾਲ, ਸਾਧ ਸੰਗਤ, ਵਿਚ ਨਾਮ ਦੀ ਘਾੜਤ ਘੜੀ ਜਾਂਦੀ ਹੈ, ਸੋ ਜਦ ਪ੍ਰਭੂ ਕਿਰਪਾ ਕਰੇਗਾ ਤਾਂ ਨਾਮ ਦੀ ਪ੍ਰਾਪਤੀ ਹੋਵੇਗੀ। ਹੇ ਰਾਮ! ਤੂੰ ਅਗੰਮ ਅਗੋਚਰ ਹੈਂ ਅਤੇ ਅਸੀਂ ਤੈਨੂੰ ਜਪ ਕੇ ਨਿਹਾਲ ਹੋਏ ਹਾਂ। ਹੇ ਸੰਤ ਜਨੋ! ਜਿਨ੍ਹਾਂ ਦੇ ਮਥੇ ਤੇ ਚੰਗੇ ਭਾਗ ਲਿਖੇ ਹਨ, ਉਹ ਹਰੀ ਦੇ ਗੁਣ ਗਾਂਦੇ ਹਨ ਤੇ ਹਰੀ ਦਾ ਨਾਮ ਜਪ ਕੇ ਨਿਹਾਲ ਹੋ ਗਏ ਹਨ। ਅਸੀਂ ਉਨ੍ਹਾਂ ਤੋਂ ਕੁਰਬਾਨ ਹਾਂ ॥੨॥੧॥੭॥

**ਕਾਨੜਾ ਮਹਲਾ ੪ ॥ (ਪੰਨਾ ੧੨੯੬)**

**ਹਰਿ ਗੁਨ ਗਾਵਹੁ ਜਗਦੀਸ ॥ ਏਕਾ ਜੀਹ ਕੀਚੈ ਲਖ ਬੀਸ ॥**

**ਜਪਿ ਹਰਿ ਹਰਿ ਸਬਦਿ ਜਪੀਸ ॥ ਹਰਿ ਹੋ ਹੋ ਕਿਰਪੀਸ ॥੧॥ਰਹਾਉ॥**

ਹੇ ਹਰੀ ਜਗਦੀਸ਼! ਜੇ ਤੁਸੀਂ ਸਾਡੇ ਉਤੇ ਕਿਰਪਾ ਕਰਨ ਵਾਲੇ ਹੋ ਜਾਉ ਤਾਂ ਮੈਂ ਤੇਰੇ ਗੁਣਾਂ ਨੂੰ ਗਾਵਾਂਗਾ। ਇਕ ਰਸਨਾ ਦੀਆਂ ਵੀਹ ਲੱਖ ਹੋ ਜਾਣ ਤਾਂ ਜਪਣ ਵਾਲੇ ਹਰੀ ਦੇ ਨਾਮ ਨੂੰ ਜਪਦਾ ਰਵ੍ਹਾਂਗਾ। ਹੇ ਈਸ਼੍ਵਰ! ਸਾਡੇ ਉਤੇ ਕਿਰਪਾ ਕਰੋ ਤਾਂ ਜੋ ਤੇਰਾ ਨਾਮ ਜਪਦਾ ਰਹਾਂ। ਪਰ ਜਿਹੜੇ ਤੈਨੂੰ ਚੰਗੇ ਲਗਦੇ ਹਨ ਤੇ ਜਿਵੇਂ ਤੈਨੂੰ ਭਾਂਵਦਾ ਹੈ ਉਹ ਅੰਮ੍ਰਿਤ ਨਾਮ ਪੀ ਕੇ ਗੁਰਾਂ ਨੂੰ ਧੰਨ ਆਖਦੇ ਹਨ ॥੨॥੨॥੮॥

ਕਾਨੜਾ ਮਹਲਾ ੪ ॥ (ਪੰਨਾ ੧੨੯੬)

ਭਜੁ ਰਾਮੋ ਮਨਿ ਰਾਮ ॥ ਜਿਸੁ ਰੂਪ ਨ ਰੇਖ ਵਡਾਮ ॥

ਸਤ ਸੰਗਤਿ ਮਿਲੁ ਭਜੁ ਰਾਮ ॥ ਬਡ ਹੋ ਹੋ ਭਾਗ ਮਥਾਮ ॥੧॥ਰਹਾਉ॥

ਹੇ ਮਨ ! ਉਸ ਮਾਲਕ ਦਾ ਨਾਮ ਜਪੋ । ਜਿਸ ਦਾ ਕੋਈ ਰੂਪ ਜਾਂ ਰੇਖ ਨਹੀਂ ਹੈ ਅਤੇ ਸਭ ਤੋਂ ਵਡਾ ਹੈ । ਸਤ ਸੰਗਤ ਵਿਚ ਮਿਲ ਕੇ ਰਾਮ ਨਾਮ ਨੂੰ ਭਜਿਆ ਕਰ । ਪਰ ਜੇ ਵਡੇ ਤੇ ਚੰਗੇ ਭਾਗ ਹੋਣ ਤਾਂ ਜਪਿਆ ਜਾਂਦਾ ਹੈ । ਗੁਰਾਂ ਦਾ ਉਪਦੇਸ਼ ਲੈ ਕੇ ਰਾਮ ਨਾਮ ਗਾਉ । ਹੇ ਹਰੀ ! ਤੂੰ ਕਿਰਪਾਲੂ ਹੈਂ ਤੇ ਸਭ ਦੀ ਪਾਲਣਾ ਕਰਦਾ ਹੈਂ ਤੇ ਫਿਰ ਨਾਸ ਵੀ ਕਰਦਾ ਹੈਂ । ਮੈਨੂੰ ਵੀ ਗੁਰੂ ਦੀ ਮਤ ਬਖ਼ਸ਼ੋ ਤਾਂ ਜੋ ਰਾਮ ਨਾਮ ਨੂੰ ਯਾਦ ਕਰਾਂ ॥੨॥੩॥੯॥

ਕਾਨੜਾ ਮਹਲਾ ੪ ॥ (ਪੰਨਾ ੧੨੯੭)

ਸਤਿਗੁਰ ਚਾਟਉ ਪਗ ਚਾਟ ॥ ਜਿਸੁ ਮਿਲਿ ਹਰਿ ਪਾਧਰ ਬਾਟ ॥

ਭਜੁ ਹਰਿ ਰਸੁ ਰਸ ਹਰਿ ਗਾਟ ॥ ਹਰਿ ਹੋ ਹੋ ਲਿਖੇ ਲਿਲਾਟ ॥੧॥ਰਹਾਉ॥

ਹੇ ਭਾਈ ! ਮੈਂ ਸਤਗੁਰਾਂ ਦੇ ਪੈਰਾਂ ਨੂੰ ਸਤਿਕਾਰ ਵਜੋਂ ਚਟਦਾ ਹਾਂ । ਜਿਸ ਸਤਗੁਰੂ ਦੇ ਮਿਲਣ ਕਰਕੇ ਹਰੀ ਦਾ ਸਿੱਧਾ ਤੇ ਸਾਫ ਰਸਤਾ ਦਿਸਿਆ ਹੈ । ਉਸ ਹਰੀ ਨੂੰ ਪ੍ਰੇਮ ਨਾਲ ਯਾਦ ਕਰੋ ਤੇ ਹਰੀ ਦੇ ਨਾਮ ਰਸ ਨੂੰ ਗਟ ਗਟ ਕਰਕੇ ਪੀ ਜਾਉ । ਜੇ ਮਥੇ ਉਤੇ ਚੰਗੇ ਕਰਮ ਲਿਖੇ ਹੋਣ ਤਾਂ ਹਰੀ ਨੂੰ ਯਾਦ ਕਰੀਦਾ ਹੈ । ਬਹੁਤੇ ਭੇਖ ਕਰਨ ਨਾਲ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ ਸਗੋਂ ਸਤ ਸੰਗਤ ਦੁਆਰਾ, ਗੁਰੂ ਦਾ ਉਪਦੇਸ਼ ਸੁਣ ਕੇ ਮੰਨ ਕੇ । ਹੇ ਹਰੀ ! ਤੂੰ ਬੇਅੰਤ ਹੈਂ ਤੇ ਚਹੁੰਆਂ ਜੁਗਾਂ ਵਿਚ ਇਕ ਹੀ ਸਮਰਥ ਹੈਂ ਅਤੇ ਤਿੰਨਾਂ ਸਮਿਆਂ ਵਿਚ ਸਾਰੇ ਜੀਵਾਂ ਦੇ ਅੰਦਰ ਵਸਦਾ ਹੈਂ ॥੨॥੪॥੧੦॥

ਕਾਨੜਾ ਮਹਲਾ ੪ ॥ (ਪੰਨਾ ੧੨੯੭)

ਜਪਿ ਮਨ ਗੋਬਿੰਦ ਮਾਧੋ ॥ ਹਰਿ ਹਰਿ ਅਗਮ ਅਗਾਧੋ ॥

ਮਤਿ ਗੁਰਮਤਿ ਹਰਿ ਪ੍ਰਭੁ ਲਾਧੋ ॥ ਧੁਰਿ ਹੋ ਹੋ ਲਿਖੇ ਲਿਲਾਧੋ ॥੧॥ਰਹਾਉ॥

ਹੇ ਮਨ ! ਲਛਮੀ ਦੇ ਪਤੀ ਗੋਬਿੰਦ ਨੂੰ ਹਮੇਸ਼ਾਂ ਹੀ ਯਾਦ ਕਰ । ਉਹ ਹਰੀ ਸਾਡੀ ਪਹੁੰਚ ਤੋਂ ਪਰੇ ਅਤੇ ਬੇਅੰਤ ਹੈ । ਮਤ ਵਿਚ ਗੁਰਮਤ ਲੈ ਕੇ ਹਰੀ ਨੂੰ ਲਭ ਲਈਦਾ ਹੈ । ਪਰ ਜੇ ਮਥੇ ਉਤੇ ਉਤਮ ਲੇਖ ਲਿਖੇ ਹੋਣ ਤਾਂ ਹੀ ਹਰੀ ਮਿਲਦਾ ਹੈ । ਇਹ ਜੀਵ ਮਾਇਆ ਨੂੰ ਕਠਿਆਂ ਕਰਕੇ ਵਿਕਾਰਾਂ ਵਿਚ ਪੈਂਦਾ ਹੈ ਪਰ ਗੁਰਾਂ ਨੂੰ ਮਿਲ ਕੇ ਤੇ ਹਰੀ ਨੂੰ ਯਾਦ ਕਰਕੇ ਸੁਖ ਪਾਈਦਾ ਹੈ । ਸੰਤ ਜਨਾਂ ਦੀ ਸੰਗਤ ਕਰਕੇ ਪਾਪੀ ਵੀ ਤਰ ਜਾਂਦੇ ਹਨ । ਚਾਰੇ ਵਰਨਾਂ ਵਿਚੋਂ ਜੋ ਕੋਈ ਗੁਰੂ ਨੂੰ ਮਿਲਦਾ ਹੈ ਉਹ ਤਰ ਜਾਂਦਾ ਹੈ ॥੨॥੫॥੧੧॥

ਕਾਨੜਾ ਮਹਲਾ ੪ ॥ (ਪੰਨਾ ੧੨੯੮)

ਹਰਿ ਜਸੁ ਗਾਵਹੁ ਭਗਵਾਨ ॥ ਜਸੁ ਗਾਵਤ ਪਾਪ ਲਹਾਨ ॥

ਮਤਿ ਗੁਰਮਤਿ ਸੁਨਿ ਜਸੁ ਕਾਨ ॥ ਹਰਿ ਹੋ ਹੋ ਕਿਰਪਾਨ ॥੧॥ਰਹਾਉ॥

ਹੇ ਭਾਈ ! ਹਰੀ ਭਗਵਾਨ ਦਾ ਜਸ ਗਾਉ । ਪ੍ਰਭੂ ਦੀ ਸਿਫ਼ਤ ਸਾਲਾਹ ਤੇ ਜਸ ਗਾਵਣ ਨਾਲ ਪਾਪ ਉਤਰ ਜਾਂਦੇ ਹਨ । ਗੁਰਾਂ ਦੀ ਸਿਖਿਆ ਨੂੰ ਧਾਰਨ ਕਰਕੇ ਮਤ ਉਚੀ ਕਰੋ ਤੇ ਕੰਨਾਂ ਵਿਚ ਹਰੀ ਦਾ ਜਸ ਸੁਣੋ । ਇਸ

ਤਰ੍ਹਾਂ ਤੁਹਾਡੇ ਉਤੇ ਹਰੀ ਦੀ ਕਿਰਪਾ ਹੋਵੇਗੀ। ਹੇ ਮਾਲਕ ! ਸਾਧ ਜਨਾਂ ਨਾਲ ਮਿਲ ਕੇ ਤੇਰੀ ਉਸਤਤ ਕਰੀਏ ਤੇ ਸੁਖ ਪਾਈਏ। ਹੇ ਮਾਲਕ ! ਮੈਨੂੰ ਵੀ ਉਨ੍ਹਾਂ ਦੀ ਸੇਵਾ ਵਿਚ ਲਗਾ ਦੇਹ। ਤੂੰ ਹੀ ਤਿੰਨਾਂ ਸੰਮਿਆਂ ਵਿਚ ਦਾਸ ਦਾ ਰਾਖਾ ਹੈਂ ॥੨॥੬॥੧੨॥

**ਕਾਨੜਾ ਮਹਲਾ ੫ ਘਰੁ ੨ ॥ (ਪੰਨਾ ੧੨੯੮)**

**ੴ ਸਤਿਗੁਰ ਪ੍ਰਸਾਦਿ ॥**

**ਗਾਈਐ ਗੁਣ ਗੋਪਾਲ ਕ੍ਰਿਪਾਨਿਧਿ ॥**

**ਦੁਖ ਬਿਦਾਰਨ ਸੁਖ ਦਾਤੇ ਸਤਿਗੁਰ ਜਾ ਕਉ ਭੇਟਤ ਹੋਇ ਸਗਲ ਸਿਧਿ ॥੧॥ਰਹਾਉ॥**

ਕਿਰਪਾ ਦੇ ਖ਼ਜ਼ਾਨੇ ਪ੍ਰਭੂ ਗੁਪਾਲ ਦੇ ਗੁਣਾਂ ਨੂੰ ਗਾਈਏ। ਉਨ੍ਹਾਂ ਸਤਗੁਰਾਂ ਨੂੰ ਮਿਲ ਕੇ, ਜੋ ਦੁਖਾਂ ਨੂੰ ਨਾਸ ਕਰਦੇ ਹਨ ਤੇ ਸੁਖਾਂ ਦੇ ਦਾਤੇ ਹਨ, ਸਾਡੇ ਸਾਰਿਆਂ ਕਾਰਜਾਂ ਦੀ ਸਿੱਧੀ ਹੋਵੇਗੀ, ਸੋ ਗੁਰਾਂ ਨੂੰ ਮਿਲ ਕੇ ਹੀ ਪ੍ਰਭੂ ਦੇ ਗੁਣ ਗਾਈਦੇ ਹਨ। ਜੋ ਗੁਰੂ ਨੂੰ ਯਾਦ ਕਰਦਾ ਹੈ ਉਹ ਦੁਖਾਂ ਤੋਂ ਮੁਕਤ ਹੋ ਜਾਂਦਾ ਹੈ। ਜਿਨ੍ਹਾਂ ਉਤੇ ਗੁਰੂ ਨੇ ਕ੍ਰਿਪਾ ਕੀਤੀ ਹੈ, ਉਨ੍ਹਾਂ ਦਾ ਮੁਖ ਲੋਕ ਪ੍ਰਲੋਕ ਵਿਚ ਉਜਲ ਹੋਇਆ ਹੈ ॥੪॥੧॥

**ਕਾਨੜਾ ਮਹਲਾ ੫ ॥ (ਪੰਨਾ ੧੨੯੮)**

**ਆਰਾਧਉ ਤੁਝਹਿ ਸੁਆਮੀ ਅਪਨੇ ॥**

**ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਸਾਸਿ ਹਰਿ ਜਪਨੇ ॥੧॥ਰਹਾਉ॥**

ਮੈਂ ਆਪਣੇ ਮਾਲਕ ਨੂੰ ਰਾਤ ਦਿਨੇ ਹੀ ਯਾਦ ਕਰਦਾ ਹਾਂ। ਹੇ ਮਾਲਕ ! ਉਠਦੇ ਬਹਿੰਦੇ ਸੌਂਦੇ ਜਾਗਦੇ ਤੇ ਹਰ ਇਕ ਸੁਆਸ ਲੈਂਦਿਆਂ ਮੈਂ ਤੇਰਾ ਨਾਮ ਹੀ ਜਪਦਾ ਹਾਂ। ਜਿਨ੍ਹਾਂ ਨੂੰ ਮਾਲਕ ਨੇ ਉਪਦੇਸ਼ ਦਾ ਦਾਨ ਕੀਤਾ ਹੈ ਉਹ ਮਨ ਵਿਚ ਨਾਮ ਵਸਾ ਲੈਂਦੇ ਹਨ। ਅਸੀਂ ਉਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ ਜਿਨ੍ਹਾਂ ਨੂੰ ਕਲਜੁਗ ਵਿਚ ਨਾਮ ਮਿਲਿਆ ਹੈ ॥੪॥੨॥

**ਕਾਨੜਾ ਮਹਲਾ ੫ ॥ (ਪੰਨਾ ੧੨੯੮)**

**ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ ॥**

**ਊਹਾਂ ਚਰਨ ਗੋਬਿੰਦ ਜੀ ਕੇ ਬਸਨਾ ॥੧॥ਰਹਾਉ॥**

ਹੇ ਮੇਰੀ ਰਸਨਾ (ਜੀਭੇ) ! ਤੂੰ ਮਾਲਕ ਦੀ ਸਿਫ਼ਤ ਸਾਲਾਹ ਗਾਇਆ ਕਰ। ਤੂੰ ਅਨੇਕ ਵਾਰ ਸੰਤ ਜਨਾਂ ਨੂੰ ਨਮਸਕਾਰ ਕਰਿਆ ਕਰ ਕਿਉਂਕਿ ਸੰਤਾਂ ਦੇ ਸੰਗ ਕਰਕੇ ਗੋਬਿੰਦ ਜੀ ਦੇ ਚਰਨਾਂ ਵਿਚ ਵਾਸਾ ਹੁੰਦਾ ਹੈ। ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਹਰੀ ਨਾਮ ਦਾ ਜਾਪ ਹੁੰਦਾ ਹੈ। ਮਾਇਆ ਦੇ ਰੰਗਾਂ ਕਰਕੇ ਤ੍ਰਿਸਨਾ ਨਹੀਂ ਬੁਝਦੀ ਪਰ ਨਾਮ ਲੈਣ ਨਾਲ ਸਭ ਸੁਖ ਪਾ ਲਈਦੇ ਹਨ॥੪॥੩॥

**ਕਾਨੜਾ ਮਹਲਾ ੫ ॥ (ਪੰਨਾ ੧੨੯੯)**

**ਐਸੀ ਮਾਂਗੁ ਗੋਬਿੰਦ ਤੇ ॥**

**ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾ ਜਪਿ ਪਰਮਗਤੇ ॥੧॥ਰਹਾਉ॥**

ਹੇ ਭਾਈ ! ਇਸ ਤਰ੍ਹਾਂ ਦੀ ਚੀਜ਼ ਪ੍ਰਭੂ ਤੋਂ ਮੰਗ ਕਿ ਸੰਤਾਂ ਦੀ ਸੇਵਾ ਤੇ ਸਾਧ ਜਨਾਂ ਦੀ ਸਤ ਸੰਗਤ

ਮਿਲੇ। ਫਿਰ ਹਰੀ ਦੇ ਨਾਮ ਦਾ ਜਾਪ ਮੰਗ ਜਿਸ ਕਰਕੇ ਤੂੰ ਮੁਕਤ ਹੋ ਜਾਵੇਂਗਾ। ਜੋ ਕੁਝ ਮਾਲਕ ਕਰਦਾ ਹੈ ਉਹ ਹੀ ਸੁਖ ਕਰਕੇ ਜਾਣੀਏ। ਜਿਨ੍ਹਾਂ ਉਤੇ ਗੁਰੂ ਦੀ ਕਿਰਪਾ ਹੋਈ ਉਨ੍ਹਾਂ ਦਾ ਜੀਵਨ ਸਫਲ ਹੋ ਗਿਆ। ਜਿਸਨੇ ਸੰਤਾਂ ਦੀ ਸੰਗਤ ਵਿਚ ਪ੍ਰੇਮ ਨਾਲ ਮਾਲਕ ਨੂੰ ਧਿਆਇਆ ਹੈ, ਉਨ੍ਹਾਂ ਨੂੰ ਪੂਰਾ ਪ੍ਰਭੂ ਮਿਲ ਗਿਆ ਹੈ ॥੪॥੪॥

**ਕਾਨੜਾ ਮਹਲਾ ੫ ॥ (ਪੰਨਾ ੧੨੯੯)**

**ਭਗਤਿ ਭਗਤਨ ਹੂੰ ਬਨਿਆਈ ॥**

**ਤਨ ਮਨ ਗਲਤ ਭਏ ਠਾਕੁਰ ਸਿਉ ਆਪਨ ਲੀਏ ਮਿਲਾਈ ॥੧॥ਰਹਾਉ॥**

ਭਗਤੀ ਤਾਂ ਭਗਤਾਂ ਨੂੰ ਹੀ ਕਰਨੀ ਚੰਗੀ ਲਗਦੀ ਹੈ। ਮਨਮੁਖ ਨਹੀਂ ਕਰ ਸਕਦੇ। ਉਹ ਭਗਤ ਤਨ ਮਨ ਕਰਕੇ ਪ੍ਰਭੂ ਦੇ ਪ੍ਰੇਮ ਵਿਚ ਗਲਤਾਨ ਰਹਿੰਦੇ ਹਨ, ਫਿਰ ਉਨ੍ਹਾਂ ਨੂੰ ਮਾਲਕ ਨੇ ਨਾਲ ਮਿਲਾ ਲਿਆ ਹੈ। ਭੋਜਨ ਪਰੋਸਨ ਵਾਲਾ ਵੇਖ ਕੇ ਰਜਦਾ ਨਹੀਂ ਪਰ ਭੋਜਨ ਖਾਣ ਵਾਲਾ ਰਜ ਗਿਆ ਹੈ। ਸਾਰਾ ਜੰਜਾਲ ਹੀ ਦਿਸਦਾ ਹੈ ਪਰ ਭਗਤੀ ਕਰਕੇ ਦਾਸਾਂ ਨੇ ਚੰਗੀ ਸਮਝਿਆ ਹੈ ॥੪॥੫॥

**ਕਾਨੜਾ ਮਹਲਾ ੫ ॥ (ਪੰਨਾ ੧੨੯੯)**

**ਤੇਰੋ ਜਨੁ ਹਰਿ ਜਸੁ ਸੁਨਤ ਉਮਾਹਿਓ ॥੧॥ਰਹਾਉ॥**

ਹੇ ਮਾਲਕ ! ਮੇਰੇ ਮਨ ਵਿਚ ਤੇਰਾ ਜਸ ਸੁਣ ਕੇ ਤੇਰੇ ਦਾਸ ਨੂੰ ਬਹੁਤ ਚਾਅ ਚੜ੍ਹ ਗਿਆ ਸੀ ਤੇ ਮਿਲਣ ਦੀ ਉਮੰਗ ਪੈਦਾ ਹੋ ਗਈ ਸੀ। ਹੇ ਪ੍ਰਭੂ ! ਤੂੰ ਭਗਤਾਂ ਨਾਲ ਇਕਮਿਕ ਹੋਇਆ ਹੋਇਆ ਹੈਂ ਤੇ ਗੁਰਾਂ ਦੀ ਕਿਰਪਾ ਨਾਲ ਅਸੀਂ ਤੇਰੇ ਗੁਣ ਗਾਂਦੇ ਹਾਂ ॥੪॥੬॥

**ਕਾਨੜਾ ਮਹਲਾ ੫ ॥ (ਪੰਨਾ ੧੨੯੯)**

**ਸੰਤਨ ਪਹਿ ਆਪਿ ਉਧਾਰਨ ਆਇਓ ॥੧॥ਰਹਾਉ॥**

ਮੈਂ ਸੰਤਾਂ ਪਾਸ ਆਪਣੇ ਉਧਾਰ ਲਈ ਆਇਆ ਹਾਂ। ਗੁਰਾਂ ਨੇ ਅਗਿਆਨਤਾ ਦਾ ਰੋਗ ਕਟ ਦਿੱਤਾ ਹੈ ਤੇ ਨਾਮ ਪ੍ਰਾਪਤ ਕਰਕੇ ਨਿਰਮਲ ਹੋ ਗਏ ਹਾਂ। ਸੰਤਾਂ ਦੀ ਕਿਰਪਾ ਨਾਲ ਕੁਲ ਦੇ ਬਾਕੀ ਲੋਕ ਵੀ ਤਰ ਗਏ ਹਨ। ਹੁਣ ਮਾਇਆ ਵੀ ਸਾਨੂੰ ਚੰਬੜ ਨਹੀਂ ਸਕਦੀ ॥੪॥੭॥

**ਕਾਨੜਾ ਮਹਲਾ ੫ ॥ (ਪੰਨਾ ੧੨੯੯)**

**ਬਿਸਰਿ ਗਈ ਸਭ ਤਾਤਿ ਪਰਾਈ ॥**

**ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ਰਹਾਉ॥**

ਹੇ ਭਾਈ ! ਜਦੋਂ ਤੋਂ ਮੈਂ ਸਾਧ ਸੰਗਤ ਦਾ ਮੇਲ ਕੀਤਾ ਹੈ ਮੇਰੀ ਤਪਤ, ਈਰਖਾ ਤੇ ਦੁਖ ਕਲੇਸ਼ ਸਭ ਦੂਰ ਹੋ ਗਏ ਹਨ । ਤੇ ਮੈਂ ਮੇਰੀ ਖ਼ਤਮ ਹੋ ਗਈ ਹੈ। ਹੁਣ ਤਾਂ ਇਹ ਸੁਮਤਿ ਪਾਈ ਹੈ ਕਿ ਪ੍ਰਭੂ ਜੋ ਕੁਝ ਕਰਦਾ ਹੈ ਉਹ ਹੀ ਸਾਡੇ ਵਾਸਤੇ ਚੰਗਾ ਹੈ। ਸਭ ਵਿਚ ਇਕ ਮਾਲਕ ਮਿਲਿਆ ਹੋਇਆ ਹੈ, ਸੋ ਉਸਦੀ ਰਚਨਾ ਨੂੰ ਦੇਖ ਕੇ ਬਹੁਤ ਖ਼ੁਸ਼ੀ ਹੋਈ ਹੈ ॥੩॥੮॥

**ਕਾਨੜਾ ਮਹਲਾ ੫ ॥ (ਪੰਨਾ ੧੨੯੯)**

**ਠਾਕੁਰ ਜੀਉ ਤੁਹਾਰੋ ਪਰਨਾ ॥**

**ਮਾਨੁ ਮਹਤੁ ਤੁਮਾਰੈ ਊਪਰ ਤੁਮਰੀ ਓਟ ਤੁਮਾਰੀ ਸਰਨਾ ॥੧॥ਰਹਾਉ॥**

ਹੇ ਮਾਲਕ ! ਮੈਨੂੰ ਤੁਹਾਡਾ ਹੀ ਆਸਰਾ ਤੇ ਓਟ ਹੈ । ਸਾਡਾ ਮਨ ਤੇ ਵਡਿਆਈ ਸਭ ਆਪ ਉਤੇ ਹੀ ਨਿਰਭਰ ਕਰਦੀ ਹੈ । ਮਨ ਕਰਕੇ ਸਾਨੂੰ ਤੇਰੀ ਹੀ ਓਟ ਹੈ ਅਤੇ ਤਨ ਕਰਕੇ ਭੀ ਤੇਰੀ ਹੀ ਸ਼ਰਨ ਲਈ ਹੈ । ਜੋ ਜੋ ਆਪ ਦਾ ਹੁਕਮ ਹੁੰਦਾ ਹੈ ਅਸੀਂ ਉਸੇ ਤਰ੍ਹਾਂ ਹੀ ਕਰਦੇ ਹਾਂ । ਜੇ ਮਾਲਕ ਦੀ ਕਿਰਪਾ ਹੋਵੇ ਤਾਂ ਸੰਸਾਰ ਸਾਗਰ ਤੋਂ ਤਰ ਸਕੀਦਾ ਹੈ । ਸੰਤਾਂ ਦੇ ਚਰਨਾਂ ਦੀ ਓਟ ਲਈ ਹੈ ਸੋ ਨਾਮ ਦਾਨ ਦੀ ਪ੍ਰਾਪਤੀ ਹੋਈ ਹੈ ॥੨॥੯॥

**ਕਾਨੜਾ ਮਹਲਾ ੫ ॥ (ਪੰਨਾ ੧੩੦੦)**

**ਸਾਧ ਸਰਨਿ ਚਰਨ ਚਿਤੁ ਲਾਇਆ ॥**

**ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥੧॥ਰਹਾਉ॥**

ਸਾਧਾਂ ਸੰਤਾਂ ਦੀ ਸ਼ਰਨ ਲੈ ਕੇ ਅਸਾਂ ਪ੍ਰਮੇਸ਼ਰ ਦੇ ਚਰਨਾਂ ਵਿਚ ਚਿਤ ਲਾਇਆ ਹੈ । ਸੰਸਾਰ ਰਚਨਾ ਸੁਪਨੇ ਦੀ ਗਲ ਸੁਣੀ ਸੀ ਜਦੋਂ ਗੁਰਾਂ ਨੇ ਨਾਮ ਮੰਤ੍ਰ ਨੂੰ ਦ੍ਰਿੜ ਕਰਾਇਆ ਤਾਂ ਸਾਰੀ ਦੁਨੀਆਂ ਸੁਪਨਾ ਰੂਪ ਵੇਖੀ । ਪਰ ਹਰੀ ਦੇ ਗੁਣ ਗਾ ਕੇ ਸੁਖ ਤੇ ਸ਼ਾਂਤੀ ਪ੍ਰਾਪਤ ਹੋਈ ਹੈ ਤੇ ਤ੍ਰਿਸ਼ਨਾ ਦੂਰ ਹੋ ਗਈ ਹੈ । ਜਿਸ ਮਨੁੱਖ ਨੇ ਸਤਸੰਗ ਕਰਕੇ ਜਮਾਂ ਦੀ ਫਾਹੀ ਕਟੀ ਹੈ ਉਹ ਸਹਜ ਤੇ ਅਨੰਦ ਦੀ ਪਦਵੀ ਪਾ ਲੈਂਦਾ ਹੈ ॥੨॥੧੦॥

**ਕਾਨੜਾ ਮਹਲਾ ੫ ॥ (ਪੰਨਾ ੧੩੦੦)**

**ਹਰਿ ਕੇ ਚਰਨ ਹਿਰਦੈ ਗਾਇ ॥**

**ਸੀਤਲਾ ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ ॥੧॥ਰਹਾਉ॥**

ਹਰੀ ਦੇ ਚਰਨਾਂ ਨੂੰ ਹਿਰਦੇ ਵਿਚ ਧਾਰ ਕੇ ਉਸ ਮਾਲਕ ਦੇ ਗੁਣ ਗਾਉ । ਸੁਖ ਸ਼ਾਂਤ ਮੂਰਤ ਪ੍ਰਮੇਸ਼ਰ ਦਾ ਰੋਜ਼ ਧਿਆਨ ਕਰਕੇ ਨਾਮ ਸਿਮਰਨ ਕਰੋ ਜਿਸ ਕਰਕੇ ਮਨ ਸੀਤਲ ਤੇ ਸ਼ਾਂਤ ਹੋ ਜਾਏਗਾ । ਸਾਧ ਸੰਗਤ ਕਰਨ ਨਾਲ ਅਨੇਕ ਪੁੰਨ ਦਾਨ ਵਾਲੇ ਕਰਮਾਂ ਦਾ ਫਲ ਪ੍ਰਾਪਤ ਹੁੰਦਾ ਹੈ । ਫਿਰ ਉਨ੍ਹਾਂ ਦੇ ਤਾਪ ਮਿਟ ਜਾਂਦੇ ਹਨ ਤੇ ਕਾਲ ਜਾਂ ਜਨਮ-ਮਰਨ ਦਾ ਡਰ ਨਹੀਂ ਰਹਿੰਦਾ ॥੨॥੧੧॥

**ਕਾਨੜਾ ਮਹਲਾ ੫ ਘਰੁ ੩ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੦੦)**

**ਕਥੀਐ ਸੰਤ ਸੰਗਿ ਪ੍ਰਭ ਗਿਆਨੁ ॥**

**ਪੂਰਨ ਪਰਮ ਜੋਤਿ ਪਰਮੇਸਰੁ ਸਿਮਰਤ ਪਾਈਐ ਮਾਨੁ ॥੧॥ਰਹਾਉ॥**

ਜਦੋਂ ਸੰਤਾਂ ਦੀ ਸੰਗਤ ਕਰਕੇ ਮਾਲਕ ਦਾ ਜਸ ਕਥਨ ਕਰੀਏ ਤਾਂ ਆਤਮ ਗਿਆਨ ਪ੍ਰਾਪਤ ਹੁੰਦਾ ਹੈ । ਪੂਰਨ ਪ੍ਰਮੇਸ਼ਰ ਦਾ ਜਿਸ ਦੀ ਜੋਤ ਹਰ ਪਾਸੇ ਪਸਰ ਰਹੀ ਹੈ, ਸਿਮਰਨ ਕਰਦਿਆਂ ਲੋਕ ਪ੍ਰਲੋਕ ਵਿਚ ਆਦਰ ਤੇ ਮਾਨ ਮਿਲਦਾ ਹੈ । ਪ੍ਰਮੇਸ਼ਰ ਨਾਲ ਪ੍ਰੇਮ ਕਰਨ ਨਾਲ ਪਾਪੀ ਵੀ ਪਵਿਤ੍ਰ ਹੋ ਜਾਂਦੇ ਹਨ । ਜੋ ਹਰੀ ਜਸ ਕਰਦੇ ਤੇ ਸੁਣਦੇ ਹਨ, ਉਨ੍ਹਾਂ ਦੀ ਖੋਟੀ ਮਤ ਨਾਸ ਹੋ ਜਾਂਦੀ ਹੈ ਤੇ ਸਾਰੀਆਂ ਆਸਾਂ ਪੂਰਨ ਹੋ ਜਾਂਦੀਆਂ ਹਨ ॥੨॥੧॥੧੨॥

**ਕਾਨੜਾ ਮਹਲਾ ੫ ॥ (ਪੰਨਾ ੧੩੦੦)**

**ਸਾਧ ਸੰਗਤਿ ਨਿਧਿ ਹਰਿ ਕੋ ਨਾਮ ॥**

**ਸੰਗਿ ਸਹਾਈ ਜੀਅ ਕੈ ਕਾਮ ॥੧॥ਰਹਾਉ॥**

ਹਰੀ ਦਾ ਨਾਮ ਖ਼ਜ਼ਾਨਾ ਸਾਧ ਸੰਗਤ ਕਰਨ ਨਾਲ ਮਿਲਦਾ ਹੈ। ਇਥੇ ਵੀ ਉਹ ਨਾਮ ਸਹਾਇਤਾ ਕਰਦਾ ਹੈ ਤੇ ਅਗੇ ਵੀ ਜੀਵ ਦੇ ਕੰਮ ਆਉਂਦਾ ਹੈ। ਸੰਤਾਂ ਦੀ ਧੂੜੀ ਵਿਚ ਇਸ਼ਨਾਨ ਕਰਨ ਨਾਲ ਪਾਪਾਂ ਦਾ ਨਾਸ ਹੁੰਦਾ ਹੈ। ਸੰਤਾਂ ਦੀ ਬਾਣੀ ਨੂੰ ਯਾਦ ਕਰ ਕਰ ਕੇ ਤਰ ਜਾਈਦਾ ਹੈ ॥੨॥੨॥੧੩॥

**ਕਾਨੜਾ ਮਹਲਾ ੫ ॥ (ਪੰਨਾ ੧੩੦੦)**

**ਸਾਧੂ ਹਰਿ ਹਰੇ ਗੁਨ ਗਾਇ ॥**

**ਮਾਨੁ ਤਨੁ ਧਨੁ ਪ੍ਰਾਨ ਪ੍ਰਭ ਕੇ ਸਿਮਰਤ ਦੁਖੁ ਜਾਇ ॥੧॥ਰਹਾਉ॥**

ਜੇ ਸੰਤਾਂ ਦੇ ਨਾਲ ਮਿਲ ਕੇ ਅਸੀਂ ਹਰੀ ਦੇ ਗੁਣਾਂ ਦਾ ਗਾਇਨ ਕਰੀਏ ਤਾਂ ਅਸੀਂ ਹਰੇ ਤੇ ਭਾਗਾਂ ਵਾਲੇ ਹੋ ਜਾਂਵਾਂਗੇ। ਇਹ ਅਗਰ ਮੰਨ ਲਈਏ ਕਿ ਤਨ, ਧਨ ਤੇ ਪ੍ਰਾਣ ਸਭ ਮਾਲਕ ਦੀ ਦੇਣ ਹਨ, ਤਾਂ ਉਸ ਮਾਲਕ ਦਾ ਸਿਮਰਨ ਕਰਕੇ ਸਾਰੇ ਦੁਖ ਦੂਰ ਹੋ ਜਾਂਦੇ ਹਨ। ਸੰਤਾਂ ਦੇ ਨਾਲ ਮਿਲ ਕੇ ਗੋਬਿੰਦ ਨੂੰ ਯਾਦ ਕਰੀਏ। ਫਿਰ ਬਾਕੀ ਸਭ ਨੂੰ ਛੱਡ ਕੇ ਮਾਲਕ ਦੀ ਸ਼ਰਨ ਆਇਆਂ ਪ੍ਰਭੂ ਦਾ ਮੇਲ ਹੁੰਦਾ ਹੈ ॥੩॥੩॥੧੪॥

**ਕਾਨੜਾ ਮਹਲਾ ੫ ॥ (ਪੰਨਾ ੧੩੦੧)**

**ਪੇਖਿ ਪੇਖਿ ਬਿਗਸਾਉ ਸਾਜਨ ਪ੍ਰਭੁ ਆਪਨਾ ਇਕਾਂਤ ॥੧॥ਰਹਾਉ॥**

ਜੋ ਇਕ ਮਾਲਕ ਮੇਰਾ ਸਜਣ ਹੈ ਉਸ ਨੂੰ ਵੇਖ ਵੇਖ ਕੇ ਮੈਂ ਪ੍ਰਸੰਨ ਹੁੰਦਾ ਹਾਂ। ਉਸਦਾ ਇਕ ਵਾਰ ਸਿਮਰਨ ਕਰਨ ਨਾਲ ਕ੍ਰੋੜਾਂ ਪਾਪ ਮਿਟ ਜਾਂਦੇ ਹਨ। ਹੇ ਇਨਸਾਨ! ਰਸਨਾ ਨਾਲ ਉਸ ਦੇ ਨਾਮ ਅੰਮ੍ਰਿਤ ਰਸ ਨੂੰ ਪੀ ਕੇ ਮਨ ਨੂੰ ਹਰੀ ਦੇ ਰੰਗ ਵਿਚ ਰੰਗੋ ॥੪॥੪॥੧੫॥

**ਕਾਨੜਾ ਮਹਲਾ ੫ ॥ (ਪੰਨਾ ੧੩੦੧)**

**ਸਾਜਨਾ ਸੰਤ ਆਉ ਮੇਰੈ ॥੧॥ਰਹਾਉ॥**

ਹੇ ਸਜਣ ਸੰਤ ਜਨੋ! ਮੇਰੇ ਪਾਸ ਆਉ ਤੇ ਉਪਦੇਸ਼ ਦਿਉ। ਅਨੰਦ ਰੂਪ ਹਰੀ ਦੇ ਗੁਣਾਂ ਨੂੰ ਗਾਉ ਤਾਂ ਜੋ ਸਾਰੇ ਪਾਪ ਮਿਟ ਜਾਣ। ਪ੍ਰਮੇਸ਼ਰ ਨੂੰ ਯਾਦ ਕਰੋ ਫਿਰ ਸੰਤਾਂ ਦੀ ਕਿਰਪਾ ਨਾਲ ਹਿਰਦਾ ਕੌਲ ਖਿੜ ਪਵੇਗਾ। ਮੈਂ ਉਸ ਵੇਲੇ ਤੋਂ ਕੁਰਬਾਨ ਹਾਂ ਜਦ ਸੰਤਾਂ ਦਾ ਮੇਲ ਹੋਇਆ ॥੪॥੫॥੧੬॥

**ਕਾਨੜਾ ਮਹਲਾ ੫ ॥ (ਪੰਨਾ ੧੩੦੧)**

**ਚਰਨ ਸਰਨ ਗੋਪਾਲ ਤੇਰੀ ॥**

**ਮੋਹ ਮਾਨ ਧੋਹ ਭਰਮ ਰਾਖਿ ਲੀਜੈ ਕਾਟਿ ਬੇਰੀ ॥੧॥ਰਹਾਉ॥**

ਹੇ ਗੁਪਾਲ! ਗੁਰਾਂ ਦੇ ਚਰਨਾਂ ਤੇ ਸਿਰ ਰਖ ਕੇ ਤੇਰੀ ਸ਼ਰਨ ਲਈ ਹੈ। ਮੋਹ, ਹੰਕਾਰ, ਮਾਨ ਤੇ ਅਪਮਾਨ, ਛਲ, ਭਰਮ ਇਨ੍ਹਾਂ ਸਾਰਿਆਂ ਤੋਂ ਸਾਨੂੰ ਰਖ ਲਵੋ ਅਤੇ ਵਿਸ਼ੇ ਰੂਪ ਵਾਸ਼ਨਾ ਦੀ ਬੇੜੀ ਵੀ ਕੱਟ ਦਿਉ। ਹਰੀ ਦੇ

ਗੁਣਾਂ ਨੂੰ ਯਾਦ ਕਰਕੇ ਅਸੀਂ ਤਰ ਗਏ ਹਾਂ। ਹੇ ਕਿਰਪਾ ਨਿਧ ਹਰੀ ! ਤੂੰ ਪਾਪੀਆਂ ਨੂੰ ਉਧਾਰਨ ਵਾਲਾ ਹੈਂ। ਜਦੋਂ ਗੁਰਾਂ ਦਾ ਨਾਮ ਦ੍ਰਿੜ ਕੀਤਾ ਤਾਂ ਸੁਖੀ ਹੋ ਗਏ ਹਾਂ ॥੪॥੬॥੧੭॥

**ਕਾਨੜਾ ਮਹਲਾ ੫ ॥ (ਪੰਨਾ ੧੩੦੧)**

**ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ ॥**

**ਕੋਟਿ ਜਾਪ ਤਾਪ ਸੁਖ ਪਾਏ ਆਇ ਮਿਲੇ ਪੂਰਨ ਬਡਭਾਗੀ ॥੧॥ਰਹਾਉ॥**

ਹੇ ਮਾਲਕ ! ਉਹ ਮਨੁੱਖ ਧੰਨਤਾ ਯੋਗ ਹਨ ਜਿਨ੍ਹਾਂ ਦੀ ਪ੍ਰੀਤ ਤੇਰੇ ਚਰਨਾਂ ਨਾਲ ਲਗੀ ਹੈ। ਹੇ ਪੂਰਨ ਪ੍ਰਮੇਸ਼ਰ ! ਐਸੇ ਪ੍ਰੀਤ ਕਰਨ ਵਾਲੇ ਵਡੇ ਭਾਗਾਂ ਵਾਲੇ ਹਨ ਜੋ ਤੈਨੂੰ ਆ ਮਿਲੇ ਹਨ। ਉਨ੍ਹਾਂ ਨੇ ਕ੍ਰੋੜਾਂ ਜਪਾਂ ਤਪਾਂ ਦੇ ਸੁਖ ਪ੍ਰਾਪਤ ਕਰ ਲਏ ਹਨ। ਹੇ ਮਾਲਕ ! ਤੇਰੇ ਸਿਮਰਨ ਨਾਲ ਗਿਆਨ ਹੋ ਗਿਆ ਹੈ ਤੇ ਸੁਤੀ ਬੁੱਧੀ ਜਾਗ ਪਈ ਹੈ। ਮੈਂ ਹਰੀ ਦਾ ਨਾਮ ਮੰਗਦਾ ਹਾਂ ਤੇ ਤੇਰੀ ਸ਼ਰਨ ਵਿਚ ਆ ਗਿਆ ਹਾਂ ॥੨॥੭॥੧੮॥

**ਕਾਨੜਾ ਮਹਲਾ ੫ ॥ (ਪੰਨਾ ੧੩੦੨)**

**ਕੁਚਿਲ ਕਠੋਰ ਕਪਟ ਕਾਮੀ ॥**

**ਜਿਉ ਜਾਨਹਿ ਤਿਉ ਤਾਰਿ ਸੁਆਮੀ ॥੧॥ਰਹਾਉ॥**

ਹੇ ਪ੍ਰਭੂ ! ਮੈਂ ਮਾੜੇ (ਖੋਟੇ) ਰਸਤੇ ਚਲਣ ਵਾਲਾ ਤੇ ਕਰੜੇ ਚਿਤ ਵਾਲਾ ਵਿਸ਼ੇ ਵਿਕਾਰਾਂ ਵਿਚ ਫਸਿਆ ਹੋਇਆ ਹਾਂ। ਹੇ ਮਾਲਕ ! ਜਿਸ ਤਰ੍ਹਾਂ ਵੀ ਜਾਣਦੇ ਹੋ ਮੈਨੂੰ ਇਸ ਸੰਸਾਰ ਤੋਂ ਤਾਰ ਲਵੋ। ਤੂੰ ਬੇਅੰਤ ਤੇ ਸਰਬ ਕਲਾ ਸਮਰਥ ਹੈਂ ਪਰ ਤੇਰੀ ਕਿਰਪਾ ਬਿਨਾਂ ਜਾਪ ਤਾਪ ਨਾਲ ਛੁਟਕਾਰਾ ਨਹੀਂ ਹੋ ਸਕਦਾ। ਕਿਰਪਾ ਕਰਕੇ ਮੈਨੂੰ ਬੇਸਮਝ ਨੂੰ ਬਚਾ ਲਉ ॥੨॥੮॥੧੯॥

**ਕਾਨੜਾ ਮਹਲਾ ੫ ਘਰੁ ੪ ॥ (ਪੰਨਾ ੧੩੦੨)**

**ੴ ਸਤਿਗੁਰ ਪ੍ਰਸਾਦਿ ॥**

**ਨਾਰਾਇਨ ਨਰਪਤਿ ਨਮਸਕਾਰੈ ॥**

**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥੧॥ਰਹਾਉ॥**

ਹੇ ਨਾਰਾਇਣ ! ਮਨੁਖਾਂ ਦੇ ਮਾਲਕ ਤੇ ਵਡੇ ਰਾਜਾ ! ਤੈਨੂੰ ਨਮਸਕਾਰ ਹੈ। ਐਸੇ ਗੁਰਾਂ ਤੋਂ ਮੈਂ ਮਨ ਬਾਣੀ ਕਰਕੇ ਕੁਰਬਾਨ ਜਾਂਦਾ ਹਾਂ ਜੋ ਆਪ ਮੁਕਤ ਰੂਪ ਹੈ ਤੇ ਮੈਨੂੰ ਵੀ ਤਾਰ ਲਵੇਗਾ। ਹੇ ਮਾਲਕ ! ਤੂੰ ਬੇਅੰਤ ਹੈਂ ਤੇ ਤੇਰੇ ਗੁਣਾਂ ਨੂੰ ਕੋਈ ਵੀ ਬਿਆਨ ਨਹੀਂ ਕਰ ਸਕਦਾ। ਸੰਤਾਂ ਨੂੰ ਤੇਰੇ ਨਾਮ ਰਸ ਦੀ ਪ੍ਰਾਪਤੀ ਹੋਈ ਹੈ ਪਰ ਉਹ ਗੁੰਗੇ ਮਨੁੱਖ ਦੀ ਤਰ੍ਹਾਂ ਮਿਠੇ ਦਾ ਸੁਆਦ ਦਸ ਨਹੀਂ ਸਕਦੇ ॥੨॥੨॥੨੦॥

**ਕਾਨੜਾ ਮਹਲਾ ੫ ॥ (ਪੰਨਾ ੧੩੦੨)**

**ਨ ਜਾਨੀ ਸੰਤਨ ਪ੍ਰਭ ਬਿਨੁ ਆਨ ॥**

**ਊਚ ਨੀਚ ਸਭ ਪੇਖਿ ਸਮਾਨੋ ਮੁਖਿ ਬਕਨੋ ਮਨਿ ਮਾਨ ॥੧॥ਰਹਾਉ॥**

ਹੇ ਮਾਲਕ ! ਤੇਰੇ ਬਿਨਾਂ ਸੰਤਾਂ ਨੇ ਦੂਜੀ ਕੋਈ ਗਲ ਨਹੀਂ ਜਾਣੀ। ਉਹ ਤੈਨੂੰ ਸਾਰਿਆਂ ਵਿਚ, ਕੀ ਊਚੇ ਤੇ ਕੀ ਨੀਚੇ, ਸਭ ਵਿਚ ਇਕੋ ਜਿਹਾ ਮਿਲਿਆ ਹੋਇਆ ਵੇਖ ਕੇ ਤੇਰੀ ਵਡਿਆਈ ਨੂੰ ਮਨ ਵਿਚ ਮੰਨਦੇ ਹਨ ਅਤੇ

ਰਸਨਾ ਨਾਲ ਤੇਰਾ ਉਪਦੇਸ਼ ਕਰਦੇ ਹਨ । ਤੇਰਾ ਚਾਨਣਾ ਮਨ ਵਿਚ ਗਿਆਨ ਪੈਦਾ ਕਰਦਾ ਹੈ ਤੇ ਗੁਰਾਂ ਦਾ ਉਪਦੇਸ਼ ਸੁਣੀਦਾ ਹੈ । ਹੇ ਮਾਲਕ ! ਮੈਂ ਨਾਮ ਦਾਨ ਦਾ ਜਾਚਕ ਹੋ ਕੇ ਅਠੇ ਪਹਰ ਤੇਰਾ ਜਸ ਗਾਉਂਦਾ ਰਹਿੰਦਾ ਹਾਂ ॥੨॥੨॥੨੧॥

**ਕਾਨੜਾ ਮਹਲਾ ੫ ॥ (ਪੰਨਾ ੧੩੦੨)**

**ਕਰਨ ਕਰਾਵਨ ਕਉ ਕਈ ਕੇਤੈ ॥**

**ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ॥੧॥ਰਹਾਉ॥**

ਹੇ ਮਾਲਕ ! ਆਪ ਨੂੰ ਤਤ ਵੇਤਾ ਬੋਲਣ ਤੇ ਜਾਨਣ ਵਾਲਾ ਆਖਦੇ ਹਨ ਤੇ ਆਪ ਦੇ ਸੇਵਕਾਂ ਤੋਂ ਕਹਾਵਦੇਂ ਹਨ ਕਿ ਸਾਡਾ ਗੁਰੂ ਤਤ ਵੇਤਾ ਹੈ । ਪਰ ਐਸੇ ਸੇਵਕ ਦਾ ਜਨ ਕੋਈ ਵਿਰਲਾ ਹੀ ਹੈ ਜਿਹੜਾ ਤਤ ਸਰੂਪ ਪ੍ਰਮੇਸ਼ਰ ਵਿਚ ਜੁੜਨਾ ਜਾਣਨ ਵਾਲਾ ਹੋਵੇ । ਹੇ ਭਾਈ ! ਉਸਦੇ ਹਿਰਦੇ ਵਿਚ ਕੋਈ ਬੁਰਾ ਨਹੀਂ ਭਲਾ ਹੀ ਹੈ । ਹਮੇਸ਼ਾਂ ਅਨੰਦ ਹੀ ਹੈ, ਗ਼ਮੀ ਦਾ ਨਾ ਨਹੀਂ । ਹਰੀ ਦਾ ਜਨ ਹਰੀ ਨੂੰ ਜਾਣ ਕੇ ਹਰੀ ਦਾ ਰੂਪ ਹੋ ਗਿਆ ਹੈ ॥੨॥੩॥੨੨॥

**ਕਾਨੜਾ ਮਹਲਾ ੫ ॥ (ਪੰਨਾ ੧੩੦੨)**

**ਹੀਏ ਕੋ ਪ੍ਰੀਤਮੁ ਬਿਸਰਿ ਨ ਜਾਇ ॥**

**ਤਨ ਮਨ ਗਲਤ ਭਏ ਤਿਹ ਸੰਗੇ ਮੋਹਨੀ ਮੋਹਿ ਰਹੀ ਮੋਰੀ ਮਾਇ ॥੧॥ਰਹਾਉ॥**

ਮੇਰੇ ਹਿਰਦੇ ਦਾ ਪਿਆਰਾ ਪ੍ਰਭੂ ਮੈਨੂੰ ਵਿਸਰ ਨਹੀਂ ਜਾਏ । ਤਨ ਮਨ ਕਰਕੇ ਉਸ ਪਿਆਰੇ ਦੇ ਨਾਲ (ਐਸੇ) ਮਿਲ ਗਏ ਹਾਂ । ਪਰ ਹੇ ਮੇਰੀ ਮਾਂ (ਹੇ ਸਖੀਓ !) ! ਮੋਹਣੀ ਮਾਇਆ ਨੇ ਮੈਨੂੰ ਮੋਹ ਲਿਆ ਹੈ । ਮੈਂ ਕਈ ਥਾਵਾਂ ਵਿਚ ਭਟਕਦਾ ਸੰਤਾਂ ਦੀ ਸ਼ਰਨ ਵਿਚ ਆਇਆ ਹਾਂ ਸੋ ਹੁਣ ਮਾਇਆ ਮੋਹ ਆਦਿ ਸਭ ਕਟੇ ਗਏ ਹਨ ਤੇ ਪ੍ਰਭੂ ਨੇ ਗਲ ਲਗਾ ਲਿਆਂ ਹੈ ॥੨॥੪॥੨੩॥

**ਕਾਨੜਾ ਮਹਲਾ ੫ ॥ (ਪੰਨਾ ੧੩੦੨)**

**ਆਨਦ ਰੰਗ ਬਿਨੋਦ ਹਮਾਰੈ ॥**

**ਨਾਮੋ ਗਾਵਨੁ ਨਾਮੁ ਧਿਆਵਨੁ ਨਾਮੁ ਹਮਾਰੇ ਪ੍ਰਾਨ ਅਧਾਰੈ ॥੧॥ਰਹਾਉ॥**

ਸਾਨੂੰ ਨਾਮ ਵਿਚ ਪ੍ਰੇਮ ਕਰਨ ਨਾਲ ਅਨਦ ਅਤੇ ਖੇੜਾ (ਖ਼ੁਸ਼ੀ) ਪ੍ਰਾਪਤ ਹੋਇਆ ਹੈ । ਹੁਣ ਅਸੀਂ ਨਾਮ ਨੂੰ ਹੀ ਗਾਉਂਦੇ ਹਾਂ ਅਤੇ ਨਾਮ ਦਾ ਹੀ ਜਾਪ ਕਰਦੇ ਹਾਂ ਅਤੇ ਨਾਮ ਹੀ ਸਾਡੇ ਪ੍ਰਾਣਾਂ ਦਾ ਆਸਰਾ ਹੈ । ਨਾਮ ਜਪਣ ਨਾਲ ਹੀ ਸਾਡੀ ਸੋਭਾ ਤੇ ਵਡਿਆਈ ਹੈ । ਮਾਲਕ ਨੇ ਸਾਡੇ ਉਤੇ ਕਿਰਪਾ ਕੀਤੀ ਹੈ ਤੇ ਅਸੀਂ ਪ੍ਰਭੂ ਨੂੰ ਹਿਰਦੇ ਵਿਚ ਵਸਾ ਕੇ ਸੁਖੀ ਹੋ ਗਏ ਹਾਂ ॥੨॥੫॥੨੪॥

**ਕਾਨੜਾ ਮਹਲਾ ੫ ॥ (ਪੰਨਾ ੧੩੦੨)**

**ਸਾਜਨ ਮੀਤ ਸੁਆਮੀ ਨੇਰੋ ॥**

**ਪੇਖਤ ਸੁਨਤ ਸਭਨ ਕੈ ਸੰਗੇ ਥੋਰੈ ਕਾਜ ਬੁਰੋ ਕਰ ਫੇਰੋ ॥੧॥ਰਹਾਉ॥**

ਹੇ ਭਾਈ ! ਜਿਹੜਾ ਮਾਲਕ ਸਾਡੇ ਮਨ ਤਨ ਦਾ ਮਿਤ੍ਰ ਤੇ ਸਜਣ ਹੈ ਉਹ ਸਾਡੇ ਪਾਸ ਹੀ ਹੈ । ਸਾਰਿਆਂ

ਦੇ ਨਾਲ ਹੋਣ ਕਰਕੇ ਉਹ ਸਾਡੇ ਕਰਮ ਵੇਖਦਾ ਹੈ ਤੇ ਗਲਾਂ ਸੁਣਦਾ ਹੈ ਸੋ ਤੂੰ ਥੋੜੇ ਜਿਹੇ ਜੀਵਣ ਕਰਕੇ ਬੁਰੇ ਕੰਮ ਕਿਉਂ ਕਰਦਾ ਹੈਂ ? ਅਸਲ ਵਿਚ ਨਾਮ ਤੋਂ ਬਗੈਰ ਤੂੰ ਝੂਠੇ ਕੰਮਾਂ ਵਿਚ ਲਗਾ ਹੋਇਆ ਹੈਂ । ਤੂੰ ਮਾਇਆ ਵਿਚ ਮਸਤ ਹੋ ਕੇ ਮਾਲਕ ਨੂੰ ਵਿਸਾਰ ਦਿਤਾ ਹੈ । ਸਾਨੂੰ ਤਾਂ ਇਕ ਮਾਲਕ ਦਾ ਹੀ ਭਰੋਸਾ ਹੈ ॥੨॥੬॥੨੫॥

**ਕਾਨੜਾ ਮਹਲਾ ੫ ॥ (ਪੰਨਾ ੧੩੦੩)**

**ਬਿਖੈ ਦਲੁ ਸੰਤਨਿ ਤੁਮਰੈ ਗਾਹਿਓ ॥**

**ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮਾਰੀ ਆਹਿਓ ॥੧॥ਰਹਾਉ॥**

ਹੇ ਮਾਲਕ ! ਤੇਰੇ ਸੰਤਾਂ ਨੇ ਵਿਸ਼ੇ ਵਿਕਾਰਾਂ ਦਾ ਦਲ ਦਬਾਇਆ ਹੋਇਆ ਹੈ । ਸਾਨੂੰ ਤਾਂ ਆਪ ਦੀ ਹੀ ਓਟ ਤੇ ਭਰੋਸਾ ਹੈ, ਇਸ ਲਈ ਮੈਂ ਆਪ ਦੀ ਹੀ ਸ਼ਰਨ ਆਇਆ ਹਾਂ । ਸੰਤ ਜਨਾਂ ਨੂੰ ਤੇਰੇ ਗਿਆਨ ਦਾ ਚਾਨਣਾ ਹੋਇਆ ਹੈ ਤੇ ਉਹਨਾਂ ਸਹਜ ਦੀ ਪ੍ਰਾਪਤੀ ਕੀਤੀ ਹੈ । ਹੇ ਕਿਰਪਾ ਦੇ ਸਾਗਰ ਪ੍ਰਭੂ ! ਆਪਦੇ ਨਾਮ ਰਾਹੀਂ ਅਸਾਂ ਸਾਰੇ ਰੂਪ, ਰੰਗ, ਰਸ ਪਾ ਲਏ ਹਨ ॥੨॥੭॥੨੬॥

**ਕਾਨੜਾ ਮਹਲਾ ੫ ॥ (ਪੰਨਾ ੧੩੦੩)**

**ਬੂਡਤ ਪ੍ਰਾਨੀ ਹਰਿ ਜਪਿ ਧੀਰੈ ॥**

**ਬਿਨਸੈ ਮੋਹੁ ਭਰਮੁ ਦੁਖੁ ਪੀਰੈ ॥੧॥ਰਹਾਉ॥**

ਹੇ ਮਾਲਕ ! ਡੁਬਦਾ ਹੋਇਆ ਮਨੁਖ ਵੀ ਤੇਰੇ ਨਾਮ ਨੂੰ ਜਪ ਕੇ ਧੀਰਜ ਪਾ ਲੈਂਦਾ ਹੈ । ਉਸਦੀ ਮੋਹ, ਦੁਖ ਤੇ ਭਰਮਾਂ ਭੁਲੇਖਿਆਂ ਦੀ ਪੀੜਾ ਦੂਰ ਹੋ ਜਾਂਦੀ ਹੈ । ਮੈਂ ਤਾਂ ਹਰ ਜਗ੍ਹਾ ਤੇਰੀ ਹੀ ਸ਼ਰਨ ਵੇਖਦਾ ਹੈ । ਫਿਰ ਸੰਤਾਂ ਦੀ ਕਿਰਪਾ ਨਾਲ ਤੇਰਾ ਜਸ ਗਾ ਕੇ ਗੁਰੂ ਦੇ ਮਿਲਣ ਨਾਲ ਸੁਖ ਪ੍ਰਾਪਤ ਹੋਇਆ ਹੈ ॥੨॥੮॥੨੭॥

**ਕਾਨੜਾ ਮਹਲਾ ੫ ॥ (ਪੰਨਾ ੧੩੦੩)**

**ਸਿਮਰਤ ਨਾਮੁ ਮਨਹਿ ਸੁਖੁ ਪਾਈਐ ॥**

**ਸਾਧ ਜਨਾਂ ਮਿਲਿ ਹਰਿ ਜਸੁ ਗਾਈਐ ॥੧॥ਰਹਾਉ॥**

ਹੇ ਭਾਈ ! ਨਾਮ ਦਾ ਸਿਮਰਨ ਕਰਨ ਨਾਲ ਮਨ ਨੂੰ ਸੁਖ ਤੇ ਸ਼ਾਂਤੀ ਮਿਲਦੀ ਹੈ । ਇਸ ਲਈ ਸਾਧ ਜਨਾਂ ਦੀ ਸੰਗਤ ਕਰਕੇ ਹਰੀ ਦਾ ਜਸ ਗਾਣਾ ਚਾਹੀਦਾ ਹੈ । ਹੇ ਮੇਰੇ ਮਨ ! ਪਾਰਬ੍ਰਹਮ ਦਾ ਜਾਪ ਕਰੋ ਅਤੇ ਗੁਰਾਂ ਪਾਸੋਂ ਹਰੀ ਦਾ ਜਸ ਸੁਣਿਆ ਕਰੋ ॥੨॥੯॥੨੮॥

**ਕਾਨੜਾ ਮਹਲਾ ੫ ॥ (ਪੰਨਾ ੧੩੦੩)**

**ਮੇਰੇ ਮਨ ਪ੍ਰੀਤਿ ਚਰਨ ਪ੍ਰਭ ਪਰਸਨ ॥**

**ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ॥੧॥ਰਹਾਉ॥**

ਮੇਰੇ ਮਨ ਨੂੰ ਮਾਲਕ ਦੇ ਚਰਨਾਂ ਨੂੰ ਛੂਹਣ ਤੇ ਘੁਟਣ ਦੀ ਪ੍ਰੀਤੀ ਲਗੀ ਹੋਈ ਹੈ । ਮੇਰੀ ਰਸਨਾ ਹਰੀ ਨਾਮ ਦਾ ਭੋਜਨ ਕਰਕੇ ਰਜ ਗਈ ਹੈ ਅਤੇ ਅਖੀਆਂ ਨੂੰ ਮਾਲਕ ਦੇ ਦਰਸਨ ਕਰਕੇ ਸ਼ਾਂਤੀ ਤੇ ਸੰਤੋਖ ਆ ਗਿਆ ਹੈ । ਹੁਣ ਅਸਾਂ ਪੂਰਨ ਸੁਆਮੀ ਦੀ ਸ਼ਰਨ ਫੜੀ ਹੈ ਅਤੇ ਹੋਰ ਉਪਾਵ ਨਹੀਂ ਕਰਦੇ । ਦਾਸਾਂ ਨੂੰ ਹਰੀ ਨੇ ਹਥ ਫੜ ਕੇ ਰਖ ਲਿਆ ਹੈ । ਸੋ ਸੰਸਾਰ ਸੁਮੰਦ੍ਰ ਤੋਂ ਬਚ ਗਏ ਹਾਂ ॥੨॥੧੦॥੨੯॥

**ਕਾਨੜਾ ਮਹਲਾ ੫ ॥ (ਪੰਨਾ ੧੩੦੩)**

**ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ ॥੧॥ਰਹਾਉ॥**

ਹਿਰਦੇ ਵਿਚ ਕਪਟ ਤੇ ਖਪਾਵਣ ਵਾਲੇ ਵਿਕਾਰ ਬੋਲਦੇ ਹਨ ਅਤੇ ਕਾਮ ਆਦਿ ਨੀਚ ਮੂਰਖ ਗਰਜਦੇ ਹਨ ਅਤੇ ਮੌਤ ਅਨੇਕਾਂ ਵਾਰ ਮਾਰਦੀ ਚਲੀ ਆਈ ਹੈ । ਹੇ ਕਿਰਪਾਲੂ ਪ੍ਰਭੂ ! ਮੈਂ ਆਪ ਦੀ ਸ਼ਰਨ ਆਇਆ ਹਾਂ ਸੋ ਮੈਨੂੰ ਇਨ੍ਹਾਂ ਵਿਕਾਰਾਂ ਤੋਂ ਬਚਾ ਲਵੋ ॥੨॥੧੧॥੩੦॥

**ਕਾਨੜਾ ਮਹਲਾ ੫ ॥ (ਪੰਨਾ ੧੩੦੩)**

**ਜੀਅ ਪ੍ਰਾਨ ਮਾਨ ਦਾਤਾ ॥**

**ਹਰਿ ਬਿਸਰਤੇ ਹੀ ਹਾਨਿ ॥੧॥ਰਹਾਉ॥**

ਜੇ ਐਸਾ ਹਰੀ, ਜੋ ਜੀਵਾਂ ਦੇ ਪ੍ਰਾਣ ਅਤੇ ਮਾਨ ਦਾ ਦਾਤਾ ਹੈ, ਸਾਨੂੰ ਵਿਸਰ ਜਾਵੇ ਤਾਂ ਨਿਸਚੇ ਹੀ ਹਾਨੀ ਹੋਵੇਗੀ । ਹੇ ਮੂਰਖ ਇਨਸਾਨ ! ਅੰਮ੍ਰਿਤ ਰੂਪ ਨਾਮ ਨੂੰ ਤਿਆਗ ਕੇ ਤੂੰ ਵਿਸ਼ਿਆਂ ਦੇ ਰਸਾਂ ਵਿਚ ਫਸਿਆ ਹੋਇਆ ਹੈ ਸੋ ਅੰਤ ਨੂੰ ਦੁਖੀ ਹੋਵੇਂਗਾ । ਹੇ ਪਾਪੀਆਂ ਨੂੰ ਪਵਿਤ੍ਰ ਕਰਨ ਵਾਲੇ ਪ੍ਰਭੂ ! ਮੈਂ ਤੇਰੀ ਸ਼ਰਨ ਆਇਆ ਹਾਂ, ਸੋ ਦਾਸ ਨੂੰ ਉਧਾਰ ਲਵੋ ॥੨॥੧੨॥੩੧॥

**ਕਾਨੜਾ ਮਹਲਾ ੫ ॥ (ਪੰਨਾ ੧੩੦੩)**

**ਅਵਿਲੋਕਉ ਰਾਮ ਕੋ ਮੁਖਾਰ ਬਿੰਦ ॥**

**ਖੋਜਤ ਖੋਜਤ ਰਤਨੁ ਪਾਇਓ ਬਿਸਰੀ ਸਭ ਚਿੰਦ ॥੧॥ਰਹਾਉ॥**

ਹੁਣ ਮੈਂ ਰਾਮ ਦੇ ਕਮਲ ਰੂਪ ਮੁਖ ਨੂੰ ਵੇਖਦਾ ਹਾਂ । ਬੜੀ ਖੋਜ ਤੇ ਢੂਢਣ ਤੋਂ ਬ੍ਾਦ ਮੈਂ ਹਰੀ ਰੂਪ ਰਤਨ ਨੂੰ ਪਾਇਆ ਹੈ, ਸੋ ਹੁਣ ਸਾਰੀ ਚਿੰਤਾ (ਫਿਕਰ) ਦੂਰ ਹੋ ਗਈ ਹੈ । ਪ੍ਰਭੂ ਨੂੰ ਹਿਰਦੇ ਵਿਚ ਧਾਰਨ ਕਰਕੇ ਦੁਖਾਂ ਤੋਂ ਮੁਕਤ ਹੋ ਗਿਆ ਹਾਂ ਤੇ ਸੰਤਾਂ ਦੀ ਸੰਗਤ ਪਾ ਕੇ ਜਨਮ ਮਰਨ ਤੋਂ ਰਹਿਤ ਹੋ ਗਿਆ ਹਾਂ ॥੨॥੧੩॥੩੨॥

**ਕਾਨੜਾ ਮਹਲਾ ੫ ਘਰੁ ੫ ॥ (ਪੰਨਾ ੧੩੦੪)**

**ੴ ਸਤਿਗੁਰ ਪ੍ਰਸਾਦਿ ॥**

**ਪ੍ਰਭ ਪੂਜਹੋ ਨਾਮੁ ਅਰਾਧਿ ॥ ਗੁਰ ਸਤਿਗੁਰੁ ਚਰਨੀ ਲਾਗਿ ॥**

**ਹਰਿ ਪਾਵਹੁ ਮਨੁ ਅਗਾਧਿ ॥ ਜਗੁ ਜੀਤੋ ਹੋ ਹੋ ਗੁਰ ਕਿਰਪਾਧਿ ॥੧॥ਰਹਾਉ॥**

ਹੇ ਪ੍ਰਭੂ ! ਅਸੀਂ ਤੇਰੇ ਨਾਮ ਦੀ ਅਰਾਧਣਾ ਰੂਪ ਪੂਜਾ ਕਰਦੇ ਹਾਂ । ਹੇ ਮਾਲਕ ! ਅਸੀਂ ਪੂਜਨੀਕ ਗੁਰਾਂ ਦੀ ਚਰਨੀ ਲਗੇ ਹਾਂ । ਹੇ ਅਗਾਧ ਰੂਪ ਹਰੀ ! ਮੇਰੇ ਮਨ ਨੇ ਤੈਨੂੰ ਪਾਇਆ ਹੈ । ਜਦੋਂ ਗੁਰਾਂ ਨੇ ਕਿਰਪਾ ਕੀਤੀ ਤਾਂ ਅਸਾਂ ਜਗਤ ਨੂੰ ਜਿਤ ਲਿਆ । ਇਹ ਮਿਟੀ ਦੀ ਪੁਤਲੀ ਵਿਚਾਰੀ ਕੀ ਕਰਮ ਕਮਾ ਸਕਦੀ ਹੈ । ਹੁਣ ਹਰੀ ਦੀ ਓਟ ਲਈ ਹੈ ਤੇ ਹਰੀ ਦੇ ਚਰਨਾਂ ਦੀ ਪਿਆਸ ਲਗੀ ਹੈ ਤੇ ਉਸ ਤੋਂ ਕੁਰਬਾਨ ਹਾਂ ॥੨॥੧॥੩੩॥

**ਕਾਨੜਾ ਮਹਲਾ ੫ ਘਰੁ ੬ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੦੪)**

**ਜਗਤ ਉਧਾਰਨ ਨਾਮ ਪ੍ਰਿਅ ਤੇਰੈ ॥ ਨਵਨਿਧਿ ਨਾਮੁ ਨਿਧਾਨੁ ਹਰਿ ਕੇਰੈ ॥**

**ਹਰਿ ਰੰਗ ਰੰਗ ਰੰਗ ਅਨੂਪੇਰੈ ॥ ਕਾਹੇ ਰੇ ਮਨ ਮੋਹਿ ਮਗਨੇਰੈ ॥**

**ਨੈਨਹੁ ਦੇਖੁ ਸਾਧ ਦਰਸੇਰੈ ॥ ਸੋ ਪਾਵੈ ਜਿਸੁ ਲਿਖਤੁ ਲਿਲੇਰੈ ॥੧॥ਰਹਾਉ॥**

ਹੇ ਮਾਲਕ ! ਤੇਰਾ ਨਾਮ ਜਗਤ ਦੇ ਉਧਾਰ ਕਰਨ ਵਾਲਾ ਹੈ । ਹੇ ਹਰੀ ! ਆਪ ਦਾ ਨਾਮ ਨੌ ਨਿਧੀਆਂ ਦਾ ਖ਼ਜ਼ਾਨਾ ਹੈ । ਜਿਹੜੇ ਸੁੰਦਰ ਮਨੁੱਖ ਤੇਰੇ ਨਾਮ ਵਿਚ ਰੰਗੇ ਹਨ ਉਹਨਾਂ ਅਨੰਦ ਪ੍ਰਾਪਤ ਕੀਤਾ ਹੈ । ਹੇ ਮੇਰੇ ਮਨ ! ਤੂੰ ਮੋਹ ਵਿਚ ਕਿਉਂ ਮਸਤ ਹੋਇਆ ਹੋਇਆ ਹੈਂ ? ਸੋ ਨੇਤ੍ਰਾਂ ਨਾਲ ਸੰਤਾਂ ਦਾ ਦਰਸਨ ਵੇਖ ਪ੍ਰੰਤੂ ਸੰਤਾਂ ਦਾ ਦਰਸ਼ਨ ਉਹ ਕਰਦਾ ਹੈ ਜਿਸਦੇ ਮਸਤਕ ਤੇ ਚੰਗੇ ਤੇ ਉਤਮ ਲੇਖ ਧੁਰੋਂ ਲਿਖੇ ਹੁੰਦੇ ਹਨ । ਹੇ ਇਨਸਾਨ ! ਸੁਆਸ ਸੁਆਸ ਨਾਮ ਦਾ ਜਾਪ ਕਰ ਕਿਉਂਕਿ ਅੰਤ ਨੂੰ ਨਾਮ ਹੀ ਸਹਾਇਤਾ ਕਰਦਾ ਹੈ । ਹੇ ਮਾਲਕ ! ਮੈਂ ਤੇਰੇ ਕਿਹੜੇ ਗੁਣ ਵਰਣਨ ਕਰਾਂ । ਹੇ ਗੁਰੂ ਜੀ ! ਮੇਰੇ ਮਨ ਵਿਚ ਤੇਰੇ ਦਰਸ਼ਨ ਦੀ ਬਹੁਤ ਪਿਆਸ ਹੈ, ਸੋ ਮੈਨੂੰ ਆ ਕੇ ਮਿਲੋ ॥੨॥੧॥੩੪॥

**ਕਾਨੜਾ ਮਹਲਾ ੫ ॥ (ਪੰਨਾ ੧੩੦੪)**

**ਐਸੀ ਕਉਨ ਬਿਧੇ ਦਰਸਨ ਪਰਸਨਾ ॥੧॥ਰਹਾਉ॥**

ਹੇ ਭਾਈ ! ਐਸੀ ਕਿਹੜੀ ਵਿਧੀ ਹੈ, ਜਿਸ ਨਾਲ ਗੁਰੂ ਦੇ ਦਰਸ਼ਨ ਦਾ ਮਿਲਣਾ ਹੋ ਸਕੇ ? ਜਿਹੜੇ ਸੰਤ ਹਨ ਉਹ ਸ਼ਾਂਤ ਰੂਪ ਹੋ ਕੇ ਹਰੀ ਵਿਚ ਮਗਨ ਹਨ । ਮੈਂ ਹਰ ਤਰ੍ਹਾਂ ਨਾਲ ਉਹਨਾਂ ਸੰਤਾਂ ਦੀ ਧੂੜੀ ਹੋਇਆ ਹਾਂ ਜਦੋਂ ਆਪਣਾ ਹਿਰਦਾ ਉਨ੍ਹਾਂ ਨੂੰ ਅਰਪਨ ਕਰ ਦਿਤਾ । ਹੁਣ ਪ੍ਰਭੂ ਨੇ ਕਿਰਪਾ ਕੀਤੀ ਹੈ ਤੇ ਮਾਨ ਮੋਹ ਨੂੰ ਤਿਆਗ ਕੇ ਹਰੀ ਦਾ ਮਿਲਾਪ ਹੋ ਗਿਆ ਹੈ ॥੨॥੨॥੩੫॥

**ਕਾਨੜਾ ਮਹਲਾ ੫ ॥ (ਪੰਨਾ ੧੩੦੫)**

**ਰੰਗਾ ਰੰਗ ਰੰਗਨ ਕੇ ਰੰਗਾ ॥**

**ਕੀਟ ਹਸਤ ਪੂਰਨ ਸਭ ਸੰਗਾ ॥੧॥ਰਹਾਉ॥**

ਪ੍ਰਮੇਸ਼ਰ ਰੰਗਾਂ ਰੰਗਾਂ ਵਿਚ ਰੰਗਿਆ ਹੋਇਆ ਜਾਂ ਮਿਲਿਆ ਹੈ । ਕੀੜੀ ਤੋਂ ਲੈ ਕੇ ਹਾਥੀ ਤਕ ਸਾਰਿਆਂ ਨਾਲ ਇਕੋ ਜਿਹਾ ਮਿਲਿਆ ਹੋਇਆ ਹੈ । ਬਰਤ, ਨੇਮ, ਪੂਜਾ ਆਦਿ ਨਾਲ ਪ੍ਰਭੂ ਨਹੀਂ ਮਿਲਦਾ । ਸਗੋਂ ਸਤ ਸੰਗਤ ਬਿਨਾਂ ਮਾਲਕ ਦੇ ਦਰਸ਼ਨ ਨਹੀਂ ਹੁੰਦੇ । ਕਿਉਂਕਿ ਕਾਮ ਕ੍ਰੋਧ ਤ੍ਰਿਸ਼ਨਾ ਕਰਕੇ ਉਨ੍ਹਾਂ ਦਾ ਹਿਰਦਾ ਸੜਦਾ ਰਹਿੰਦਾ ਹੈ, ਪਰ ਉਹ ਮੁਕਤ ਹੁੰਦਾ ਹੈ ਜਿਸ ਨੂੰ ਚੰਗਾ ਗੁਰੂ ਮਿਲਦਾ ਹੈ ॥੨॥੩॥੩੬॥

**ਕਾਨੜਾ ਮਹਲਾ ੫ ਘਰੁ ੭ ॥ (ਪੰਨਾ ੧੩੦੫)**

**੧ੴ ਸਤਿਗੁਰ ਪ੍ਰਸਾਦਿ ॥**

**ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾਂ ॥**

**ਪੰਚ ਭਾਗੇ ਚੋਰ ਸਹਜੇ ਸੁਖੈ ਨੋ ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ ॥੧॥ਰਹਾਉ॥**

ਜਦੋਂ ਸਾਧ ਜਨਾਂ ਦੀ ਸੰਗਤ ਮਿਲ ਗਈ ਤਾਂ ਪਦਾਰਥਾਂ ਦੀ ਤ੍ਰਿਸ਼ਨਾ ਸਾਰੀ ਹੀ ਬੁਝ ਗਈ ਹੈ । ਫਿਰ ਕਾਮ

ਆਦਿ ਪੰਜੇ ਚੋਰ ਸਹਜੇ ਹੀ ਭਜ ਗਏ ਅਤੇ ਮਨ ਤਨ ਬਾਣੀ ਕਰਕੇ ਬੁੱਧੀ ਦਰਸ਼ਨ ਦੇ ਪਿਆਰ ਕਰਕੇ ਹਰੀ ਦੇ ਗੁਣਾਂ ਨੂੰ ਗਾਉਂਦੀ ਰਹਿੰਦੀ ਹੈ । ਮੈਂ ਮਾਲਕ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ ਮੇਰੇ ਉਤੇ ਐਨਾ ਉਪਕਾਰ ਕੀਤਾ ਹੈ । ਹੇ ਮਾਲਕ ! ਉਹ ਕਿਹੜਾ ਥਾਂ ਹੈ ਜਿਥੇ ਸੰਤ ਜਨ ਤੇਰਾ ਵਿਚਾਰ ਨਹੀਂ ਕਰਦੇ ? ਜਿਹੜਾ ਤੈਨੂੰ ਚੰਗਾ ਲਗਦਾ ਹੈ, ਉਸਨੂੰ ਆਪਣੇ ਨਾਲ ਮਿਲਾ ਲੈਂਦਾ ਹੈਂ ਕਿਉਂਕਿ ਤੂੰ ਤਾਂ ਸਾਰਿਆਂ ਵਿਚ ਹਮੇਸ਼ਾਂ ਵਿਆਪਕ ਹੈਂ ॥੨॥੧॥੩੭॥

**ਕਾਨੜਾ ਮਹਲਾ ੫ ਘਰੁ ੮ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੧੩੦੫)**

**ਤਿਆਗੀਐ ਗੁਮਾਨੁ ਮਾਨੁ ਪੇਖਤਾ ਦਇਆਲ ਲਾਲ ਹਾਂ ਹਾਂ ਮਨ ਚਰਨ ਰੇਨ ॥੧॥ਰਹਾਉ॥**

ਹੇ ਭਾਈ ! ਦਿਲ ਦਾ ਹੰਕਾਰ ਅਤੇ ਪਦਾਰਥਾਂ ਦਾ ਮਾਨ ਸਾਰਾ ਤਿਆਗ ਦਿਓ । ਉਹ ਮਾਲਕ ਬੜਾ ਅਸਚਰਜ ਤੇ ਦਿਆਲੂ ਹੈ ਜੋ ਸਾਰਿਆਂ ਨੂੰ ਵੇਖਦਾ ਹੈ । ਹੇ ਮਨ ! ਪਿਆਰੇ ਸੰਤਾਂ ਦੀ ਚਰਨ ਧੂੜ ਹੋ ਜਾਉ । ਮਾਲਕ ਦੀ ਕਿਰਪਾ ਲਈ ਅਰਦਾਸ ਕਰੋ ਤੇ ਨਾਮ ਦਾਨ ਮੰਗੋ ਪਰ ਮੋਹ ਮਾਨ ਭਰਮ ਸਭ ਤਿਆਗ ਦਿਉ ॥੨॥੧॥੩੮॥

**ਕਾਨੜਾ ਮਹਲਾ ੫ ॥ (ਪੰਨਾ ੧੩੦੬)**

**ਪ੍ਰਭ ਕਹਨ ਮਲਨ ਦਹਨ ਲਹਨ ਗੁਰ ਮਿਲੇ ਆਨ ਨਹੀ ਉਪਾਉ ॥੧॥ਰਹਾਉ॥**

ਮਾਲਕ ਦਾ ਜਸ ਗਾਉਣ ਨਾਲ ਅਸੀਂ ਪਾਪਾਂ ਰੂਪ ਮੈਲ ਨੂੰ ਸਾੜ ਸਕਦੇ ਹਾਂ, ਪਰ ਇਹ ਜਸ ਗੁਰਾਂ ਨਾਲ ਮਿਲ ਕੇ ਹੀ ਪਾਈਦਾ ਹੈ ਕਿਉਂਕਿ ਹੋਰ ਕੋਈ ਉਪਾਉ ਨਹੀਂ ਹੈ । ਕਰਮ ਕਾਂਡ ਕਰਨ ਨਾਲ ਜਿਵੇਂ ਤੀਰਥਾ ਤੇ ਰਹਿਣਾ, ਛੇ ਸ਼ਾਸਤ੍ਰਾਂ ਦਾ ਪੜ੍ਹਨਾ, ਸੰਨਿਆਸੀ ਹੋਇਆਂ ਆਦਿ ਪ੍ਰਮੇਸ਼ਰ ਦੇ ਮੇਲ ਦਾ ਲਾਭ ਜਾਂ ਸੁਆਦ ਨਹੀਂ ਪ੍ਰਾਪਤ ਹੁੰਦਾ । ਸਾਰੇ ਸਾਧਨਾਂ ਨੂੰ ਵਿਚਾਰਿਆ ਜਾਏ ਤਾਂ ਜੀਵਾਂ ਨੂੰ ਨਾਮ ਭਜਨ ਕਰਕੇ ਸੁਖ ਹੁੰਦਾ ਹੈ ॥੨॥੨॥੩੯॥

**ਕਾਨੜਾ ਮਹਲਾ ੫ ਘਰੁ ੯ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੧੩੦੬)**

**ਪਤਿਤ ਪਾਵਨੁ ਭਗਤਿ ਬਛਲੁ ਭੈ ਹਰਨ ਤਾਰਨ ਤਰਨ ॥੧॥ਰਹਾਉ॥**

ਹੇ ਪਾਪੀਆਂ ਦੇ ਪਵਿਤ੍ਰ ਕਰਨ ਵਾਲੇ ਤੇ ਭਗਤਾਂ ਦੇ ਪਿਆਰੇ ਪ੍ਰਭੂ ! ਜਨਮ ਮਰਨ ਦਾ ਡਰ ਦੂਰ ਕਰਨ ਵਾਲੇ ਮਾਲਕ ! ਤੁਸੀਂ ਤਾਂ ਤਾਰਨ ਲਈ ਜਹਾਜ਼ ਦਾ ਕੰਮ ਕਰਦੇ ਹੋ । ਤੇਰਾ ਦਰਸ਼ਨ ਕਰਕੇ ਨੇਤਰ ਰਜ ਗਏ ਹਨ ਅਤੇ ਜਸ ਸੁਣ ਕੇ ਕੰਨਾਂ ਨੂੰ ਸੰਤੋਖ ਹੋਇਆ ਹੈ । ਹੇ ਆਸਾ ਪੂਰਨ ਕਰਨ ਵਾਲੇ ਪ੍ਰਮੇਸ਼ਰ ! ਦੁਖਾਂ ਨੂੰ ਹਰਨ ਵਾਲੇ ਹਰੀ ! ਅਸਾਂ ਆਪ ਦੀ ਸ਼ਰਨ ਫੜੀ ਹੈ ॥੨॥੧॥੪੦॥

**ਕਾਨੜਾ ਮਹਲਾ ੫ ॥ (ਪੰਨਾ ੧੩੦੬)**

**ਚਰਨ ਸਰਨ ਦਇਆਲ ਠਾਕੁਰ ਆਨ ਨਾਹੀ ਜਾਇ ॥**

**ਪਤਿਤ ਪਾਵਨ ਬਿਰਦੁ ਸੁਆਮੀ ਉਧਰਤੇ ਹਰਿ ਧਿਆਇ ॥੧॥ਰਹਾਉ॥**

ਹੇ ਦਿਆਲੂ ਠਾਕੁਰ ! ਮੈਂ ਆਪ ਦੇ ਚਰਨਾਂ ਕਮਲਾਂ ਦੀ ਸ਼ਰਨ ਲਈ ਹੈ, ਹੋਰ ਦੂਜੀ ਜਗ੍ਹਾ ਨਹੀਂ ਹੈ । ਪਾਪੀਆਂ ਨੂੰ ਪਵਿਤ੍ਰ ਕਰਨਾ ਤੇਰਾ ਧਰਮ ਹੈ । ਤੈਨੂੰ ਧਿਆ ਕੇ ਕਈ ਜੀਵ ਤਰ ਗਏ ਹਨ । ਹੇ ਮਾਲਕ ! ਇਸ

ਮਾਇਆ ਦੇ ਬੰਧਨਾਂ ਤੋਂ ਬਚਾ ਲਵੋ । ਕਿਰਪਾ ਕਰਕੇ ਸਾਨੂੰ ਰਸਨਾ ਨਾਲ ਤੇਰੇ ਗੁਣ ਗਾਉਣ ਦੀ ਸਹਾਇਤਾ ਕਰੋ ॥੨॥੨॥੪੧॥

**ਕਾਨੜਾ ਮਹਲਾ ੫ ॥ (ਪੰਨਾ ੧੩੦੬)**

**ਵਾਰਿ ਵਾਰਉ ਅਨਿਕ ਡਾਰਉ ॥**

**ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥੧॥ਰਹਾਉ॥**

ਉਸ ਮਾਲਕ ਉਤੋਂ ਅਨੇਕਾਂ ਪਦਾਰਥ ਵਾਰ ਵਾਰ ਕੇ ਸੁਟ ਦਿਆਂ । ਕਿਉਂਕਿ ਪਤੀ ਦੇ ਸੁਹਾਗ ਦੀ ਰਾਤ ਦੇ ਪਲਕ ਦਾ ਹਿਸਾ ਜਾਂ ਅੱਖਾਂ ਦੇ ਫਰਕਣ ਜਿਤਨਾ ਸੁਖ ਮਿਲਿਆ ਹੈ । ਨਾਮ ਤੋਂ ਬਿਨਾਂ ਮੋਤੀ ਲਾਲ ਜਾਂ ਅਨੇਕ ਭੋਗ ਨਾਸ ਰੂਪ ਹਨ । ਹੇ ਸਖੀ ! ਜੇ ਪਤੀ ਦਾ ਸੰਗ ਹੋਵੇ ਤਾਂ ਰੁਖਾ ਅੰਨ ਵੀ ਖਾ ਕੇ ਆਤਮਕ ਸੁਖ ਦੀ ਪ੍ਰਾਪਤੀ ਹੁੰਦੀ ਹੈ ॥੨॥੩॥੪੨॥

**ਕਾਨੜਾ ਮਹਲਾ ੫ ॥ (ਪੰਨਾ ੧੩੦੬)**

**ਅਹੰ ਤੋਰੋ ਮੁਖੁ ਜੋਰੋ ॥ ਗੁਰੁ ਗੁਰੁ ਕਰਤ ਮਨੁ ਲੋਰੋ ॥**

**ਪ੍ਰਿਅ ਪ੍ਰੀਤਿ ਪਿਆਰੋ ਮੋਰੋ ॥੧॥ਰਹਾਉ॥**

ਮੇਰਾ ਪ੍ਰਭੂ-ਪਤੀ ਪ੍ਰੀਤੀ ਦਾ ਪਿਆਰਾ ਹੈ, ਜੋ ਹੰਕਾਰ ਨੂੰ ਤੋੜ ਕੇ ਸੰਤਾਂ ਦੇ ਨਾਲ ਸਾਡਾ (ਮੂੰਹ ਜੋੜਦਾ ਹੈ) ਪਿਆਰ ਪੈਦਾ ਕਰਦਾ ਹੈ । ਮੈਂ ਮਨ ਵਿਚ ਗੁਰੂ ਦਾ ਜਾਪ ਕਰਦਾ ਹੋਇਆ ਪ੍ਰਮੇਸ਼ਰ ਨੂੰ ਮਿਲਣਾ ਚਾਹੁੰਦਾ ਹਾਂ । ਮਨ ਤਨ ਬਾਣੀ ਕਰਕੇ ਕਾਮ ਆਦਿ ਪੰਜਾਂ ਦੂਤਾਂ ਨਾਲੋਂ ਸੰਗ ਤੋੜ ਦਿਤਾ ਹੈ । ਹੇ ਸਖੀ ! ਜਿਹੜਾ ਮਾਲਕ ਗੁਣਾਂ ਦਾ ਸਮੁੰਦ੍ਰ ਹੈ, ਉਸ ਦਾ ਜਸ ਮੈਂ ਮਨ ਬਾਣੀ ਕਰਕੇ ਗਾਉਂਦਾ ਹਾਂ ॥੨॥੪॥੪੩॥

**ਕਾਨੜਾ ਮਹਲਾ ੫ ਘਰੁ ੯ ॥ (ਪੰਨਾ ੧੩੦੬)**

**ਤਾਂਤੇ ਜਾਪਿ ਮਨਾ ਹਰਿ ਜਾਪਿ ॥**

**ਜੋ ਸੰਤ ਬੇਦ ਕਹਤ ਪੰਥ ਗਾਖਰੋ ਮੋਹ ਮਗਨ ਅਹੰਤਾਪ ॥ਰਹਾਉ॥**

ਹੇ ਮੇਰੇ ਮਨ ! ਹਰੀ ਨੂੰ ਮਿਲਣਾ ਹੈ ਤਾਂ ਹਰੀ ਦਾ ਜਾਪ ਜਪਿਆ ਕਰੋ । ਸੰਤ ਅਤੇ ਵੇਦਾਂ ਦੇ ਕਰਤੇ, ਜੋ ਪ੍ਰਲੋਕ ਦੇ ਰਸਤੇ ਨੂੰ (ਪ੍ਰਭੂ ਮਿਲਣ ਨੂੰ) ਔਖਾ ਦਸਦੇ ਹਨ, ਉਸ ਰਸਤੇ ਨੂੰ ਲੰਘਣ ਲਈ ਹਰੀ ਦਾ ਨਾਮ ਜਾਪ ਹੀ ਸੋਖਾ ਹੈ । ਪਰ ਤੂੰ ਤਾਂ ਹੰਕਾਰ ਤਾਪ ਨਾਲ ਮਾਇਆ ਦੇ ਮੋਹ ਵਿਚ ਮਸਤ ਹੋਇਆ ਹੋਇਆ ਹੈ । ਜੋ ਨਾਮ ਜਪਦੇ ਹਨ ਉਨ੍ਹਾਂ ਨੂੰ ਮਾਲਕ ਆਪ ਤਾਰ ਲੈਂਦਾ ਹੈ । ਸੰਤਾਂ ਦੇ ਪ੍ਰਤਾਪ ਨਾਲ ਮੋਹ ਭਰਮ ਤੇ ਭੈ ਮਿਟ ਜਾਂਦਾ ਹੈ ॥੨॥੫॥੪੪॥

**ਕਾਨੜਾ ਮਹਲਾ ੫ ਘਰੁ ੧੦ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੧੩੦੭)**

**ਐਸੋ ਦਾਨੁ ਦੇਹੁ ਜੀ ਸੰਤਹੁ ਜਾਤ ਜੀਉ ਬਲਿਹਾਰਿ ॥**

**ਮਾਨ ਮੋਹੀ ਪੰਚ ਦੋਹੀ ਉਰਝਿ ਨਿਕਟਿ ਬਸਿਓ ਤਾ ਕੀ ਸਰਨ ਸਾਧੂਆ ਦੂਤ ਸੰਗੁ ਨਿਵਾਰਿ ॥੧॥ਰਹਾਉ॥**

ਹੇ ਸੰਤ ਜਨੋ ! ਮੈਨੂੰ ਇਸ ਤਰ੍ਹਾਂ ਦਾ ਦਾਨ ਬਖ਼ਸ਼ਸ਼ ਕਰੋ ਤੇ ਸ਼ਰਧਾ ਦਿਉ ਤਾਂ ਜੋ ਮੇਰਾ ਜੀਅ ਆਪ ਉਤੋਂ

ਕੁਰਬਾਨ ਤੇ ਵਾਰਨੇ ਜਾਂਦਾ ਰਵ੍ਹੇ। ਮੈਂ ਵਿਸ਼ਿਆਂ ਵਿਚ ਇਸ ਤਰ੍ਹਾਂ ਫਸਿਆ ਹੋਇਆ ਹਾਂ ਕਿ ਮਾਨ ਕਰਕੇ ਮੇਰੀ ਬੁੱਧੀ ਮੋਹੀ ਹੈ ਅਤੇ ਕਾਮ ਆਦਿ ਪੰਜਾਂ ਦੀ ਸਰੀਰ ਵਿਚ ਦੁਹਾਈ ਫਿਰ ਰਹੀ ਹੈ। ਭਾਵੇਂ ਪ੍ਰਭੂ ਮੇਰੇ ਪਾਸ ਵਸਦਾ ਹੈ ਪਰ ਮੈਂ ਇਸ ਕੂੜੇ ਪੜਦੇ ਕਰਕੇ ਮਾਲਕ ਨੂੰ ਪਾ ਨਹੀਂ ਸਕਦਾ। ਇਸ ਲਈ ਇਨ੍ਹਾਂ ਦੂਤਾਂ ਦਾ ਸੰਗ ਦੂਰ ਕਰਨ ਲਈ ਮੈਂ ਸਾਧੂਆਂ ਦੀ ਸ਼ਰਨ ਤਕੀ ਹੈ। ਹੇ ਪ੍ਰਭੂ ! ਹੁਣ ਕਈ ਜਨਮ ਭਟਕਦਿਆਂ ਹੋਇਆਂ ਮੈਂ ਆਪ ਦੇ ਦਰ ਤੇ ਆਇਆ ਹਾਂ ਤੇ ਗੋਬਿੰਦ ਦੀ ਕਿਰਪਾ ਹੋਈ ਹੈ ਜੋ ਹੁਣ ਨਾਮ ਦਾ ਆਸਰਾ ਮਿਲਿਆ ਹੈ ਤੇ ਜਨਮ ਸਫਲ ਹੋ ਗਿਆ ਹੈ ॥੨॥੧॥੪੫॥

**ਕਾਨੜਾ ਮਹਲਾ ੫ ਘਰੁ ੧੧ ॥ (ਪੰਨਾ ੧੩੦੭)**

**ੴ ਸਤਿਗੁਰ ਪ੍ਰਸਾਦਿ ॥**

**ਸਹਜ ਸੁਭਾਏ ਆਪਨ ਆਏ ॥ ਕਛੂ ਨ ਜਾਨੌ ਕਛੂ ਦਿਖਾਏ ॥**

**ਪ੍ਰਭੁ ਸੁਖ ਮਿਲਿਓ ਬਾਲੇ ਭੋਲੇ ॥੧॥ਰਹਾਉ॥**

ਪ੍ਰਮੇਸ਼ਰ ਸਹਜਿ ਸੁਭਾਵਕ ਹੀ ਆ ਕੇ ਮਿਲ ਗਏ ਹਨ। ਮੈਂ ਕੁਝ ਨਹੀਂ ਜਾਣਦਾ ਕਿ ਮੈਂ ਕੋਈ ਚੰਗਾ ਕੰਮ ਕੀਤਾ ਹੋਵੇ ਜਿਸ ਨੂੰ ਵੇਖ ਕੇ ਆਪਣਾ ਆਪ ਮੈਨੂੰ ਵਿਖਾਇਆ ਹੈ। ਬਾਲਕ ਵਾਂਗ ਭੋਲਾ ਬਣਿਆ ਤੇ ਕਪਟ ਤੋਂ ਰਹਿਤ ਹੋਣ ਕਰਕੇ ਮਾਲਕ ਦਾ ਮੇਲ ਹੋਇਆ ਹੈ ਤੇ ਸੁਖ ਦੀ ਪ੍ਰਾਪਤੀ ਹੋਈ ਹੈ। ਕਿਸੇ ਕਰਮਾਂ ਦੇ ਸੰਜੋਗ ਕਰਕੇ ਸਾਧੂਆਂ ਦੀ ਸੰਗਤ ਮਿਲੀ ਹੈ ਤੇ ਸਾਨੂੰ ਗੁਰਾਂ ਨੇ ਮਿਲਾਇਆ ਹੈ ਤੇ ਮਨ ਟਿਕ ਗਿਆ ਹੈ। ਹੁਣ ਅਸੀਂ ਪ੍ਰਭੂ ਦੇ ਚਰਨਾਂ ਵਿਚ ਬੈਠ ਕੇ ਪ੍ਰਮੇਸ਼ਰ ਦੇ ਗੁਣ ਗਾਉਂਦੇ ਹਾਂ ॥੨॥੧॥੪੬॥

**ਕਾਨੜਾ ਮਹਲਾ ੫.॥ (ਪੰਨਾ ੧੩੦੭)**

**ਗੋਬਿੰਦ ਠਾਕੁਰ ਮਿਲਨ ਦੁਰਾਂਈ ॥**

**ਪਰ ਮਿਤਿ ਰੂਪੁ ਅਗੰਮ ਅਗੋਚਰ ਰਹਿਓ ਸਰਬ ਸਮਾਈ ॥੧॥ਰਹਾਉ॥**

ਗੋਬਿੰਦ ਮਾਲਕ ਨੂੰ ਜੇ ਮਿਲਣਾ ਹੋਵੇ ਤਾਂ ਬੜਾ ਹੀ ਔਖਾ ਹੈ। ਜਿਸ ਅਗੰਮ ਤੇ ਅਪਹੁੰਚ ਪ੍ਰਭੂ ਦਾ ਸਰੂਪ ਮਰਯਾਦਾ ਤੋਂ ਪਰੇ ਹੈ, ਉਹ ਸਾਰਿਆਂ ਵਿਚ ਸਮਾਇਆ ਹੋਇਆ ਹੈ। ਬਹੁਤੀਆਂ ਚਤੁਰਾਈਆਂ ਨਾਲ ਉਸ ਪ੍ਰਭੂ ਨੂੰ ਨਹੀਂ ਪਾਇਆ ਜਾਂਦਾ। ਜਦੋਂ ਕਿਰਪਾ ਹੋਈ ਤਾਂ ਆਪੇ ਹੀ ਆ ਕੇ ਮਿਲਿਆ ਹੈ। ਉਹ ਕਿਰਪਾ ਦਾ ਸਾਗਰ ਹੈ ਤੇ ਅਸੀਂ ਸੰਤਾਂ ਦੀ ਧੂੜ ਹਾਂ ॥੨॥੨॥੪੭॥

**ਕਾਨੜਾ ਮਹਲਾ ੫ ॥ (ਪੰਨਾ ੧੩੦੮)**

**ਮਾਈ ਸਿਮਰਤ ਰਾਮ ਰਾਮ ਰਾਮ ॥ ਪ੍ਰਭ ਬਿਨਾ ਨਾਹੀ ਹੋਰੁ ॥**

**ਚਿਤਵਉ ਚਰਨਾਰਬਿੰਦ ਸਾਸਨ ਨਿਸਿ ਭੋਰ ॥੧॥ਰਹਾਉ॥**

ਹੇ ਸੰਤੋ ! ਜਿਹੜਾ ਰਾਮ ਦਾ ਨਾਮ ਹੈ ਉਸਦਾ ਸਿਮਰਨ ਕਰੋ। ਮਾਲਕ ਤੋਂ ਬਿਨਾਂ ਮੈਂ ਤਾਂ ਹੋਰ ਕਿਸੇ ਨੂੰ ਨਹੀਂ ਜਾਣਦਾ ਹਾਂ। ਇਸ ਲਈ ਮੈਂ ਰਾਤ ਦਿਨ ਸੁਆਸ ਸੁਆਸ ਉਸ ਦੇ ਚਰਨ ਕਮਲਾਂ ਨੂੰ ਸਿਮਰਦਾ ਹਾਂ। (ਪੂਜਦਾ ਹਾਂ)। ਮੇਰਾ ਸਭ ਕੁਝ, ਪ੍ਰਾਣ, ਮਨ ਧਨ ਆਦਿ ਗੁਣਾ ਦਾ ਸਮੁੰਦ੍ਰ ਹਰੀ ਹੀ ਹੈ। ਸੰਤਾਂ ਦੀ ਸੰਗਤ ਕਰਕੇ ਅਸੀਂ ਤਰ ਗਏ ਹਾਂ ਤੇ ਦੁਖ ਨਾਸ ਹੋ ਗਏ ਹਨ ॥੨॥੩॥੪੮॥

**ਕਾਨੜਾ ਮਹਲਾ ੫ ॥ (ਪੰਨਾ ੧੩੦੮)**

**ਜਨ ਕੋ ਪ੍ਰਭੁ ਸੰਗੇ ਅਸਨੇਹੁ ॥**

**ਸਾਜਨੋ ਤੂ ਮੀਤ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ ॥੧॥ਰਹਾਉ॥**

ਹੇ ਮਾਲਕ ! ਮੈਂ ਦਾਸ ਦਾ ਤੇਰੇ ਨਾਲ ਪ੍ਰੇਮ ਹੈ । ਤੂੰ ਮੇਰਾ ਮਨ ਤਨ ਦਾ ਮਿਤ੍ਰ ਹੈ ਅਤੇ ਤੇਰੇ ਘਰ ਵਿਚ ਸਭ ਕੁਝ ਹੈ । ਤੂੰ ਵਡੀਆਂ ਨਿਧੀਆਂ ਦਾ ਘਰ ਹੈਂ ਸੋ ਮੈਂ ਤੇਰੇ ਪਾਸੋਂ ਮਾਨ, ਧਨ, ਹਾਥੀ ਘੋੜੇ ਤੇ ਪੁਤ੍ਰ ਮੰਗਦਾ ਹਾਂ । ਪ੍ਰੇਮਾ ਭਗਤੀ ਕਰਨ ਨਾਲ ਤੂੰ ਸਾਨੂੰ ਨਿਹਾਲ ਕਰਦਾ ਹੈਂ ॥੨॥੪॥੪੯॥

**ਕਾਨੜਾ ਮਹਲਾ ੫ ॥ (ਪੰਨਾ ੧੩੦੮)**

**ਕਰਤ ਕਰਤ ਚਰਚ ਚਰਚ ਚਰਚਰੀ ॥**

**ਜੋਗ ਧਿਆਨ ਭੇਖ ਗਿਆਨ ਫਿਰਤ ਫਿਰਤ ਧਰਤ ਧਰਤ ਧਰ ਚਰੀ ॥੧॥ਰਹਾਉ॥**

ਭੇਖੀ ਜੋਗੀ ਧਰਤੀ ਉਤੇ ਚਰਚਾ ਕਰਦੇ ਫਿਰਦੇ ਹਨ ਅਤੇ ਭੇਖੀ ਧਿਆਨੀ ਵੀ ਧਰਤੀ ਉਤੇ ਚਰਚਾ ਕਰਦੇ ਫਿਰਦੇ ਹਨ । ਪਰ ਸਭ ਹੰਕਾਰ ਕਰਕੇ ਮੂਰਖ ਹਨ । ਉਹ ਜੋ ਕੰਮ ਕਰਦੇ ਹਨ ਉਹ ਮਰਨ ਵਾਲੇ ਕੰਮ ਕਰਦੇ ਹਨ । ਹੇ ਭਾਈ ! ਹਰੀ ਦੀ ਯਾਦ ਬਿਨਾਂ ਤੇ ਭਜਨ ਬਿਨਾਂ ਜਨਮ ਅਜਾਂਈ ਜਾ ਰਿਹਾ ਹੈ ॥੨॥੫॥੫੦॥

**ਕਾਨੜਾ ਅਸਟਪਦੀਆ ਮਹਲਾ ੪ ਘਰੁ ੧ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੦੮)**

**ਜਪਿ ਮਨ ਰਾਮ ਨਾਮੁ ਸੁਖੁ ਪਾਵੈਗੋ ॥**

**ਜਿਉ ਜਿਉ ਜਪੈ ਤਿਵੈ ਸੁਖੁ ਪਾਵੈ ਸਤਿਗੁਰੁ ਸੇਵਿ ਸਮਾਵੈਗੋ ॥੧॥ਰਹਾਉ॥**

ਹੇ ਮਨ ! ਰਾਮ ਨਾਮ ਦਾ ਜਾਪ ਕਰ ਤਾਂ ਤੂੰ ਸੁਖ ਪਾਵੇਗਾ । ਜਿਸ ਜਿਸ ਤਰ੍ਹਾਂ ਰਾਮ ਨਾਮ ਜਪੇਂਗਾ ਉਸੇ ਤਰ੍ਹਾਂ ਦਾ ਸੁਖ ਮਿਲੇਗਾ । ਫਿਰ ਗੁਰਾਂ ਦੀ ਸੇਵਾ ਕਰਕੇ ਪ੍ਰਮੇਸ਼ਰ ਵਿਚ ਸਮਾ ਜਾਵੇਂਗਾ । ਗੁਰਾਂ ਦੇ ਬਚਨ ਮਿਠੇ ਹਨ ਤੇ ਗੁਰੂ ਦੀ ਸਿਖਿਆ ਲੈ ਕੇ ਪ੍ਰਭੂ ਪ੍ਰੇਮ ਵਿਚ ਮਨ ਟਿਕ ਜਾਵੇਗਾ । ਜੋ ਰਾਮ ਨਾਮ ਨੂੰ ਛਿਨ ਛਿਨ ਜਪਦੇ ਹਨ ਉਹ ਨਾਮੀ ਪ੍ਰਭੂ ਵਿਚ ਸਮਾ ਜਾਂਦੇ ਹਨ । ਮਾਇਆ ਦਾ ਪੜਦਾ ਬੜਾ ਭਾਰੀ ਹੈ । ਪਾਪ ਵਿਕਾਰ ਵੀ ਭਾਰੀ ਹਨ ਜੋ ਸੰਸਾਰ ਤੋਂ ਤਰਨ ਨਹੀਂ ਦਿੰਦੇ । ਗੁਰਾਂ ਦੇ ਸ਼ਬਦ ਰਾਹੀਂ ਰਾਮ ਨਾਮ ਜਪਣ ਨਾਲ ਜੀਵ ਪ੍ਰਭੂ ਵਿਚ ਸਮਾ ਜਾਂਦਾ ਹੈ । ਉਹ ਮਾਲਕ ਆਪਣੇ ਹੁਕਮ ਵਿਚ ਸਾਨੂੰ ਆਪ ਹੀ ਚਲਾਉਂਦਾ ਹੈ ॥੮॥੧॥

**ਕਾਨੜਾ ਮਹਲਾ ੪ ॥ (ਪੰਨਾ ੧੩੦੯)**

**ਜਪਿ ਮਨ ਹਰਿ ਹਰਿ ਨਾਮੁ ਤਰਾਵੈਗੋ ॥**

**ਜੋ ਜੋ ਜਪੈ ਸੋਈ ਗਤਿ ਪਾਵੈ ਜਿਉ ਧ੍ਰੂ ਪ੍ਰਹਿਲਾਦੁ ਸਮਾਵੈਗੋ ॥੧॥ਰਹਾਉ॥**

ਹੇ ਮਨ ! ਹਰੀ ਨਾਮ ਨੂੰ ਜਪ ਜੋ ਤੈਨੂੰ ਸੰਸਾਰ ਸਮੁੰਦ੍ਰ ਤੋਂ ਪਾਰ ਤਰਾ ਦੇਵੇਗਾ । ਜਿਹੜਾ ਵੀ ਉਸਨੂੰ ਜਪਦਾ ਹੈ ਉਹ ਹੀ ਮੁਕਤੀ ਪਾ ਲੈਂਦਾ ਹੈ ਅਤੇ ਧ੍ਰੂ ਪ੍ਰਹਿਲਾਦ ਵਾਂਗ ਹਰੀ ਵਿਚ ਸਮਾ ਜਾਵੇਗਾ । ਜਿਸਨੂੰ ਹਰੀ ਕਿਰਪਾ ਕਰਕੇ ਸਤਗੁਰੂ ਨਾਲ ਮਿਲਾ ਦਿੰਦਾ ਹੈ ਉਹ ਨਾਮ ਨੂੰ ਜਪਦਾ ਹੈ । ਸੋ ਜੋ ਵੀ ਸੰਤਾਂ ਦੀ ਸੰਗਤ ਵਿਚ ਮਿਲਦਾ ਹੈ ਉਸ

ਨੂੰ ਹਰੀ ਰਸ ਆਉਂਦਾ ਹੈ । ਜਦੋਂ ਮਾਲਕ ਦੀ ਕਿਰਪਾ ਹੋਵੇਗੀ ਤਾਂ ਮੈਂ ਵੀ ਗੁਰਾਂ ਦੁਆਰੇ ਦਾਸ ਬਣ ਜਾਂਵਾਗਾ ॥੮॥੨॥

**ਕਾਨੜਾ ਮਹਲਾ ੪ ॥ (ਪੰਨਾ ੧੩੧੦)**

**ਮਨੁ ਗੁਰਮਤਿ ਰਸਿ ਗੁਨ ਗਾਵੈਗੋ ॥**

**ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥੧॥ਰਹਾਉ॥**

ਜਦ ਮਨ ਗੁਰਾਂ ਦੀ ਸਿਖਿਆ ਲੈ ਕੇ ਪ੍ਰੇਮ ਨਾਲ ਉਸਦੇ ਗੁਣ ਗਾਇਨ ਕਰੇਗਾ ਤਾਂ ਮੁਕਤੀ ਪਾ ਲਵੇਗਾ । ਹੇ ਮਾਲਕ ! ਮੇਰੀ ਇਕ ਜ਼ਬਾਨ ਤੋਂ ਲੱਖਾਂ, ਤੇ ਲੱਖਾਂ ਤੋਂ ਕਰੋੜਾਂ ਹੋ ਜਾਣ ਤਾਂ ਉਨ੍ਹਾਂ ਲਖਾਂ ਕ੍ਰੋੜਾਂ ਨਾਲ ਕ੍ਰੋੜਾਂ ਵਾਰੀ ਤੇਰੇ ਨਾਮ ਨੂੰ ਧਿਆਵਾਂਗਾ । ਹੇ ਮਾਲਕ ! ਤੂੰ ਬੇਅੰਤ, ਅਗੰਮ ਤੇ ਅਪਹੁੰਚ ਹੈ ਤੇ ਜੋ ਗੁਰੂ ਸਿਖਿਆ ਲੈ ਕੇ, ਤੇਰੇ ਸਰੂਪ ਵਿਚ ਮਨ ਨੂੰ ਟਿਕਾਵੇਗਾ ਤੇ ਤੇਰਾ ਜਾਪ ਕਰੇਗਾ, ਉਹ ਸੁਖੁ ਪਾਵੇਗਾ । ਹਰੀ ਵੀ ਦਾਸਾਂ ਨੂੰ ਭਗਤੀ ਦੇ ਕੇ ਸਵਾਰ ਲੈਂਦਾ ਹੈ । ਜਿਵੇਂ ਸਤ ਸੰਗਤ ਕਰਕੇ ਕਬੀਰ ਜੁਲਾਹਾ ਤਰਿਆ ਹੈ । ਇਸੇ ਤਰ੍ਹਾਂ ਸਤਗੁਰੂ ਆਪ ਮੁਕਤੀ ਦਾ ਰਸਤਾ ਦਸ ਦਿੰਦਾ ਹੈ । ਜੇ ਕੋਈ ਆਪਣਾ ਭਲਾ ਚਾਹੁੰਦਾ ਹੈ ਤਾਂ ਮਨ ਤਨ ਕਰਕੇ ਗੁਰੂ ਅਗੇ ਨਿਮਰਤਾ ਨਾਲ ਆਪਾ ਅਰਪਨ ਕਰ ਦੇਵੇ ਤਾਂ ਗੁਰਾਂ ਦੇ ਚਰਨਾਂ ਦੀ ਧੂੜ ਸਰੀਰ ਨੂੰ ਲਗਾ ਕੇ ਪਵਿਤ੍ਰ ਹੋ ਜਾਵੇਗਾ ॥੮॥੩॥

**ਕਾਨੜਾ ਮਹਲਾ ੪ ॥ (ਪੰਨਾ ੧੩੧੦)**

**ਮਨੁ ਹਰਿ ਰੰਗਿ ਰਾਤਾ ਗਾਵੈਗੋ ॥**

**ਭੈ ਭੈ ਤ੍ਰਾਸ ਭਏ ਹੈ ਨਿਰਮਲ ਗੁਰਮਤਿ ਲਾਗਿ ਲਗਾਵੈਗੋ ॥੧॥ਰਹਾਉ॥**

ਜਦ ਮਨ ਹਰੀ ਦੇ ਪ੍ਰੇਮ ਵਿਚ ਰੱਤਾ ਹੋਇਆ ਉਸ ਮਾਲਕ ਦੇ ਗੁਣਾਂ ਨੂੰ ਗਾਵੇਗਾ ਤਾਂ ਇਨਸਾਨ ਦੇ ਜਮਾਂ ਦਾ ਡਰ ਤੇ ਹੋਰ ਜਨਮ ਮਰਨ ਦੇ ਡਰ ਆਦਿ ਦੂਰ ਹੋ ਜਾਣਗੇ ਤਾਂ ਉਨ੍ਹਾਂ ਦਾ ਮਨ ਨਿਰਮਲ ਹੋ ਜਾਂਦਾ ਹੈ ਫਿਰ ਗੁਰਮਤ ਧਾਰਨ ਕਰਕੇ ਸਤ ਸੰਗਤ ਦੀ ਲਾਗ ਲਗ ਜਾਵੇਗੀ । ਜੇ ਉਨ੍ਹਾਂ ਦੇ ਚਰਨਾਂ ਦੀ ਧੂੜ ਮਿਲ ਜਾਏ ਤਾਂ ਹਰੀ ਦੀ ਕਿਰਪਾ ਦੁਆਰਾ ਧੂੜੀ ਲੈ ਕੇ ਮੈਂ ਜੀਉਂਦਾ ਹਾਂ । ਗੁਰ ਉਪਦੇਸ਼ ਰਾਹੀਂ ਗੁਰੂ ਮਿਲਦਾ ਹੈ ਜੋ ਹਰੀ ਨਾਲ ਪ੍ਰੇਮ ਲਗਾ ਦਿੰਦਾ ਹੈ । ਇਕ ਪ੍ਰਮੇਸ਼ਰ ਸਭ ਵਿਚ ਮਿਲਿਆ ਹੋਇਆ ਹੈ ਤੇ ਅੰਤ ਵਿਚ ਸਾਰਾ ਜਗਤ ਉਸ ਇਕ ਵਿਚ ਸਮਾ ਜਾਵੇਗਾ । ਜੋ ਗੁਰ ਉਪਦੇਸ਼ ਨੂੰ ਕਮਾਂਦੇ ਹਨ ਉਹ ਗੁਰਮੁਖ ਘਰ ਵਿਚ ਹੀ ਵਾਹਿਗੁਰੂ ਨੂੰ ਮਿਲ ਜਾਂਦੇ ਹਨ । ਅਸੀਂ ਕਈ ਜਨਮਾਂ ਤੋਂ ਪ੍ਰਭੂ ਤੋਂ ਵਿਛੜੇ ਸੀ, ਸੋ ਪ੍ਰਭੂ ਦੀ ਕਿਰਪਾ ਹੋਵੇ ਤਾਂ ਗੁਰੂ ਦਾ ਮੇਲ ਹੁੰਦਾ ਹੈ । ਹੇ ਪ੍ਰਭੂ ! ਸਤਗੁਰੂ ਮੈਨੂੰ ਤੇਰੀ ਸ਼ਰਨ ਵਿਚ ਲਗਾ ਕੇ ਤੇਰੇ ਵਿਚ ਮਿਲਾ ਦੇਵੇਗਾ ॥੮॥੪॥

**ਕਾਨੜਾ ਮਹਲਾ ੪ ॥ (ਪੰਨਾ ੧੩੧੧)**

**ਮਨ ਗੁਰਮਤਿ ਚਾਲ ਚਲਾਵੈਗੋ ॥**

**ਜਿਉ ਮੈਗਲੁ ਮਸਤ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ ॥੧॥ਰਹਾਉ॥**

ਇਹ ਮਨ ਗੁਰੂ ਦੀ ਸਿਖਿਆ ਲੈ ਕੇ ਚੰਗੀ ਚਾਲ ਚਲਕੇ, ਚੰਗੀ ਰਹਿਣੀ ਰਹੇਗਾ । ਜਿਸ ਤਰ੍ਹਾਂ ਮਸਤ ਹਾਥੀ ਕੁੰਡਾ ਮਾਰਨ ਨਾਲ ਵਸ ਹੋ ਜਾਂਦਾ ਹੈ ਇਸੇ ਤਰ੍ਹਾਂ ਗੁਰ ਉਪਦੇਸ਼ ਅੰਕਸ ਰੂਪ ਹੈ ਤਾਂ ਮਨ ਰੂਪ ਹਾਥੀ ਜੀਵ ਦੇ ਵਸ

ਆ ਜਾਵੇਗਾ । ਜਦੋਂ ਗੁਰੂ ਨਾਮ ਅੰਮ੍ਰਿਤ ਮੂੰਹ ਵਿਚ ਚੁਆਂਦਾ ਹੈ ਤਾਂ ਪ੍ਰਮੇਸ਼ਰ ਹਿਰਦੇ ਵਿਚ ਪ੍ਰਗਟ ਕਰ ਦੇਵੇਗਾ । ਫਿਰ ਮਾਇਆ ਰੂਪ ਸੱਪ ਉਸਦੇ ਨੇੜੇ ਨਹੀਂ ਆਵੇਗਾ ਤੇ ਉਹ ਪ੍ਰਮੇਸ਼ਰ ਵਿਚ ਬ੍ਰਿਤੀ ਲਗਾਵੇਗਾ । ਇਸ ਲਈ ਗੁਰਮਤ ਰਾਹੀਂ ਨਾਮ ਦਾ ਲਾਹਾ (ਲਾਭ) ਲੈ ਕੇ ਹਰੀ ਦੀ ਦਰਗਾਹ ਵਿਚ ਇਜ਼ਤ ਮਿਲੇਗੀ । ਹੇ ਸੰਤੋ ! ਰਾਮ ਨਾਮ ਧਨ ਨੂੰ ਕਠਿਆਂ ਕਰੋ ਤੇ ਹਰੀ ਨਾਮ ਜਪ ਕੇ ਹੋਰਨਾਂ ਨੂੰ ਵੀ ਜਪਾਵੋ ਫਿਰ ਤੋਟਾ ਨਹੀਂ ਆਵੇਗਾ । ਗੁਰਾਂ ਨੇ ਦਇਆ ਕਰਕੇ ਰਾਮ ਨਾਮ ਦਾ ਖ਼ਜ਼ਾਨਾ ਬਖ਼ਸ਼ਿਆ ਹੈ ਜਿਸ ਕਰਕੇ ਦੁਖ ਨਾਸ ਹੋ ਗਏ ਤੇ ਜੀਵ ਪ੍ਰਭੂ ਵਿਚ ਸਮਾ ਜਾਵੇਗਾ ॥੮॥੫॥

**ਕਾਨੜਾ ਮਹਲਾ ੪ ॥ (ਪੰਨਾ ੧੩੧੧)**

**ਮਨੁ ਸਤਿਗੁਰ ਸਰਨਿ ਧਿਆਵੈਗੋ ॥**

**ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ ॥੧॥ਰਹਾਉ॥**

ਜਿਸ ਸੇਵਕ ਦਾ ਮਨ ਗੁਰਾਂ ਦੀ ਸ਼ਰਨ ਨੂੰ ਧਿਆਵੇਗਾ । ਉਸ ਵਿਚ ਵੀ ਪਾਰਸ ਦੇ ਗੁਣ ਹੋ ਜਾਣਗੇ ਜਿਵੇਂ ਪਾਰਸ ਦੇ ਨਾਲ ਮਿਲਕੇ ਲੋਹਾ ਸੋਨਾ ਹੋ ਜਾਂਦਾ ਹੈ । ਸੇਵਕ ਦੀ ਪੈਜ ਗੁਰੂ ਰਖ ਲਵੇਗਾ ਜਿਵੇਂ ਪ੍ਰਹਿਲਾਦ ਗੁਰ ਉਪਦੇਸ਼ ਕਰਕੇ ਤਰ ਗਿਆ । ਜਦੋਂ ਗੁਰਾਂ ਨੇ ਦਿਆਲ ਹੋ ਕੇ ਸਹੀ ਰਸਤਾ ਦਿਖਾਇਆ ਤਾਂ ਸੰਸਾਰ ਵਿਚ ਹਰੀ ਦਾ ਰਸਤਾ ਮਿਲ ਗਿਆ । ਗੁਰਮਤ ਧਾਰਨ ਕਰਨ ਨਾਲ ਹਰੀ ਦਾ ਮੇਲ ਹੋ ਜਾਂਦਾ ਹੈ । ਰਾਮ ਨਾਮ ਸਾਰੇ ਜਗਤ ਦੇ ਤਾਰਨ ਵਾਲਾ ਹੈ । ਜੋ ਸਤ ਸੰਗਤ ਵਿਚ ਲਗੇਗਾ, ਉਹ ਹੀ ਨਾਮ ਨੂੰ ਧਿਆਵੇਗਾ । ਹੇ ਮਾਲਕ ! ਜਿਸ ਨੂੰ ਤੂੰ ਸਤ ਸੰਗਤ ਵਿਚ ਰਖਿਆ ਹੈ ਉਹ ਤੇਰੇ ਵਿਚ ਸਮਾ ਗਏ ਹਨ ॥੮॥੬॥ ਛਕਾ ੧॥

**ਰਾਗੁ ਕਾਨੜਾ ਬਾਣੀ ਨਾਮਦੇਉ ਜੀਉ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੧੮)**

**ਐਸੋ ਰਾਮ ਰਾਇ ਅੰਤਰਜਾਮੀ ॥**

**ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ਰਹਾਉ॥**

ਪ੍ਰਮੇਸ਼ਰ ਐਸਾ ਅੰਤਰਜਾਮੀ ਹੈ, ਜਿਵੇਂ ਸ਼ੀਸ਼ੇ ਵਿਚ ਆਪਣਾ ਮੂੰਹ (ਸਰੀਰ) ਦਿਸਦਾ ਹੈ । ਭਾਵੇਂ ਉਹ ਮਾਲਕ ਘਟਾਂ ਘਟਾਂ ਵਿਚ ਵਸਦਾ ਹੈ ਫਿਰ ਵੀ ਉਸਨੂੰ ਕੋਈ ਲੇਪ ਨਹੀਂ ਹੈ ਅਤੇ ਨਾ ਹੀ ਛੁਪਦਾ ਹੈ । ਜਿਵੇਂ ਪਾਣੀ ਵਿਚ ਮੂੰਹ ਦਾ ਛਾਇਆ ਦਿਸਦਾ ਹੈ ਇਕਰ ਹੀ ਪ੍ਰਮੇਸ਼ਰ ਹਰ ਥਾਂ ਮੌਜੂਦ ਹੈ ॥੨॥੧॥

**ਰਾਗੁ ਕਲਿਆਨੁ ਮਹਲਾ ੪ ॥ (ਪੰਨਾ ੧੩੧੯)**

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ**

**ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਰਾਮਾ ਰਮ ਰਾਮੈ ਅੰਤੁ ਨ ਪਾਇਆ ॥**

**ਹਮ ਬਾਰਿਕ ਪ੍ਰਤਿਪਾਰੇ ਤੁਮਰੇ ਤੂ ਬਡ ਪੁਰਖੁ ਪਿਤਾ ਮੇਰਾ ਮਾਇਆ ॥੧॥ਰਹਾਉ॥**

ਹੇ ਸੁੰਦਰ ਰਾਮ ! ਜਿਹੜੇ ਮਨੁੱਖ ਤੇਰੇ ਭਜਨ ਵਲ ਤੁਰੇ ਹਨ ਉਨ੍ਹਾਂ ਨੇ ਤੇਰਾ ਅੰਤ ਨਹੀਂ ਪਾਇਆ । ਤੂੰ ਵਡਾ ਤੇ ਮੇਰਾ ਪਿਤਾ ਤੇ ਮਾਤਾ ਵਰਗਾ ਰਾਖਾ ਹੈਂ ਜਦ ਕਿ ਅਸੀਂ ਬਾਲਕ ਤੇਰੇ ਪਾਲੇ ਹੋਏ ਹਾਂ । ਗੁਣੀ ਗਿਆਨੀਆਂ ਵੀ

ਤੇਰੀ ਕੀਮਤ ਨਹੀਂ ਪਾਈ ਤੇ ਨਾ ਹੀ ਬਹੁਤ ਜਪੀਆਂ ਨੇ ਤੇਰਾ ਅੰਤ ਪਾਇਆ ਹੈ । ਹੇ ਮਾਲਕ ! ਕਿਰਪਾ ਕਰੋ ਤੇ ਆਪਣਾ ਨਾਮ ਜਪਾ ਦਿਉ । ਮੈਨੂੰ ਮੂਰਖ ਨੂੰ ਤੇਰੇ ਨਾਮ ਦਾ ਹੀ ਆਸਰਾ ਹੈ ॥੪॥੧॥

**ਕਲਿਆਨੁ ਮਹਲਾ ੪ ॥ (ਪੰਨਾ ੧੩੨੦)**

**ਹਰਿ ਜਨੁ ਗੁਨ ਗਾਵਤ ਹਸਿਆ ॥**

**ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ ਧੁਰਿ ਮਸਤਕਿ ਪ੍ਰਭਿ ਲਿਖਿਆ ॥੧॥ਰਹਾਉ॥**

ਹੇ ਮਾਲਕ ! ਮੈਂ ਦਾਸ ਤੇਰੇ ਗੁਣਾਂ ਨੂੰ ਗਾਉਂਦਾ ਹੋਇਆ ਹਸਿਆ ਹਾਂ । ਹੇ ਹਰੀ ! ਗੁਰਾਂ ਦੀ ਸਿਖਿਆ ਕਰਕੇ ਬੁੱਧੀ ਵਿਚ ਤੇਰੀ ਭਗਤੀ ਸੋਹਣੀ ਲਗੀ ਹੈ । ਤੂੰ ਧੁਰ ਤੋਂ ਹੀ ਮਥੇ ਉਤੇ ਭਗਤੀ ਦਾ ਦਾਨ ਲਿਖਿਆ ਹੋਇਆਂ ਹੈ । ਹੇ ਮਾਲਕ ! ਤੁਸੀਂ ਦਾਸਾਂ ਦੇ ਰਾਖੇ ਹੋ ਤੇ ਹਮੇਸ਼ਾਂ ਰਖਿਆ ਕੀਤੀ ਹੈ । ਹੇ ਮਾਲਕ ! ਜਿਤਨੇ ਜੀਅ ਜੰਤ ਬਣਾਏ ਹਨ, ਸਾਰਿਆਂ ਨੂੰ ਕਾਲ ਨੇ ਗ੍ਰਸਿਆ ਹੈ । ਪਰ ਜੋ ਤੇਰੀ ਸ਼ਰਨ ਆਏ ਹਨ, ਉਨ੍ਹਾਂ ਦੀ ਰਖਿਆ ਕੀਤੀ ਹੈ । ॥੪॥੨॥

**ਕਲਿਆਨੁ ਮਹਲਾ ੪ ॥ (ਪੰਨਾ ੧੩੨੦)**

**ਮੇਰੇ ਮਨ ਜਪੁ ਜਪਿ ਜਗੰਨਾਥੇ ॥**

**ਗੁਰ ਉਪਦੇਸਿ ਹਰਿ ਨਾਮੁ ਧਿਆਇਓ ਸਭਿ ਕਿਲ ਬਿਖ ਦੁਖ ਲਾਥੇ ॥੧॥ਰਹਾਉ॥**

ਹੇ ਮੇਰੇ ਮਨ ! ਮਾਲਕ ਦੇ ਨਾਮ ਨੂੰ ਜਪਿਆ ਕਰੋ । ਹੇ ਹਰੀ ! ਗੁਰਾਂ ਦੇ ਉਪਦੇਸ਼ ਰਾਹੀਂ ਅਸਾਂ ਤੇਰੇ ਨਾਮ ਨੂੰ ਧਿਆਇਆ ਹੈ ਜਿਸ ਕਰਕੇ ਸਾਡੇ ਸਾਰੇ ਪਾਪ ਤੇ ਦੁਖ ਲਥ ਗਏ ਹਨ । ਹੇ ਮਾਲਕ ! ਮੇਰੀ ਇਕ ਰਸਨਾ ਤੋਂ ਬਹੁਤ ਰਸਨਾ ਕਰ ਦਿਉ ਤਾਂ ਜੋ ਤੇਰਾ ਜਸ ਚੰਗੀ ਤਰ੍ਹਾਂ ਗਾ ਸਕਾਂ । ਹੇ ਮਾਲਕ ! ਸਾਨੂੰ ਬਹੁਤ ਪ੍ਰੀਤ ਲਗੀ ਹੈ ਤੇ ਦੇਖਣ ਨੂੰ ਬੜਾ ਲੋਚਦੇ ਹਾਂ । ਜੇ ਕੋਈ ਮਾਲਕ ਨਾਲ ਮਿਲਾ ਦੇਵੇ ਤਾਂ ਉਸਨੂੰ ਮਨ ਤਨ ਅਰਪਨ ਕਰ ਦੇਵਾਂ । ਹੇ ਮਾਲਕ ! ਸਾਡੀ ਬੁੱਧੀ ਤੇਰੇ ਅਧੀਨ ਹੈ ਤੇ ਤੁਸੀਂ ਬੜੇ ਸਮਰਥ ਹੋ ॥੪॥੩॥

**ਕਲਿਆਨ ਮਹਲਾ ੪ ॥ (ਪੰਨਾ ੧੩੨੦)**

**ਮੇਰੇ ਮਨ ਜਪਿ ਹਰਿ ਗੁਨ ਅਕਥ ਸੁਨਥਈ ॥**

**ਧਰਮੁ ਅਰਥੁ ਸਭੁ ਕਾਮੁ ਮੋਖੁ ਹੈ ਜਨ ਪੀਛੇ ਲਗਿ ਫਿਰਥਈ ॥੧॥ਰਹਾਉ॥**

ਹੇ ਅਕਥ ਹਰੀ ! ਮੇਰੇ ਮਨ ਨੇ ਤੇਰੇ ਨਾਮ ਨੂੰ ਬਾਣੀ ਕਰਕੇ ਜਪਿਆ ਹੈ ਅਤੇ ਤੇਰੇ ਗੁਣਾਂ ਨੂੰ ਕੰਨਾਂ ਨਾਲ ਸੁਣਿਆ ਹੈ । ਧਰਮ, ਅਰਥ, ਕਾਮ ਸੋਖ ਜੋ ਸਾਰੇ ਪਦਾਰਥ ਹਨ ਉਹ ਤੇਰੇ ਦਾਸਾਂ ਦੇ ਪਿਛੇ ਲਗੇ ਫਿਰਦੇ ਹਨ । ਗੁਰਾਂ ਦੀ ਕਿਰਪਾ ਨਾਲ ਨਾਮ ਜਲ ਵਿਚ ਇਸ਼ਨਾਨ ਕੀਤਾ ਤਾਂ ਸਾਰੇ ਪਾਪ ਨਾਸ ਹੋ ਗਏ । ਹੇ ਹਰੀ ! ਦਾਸ ਮਨ ਕਰਕੇ ਤੇਰੇ ਜਸ ਨੂੰ ਗਾਉਂਦਾ ਹੈ ਤੇ ਬਾਣੀ ਕਰਕੇ ਤੇਰਾ ਨਾਮ ਜਪਿਆ ਹੈ, ਸਾਡੇ ਡੁਬਦੇ ਪਥਰਾਂ ਵਰਗਿਆਂ ਦੀ ਰਖਿਆ ਕਰੋ ॥੪॥੪॥

**ਕਲਿਆਨ ਮਹਲਾ ੪ ॥ (ਪੰਨਾ ੧੩੨੦)**

**ਹਮਰੀ ਚਿਤਵਨੀ ਹਰਿ ਪ੍ਰਭੁ ਜਾਨੈ ॥**

**ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ ਪ੍ਰਭ ਤਾਕਾ ਕਹਿਆ ਇਕੁ ਤਿਲੁ ਨਹੀ ਮਾਨੈ ॥੧॥ਰਹਾਉ॥**

ਉਹ ਮਾਲਕ ਸਾਡੀ ਸੋਚ ਨੂੰ ਜਾਣਦਾ ਹੈ ਸੋ ਜੋ ਅਸੀਂ ਮੰਗਦੇ ਹਾਂ ਉਸਨੂੰ ਅੰਤਰਜਾਮੀ ਅਗੋਂ ਹੀ ਬੁਝ ਲੈਂਦਾ

ਹੈ। ਹੇ ਹਰੀ ! ਤੇਰੇ ਦਾਸਾਂ ਦੀ ਜੇ ਕੋਈ ਨਿੰਦਕ ਨਿੰਦਿਆ ਕਰਦਾ ਹੈ ਤਾਂ ਉਸਦਾ ਆਖਿਆ ਤੂੰ ਜ਼ਰਾ ਜਿੰਨਾ ਵੀ ਨਹੀਂ ਮੰਨਦਾ। ਹੇ ਮਾਲਕ ! ਤੇਰੇ ਭਗਤ ਜਨਾਂ ਨੂੰ ਜਮ ਵੀ ਦੁਖ ਦੇਣ ਲਈ ਪੁੱਜ ਨਹੀਂ ਸਕਦਾ। ਤੇਰੇ ਦਾਸ ਤੇਰੇ ਨਾਲ ਮਿਲਕੇ ਅਨੰਦ ਮਾਣਦੇ ਹਨ ਜਦ ਕਿ ਖੋਟੀ ਮਤ ਵਾਲੇ ਪਛਤਾਂਦੇ ਹਨ। ਸਾਡੇ ਉਤੇ ਵੀ ਕਿਰਪਾ ਕਰੋ ਤਾਂ ਜੋ ਤੇਰੇ ਚਰਨ ਕਮਲ ਹਿਰਦੇ ਵਿਚ ਵਸਦੇ ਰਹਿਣ ॥੪॥੫॥

**ਕਲਿਆਨ ਮਹਲਾ ੪ ॥ (ਪੰਨਾ ੧੩੨੧)**

**ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥**

**ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲ ਲਾਵਹਿਗੇ ॥੧॥ਰਹਾਉ॥**

ਹੇ ਕਿਰਪਾ ਦੇ ਖ਼ਜ਼ਾਨੇ ਮਾਲਕ ! ਸਾਡੇ ਉਤੇ ਵੀ ਕਿਰਪਾ ਕਰੋ ਤਾਂ ਜੋ ਅਸੀਂ ਤੇਰੇ ਗੁਣ ਗਾਂਵਦੇ ਰਹੀਏ। ਮੈਂ ਰੋਜ਼ ਤੇਰੀ ਆਸਾ ਕਰਦਾ ਰਹਿੰਦਾ ਹਾਂ ਕਿ ਮੈਨੂੰ ਪ੍ਰਭੂ-ਪਤੀ ਕਦੋਂ ਆਪਣੇ ਗਲ ਨਾਲ ਲਾਂਵਦੇ ਹਨ। ਅਸੀਂ ਮੂਰਖ ਬੇਸਮਝ ਪ੍ਰਭੂ ਦੇ ਬਾਲਕ ਹਾਂ ਪਰ ਇਹ ਯਕੀਨ ਹੈ ਕਿ ਪਿਤਾ ਸਮਝਾ ਲੈਣਗੇ। ਸਾਡੇ ਪਾਸ ਸਿਵਾਏ ਤੇਰੇ ਦੂਸਰਾ ਹੋਰ ਕੋਈ ਟਿਕਾਣਾ ਨਹੀਂ ਹੈ। ਜਦੋਂ ਪ੍ਰਮੇਸ਼ਰ ਦੀ ਕਿਰਪਾ ਹੋਵੇਗੀ ਤਾਂ ਸਾਡੀ ਬ੍ਰਿਤੀ ਆਪਣੇ ਵਿਚ ਲਗਾ ਲਵੇਗਾ ਤੇ ਆਪਣੀ ਸ਼ਰਨ ਵਿਚ ਰਖ ਕੇ ਸਾਡੀ ਇਜ਼ਤ ਬਚਾ ਲਵੇਗਾ ॥੪॥੬॥ਛਕਾ ੧॥

**ਕਲਿਆਨ ਭੋਪਾਲੀ ਮਹਲਾ ੪ ॥ (ਪੰਨਾ ੧੩੨੧)**

**੧ਓ ਸਤਿਗੁਰ ਪ੍ਰਸਾਦਿ ॥**

**ਪਾਰਬ੍ਰਹਮ ਪਰਮੇਸਰੁ ਸੁਆਮੀ ਦੂਖ ਨਿਵਾਰਣੁ ਨਾਰਾਇਣੇ ॥**

**ਸਗਲ ਭਗਤ ਜਾਚਹਿ ਸੁਖ ਸਾਗਰ ਭਵ ਨਿਧਿ ਭਰਣ ਹਰਿ ਚਿੰਤਾਮਣੇ ॥੧॥ਰਹਾਉ॥**

ਹੇ ਪਾਰਬ੍ਰਹਮ ਪ੍ਰਮੇਸ਼ਰ ਸੁਆਮੀ ! ਤੂੰ ਦੁਖਾਂ ਦੇ ਨਾਸ ਕਰਨ ਵਾਲਾ ਨਾਰਾਇਣ ਹੈ। ਹੇ ਸੁਖਾਂ ਦੇ ਸਾਗਰ ! ਸਾਰੇ ਭਗਤ ਤੇਰੇ ਪਾਸੋਂ ਮੰਗਦੇ ਹਨ ਕਿਉਂਕਿ ਤੂੰ ਸੰਸਾਰ ਸਮੁੰਦ੍ਰ ਨੂੰ ਪਾਰ ਕਰਨ ਵਾਲਾ ਜਹਾਜ਼ ਰੂਪ ਹੈ ਅਤੇ ਸਾਰੇ ਖ਼ਜ਼ਾਨੇ ਦੇਣ ਵਾਲਾ ਚਿੰਤਾਮਣੀ ਵਰਗਾ ਹੈਂ। ਹੇ ਹਰੀ ! ਜਿੰਨਾਂ ਮਨੁੱਖਾਂ ਨੇ ਗੁਰਾਂ ਦੀ ਮਤ ਨੂੰ ਧਾਰਨ ਕਰਕੇ ਤੇਰਾ ਨਾਮ ਜਪਿਆ ਹੈ ਉਹ ਨਿਰਭੈ (ਡਰ ਤੋਂ ਰਹਿਤ) ਹੋ ਗਏ ਹਨ। ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣੇ ਭਗਤਾਂ ਦੀ ਪ੍ਰਤਿਗਿਆ ਨੂੰ ਆਪ ਹੀ ਰਖਦਾ ਹੈ ॥੨॥੧॥੭॥

**ਰਾਗੁ ਕਲਿਆਨੁ ਮਹਲਾ ੫ ਘਰੁ ੧ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੧੩੨੧)**

**ਹਮਾਰੈ ਏਹ ਕਿਰਪਾ ਕੀਜੈ ॥**

**ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ ॥੧॥ਰਹਾਉ॥**

ਹੇ ਪ੍ਰਮੇਸ਼ਰ ! ਸਾਡੇ ਉਤੇ ਇਹ ਕਿਰਪਾ ਕਰੋ ਜਿਹੜਾ ਮੇਰਾ ਮਨ ਭੌਰੇ ਵਰਗਾ ਹੈ ਸੋ ਇਸ ਤਰ੍ਹਾਂ ਤੇਰੇ ਚਰਨ ਕਮਲਾਂ ਦੇ ਰਸ ਅਨੰਦ ਵਿਚ ਮੁੜ ਮੁੜ ਕੇ ਪ੍ਰਸੰਨ ਹੁੰਦਾ ਰਹੇ। ਜਿਵੇਂ ਚਾਤ੍ਰਿਕ ਨੂੰ ਸ੍ਵਾਂਤੀ ਬੂੰਦ ਦਿੰਦਾ ਹੈਂ ਸਾਨੂੰ ਵੀ ਨਾਮ ਦੀ ਬੂੰਦ ਦਿਉ। ਤੇਰੇ ਮਿਲੇ ਬਿਨਾਂ ਮੈਨੂੰ ਸੰਤੋਖ ਨਹੀਂ ਹੁੰਦਾ, ਸੋ ਦਰਸ਼ਨ ਦੇ ਕੇ ਨਿਹਾਲ ਕਰੋ ॥੨॥੧॥

**ਕਲਿਆਨ ਮਹਲਾ ੫ ॥ (ਪੰਨਾ ੧੩੨੨)**

**ਜਾਚਿਕੁ ਨਾਮੁ ਜਾਚੈ ਜਾਚੈ ॥**

**ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥੧॥ਰਹਾਉ॥**

ਹੇ ਮਾਲਕ ! ਇਹ ਮੰਗਤਾ ਮੁੜ ਮੁੜ ਕੇ ਤੇਰੇ ਨਾਮ ਦੀ ਮੰਗ ਕਰਦਾ ਹੈ ਤੇ ਇਹ ਹੀ ਦਾਨ ਮੰਗਦਾ ਹੈ। ਤੁਸੀਂ ਸਾਰਿਆਂ ਨੂੰ ਆਸਰਾ ਦੇਣ ਵਾਲੇ ਤੇ ਸਾਰਿਆਂ ਦੇ ਮਾਲਕ ਹੋ ਅਤੇ ਸਾਰੇ ਸੁਖਾਂ ਦੇ ਦੇਣ ਵਾਲੇ ਹੋ। ਜੋ ਸਰਧਾ ਕਰਕੇ ਮੰਗਦਾ ਹੈ ਉਹ ਤੇਰੇ ਪਾਸੋਂ ਪਾ ਲੈਂਦਾ ਹੈ। ਹੇ ਵਾਹਿਗੁਰੂ ! ਤੇਰੇ ਗੁਣਾਂ ਨੂੰ ਹਮੇਸ਼ਾਂ ਗਾਈਏ ਤੇ ਤਤ ਰੂਪ ਹੋ ਕੇ ਪ੍ਰਭੂ ਵਿਚ ਮਿਲ ਜਾਈਏ ॥੨॥੨॥

**ਕਲਿਆਨ ਮਹਲਾ ੫ ॥ (ਪੰਨਾ ੧੩੨੨)**

**ਮੇਰੇ ਲਾਲਨ ਕੀ ਸੋਭਾ ॥**

**ਸਦ ਨਵਤਨ ਮਨ ਰੰਗੀ ਸੋਭਾ ॥੧॥ਰਹਾਉ॥**

ਜਿਹੜੀ ਮੇਰੇ ਪਿਆਰੇ ਪ੍ਰਭੂ ਦੀ ਸੋਭਾ ਹੈ, ਉਹ ਸਦਾ ਨਵੀਂ ਹੈ। ਮੇਰਾ ਮਨ ਉਸ ਵਿਚ ਰੰਗਿਆ ਹੋਇਆ ਹੈ। ਸਾਰੇ ਦੇਵਤੇ ਉਸ ਦੀ ਭਗਤੀ ਮੰਗਦੇ ਹਨ। ਮੈਂ ਉਨ੍ਹਾਂ ਸੰਤਾਂ ਤੋਂ ਕੁਰਬਾਨ ਜਾਂਦਾ ਹਾਂ ਜਿਹੜੇ ਮਾਲਕ ਦੇ ਸਦਾ ਸੰਗ ਰਹਿੰਦੇ ਹਨ ॥੨॥੩॥

**ਕਲਿਆਨ ਮਹਲਾ ੫ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੨੨)**

**ਤੇਰੈ ਮਾਨਿ ਹਰਿ ਹਰਿ ਮਾਨਿ ॥**

**ਨੈਨ ਬੈਨ ਸ੍ਰਵਨ ਸੁਨੀਐ ਅੰਗ ਅੰਗੇ ਸੁਖ ਪ੍ਰਾਨਿ ॥੧॥ਰਹਾਉ॥**

ਹੇ ਭਾਈ ! ਹਰਿ ਹਰਿ ਨੂੰ ਮੰਨਣ ਨਾਲ ਤੈਨੂੰ ਮਾਨ ਆਦਰ ਮਿਲੇਗਾ। ਨੇਤ੍ਰਾਂ ਨਾਲ ਹਰੀ ਦੇ ਸਾਰੇ ਰੂਪ ਵੇਖੀਏ ਅਤੇ ਬਾਣੀ ਕਰਕੇ ਗੁਣ ਗਾਈਏ ਤੇ ਕੰਨਾਂ ਨਾਲ ਉਸ ਪ੍ਰਭੂ ਦਾ ਜਸ ਸੁਣੀਏ। ਉਸਦੇ ਸਰੂਪ ਦੇ ਨਾਲ ਰਿਦੇ ਨੂੰ ਮਿਲਾਈਏ ਤਾਂ ਸਾਨੂੰ ਸੁਖ ਪ੍ਰਤੀਤ ਹੁੰਦਾ ਹੈ। ਜਿਥੇ ਕਿਥੇ ਵੀ ਵੇਖਦੇ ਹਾਂ ਉਹ ਹਰੀ ਸਭ ਪਾਸੇ ਵਿਆਪਕ ਹੈ। ਸੰਤਾਂ ਦੀ ਸੰਗਤ ਕਰਨ ਨਾਲ ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ ਤੇ ਭਰਮ ਅਰ ਡਰ ਮਿਟ ਜਾਂਦੇ ਹਨ ॥੨॥੧॥੪॥

**ਕਲਿਆਨੁ ਮਹਲਾ ੫ ॥ (ਪੰਨਾ ੧੩੨੨)**

**ਗੁਨ ਨਾਦ ਧੁਨਿ ਅਨੰਦ ਬੇਦ ॥**

**ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ ॥੧॥ਰਹਾਉ॥**

ਸਾਧ ਸੰਗਤ ਅਨੰਦ ਨਾਲ ਅਤੇ ਚੰਗੀਆਂ ਧੁਨੀਆਂ ਨਾਲ ਪ੍ਰਭੂ ਨੂੰ ਉਚਾਰਨ ਕਰਦੀ ਹੈਂ ਅਤੇ ਉਸਦੇ ਗੁਣਾਂ ਨੂੰ ਜਾਣਦੀ ਹੈ। ਸਾਧ ਸੰਗਤ ਵਿਚ ਮੁਨੀ ਜਨ ਇਕਠੇ ਮਿਲ ਕੇ ਹਰੀ ਦੇ ਗੁਣਾਂ ਨੂੰ ਕਥਨ ਕਰਦੇ ਤੇ ਸੁਣਦੇ ਹਨ। ਗੁਰ ਉਪਦੇਸ਼ ਨਾਲ ਅਸਲੀ ਹਾਲਤ ਨੂੰ ਜਾਣ ਗਏ ਹਨ ਅਤੇ ਜਪ ਤਪ ਕਰਦੇ ਹਨ। ਪ੍ਰਮੇਸ਼ਰ ਨਾਲ ਮਿਲ ਕੇ ਉਨ੍ਹਾਂ ਨੂੰ ਜਮਾਂ ਦਾ ਦੁਖ ਨਹੀਂ ਹੁੰਦਾ ਹੈ ॥੨॥੨॥੫॥

**ਕਲਿਆਨੁ ਮਹਲਾ ੫ ॥ (ਪੰਨਾ ੧੩੨੨)**

**ਕਉਨੁ ਬਿਧਿ ਤਾਕੀ ਕਹਾ ਕਰਉ ॥**

**ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ ॥੧॥ਰਹਾਉ॥**

ਹੇ ਭਾਈ ! ਉਸ ਪ੍ਰਮੇਸ਼ਰ ਨੂੰ ਪ੍ਰਾਪਤ ਕਰਨ ਦੀ ਕੀ ਵਿਧੀ ਹੈ ਅਤੇ ਮੈਂ ਕੀ ਜਤਨ ਕਰਾਂ ? ਸ਼ਾਸਤ੍ਰਾਂ ਦਾ ਗਿਆਨ ਪਾ ਕੇ ਕਈ ਮਨੁੱਖ ਉਸਦਾ ਧਿਆਨ ਧਰਦੇ ਹਨ ਅਤੇ ਗਿਆਨ ਕਥਨ ਕਰਦੇ ਹਨ । ਸੋ ਉਸ ਅਜਰ ਪਦ ਨੂੰ ਕਿਸ ਤਰ੍ਹਾ ਜਰਾਂ ਜਾਂ ਕਿਸ ਤਰ੍ਹਾਂ ਧਾਰਾਂ ? ਮੈਂ ਬਿਸ਼ਨ ਮਹੇਸ਼ ਦੇਵਤਿਆਂ ਵਿਚੋਂ ਕਿਸ ਦੀ ਸ਼ਰਨ ਲਵਾਂ ? ਮੁਕਤੀ ਤਾਂ ਨਾਮ ਰਸ ਪਾਉਣ ਨਾਲ ਹੁੰਦੀ ਹੈ ਪਰ ਨਾਮ ਸੰਤਾਂ ਦੀ ਸ਼ਰਨ ਤੋਂ ਮਿਲਦਾ ਹੈ ਸੋ ਸੰਤਾਂ ਦੀ ਸ਼ਰਨ ਫੜੋ ॥੨॥੩॥੬॥

**ਕਲਿਆਨ ਮਹਲਾ ੫ ॥ (ਪੰਨਾ ੧੩੨੨)**

**ਪ੍ਰਾਨ ਪਤਿ ਦਇਆਲ ਪੁਰਖ ਪ੍ਰਭ ਸਖੇ ॥**

**ਗਰਭ ਜੋਨਿ ਕਲਿ ਕਾਲ ਜਾਲ ਦੁਖ ਬਿਨਾਸਨੁ ਹਰਿ ਰਖੇ ॥੧॥ਰਹਾਉ॥**

ਹੇ ਪ੍ਰਾਣਾਂ ਦੇ ਪਤੀ ਦਿਆਲ ਅਕਾਲ ਪੁਰਖ, ਮਾਲਕ ਤੇ ਮਿਤ੍ਰ ! ਤੂੰ ਗਰਭ ਜੂਨੀਆਂ ਤੇ ਕਲਜੁਗ ਦੇ ਫਾਹ ਨੂੰ ਤੇ ਹੋਰ ਦੁਖਾਂ ਨੂੰ ਵੀ ਨਾਸ ਕਰਦਾ ਹੈ । ਫਿਰ ਸਾਡੀ ਰਖਿਆ ਵੀ ਕਰਦਾ ਹੈ । ਹੇ ਮਾਲਕ ! ਮੈਂ ਤੇਰੀ ਸ਼ਰਨ ਲਈ ਹੈ । ਤੂੰ ਹੀ ਮੇਰਾ ਆਸਰਾ ਹੈਂ । ਇਕ ਤੇਰਾ ਨਾਮ ਦਾ ਮੰਤ੍ਰ ਮਨ ਵਿਚ ਹੈ । ਹੇ ਮਾਲਕ ! ਤੂੰ ਰਾਤ ਦਿਨ ਮੇਰੇ ਮਨ ਵਿਚ ਵਸਦਾ ਹੈਂ ਤੇ ਮੈਨੂੰ ਤੇਰੀ ਹੀ ਟੇਕ ਹੈ ॥੪॥੪॥੭॥

**ਕਲਿਆਨੁ ਮਹਲਾ ੫ ॥ (ਪੰਨਾ ੧੩੨੩)**

**ਮਨਿ ਤਨਿ ਜਾਪੀਐ ਭਗਵਾਨ ॥**

**ਗੁਰ ਪੂਰੇ ਸੁ ਪ੍ਰਸੰਨ ਭਏ ਸਦਾ ਸੂਖ ਕਲਿਆਨ ॥੧॥ਰਹਾਉ॥**

ਹੇ ਭਗਵਾਨ ! ਇਹ ਕਿਰਪਾ ਕਰੋ ਕਿ ਅਸੀਂ ਮਨ ਤਨ ਕਰਕੇ ਤੇਰਾ ਜਾਪ ਕਰੀਏ । ਹੁਣ ਗੁਰੂ ਸਾਡੇ ਉਤੇ ਪ੍ਰਸੰਨ ਹੋਏ ਹਨ ਤੇ ਸਦਾ ਸੁਖ ਤੇ ਕਲਿਆਨ ਹੋਈ ਹੈ । ਸਾਧ ਸੰਗਤ ਵਿਚ ਮਿਲ ਕੇ ਮਾਲਕ ਨੂੰ ਸਿਮਰਿਆ ਤਾਂ ਸਾਰਾ ਦੁਖ ਦੂਰ ਹੋ ਗਿਆ । ਹੇ ਮਾਲਕ ! ਕਿਰਪਾ ਕਰੋ ਤਾਂ ਜੋ ਰਾਤ ਦਿਨ ਤੇਰੀ ਸੇਵਾ ਕਰੀਏ ਤੇ ਤੇਰੀ ਸ਼ਰਨ ਵਿਚ ਰਹੀਏ ॥੨॥੫॥੮॥

**ਕਲਿਆਨ ਮਹਲਾ ੫ ॥ (ਪੰਨਾ ੧੨੨੩)**

**ਪ੍ਰਭੁ ਮੇਰਾ ਅੰਤਰਜਾਮੀ ਜਾਣੁ ॥**

**ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ ॥੧॥ਰਹਾਉ॥**

ਮੇਰਾ ਮਾਲਕ ਅੰਤਰਜਾਮੀ ਹੈ, ਜੋ ਸਭ ਦੇ ਦਿਲਾਂ ਦੀਆਂ ਜਾਣਦਾ ਹੈ । ਹੇ ਪੂਰਨ ਪ੍ਰਮੇਸ਼ਰ ! ਮੇਰੇ ਉਤੇ ਕਿਰਪਾ ਕਰੋ । ਤੂੰ ਅਚਲ, ਸਚਾ, ਵਿਆਪਕ ਅਤੇ ਪ੍ਰਗਟ ਹੀ ਹੈਂ । ਹੇ ਮਾਲਕ ! ਤੂੰ ਸਾਰਿਆਂ ਦਾ ਦਾਤਾ ਹੈਂ ਤੇ ਅੰਨ ਖਾਣ ਵਾਸਤੇ ਦਿੰਦਾ ਹੈ । ਤੇਰਾ ਨਾਮ ਜਪਣ ਨਾਲ ਅਨੰਦ ਤੇ ਮੁਕਤੀ ਮਿਲਦੀ ਹੈ ॥੨॥੬॥੯॥

**ਕਲਿਆਣ ਮਹਲਾ ੫ ॥ (ਪੰਨਾ ੧੩੨੩)**
**ਹਰਿ ਚਰਨ ਸਰਨ ਕਲਿਆਨ ਕਰਨ ॥**
**ਪ੍ਰਭ ਨਾਮੁ ਪਤਿਤ ਪਾਵਨੋ ॥੧॥ਰਹਾਉ॥**

ਹੇ ਮਾਲਕ ! ਤੇਰੇ ਚਰਨਾਂ ਦੀ ਸ਼ਰਨ ਲੈਣ ਨਾਲ ਸਾਡਾ ਕਲਿਆਨ ਹੁੰਦਾ ਹੈ ਅਤੇ ਤੇਰਾ ਨਾਮ ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ ਹੈ । ਸਾਧ ਸੰਗਤ ਵਿਚ ਮਿਲ ਕੇ ਨਾਮ ਜਪਣ ਨਾਲ ਸਾਨੂੰ ਕਾਲ ਤੋਂ ਮੁਕਤੀ ਮਿਲਦੀ ਹੈ । ਜਿਹੜੇ ਤੇਰੇ ਦਰਸਨ ਦੇ ਜਾਚਕ ਹਨ ਉਹ ਫਿਰ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦੇ ॥੨॥੭॥੧੦॥

**ਕਲਿਆਨ ਮਹਲਾ ੪ ਅਸਟਪਦੀਆ ॥**
**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੨੩)**
**ਰਾਮਾ ਰਮ ਰਾਮੋ ਸੁਨਿ ਮਨੁ ਭੀਜੈ ॥**
**ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ ਗੁਰ ਮਤਿ ਸਹਜੇ ਪੀਜੈ ॥੧॥ਰਹਾਉ॥**

ਹੇ ਰਾਮ ! ਤੇਰਾ ਰਾਮ ਨਾਮ ਉਚਾਰ ਕੇ ਅਤੇ ਤੇਰਾ ਜਸ ਸੁਣ ਕੇ ਮੇਰਾ ਮਨ ਭਿਜ ਗਿਆ ਹੈ । (ਖ਼ੁਸ਼ੀ ਹੁੰਦਾ ਹੈ) । ਹੇ ਹਰੀ ! ਤੇਰੇ ਨਾਮ ਰੂਪੀ ਅੰਮ੍ਰਿਤ ਰਸ ਦਾ ਸੁਆਦ ਬਹੁਤ ਹੀ ਮਿਠਾ ਹੈ ਪਰ ਉਸ ਰਸ ਨੂੰ ਗੁਰਾਂ ਦੀ ਸਿਖਿਆ ਲੈ ਕੇ ਸਹਜ ਸੁਭਾਇ ਹੀ ਪੀਣਾ ਹੁੰਦਾ ਹੈ । ਸਾਰਿਆਂ ਵਿਚ ਤੇਰੀ ਜੋਤ ਪਸਰ ਰਹੀ ਹੈ ਜੋ ਗੁਰ ਸਿਖਿਆ ਰਾਹੀਂ ਕਢ ਲਈਦਾ ਹੈ । ਨੌ ਦਰਵਾਜੇ ਤਾਂ ਵਿਸ਼ੇ ਵਿਕਾਰਾਂ (ਗੰਦ ਮੰਦ) ਵਿਚ ਲਗੇ ਹਨ ਪਰ ਜੋਗੀ ਦਸਵੇਂ ਦੁਆਰ ਵਿਚੋਂ ਅੰਮ੍ਰਿਤ ਰਸ ਪੀਂਦਾ ਹੈ ਭਾਵ ਗੁਰਮੁਖ ਮਨ ਵਸ ਕਰਕੇ ਨਾਮ ਦਾ ਅਨੰਦ ਲੈਂਦਾ ਹੈ । ਪਰ ਇਸ ਵਾਸਤੇ ਗੁਰੂ ਦੀ ਕਿਰਪਾ ਚਾਹੀਦੀ ਹੈ । ਹੇ ਕ੍ਰਿਪਾ ਦੇ ਸਾਗਰ ਮਾਲਕ ! ਨਾਮ ਸ੍ਵਾਂਤੀ ਦੀ ਬੂੰਦ ਮੇਰੇ ਹਿਰਦੇ ਵਿਚ ਪਾ ਦਿਉ । ਹੇ ਠਾਕੁਰ ! ਤੇਰੇ ਦਾਸ ਪਦਾਰਥਾਂ ਨੂੰ ਨਹੀਂ ਮੰਗਦੇ ਸਗੋਂ ਹਰੀ ਰਸ ਦੀ ਨਾਮ ਰਸ ਬੂੰਦ ਮੰਗਦੇ ਹਨ । ਸਾਨੂੰ ਵੀ ਉਨ੍ਹਾਂ ਦੀ ਸੰਗਤ ਬਖ਼ਸ਼ ਕੇ ਨਾਮ ਦੀ ਦਾਤ ਬਖ਼ਸ਼ਸ਼ ਕਰੋ ॥੮॥੧॥

**ਕਲਿਆਨ ਮਹਲਾ ੪ ॥ (ਪੰਨਾ ੧੩੨੪)**
**ਰਾਮ ਗੁਰੁ ਪਾਰਸੁ ਪਰਸੁ ਕਰੀਜੈ ॥**
**ਹਮ ਨਿਰਗੁਣੀ ਮਨੂਰ ਅਤਿ ਫੀਕੇ ਮਿਲਿ ਸਤਿਗੁਰ ਪਾਰਸੁ ਕੀਜੈ ॥੧॥ਰਹਾਉ॥**

ਹੇ ਰਾਮ ! ਪਾਰਸ ਰੂਪ ਗੁਰੂ ਨਾਲ ਸਾਡਾ ਮੇਲ ਕਰਾ ਦਿਉ । ਅਸੀਂ ਗੁਣਾਂ ਤੋਂ ਹੀਨ ਲੋਹੇ ਦੀ ਮੈਲ ਜਾਂ ਪਾਪਾਂ ਨਾਲ ਭਰੇ ਹੋਏ ਹਾਂ ਅਤੇ ਬਹੁਤ ਹੀ ਫਿਕੇ ਹਾਂ (ਗੁਣ ਹੀਨ) । ਸੋ ਤੁਸੀਂ ਸਾਨੂੰ ਗੁਰਾਂ ਨਾਲ ਮਿਲਾ ਕੇ ਪਾਰਸ ਵਰਗੇ ਕਰ ਦਿਉ । ਮਾਇਆ ਦੇ ਮੋਹ ਕਰਕੇ ਪਾਪਾਂ ਰੂਪ ਕਾਲਖ ਲਗਦੀ ਹੈ ਪਰ ਗੁਰਮੁਖ ਮਾਇਆ ਤੋਂ ਅਲੇਪ ਰਹਿੰਦੇ ਹਨ । ਸਾਧ ਸੰਗਤ ਕਰਨ ਨਾਲ ਸਾਡੇ ਪਾਪ ਨਾਸ ਹੋ ਜਾਂਦੇ ਹਨ ਕਿਉਂਕਿ ਸਾਧੂ ਜਨ ਪਾਰਸ ਵਾਂਗ ਹਨ ਤੇ ਉਨ੍ਹਾਂ ਦੀ ਛੋਹ ਨਾਲ ਅਸੀਂ ਪਵਿਤ੍ਰ ਹੋ ਜਾਂਦੇ ਹਾਂ । ਮਨ ਦੇ ਅੰਦਰ ਰਤਨ ਜਵਾਹਰ ਭਰੇ ਹਨ ਪਰ ਉਹ ਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦੇ ਹਨ । ਪੂਰਾ ਗੁਰੂ ਸਤ ਸੰਗਤ ਦੇ ਮੇਲ ਨਾਲ ਦਾਸਾਂ ਨੂੰ ਪਰਮ ਪਦਵੀ ਬਖ਼ਸ਼ ਦਿੰਦਾ ਹੈ ॥੮॥੨॥

**ਕਲਿਆਨ ਮਹਲਾ ੪ ॥ (ਪੰਨਾ ੧੩੨੪)**
**ਰਾਮਾ ਰਮ ਰਾਮੋ ਰਾਮੁ ਰਵੀਜੈ ॥**
**ਸਾਧੂ ਸਾਧ ਸਾਧ ਜਨ ਨੀਕੇ ਮਿਲਿ ਸਾਧੂ ਹਰਿ ਰੰਗੁ ਕੀਜੈ ॥੧॥ਰਹਾਉ॥**

ਹੇ ਰਾਮ ! ਤੇਰੇ ਸੁੰਦਰ ਰਾਮ ਨਾਮ ਵਿਚ ਮਨ ਬਾਣੀ ਕਰਕੇ ਰਮਣਾ ਕਰੀਏ । ਹੇ ਹਰੀ ! ਜਿਹੜੇ ਸਾਧੂ ਜਨ

ਧੰਨਤਾ ਯੋਗ ਅਤੇ ਬਹੁਤ ਹੀ ਸੋਹਣੇ (ਚੰਗੇ) ਹਨ ਉਨ੍ਹਾਂ ਦੇ ਨਾਲ ਮਿਲ ਕੇ ਤੇਰੇ ਵਿਚ ਪ੍ਰੇਮ ਕਰੀਏ । ਕਿਰਪਾ ਕਰਕੇ ਐਸੇ ਸਾਧੂ ਮਿਲਾ ਦਿਉ ਤੇ ਗੁਰ ਸ਼ਬਦ ਦਾ ਆਸਰਾ ਦਿਉ । ਗੁਰਾਂ ਦੇ ਬਚਨਾਂ ਤੋਂ ਗਿਆਨ ਤੇ ਵੈਰਾਗ ਪ੍ਰਗਟ ਹੋਏ ਹਨ ਅਤੇ ਤੇਰਾ ਨਾਮ ਰਸ ਪੀਂਦੇ ਹਨ । ਜੋ ਅਭਾਗੇ ਹਨ ਉਨ੍ਹਾਂ ਨੇ ਸਾਧ ਜਨਾ ਦੀ ਚਰਨ ਧੂੜ ਨਹੀਂ ਪੀਤੀ । ਹੇ ਮਾਲਕ ! ਕਿਰਪਾ ਕਰਕੇ ਤੂੰ ਸਾਨੂੰ ਆਪਣੀ ਸ਼ਰਨ ਵਿਚ ਰਖ ॥੮॥੩॥

**ਕਲਿਆਨ ਮਹਲਾ ੪ ॥ (ਪੰਨਾ ੧੩੨੫)**

**ਰਾਮਾ ਰਮ ਰਾਮੋ ਪੂਜ ਕਰੀਜੈ ॥**

**ਮਨੁ ਤਨੁ ਅਰਪਿ ਧਰਉ ਸਭੁ ਆਗੈ ਰਾਸੁ ਗੁਰਮਤਿ ਗਿਆਨ ਦ੍ਰਿੜੀਜੈ ॥੧॥ਰਹਾਉ॥**

ਹੇ ਸਰਬ ਵਿਆਪਕ ਤੇ ਸੁੰਦਰ ਰਾਮ ! ਅਸੀਂ ਤੇਰੀ ਹੀ ਪੂਜਾ ਕਰਦੇ ਹਾਂ । ਮੈਂ ਮਨ ਤਨ ਅਰਪ ਕੇ ਤੇਰੇ ਅੱਗੇ ਧਰ ਦਿੱਤਾ ਹੈ, ਸੋ ਮੈਨੂੰ ਗੁਰਮਤ ਦੇ ਕੇ ਗਿਆਨ ਰਸ ਨੂੰ ਦ੍ਰਿੜ ਕਰਾ ਦਿਉ । ਹੇ ਪ੍ਰਭੂ ! ਜੋ ਭਗਤ ਜਨ ਤੇਰੇ ਪ੍ਰੇਮ ਵਿਚ ਲਗੇ ਹਨ, ਉਹ ਤੇਰੀ ਹੀ ਪੂਜਾ ਕਰਦੇ ਹਨ । ਗੁਰਾਂ ਦੀ ਕਿਰਪਾ ਨਾਲ ਨਾਮ ਪਦਾਰਥ ਪਾਇਆ ਹੈ ਇਸ ਲਈ ਇਹ ਮਨ ਸਤਗੁਰਾਂ ਨੂੰ ਦਿਤਾ ਹੈ । ਮਨਮੁਖ ਤਾਂ ਕੁਤੇ ਵਾਂਗ ਲੋਭੀ ਹਨ ਤੇ ਮਨ ਮੈਲ ਨਾਲ ਭਰਿਆ ਹੋਇਆ ਹੈ । ਹੇ ਦਿਆਲੂ ਮਾਲਕ ! ਤੂੰ ਇਕ ਹੀ ਸਾਰਿਆਂ ਜੀਵਾਂ ਦੀ ਪਾਲਨਾ ਕਰਦਾ ਹੈ । ਦਇਆ ਧਾਰ ਕੇ ਸਾਰਿਆਂ ਨੂੰ ਰਖ ਲੈ ॥੮॥੫॥

**ਕਲਿਆਨ ਮਹਲਾ ੪ ॥ (ਪੰਨਾ ੧੩੨੬)**

**ਰਾਮਾ ਹਮ ਦਾਸਨ ਦਾਸ ਕਰੀਜੈ ॥**

**ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ ॥੧॥ਰਹਾਉ॥**

ਹੇ ਰਾਮ ! ਸਾਨੂੰ ਆਪਣੇ ਦਾਸਾਂ ਦਾ ਦਾਸ ਕਰ ਦੇਹ । ਜਦ ਤਕ ਸਾਡੇ ਸਰੀਰ ਵਿਚ ਸੁਆਸ ਹਨ ਤਦ ਤਕ ਮਨ ਕਰਕੇ ਸਾਧੂਆਂ ਦੀ ਚਰਨ ਧੂੜ ਨੂੰ ਪੀਵੀਏ । ਜਿਥੇ ਤੇਰੇ ਸਾਧੂ ਚਰਨ ਧਰਦੇ ਹਨ ਉਹ ਸਾਰਾ ਘਰ ਹੀ ਪਵਿਤ੍ਰ ਹੋ ਜਾਂਦਾ ਹੈ । ਹੇ ਹਰੀ ! ਤੇਰਾ ਕੀਰਤਨ ਤੇ ਰਤਨ ਰੂਪ ਨਾਮ ਤੂੰ ਆਪਣੇ ਸਾਧੂਆਂ ਪਾਸ ਹੀ ਰਖਿਆ ਹੋਇਆ ਹੈ । ਹੇ ਭਾਈ ! ਜੇ ਤੁਸੀਂ ਆਤਮਾ ਨੂੰ ਸੁਖੀ ਦੇਖਣਾ ਚਾਹੁੰਦੇ ਹੋ ਤਾਂ ਗੁਰਾਂ ਦੀ ਸ਼ਰਨ ਲਗ ਜਾਉ । ਜੇ ਸਤਗੁਰੂ ਮਿਲੇ ਤਾਂ ਨਾਮ ਨੂੰ ਦ੍ਰਿੜ ਕਰਾ ਕੇ ਰਾਮ ਨਾਮ ਵਿਚ ਮਿਲ ਜਾਈਦਾ ਹੈ ॥੮॥੬॥ਛਕਾ ੧॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧ ॥ (ਪੰਨਾ ੧੩੨੭)**

**ਅਵਰ ਸਿਆਣਪ ਸਗਲੀ ਪਾਜੁ ॥**

**ਜੈ ਬਖਸੇ ਤੈ ਪੂਰਾ ਕਾਜੁ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਨਾਮ ਬਿਨਾਂ ਹੋਰ ਸਾਰੀਆਂ ਸਿਆਣਪਾਂ ਟੁਟੇ ਸ਼ੀਸ਼ੇ ਵਾਂਗ ਹਨ ਜਾਂ ਵਿਖਾਵੇ ਮਾਤ੍ਰ ਹੀ

ਹਨ। ਜਿਸ ਨੂੰ ਤੂੰ ਆਪਣਾ ਨਾਮ ਬਖ਼ਸ਼ਸ਼ ਕਰਦਾ ਹੈਂ ਉਸ ਦਾ ਕੰਮ ਸਵਰ ਜਾਂਦਾ ਹੈ ਤੇ ਮੁਕਤੀ ਪਾਂਦਾ ਹੈ। ਜਦੋਂ ਤੇਰੀ ਕਿਰਪਾ ਹੁੰਦੀ ਹੈ ਤਾਂ ਤੇਰਾ ਨਾਮ ਮਿਲਦਾ ਹੈ। ਅੰਤ ਨੂੰ ਜੀਵ ਝੂਠਾ ਹੋ ਜਾਂਦਾ ਹੈ ਕਿਉਂਕਿ ਨਾਮ ਬਿਨਾਂ ਮੁਕਤੀ ਨਹੀਂ ਮਿਲਦੀ ॥੪॥੧॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੨੭)**

**ਇਹੁ ਸੰਸਾਰੁ ਸਗਲ ਬਿਕਾਰੁ ॥**

**ਤੇਰਾ ਨਾਮੁ ਦਾਰੂ ਅਵਰੁ ਨਾ ਸਤਿ ਕਰਣਹਾਰੁ ਅਪਾਰੁ ॥੧॥ਰਹਾਉ॥**

ਹੇ ਪ੍ਰਮੇਸ਼ਰ ! ਸੰਸਾਰ (ਨਾਮ ਬਿਨਾਂ) ਜਨਮ ਮਰਨ ਰੂਪ ਵਿਕਾਰ ਜਾਂ ਰੋਗ ਹੈ। ਇਸ ਨੂੰ ਦੂਰ ਕਰਨ ਵਾਸਤੇ ਤੇਰਾ ਨਾਮ ਹੀ ਦਾਰੂ ਹੈ, ਹੋਰ ਕੋਈ ਦਵਾਈ ਨਹੀਂ ਹੈ। ਤੇਰੇ ਨਾਮ ਵਰਗਾ ਹੋਰ ਕੋਈ ਨਹੀਂ। ਜਿਹੜੇ ਸੰਤ ਤੇਰਾ ਨਾਮ ਜਪਦੇ ਹਨ ਉਹਨਾਂ ਨੂੰ ਪਦਾਰਥਾਂ ਦੀ ਭੁਖ ਨਹੀਂ ਹੁੰਦੀ। ਜਿਸ ਸਰੀਰ ਵਿਚ ਨਾਮ ਨਹੀਂ ਉਹ ਖੁਆਰ ਹੁੰਦਾ ਹੈ ॥੪॥੨॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੨੮)**

**ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ॥**

**ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥੧॥ਰਹਾਉ॥**

ਹੇ ਬਾਬਾ ! ਜਿਸਦੇ ਹਿਰਦੇ ਅੰਦਰ ਸੱਚਾ ਨਾਮ ਹੋਵੇ ਉਸ ਦਾ ਮਨ ਸੱਚਾ ਤੇ ਮੂੰਹ ਵੀ ਸੱਚਾ (ਉਜਲਾ) ਕਿਹਾ ਜਾਂਦਾ ਹੈ। ਉਹੋ ਹੀ ਸਚਾ ਸੰਸਾਰ ਤੋਂ ਤਰਿਆ ਹੈ। ਜੇ ਕੋਈ ਇਸ ਤਰ੍ਹਾਂ ਨਾਮ ਜਪਣ ਦੀ ਸੋਝੀ (ਅਕਲ) ਪਾਉਂਦਾ ਹੈ ਤਾਂ ਉਸਦੇ ਨੇੜੇ ਕੋਈ ਦੁਖ ਜਾਂ ਵੈਰੀ ਨਹੀਂ ਆਉਂਦਾ। ਉਹ ਮਾਲਕ ਤਾਂ ਦਾਤਾਂ ਬਖ਼ਸ਼ਦਾ ਰਹਿੰਦਾ ਹੈ। ਹੇ ਮਾਲਕ ! ਜੋ ਤੈਨੂੰ ਸਲਾਹੁੰਦੇ ਹਨ ਉਨ੍ਹਾਂ ਦੇ ਪਲੇ ਨਾਮ ਧਨ ਹੈ ਤੇ ਉਹ ਵਡਿਆਈ ਪਾਂਦੇ ਹਨ ॥੪॥੩॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੨੮)**

**ਅਉਧੂ ਸਹਜੇ ਤਤੁ ਬੀਚਾਰਿ ॥**

**ਜਾ ਤੇ ਫਿਰਿ ਨ ਆਵਹੁ ਸੈਸਾਰਿ ॥੧॥ਰਹਾਉ॥**

ਹੇ ਜੋਗੀ ! ਸ਼ਾਂਤੀ ਨਾਲ ਤਤ ਰੂਪ ਹਰੀ ਦਾ ਵਿਚਾਰ ਕਰੋ। ਜਿਸ ਵਿਚਾਰ ਦੇ ਕਰਨ ਨਾਲ ਫ਼ਿਰ ਸੰਸਾਰ ਵਿਚ ਨਾ ਆਉਣਾ ਪਵੇ ਤੇ ਜਨਮ ਮਰਨ ਤੋਂ ਮੁਕਤੀ ਮਿਲ ਜਾਵੇ। ਜਿਹੜਾ ਗੁਰੂ ਰਖਿਆ ਕਰਨ ਵਾਲਾ ਹੈ, ਉਸ ਪਾਸੋਂ ਮੈਂ ਚਾਨਣ ਦੀ ਬੁੱਧੀ ਪਾਈ ਹੈ। ਜਦੋਂ ਐਸੀ ਬੁੱਧੀ ਪਾਈ ਤਾਂ ਸ਼ਕਤੀਮਾਨ ਈਸ਼੍ਵਰ ਮਿਲ ਪਿਆ ॥੪॥੪॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੨੮)**

**ਕਿਆ ਕਹੀਐ ਸਰਬੇ ਰਹਿਆ ਸਮਾਇ ॥**

**ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ਰਹਾਉ॥**

ਹੇ ਪ੍ਰਭੂ ! ਜਿਹੜੇ ਸੰਤ ਤੈਨੂੰ ਸਾਰਿਆਂ ਵਿਚ ਮਿਲਿਆ ਜਾਣਦੇ ਹਨ ਉਹਨਾਂ ਦੀ ਗਤੀ ਆਖੀ ਨਹੀਂ

ਜਾਂਦੀ । ਉਨ੍ਹਾਂ ਦੀ ਉਸਤੱਤ ਬੇਅੰਤ ਹੈ । ਹੇ ਮਾਲਕ ! ਜੋ ਕੁਝ ਵੀ ਵਰਤ ਰਿਹਾ ਹੈ ਉਹ ਸਭ ਕੁਝ ਤੇਰੇ ਹੁਕਮ ਤੇ ਭਾਣੇ ਵਿਚ ਹੁੰਦਾ ਹੈ ਉਨ੍ਹਾਂ ਨੂੰ ਗੁਰਾਂ ਨੇ ਨਾਮ ਅੰਮ੍ਰਿਤ ਦਿਤਾ ਹੈ ਸੋ ਹੰਕਾਰ ਦੂਰ ਹੋ ਗਿਆ ਹੈ । ਜੋ ਤੇਰੇ ਨਾਲ ਮਿਲ ਗਏ ਹਨ, ਉਹ ਤੇਰਾ ਜਸ ਸੁਣਦੇ ਤੇ ਕਹਿੰਦੇ ਹਨ ਕਿਉਂਕਿ ਉਨ੍ਹਾਂ ਦਾ ਹਿਰਦਾ ਤੇਰੇ ਨਾਮ ਵਿਚ ਹੀ ਲੀਨ ਹੈ ॥੪॥੫॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੨੯)**

**ਗੁਰ ਸਮਾਨਿ ਤੀਰਥੁ ਨਹੀ ਕੋਇ ॥**

**ਸਚੁ ਸੰਤੋਖੁ ਤਾਸੁ ਗੁਰੁ ਹੋਇ ॥੧॥ਰਹਾਉ॥**

ਗੁਰੂ ਵਰਗਾ ਹੋਰ ਕੋਈ ਤੀਰਥ ਨਹੀਂ ਹੈ । ਕਿਉਂਕਿ ਜੋ ਸੰਤੋਖ ਆਦਿ ਉਸ ਗੁਰੂ ਦੇ ਸਰੋਵਰ ਵਿਚੋਂ ਜਾਂ ਗਿਆਨ ਵੀ ਉਸ ਸਤਿਗੁਰੂ ਤੋਂ ਹੀ ਮਿਲਦਾ ਹੈ । ਗੁਰੂ ਦਰਿਆ ਰੂਪ ਤੀਰਥ ਹੈ ਜਿਸ ਵਿਚ ਗਿਆਨ ਰੂਪ ਪਾਣੀ ਹੈ ਜੋ ਖੋਟੀ ਮਤ ਵਾਲੀ ਮੈਲ ਦੂਰ ਕਰ ਦਿੰਦਾ ਹੈ । ਗੁਰਾਂਦੁਆਰੇ ਹੀ ਸਚ ਸਰੂਪ ਪ੍ਰਭੂ ਵਿਚ ਸਮਾਈਦਾ ਹੈ ਤੇ ਆਪਣੇ ਸਰੂਪ ਦੀ ਪਛਾਣ ਹੁੰਦੀ ਹੈ॥ (Self-realisation) ੪॥੬॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੨੯)**

**ਕਰਤਾ ਤੂ ਮੇਰਾ ਜਜਮਾਨੁ ॥**

**ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥ਰਹਾਉ॥**

ਹੇ ਕਰਤਾ ! ਤੂੰ ਮੇਰਾ ਜਜਮਾਨ ਹੈਂ । (ਜਿਵੇਂ ਬ੍ਰਾਹਮਣਾਂ ਦਾ ਜਜਮਾਨ ਹੁੰਦਾ ਹੈ ਜਿਸ ਤੋਂ (ਦਾਨ) ਦਖਣਾ ਮਿਲਦੀ ਹੈ) । ਮੈਂ ਤੇਰੇ ਪਾਸੋਂ ਇਕ ਦਖਣਾ ਮੰਗਦਾ ਹਾਂ ਕਿ ਮੈਨੂੰ ਆਪਣਾ ਨਾਮ ਰੂਪ ਦਾਨ ਦਿਉ । ਤੇਰਾ ਗਿਆਨ ਐਸਾ ਹੈ ਜੋ ਖੋਟੀ ਮਤ ਤੇ ਵਿਕਾਰਾਂ ਵਾਲੀ ਦ੍ਰਿਸ਼ਟੀ ਦੂਰ ਕਰਦਾ ਹੈ । ਤੇਰੀ ਸਿਫ਼ਤ ਸਾਲਾਹ ਦਾ ਕਪੜਾ ਮੰਗਦਾ ਹਾਂ ਤਾਂ ਜੋ ਤੇਰੇ ਗੁਣਾਂ ਨੂੰ ਮੇਰਾ ਮਨ ਉਚਾਰਨ ਕਰਦਾ ਰਹੇ ॥੪॥੭॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੨੯)**

**ਤੂ ਹੈ ਹੈ ਵਾਹੁ ਤੇਰੀ ਰਜਾਇ ॥**

**ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ ॥੧॥ਰਹਾਉ॥**

ਹੇ ਪ੍ਰਮੇਸ਼ਰ ! ਤੂੰ ਅਸਚਰਜ ਰੂਪ ਹੈਂ, ਜਿਹੜੀ ਤੇਰੀ ਆਗਿਆ (ਹੁਕਮ) ਹੈ, ਉਸੇ ਤਰ੍ਹਾਂ ਹੁੰਦਾ ਹੈ । ਕਿਉਂਕਿ ਜੋ ਤੂੰ ਕਰਦਾ ਹੈ ਉਹੋ ਹੀ ਵਿਸ਼ੇਸ਼ ਕਰਕੇ ਹੁੰਦਾ ਹੈ, ਹੋਰ ਕਿਸੇ ਪਾਸੋਂ ਕੁਝ ਕੀਤਾ ਨਹੀਂ ਜਾਂਦਾ ਹੈ । ਹੇ ਗਿਆਨੀ ਜਨੋ ! ਮਨ ਵਿਚ ਵਿਚਾਰ ਕੇ ਦੇਖੋ ਕਿ ਗ੍ਰਹਸਤੀ ਤੇ ਉਦਾਸੀ ਪ੍ਰਭੂ ਤੋਂ ਬਿਨਾਂ ਹੋਰ ਕੋਈ ਨਹੀਂ ਹੈ । ਜਿਸ ਪ੍ਰਭੂ ਤੋਂ ਇਹ ਸੰਸਾਰ ਪੈਦਾ ਹੋਇਆ ਹੈ ਤੇ ਉਹ ਹੀ ਹੁੰਦਾ ਹੈ ਜੋ ਮਾਲਕ ਨੂੰ ਮੰਨਜ਼ੂਰ ਹੁੰਦਾ ਹੈ ॥੪॥੮॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੨੯)**

**ਬੋਲਹੁ ਸਚੁ ਨਾਮੁ ਕਰਤਾਰ ॥**

**ਫੁਨਿ ਬਹੁੜਿ ਨ ਆਵਣ ਵਾਰ ॥੧॥ਰਹਾਉ॥**

ਹੇ ਭਾਈ ! ਕਰਤਾਰ ਦੇ ਸਚੇ ਨਾਮ ਦਾ ਉਚਾਰਨ ਕਰੋ । ਜਿਸ ਨਾਮ ਕਰਕੇ ਫਿਰ ਵਾਰ ਵਾਰ ਸੰਸਾਰ ਵਿਚ ਜੰਮਣਾ ਮਰਨਾ ਨਹੀਂ ਹੋਵੇਗਾ । ਉਹ ਮਾਲਕ ਉਚਿਆਂ ਤੋਂ ਨੀਚਾ ਤੇ ਨੀਚਾਂ ਤੋਂ ਪਾਤਸ਼ਾਹ ਬਣਾ ਦਿੰਦਾ ਹੈ । ਉਹ ਮਾਲਕ ਸਾਰਾ ਖੇਲ ਆਪ ਹੀ ਕਰ ਰਿਹਾ ਹੈ ਸੋ ਉਹ ਤਾਂ ਅਭੁਲ ਹੈ, ਕਿਸ ਨੂੰ ਸਮਝਾਈਏ । ਗੁਰਾਂ ਦਾ ਉਪਦੇਸ਼ ਰੋਜ਼ ਸਵੇਰ ਵੇਲੇ ਯਾਦ ਕਰੀਏ ਤੇ ਦੁਨੀਆਂ ਦੀ ਪ੍ਰੀਤੀ ਤਿਆਗ ਦੇਈਏ । ਸੋ ਹਰੀ ਦੇ ਦਾਸਾਂ ਦਾ ਦਾਸ ਜਿਤ ਜਾਂਦਾ ਹੈ ॥੪॥੯॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੩੦)**

**ਐਸਾ ਨਾਮੁ ਰਤਨੁ ਨਿਧਿ ਮੇਰੈ ॥**

**ਗੁਰਮਤਿ ਦੇਹਿ ਲਗਉ ਪਗਿ ਤੇਰੈ ॥੧॥ਰਹਾਉ॥**

ਹੇ ਪ੍ਰਭੂ ! ਜਿਹੜਾ ਰਤਨਾ ਦਾ ਖ਼ਜ਼ਾਨਾ ਰੂਪ ਤੇਰਾ ਨਾਮ ਹੈ (ਉਹ ਮੇਰੇ ਪਾਸ ਹੈ), ਮੈਂ ਤੇਰੀ ਚਰਨੀ ਲਗ ਕੇ ਉਹ ਗੁਰਾਂ ਦੀ ਸਿਖਿਆ ਕਰਕੇ ਮੰਗਦਾ ਹਾਂ । ਇਹ ਮਨ ਚੰਚਲ ਹੈ ਜੋ ਕਦੀ ਜੋਗੀ ਤੇ ਕਦੀ ਭੋਗੀ ਹੋ ਜਾਂਦਾ ਹੈ । ਇਹ ਮਨ ਮੂਰਖ ਤੇ ਗਾਵਾਰ ਹੈ । ਇਸ ਮਨ ਨੂੰ ਸੰਤਾਂ ਨੇ ਮਾਰ ਕੇ ਬ੍ਰਹਮ ਸਰੂਪ ਦਾ ਵਿਚਾਰ ਕੀਤਾ ਹੈ ਤੇ ਸੁਖ ਪਾਇਆ ਹੈ । ਹੇ ਹਰੀ ! ਜਦੋਂ ਤੇਰਾ ਹੁਕਮ ਹੋਵੇ ਤਾਂ ਤੂੰ ਗੁਰਾਂ ਦੁਆਰਾ ਸਤ ਸੰਗਤ ਨਾਲ ਮਿਲਾਂਦਾ ਹੈ । ਫਿਰ ਤੇਰਾ ਨਾਮ ਜਪਣ ਨਾਲ ਮੁਕਤੀ ਮਿਲਦੀ ਹੈ ॥੪॥੧੦॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੩੦)**

**ਜਾਗਸਿ ਜੀਵਣ ਜਾਗਣਹਾਰਾ ॥**

**ਸੁਖ ਸਾਗਰ ਅੰਮ੍ਰਿਤ ਭੰਡਾਰਾ ॥੧॥ਰਹਾਉ॥**

ਹੇ ਭਾਈ ! ਉਸ ਪ੍ਰਭੂ ਵਿਚ ਤੂੰ ਵੀ ਜਾਗਦਾ ਰਹੋ, ਜੋ ਸਾਰਿਆਂ ਦਾ ਜੀਵਨ ਰੂਪ ਵਾਹਿਗੁਰੂ ਸਦਾ ਜਾਗਣ ਵਾਲਾ ਹੈ । ਉਹ ਤਾਂ ਸੁਖਾਂ ਦਾ ਸਮੁੰਦ੍ਰ ਹੈ ਅਤੇ ਅੰਮ੍ਰਿਤ ਦਾ ਖ਼ਜ਼ਾਨਾ ਹੈ । ਉਸ ਜੀਵ ਨੂੰ ਵਡਿਆਈ ਮਿਲਦੀ ਹੈ ਜਿਸਨੂੰ ਉਹ ਪ੍ਰਮੇਸ਼ਰ ਆਪਣੀ ਪ੍ਰੀਤੀ ਦਿੰਦਾ ਹੈ । ਜਦੋਂ ਇਹ ਮਨੁੱਖ ਪ੍ਰਭੂ ਪਾਸੋਂ ਨਾਮ ਦੀ ਭਿਖਿਆ ਮੰਗਦਾ ਹੈ ਤਾਂ ਇਸ ਨੂੰ ਵਡਿਆਈ ਮਿਲਦੀ ਹੈ ॥੪॥੧੧॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੩੧)**

**ਐਸੇ ਝੂਠਿ ਮੁਠੇ ਸੰਸਾਰਾ ॥**

**ਨਿੰਦਕੁ ਨਿੰਦੈ ਮੁਝੈ ਪਿਆਰਾ ॥੧॥ਰਹਾਉ॥**

ਇਸ ਤਰ੍ਹਾਂ ਨਿੰਦਕ ਆਦਮੀ ਝੂਠੇ ਸੰਸਾਰ ਵਿਚ ਵਿਕਾਰਾਂ ਨੇ ਲੁਟ ਲਏ ਹਨ। ਭਾਵੇਂ ਨਿੰਦਕ ਨਿੰਦਿਆ ਕਰਦਾ ਹੈ ਪਰ ਮੈਨੂੰ ਪਿਆਰਾ ਹੈ ਕਿਉਂਕਿ ਉਹ ਪਰਾਏ ਪਾਪ ਆਪਣੇ ਸਿਰ ਉਤੇ ਚੁਕ ਲੈਂਦਾ ਹੈ। ਜਿਸ ਉਤੇ ਮਾਲਕ ਕਿਰਪਾ ਕਰਦਾ ਹੈ, ਤਾਂ ਗੁਰਾਂ ਦੇ ਉਪਦੇਸ਼ ਕਰਕੇ ਉਹ ਸੰਗਤ ਵਿਚ ਪ੍ਰਗਟ ਹੁੰਦੇ ਹਨ। ਮਨਮੁਖ ਵਿਸ਼ਿਆਂ ਨੂੰ ਖਾਂਦਾ ਹੈ ਤੇ ਦੁਖ ਪਾਂਦਾ ਹੈ ਜਦ ਕਿ ਗੁਰਮੁਖ ਨਾਮ ਜਪਣ ਵਿਚ ਮਸਤ ਹੈ। ਹੇ ਮਾਲਕ ! ਜਿਸ ਨੂੰ ਤੂੰ ਨਾਮ ਬਖ਼ਸ਼ਦਾ ਹੈਂ ਉਹ ਹੀ ਇਜ਼ਤ ਪਾਂਦਾ ਹੈ ॥੫॥੧੨॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੩੧)**

**ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ ॥**

**ਬਿਬਲੁ ਝਾਗਿ ਸਹਜਿ ਪਰਗਾਸਿਆ ॥੧॥ਰਹਾਉ॥**

ਹੇ ਬਾਬਾ ! ਮੋਹ ਰੂਪ ਜਾਲ ਬੜਾ ਔਖਾ ਹੈ ਤੇ ਮਨ ਉਸਦੇ ਵੱਸ ਹੋ ਗਿਆ ਹੈ। (ਫਸ ਗਿਆ ਹੈ)। ਉਸ ਮੋਹ ਜਾਲ ਨੂੰ ਵਿਸੇਸ਼ ਕਰਕੇ ਬਿਬੇਕ ਰੂਪ ਬਲ ਨਾਲ ਲੰਘੇ (ਮੈਲ ਨੂੰ ਲੰਘੇ) ਤਾਂ ਉਨ੍ਹਾਂ ਨੂੰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਮਨਮੁਖ ਵਿਸ਼ਿਆਂ ਵਿਚ ਲਗ ਕੇ ਦੁਖ ਪਾਂਦੇ ਹਨ ਤੇ ਵਿਅਰਥ ਜਨਮ ਗਵਾਂਦੇ ਹਨ ਤੇ ਦਰਗਾਹ ਵਿਚ ਵੀ ਸਜ਼ਾ ਮਿਲਦੀ ਹੈ। ਪਰ ਵਿਰਲੇ ਹੀ ਐਸੇ ਮਨੁਖ ਹਨ ਜਿਨ੍ਹਾਂ ਨੂੰ ਪ੍ਰਮੇਸ਼ਰ ਦਾ ਗਿਆਨ ਹੋਇਆ ਹੈ ॥੫॥੧੩॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੩੧)**

**ਕਿਆ ਜਾਨਾਂ ਕਿਆ ਕਰੈ ਕਰਾਵੈ ॥**

**ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥੧॥ਰਹਾਉ॥**

ਮੈਂ ਨਹੀਂ ਜਾਣਦਾ (ਕੀ ਜਾਣਦਾ ਹਾਂ ?) ਕਿ ਉਹ ਮਾਲਕ ਕੀ ਕਰਦਾ ਤੇ ਕਰਾਉਂਦਾ ਹੈ। ਉਸ ਦੇ ਨਾਮ ਤੋਂ ਬਿਨਾਂ ਮੇਰੇ ਸਰੀਰ ਨੂੰ ਕੁਛ ਨਹੀਂ ਚੰਗਾ ਲਗਦਾ। ਵਾਹਿਗੁਰੂ ਦੀ ਕੀਰਤੀ ਹੀ ਅਗੇ ਕੰਮ ਆਉਂਦੀ ਹੈ। ਅਸੀਂ ਦਿਨ ਰਾਤ ਨਾਮ ਦਾਨ ਦਾ ਬਰਤ ਕਰਨ ਵਾਲੇ ਹੋ ਗਏ ਹਾਂ। ਹੇ ਮਾਲਕ ! ਜੇ ਤੂੰ ਆਪ ਭਗਤੀ ਕਰਾਵੇਂ ਤਾਂ ਮੈਂ ਕਰ ਸਕਦਾ ਹਾਂ। ਜਿਨ੍ਹਾਂ ਨੇ ਉਸ ਨਾਮ ਅੰਮ੍ਰਿਤ ਨੂੰ ਚਖਿਆ ਹੈ ਉਹ ਸੁਖ ਪ੍ਰਾਪਤ ਕਰਦੇ ਹਨ ॥੫॥੧੪॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੩੨)**

**ਮੇਰਾ ਪ੍ਰਭੁ ਰਾਂਗਿ ਘਣੌ ਅਤ ਰੂੜੌ ॥**

**ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ ॥੧॥ਰਹਾਉ॥**

ਜਿਹੜਾ ਮੇਰਾ ਮਾਲਕ ਸਮਰਥ ਹੈ ਉਹ ਹਮੇਸ਼ਾਂ ਹੀ ਸੁੰਦਰ ਹੈ। ਜਿਸ ਲਾਲ ਦਾ ਰਸ ਬਹੁਤ ਹੀ ਗੂੜਾ ਹੈ ਉਹ ਦਿਆਲੂ ਮੇਰਾ ਪ੍ਰੀਤਮ ਮਨ ਮੋਹਨ ਵਾਲਾ ਹੈ। ਗੁਰਮੁਖ ਨੇ ਮਾਲਕ ਦੀ ਰਚਨਾ ਨੂੰ ਉਸ ਦਾ ਰੂਪ ਹੀ ਜਾਣਿਆ ਹੈ। ਗੁਰਾਂ ਦੀ ਕਿਰਪਾ ਨਾਲ ਮਾਲਕ ਨੂੰ ਪਾਇਆ ਹੈ ਗੁਰਮੁਖਾਂ ਨੇ, ਉਨ੍ਹਾਂ ਦੀ ਬੁੱਧੀ ਪ੍ਰੇਮ ਰੰਗ ਵਿਚ ਰੰਗੀ ਗਈ ਹੈ। ਫਿਰ ਉਨ੍ਹਾਂ ਦੀ ਰਸਨਾ ਨਾਮ ਰੰਗ ਵਿਚ ਰਤੀ ਰਹਿੰਦੀ ਹੈ ॥੪॥੧੫॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੩੨)**

**ਸਬਦਿ ਰਤੇ ਪੂਰੇ ਬੈਰਾਗੀ ॥**

**ਅਉ ਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ ॥੧॥ਰਹਾਉ॥**

ਜਿਹੜੇ ਮਨੁਖ ਗੁਰ ਉਪਦੇਸ਼ ਵਿਚ ਰਤੇ ਹਨ, ਉਹ ਹੀ ਪੂਰੇ ਵੈਰਾਗ ਵਾਲੇ ਹਨ। ਫਿਰ ਉਨ੍ਹਾਂ ਨੇ ਰਿਦੇ ਵਿਚ ਇਕ ਪ੍ਰੇਮ ਦੀ ਭਿਖਿਆ ਮੰਗੀ ਹੈ ਕਿਉਂਕਿ ਉਨ੍ਹਾ ਦੀ ਬ੍ਰਿਤੀ ਇਕ ਮਾਲਕ ਵਿਚ ਹੀ ਲਗੀ ਹੈ। ਬ੍ਰਾਹਮਣ ਪੜ੍ਹ ਪੜ੍ਹ ਕੇ ਝਗੜੇ ਕਰਦੇ ਹਨ ਅਤੇ ਮਨਮੁਖਤਾ ਕਰਕੇ ਹਰੀ ਦੇ ਵਿਛੋੜੇ ਨਾਲ ਜਨਮ ਮਰਨ ਦਾ ਦੁਖ ਪਾਂਦੇ ਹਨ। ਉਹ ਗੁਰੂ ਪਿਛਲੇ ਪੁੰਨਾ ਦਾ ਮਿਲਾਇਆ ਹੋਇਆ ਮਿਲਦਾ ਹੈ ਤੇ ਕਾਲ ਨਾਸ ਹੋ ਜਾਂਦਾ ਹੈ ॥੪॥੧੬॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੩੨)**

**ਜਲਿ ਜਾਉ ਜੀਵਨੁ ਨਾਮ ਬਿਨਾ ॥**

**ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ ਆਵੈ ਸਾਦੁ ਮਨਾ ॥੧॥ਰਹਾਉ॥**

ਹੇ ਮਨ! ਨਾਮ ਤੋਂ ਬਿਨਾਂ ਜੋ ਜੀਵਨ ਹੈ ਉਹ ਸੜ ਜਾਏ। ਜਿਹੜਾ ਹਰੀ ਦੇ ਨਾਮ ਦਾ ਜਾਪ ਜਪਣਾ ਹੈ ਉਹੋ ਹੀ ਜਾਪ ਕਰਨ ਦੀ ਮਾਲਾ ਹੈ। ਉਸ ਨੂੰ ਜਦੋਂ ਗੁਰਾਂ ਦੁਆਰੇ ਜਪੋ ਤਾਂ ਉਸ ਦਾ ਅੰਮ੍ਰਿਤ ਵਰਗਾ ਸੁਆਦ ਆਉਂਦਾ ਹੈ। ਨਾਮ ਪਦਾਰਥ ਤਾਂ ਗੁਰਮੁਖਾਂ ਨਾਲ ਮਿਲ ਕੇ ਖੋਜਣ ਨਾਲ ਮਿਲਦਾ ਹੈ। ਗੁਰਮੁਖ ਚੰਚਲ ਮਨ ਨੂੰ ਰੋਕ ਰਖਦਾ ਹੈ ਤੇ ਮੁਕਤੀ ਪਾਂਦਾ ਹੈ। ਕਿਉਂਕਿ ਉਨ੍ਹਾਂ ਦਾ ਮਨ ਸਚੇ ਸ਼ਬਦ ਵਿਚ ਲੀਨ ਹੋਇਆ ਹੋਇਆ ਹੈ ॥੫॥੧੭॥

**ਰਾਗੁ ਪ੍ਰਭਾਤੀ ਮਹਲਾ ੩ ਚਉਪਦੇ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੩੩)**

**ਹਰਿ ਹਰਿ ਨਾਮੁ ਜਪਹੁ ਜਨ ਭਾਈ ॥**

**ਗੁਰਪ੍ਰਸਾਦਿ ਮਨੁ ਅਸਥਿਰ ਹੋਵੈ ਅਨਦਿਨੁ ਹਰਿ ਰਸਿ ਰਹਿਆ ਅਘਾਈ ॥੧॥ਰਹਾਉ॥**

ਹੇ ਭਾਈ! ਹਰੀ ਦੇ ਨਾਮ ਹਰਿ ਹਰਿ ਨੂੰ ਜਪਿਆ ਕਰੋ। ਗੁਰਾਂ ਦੀ ਕਿਰਪਾ ਨਾਲ ਮਨ ਟਿਕ ਜਾਂਦਾ ਹੈ। ਫਿਰ ਰਾਤ ਦਿਨ ਹਰੀ ਦੇ ਸੁਆਦ ਵਿਚ ਰਜਿਆ ਰਹਿੰਦਾ ਹੈ। ਰਾਤ ਦਿਨ ਮਾਲਕ ਦੀ ਭਗਤੀ ਕਰੋ, ਇਸ ਕਲਜੁਗ ਵਿਚ ਇਹ ਹੀ ਲਾਭ ਹੈ। ਹੇ ਭਾਈ! ਸਦਾ ਉਸ ਹਰੀ ਦੀ ਸੇਵਾ ਕਰੋ ਜਿਸਦੇ ਨਾਮ ਖ਼ਜ਼ਾਨੇ ਭਰੇ ਪਏ ਹਨ। ਉਸ ਨਾਮ ਨੂੰ ਸਦਾ ਧਿਆਉ ਜਿਸ ਦਾ ਮਹਾਤਮ ਗੁਰਾਂ ਨੇ ਦਿਖਾ ਦਿਤਾ ਹੈ ॥੪॥੧॥

**ਪ੍ਰਭਾਤੀ ਮਹਲਾ ੩ ॥ (ਪੰਨਾ ੧੩੩੩)**

**ਹਰਿ ਜੀਉ ਤੁਧੁ ਵਿਟਹੁ ਬਲਿ ਜਾਈ ॥**

**ਤਨੁ ਮਨੁ ਅਰਪੀ ਤੁਧੁ ਆਗੈ ਰਾਖਉ ਸਦਾ ਰਹਾ ਸਰਣਾਈ ॥੧॥ਰਹਾਉ॥**

ਹੇ ਹਰੀ ਜੀਉ! ਮੈਂ ਤੇਰੇ ਉਤੋਂ ਕੁਰਬਾਨ ਜਾਂਦਾ ਹਾਂ। ਮੈਂ ਤਨ ਮਨ ਅਰਪਨ ਕਰਕੇ ਤੇਰੇ ਅਗੇ ਰਖ ਦਿਆਂ ਅਤੇ ਸਦਾ ਹੀ ਤੇਰੀ ਸ਼ਰਨ ਵਿਚ ਪਿਆ ਰਹਾਂ। ਤੂੰ ਮੈਨੂੰ ਆਪਣੇ ਹੁਕਮ ਵਿਚ ਰਖ ਕੇ ਆਪਣੇ ਨਾਮ ਦੀ ਵਡਿਆਈ

ਦੇਹ । ਤੇਰੇ ਭਾਣੇ ਵਿਚ ਚਲਣ ਨਾਲ ਸੁਖ ਪ੍ਰਾਪਤ ਹੁੰਦਾ ਹੈ ਤੇ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ । ਪੂਰੇ ਗੁਰਾਂ ਨੇ ਇਹ ਉਪਦੇਸ਼ ਦਿਤਾ ਹੈ ਕਿ ਨਾਮ ਵਰਗਾ ਸੁਖਾਂ ਦਾ ਦਾਤਾ ਹੋਰ ਕੋਈ ਨਹੀਂ ਹੈ ॥੪॥੨॥

**ਪ੍ਰਭਾਤੀ ਮਹਲਾ ੩ ॥ (ਪੰਨਾ ੧੩੩੩)**

**ਹਰਿ ਜੀਉ ਤੂ ਮੇਰਾ ਇਕੁ ਸੋਈ ॥**

**ਤੁਧੁ ਜਪੀ ਤੁਧੈ ਸਾਲਾਹੀ ਗਤਿ ਮਤਿ ਤੁਝ ਤੇ ਹੋਈ ॥੧॥ਰਹਾਉ॥**

ਹੇ ਹਰੀ ਜੀ ! ਤੂੰ ਮੇਰਾ ਇਕ ਹੀ ਸਹਾਇਕ ਹੈਂ ਤੇ ਤੂੰ ਮੇਰਾ ਮਾਲਕ ਵੀ ਹੈਂ । ਇਸ ਲਈ ਮੈਂ ਤੇਰਾ ਹੀ ਜਾਪ ਕਰਦਾ ਹਾਂ ਤੇ ਤੇਰੀ ਹੀ ਸਿਫ਼ਤ ਸਾਲਾਹ ਵਿਚ ਲਗਾ ਰਹਿੰਦਾ ਹਾਂ । ਮੈਨੂੰ ਕਲਿਆਣ ਦੀ ਗਤੀ ਤੈਥੋਂ ਹੀ ਪ੍ਰਾਪਤ ਹੋਈ ਹੈ । ਜਿਨ੍ਹਾਂ ਨੇ ਗੁਰ ਸ਼ਬਦ ਦੁਆਰਾ ਵਿਚਾਰ ਕੀਤਾ ਹੈ, ਉਨ੍ਹਾਂ ਨੂੰ ਨਾਮ ਰਸ ਮਿਠਾ ਲਗਦਾ ਹੈ । ਸਤਗੁਰੂ ਸਦਾ ਹੀ ਦਾਤਾ ਹੈ ਜੋ ਸਾਨੂੰ ਨਾਮ ਦੀ ਵਡਿਆਈ ਬਖ਼ਸ਼ਸ਼ ਕਰਦਾ ਹੈ ॥੪॥੩॥

**ਪ੍ਰਭਾਤੀ ਮਹਲਾ ੩ ॥ (ਪੰਨਾ ੧੩੩੩)**

**ਹਰਿ ਜੀਉ ਸਦਾ ਤੇਰੀ ਸਰਣਾਈ ॥**

**ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ ॥੧॥ਰਹਾਉ॥**

ਹੇ ਹਰੀ ਜੀ ! ਮੈਂ ਸਦਾ ਤੇਰੀ ਸ਼ਰਨ ਵਿਚ ਰਹਿੰਦਾ ਹਾਂ । ਹੇ ਮੇਰੇ ਮਾਲਕ ! ਜਿਸ ਤਰ੍ਹਾਂ ਤੈਨੂੰ ਚੰਗਾ ਲਗਦਾ ਹੈ ਉਸੇ ਤਰ੍ਹਾਂ ਮੈਨੂੰ ਰਖ ਲੈ, ਇਹ ਸਾਰੀ ਤੇਰੀ ਹੀ ਵਡਿਆਈ ਹੈ । ਜਿਸ ਉਤੇ ਤੇਰੀ ਕਿਰਪਾ ਹੁੰਦੀ ਹੈ, ਉਨ੍ਹਾਂ ਨੂੰ ਕਾਲ ਵੀ ਛੁਹ ਨਹੀਂ ਸਕਦਾ । ਜੋ ਤੇਰੀ ਸ਼ਰਨ ਆਉਂਦੇ ਹਨ ਉਨ੍ਹਾਂ ਨੂੰ ਦੁਖ ਤੇ ਭੁਖ ਨਹੀਂ ਹੁੰਦੀ । ਹੇ ਮਨ ! ਤੂੰ ਨਾਮ ਨੂੰ ਸਦਾ ਸਾਲਾਹਿਆ ਕਰ, ਜੇ ਅਨੰਦ ਚਾਹੀਦਾ ਹੈ ॥੪॥੪॥

**ਪ੍ਰਭਾਤੀ ਮਹਲਾ ੩ ॥ (ਪੰਨਾ ੧੩੩੪)**

**ਮੇਰੇ ਮਨ ਗੁਰ ਕੀ ਸਿਖ ਸੁਣੀਜੈ ॥**

**ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ ॥੧॥ਰਹਾਉ॥**

ਹੇ ਮੇਰੇ ਮਨ ! ਗੁਰਾਂ ਦੀ ਸਿਖਿਆ ਸੁਣਿਆ ਕਰ ! ਹਰੀ ਦਾ ਨਾਮ ਸਦਾ ਹੀ ਸੁਖਾਂ ਦਾ ਦਾਤਾ ਹੈ, ਸੋ ਸਹਜੇ ਹੀ ਉਹ ਰਸ ਪੀਆ ਕਰ । ਜੋ ਪ੍ਰਭੂ ਨੂੰ ਪਛਾਣਦੇ ਹਨ ਉਹ ਆਪਣੇ ਸਰੂਪ ਵਿਚ ਨਿਵਾਸ ਕਰਦੇ ਹਨ । ਗੁਰਾਂ ਦੀ ਸਿਖਿਆ ਨਾਲ ਮਨ ਨਿਰਮਲ ਹੋ ਜਾਂਦਾ ਹੈ ਤੇ ਅੰਮ੍ਰਿਤ ਰੂਪੀ ਤੱਤ ਨੂੰ ਵਖਿਆਨ ਕਰਦੇ ਹਨ । ਜੇ ਇਸ ਜਨਮ ਵਿਚ ਨਾਮ ਨਾ ਜਪਿਆ ਤਾਂ ਜਨਮ ਵਿਅਰਥ ਜਾਂਦਾ ਹੈ । ਜੇ ਪ੍ਰਭੂ ਦੀ ਨਦਰਿ ਸੁਵਲੀ ਹੋਵੇ ਤਾਂ ਨਾਮ ਰਾਹੀਂ ਵਡਿਆਈ ਮਿਲਦੀ ਹੈ ॥੪॥੫॥

**ਪ੍ਰਭਾਤੀ ਮਹਲਾ ੩ ॥ (ਪੰਨਾ ੧੩੩੪)**

**ਕਲੀ ਕਾਲ ਮਹਿ ਰਵਿਆ ਰਾਮੁ ॥**

**ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥੧॥ਰਹਾਉ॥**

ਜਿਨ੍ਹਾਂ ਨੇ ਉਸ ਮਾਲਕ ਨੂੰ ਇਸ ਕਲਜੁਗ ਵਿਚ ਰਾਮ ਦੇ ਨਾਮ ਰਾਹੀਂ ਜਪਿਆ ਹੈ ਉਹ ਗੁਰਮੁਖ ਨਾਮ ਜਪਣ

ਨਾਲ ਹਿਰਦੇ ਵਿਚ ਰਾਮ ਨੂੰ ਪ੍ਰਗਟ ਵੇਖਦੇ ਹਨ ਕਿਉਂਕਿ ਉਹ ਮਾਲਕ ਤਾਂ ਘਟਾਂ ਘਟਾਂ ਵਿਚ ਪੂਰਨ ਤੌਰ ਤੇ ਰੰਗਿਆ ਹੋਇਆ ਹੈ। ਉਨ੍ਹਾਂ ਦੇ ਹਿਰਦੇ ਵਿਚ ਨਾਮ ਰੂਪੀ ਰਤਨ ਪ੍ਰਗਟ ਹੁੰਦਾ ਹੈ। ਜਿਹੜੇ ਹਰੀ ਦੇ ਗੁਣ ਗਾਉਂਦੇ ਹਨ ਉਹ ਭਾਗਾਂ ਵਾਲੇ ਧੰਨਤਾ ਯੋਗ ਹੈ। ਜਿਸ ਇਕ ਮਾਲਕ ਤੋਂ ਸਾਰਾ ਜਗਤ ਪੈਦਾ ਹੋਇਆ ਹੈ ਉਸ ਨੂੰ ਗੁਰਮੁਖਾਂ ਨੇ ਸਤਸੰਗਤ ਵਿਚ ਨਾਮ ਜਪ ਕੇ ਪ੍ਰਾਪਤ ਕਰ ਲਿਆ ਹੈ ॥੫॥੬॥

**ਪ੍ਰਭਾਤੀ ਮਹਲਾ ੩ ॥ (ਪੰਨਾ ੧੩੩੫)**

**ਮੇਰੇ ਮਨ ਗੁਰੁ ਅਪਣਾ ਸਾਲਾਹਿ ॥**

**ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ ਗਾਹਿ ॥੧॥ਰਹਾਉ॥**

ਹੇ ਮੇਰੇ ਮਨ! ਆਪਣੇ ਗੁਰਾਂ ਦੀ ਸਿਫ਼ਤ ਸਾਲਾਹ ਕਰਕੇ ਉਨ੍ਹਾਂ ਨੂੰ ਯਾਦ ਕਰਿਆ ਕਰ। ਜਦੋਂ ਮਥੇ ਉਤੇ ਚੰਗੇ ਲੇਖ ਲਿਖੇ ਹੁੰਦੇ ਹਨ ਤਾਂ ਸਦਾ ਹਰੀ ਦੇ ਗੁਣ ਗਾਈਦੇ ਹਨ। ਪਰ ਇਹ ਸੇਵਾ ਉਸ ਨੂੰ ਮਿਲਦੀ ਹੈ ਜਿਸ ਉਤੇ ਮਾਲਕ ਕਿਰਪਾ ਕਰਦਾ ਹੈ। ਉਹ ਗੁਰਬਾਣੀ ਨਾਲ ਪਿਆਰ ਪਾਂਦਾ ਹੈ ਤੇ ਲੋਕ ਪ੍ਰਲੋਕ ਵਿਚ ਪ੍ਰਭੂ ਦੀ ਸਹਾਇਤਾ ਦਾ ਪਾਤਰ ਬਣਦਾ ਹੈ। ਜੋ ਪ੍ਰਭੂ ਦੇ ਹੁਕਮ ਨੂੰ ਮੰਨਦੇ ਹਨ ਅਸੀਂ ਉਨ੍ਹਾਂ ਭਗਤਾਂ ਤੋਂ ਕੁਰਬਾਨ ਜਾਂਦੇ ਹਾਂ ॥੪॥੭॥੨੭॥॥੭॥੨੪॥

**ਪ੍ਰਭਾਤੀ ਮਹਲਾ ੪ ਬਿਭਾਸ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੩੫)**

**ਹਮਰੇ ਜਗ ਜੀਵਨ ਹਰਿ ਪ੍ਰਾਨ ॥**

**ਹਰਿ ਊਤਮ ਰਿਦ ਅੰਤਰਿ ਭਾਇਓ ਗੁਰਿ ਮੰਤੁ ਦੀਓ ਹਰਿ ਕਾਨ ॥੧॥ਰਹਾਉ॥**

ਉਹ ਹਰੀ, ਜੋ ਸਾਰੇ ਜਗਤ ਦੀ ਜੀਵਣ ਬੂਟੀ ਹੈ ਉਹ ਸਾਡੇ ਪ੍ਰਾਣਾਂ ਦਾ ਰੂਪ ਹੈ। ਹਰੀ ਨਾਮ ਦਾ ਮੰਤ੍ਰ ਸਤਿਗੁਰਾਂ ਨੇ ਸਾਡੇ ਕੰਨ ਵਿਚ ਪਾਇਆ ਹੈ, ਉਹ ਹਰੀ ਦਾ ਨਾਮ ਉਤਮ ਹੈ ਤੇ ਸਾਡੇ ਮਨ ਨੂੰ ਵੀ ਚੰਗਾ ਲਗਾ ਹੈ। ਹੇ ਗੁਰੂ! ਮੈਨੂੰ ਵੀ ਉਪਦੇਸ਼ ਦਿਉ ਕਿ ਆਪਣਾ ਮਾਲਕ ਕਿਸ ਤਰ੍ਹਾਂ ਪਾਈਦਾ ਹੈ? ਐਸਾ ਨਾਮ ਅੰਮ੍ਰਿਤ ਸਤ ਸੰਗਤ ਦੁਆਰਾ ਪਾਈਦਾ ਹੈ ਪਰ ਐਸੀ ਸੰਗਤ ਵਡੇ ਭਾਗਾਂ ਨਾਲ ਹੀ ਮਿਲਦੀ ਹੈ। ਗੁਰਾਂ ਨੇ ਸਾਡੇ ਉਤੇ ਵੀ ਕਿਰਪਾ ਕਰਕੇ ਇਸ ਨਾਮ ਦੀ ਦਾਤ ਬਖ਼ਸ਼ੀ ਹੈ ॥੪॥੧॥

**ਪ੍ਰਭਾਤੀ ਮਹਲਾ ੪ ॥ (ਪੰਨਾ ੧੩੩੫)**

**ਮੇਰਾ ਮਨੁ ਸਾਧੂ ਧੂਰਿ ਰਵਾਲ ॥**

**ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹੁ ਹਮ ਬਾਲ ॥੧॥ਰਹਾਉ॥**

ਜਦੋਂ ਮੇਰਾ ਮਨ ਸੰਤ ਜਨਾਂ ਦੀ ਚਰਨ ਧੂੜੀ ਵਿਚ ਮਿਲ ਗਿਆ ਤਾਂ ਸਤਗੁਰਾਂ ਨੇ ਮਿਠਾ ਹਰੀ ਨਾਮ ਮੈਨੂੰ ਦ੍ਰਿੜ ਕਰਾ ਦਿਤਾ। ਐਸੇ ਗੁਰਾਂ ਦੇ ਚਰਨਾਂ ਨੂੰ ਅਸੀਂ ਕੇਸਾਂ ਨਾਲ ਝਾੜਦੇ ਹਾਂ। ਪਰ ਮਨਮੁਖਾਂ ਨੂੰ ਮਾਇਆ ਦੇ

ਮੋਹ ਵਿਚ ਪ੍ਰਭੂ ਇਕ ਛਿਨ ਵਾਸਤੇ ਵੀ ਯਾਦ ਨਹੀਂ ਆਉਂਦਾ। ਗੁਰਾਂ ਦੇ ਸ਼ਬਦ ਨੇ ਸਤ ਸੰਗਤ ਵਿਚ ਨਾਮ ਬਖ਼ਸ਼ਸ਼ ਕੀਤਾ ਹੈ ਜਿਸ ਨੇ ਸਾਨੂੰ ਸੰਸਾਰ ਤੋਂ ਤਾਰ ਲਿਆ ਹੈ ॥੪॥੨॥

**ਪ੍ਰਭਾਤੀ ਮਹਲਾ ੪ ॥ (ਪੰਨਾ ੧੩੩੬)**

**ਮੇਰੇ ਮਨਿ ਹਰਿ ਹਰਿ ਰਾਮ ਨਾਮੁ ਰਸੁ ਟੀਕ ॥**

**ਗੁਰਮੁਖਿ ਨਾਮੁ ਸੀਤਲ ਜਲੁ ਪਾਇਆ ਹਰਿ ਹਰਿ ਨਾਮੁ ਪੀਆ ਰਸੁ ਝੀਕ ॥੧॥ਰਹਾਉ॥**

ਮੇਰੇ ਮਨ ਵਿਚ ਹਰੀ ਦਾ ਨਾਮ ਰਸ ਹਰ ਤਰ੍ਹਾਂ ਨਾਲ ਸਾਰਿਆਂ ਤੋਂ ਸ਼੍ਰੋਮਣੀ ਹੈ। ਅਸਾਂ ਗੁਰਾਂ ਦੁਆਰੇ ਉਹ ਨਾਮ ਰੂਪ ਸੀਤਲ ਜਲ ਪਾਇਆ ਹੈ। ਫਿਰ ਉਸ ਨਾਮ ਰਸ ਨੂੰ ਲਗਾਤਾਰ ਹੀ ਡੀਕ ਲਾ ਕੇ ਪੀਤਾ ਹੈ। ਜਿਨ੍ਹਾਂ ਨੂੰ ਹਰੀ ਨਾਮ ਦੀ ਪ੍ਰੀਤੀ ਲਗੀ ਹੈ ਉਹ ਮੁਖ ਉਜਲਾ ਕਰਕੇ ਜਾਂਦੇ ਹਨ। ਪਰ ਨਾਮ ਤੋਂ ਬਿਨਾਂ ਸਭ ਸ਼ਿੰਗਾਰ ਫਿਕਾ ਹੁੰਦਾ ਹੈ। ਪਰ ਗੁਰਾਂ ਦੀ ਕਿਰਪਾ ਹੋਵੇ ਤਾਂ ਹਰੀ ਦਾ ਮੇਲ ਪ੍ਰਾਪਤ ਹੁੰਦਾ ਹੈ ॥੪॥੩॥

**ਪ੍ਰਭਾਤੀ ਮਹਲਾ ੪ ॥ (ਪੰਨਾ ੧੩੩੭)**

**ਜਪਿ ਮਨ ਰਾਮ ਨਾਮੁ ਰਵਿ ਰਹੇ ॥**

**ਦੀਨ ਦਇਆਲੁ ਦੁਖ ਭੰਜਨੁ ਗਾਇਓ ਗੁਰਮਤਿ ਨਾਮੁ ਪਦਾਰਥੁ ਲਹੇ ॥੧॥ਰਹਾਉ॥**

ਹੇ ਮਨ ! ਤੂੰ ਵੀ ਉਸ ਨਾਮ ਦਾ ਜਾਪ (ਸਿਮਰਨ) ਕਰ ਜਿਸ ਰਾਮ ਨਾਮ ਨੂੰ ਸੰਤ ਜਪਦੇ ਹਨ। ਜਿਨ੍ਹਾਂ ਨੇ ਦੀਨਾਂ ਤੇ ਦਇਆ ਕਰਨ ਵਾਲੇ ਤੇ ਦੁਖਾਂ ਦੇ ਨਾਸ ਕਰਨ ਵਾਲੇ ਨੂੰ ਗਾਇਆ ਹੈ ਉਨ੍ਹਾਂ ਨੇ ਗੁਰਾਂ ਦੀ ਸਿਖਿਆ ਰਾਹੀਂ ਨਾਮ ਦੀ ਪ੍ਰਾਪਤੀ ਕਰਕੇ ਸਾਰੇ ਪਦਾਰਥ ਪਾ ਲਏ ਹਨ। ਫਿਰ ਘਰ ਦੇ ਅੰਦਰ ਹੀ (ਹਿਰਦੇ ਵਿਚ) ਹਰੀ ਮਾਲਕ ਨੂੰ ਲੱਭ ਲਿਆ ਹੈ। ਹੇ ਪ੍ਰਭੂ ! ਤੂੰ ਅਗੰਮ ਤੇ ਬੇਅੰਤ ਹੈਂ, ਸਾਡੀ ਸਮਝ ਤੋਂ ਪਰੇ ਹੈ। ਗੁਰਾਂ ਨੇ ਕਿਰਪਾ ਕਰਕੇ ਮੇਰੇ ਸਿਰ ਉਤੇ ਹਥ ਧਰਿਆ ਹੈ ਸੋ ਅਸੀਂ ਨਾਮ ਦਾ ਜਾਪ ਕਰਦੇ ਹਾਂ ॥੪॥੪॥

**ਪ੍ਰਭਾਤੀ ਮਹਲਾ ੪ ॥ (ਪੰਨਾ ੧੩੩੬)**

**ਮੇਰੇ ਮਨ ਭਜੁ ਰਾਮ ਨਾਮ ਹਰਿ ਨਿਮਖਫਾ ॥**

**ਹਰਿ ਹਰਿ ਦਾਨੁ ਦੀਓ ਗੁਰਿ ਪੂਰੈ ਹਰਿ ਨਾਮਾ ਮਨਿ ਤਨਿ ਬਸਫਾ ॥੧॥ਰਹਾਉ॥**

ਹੇ ਪ੍ਰੀਤਮ ਹਰੀ ! ਮੈਂ ਤੇਰੇ ਰਾਮ ਨਾਮ ਨੂੰ ਮਨ ਕਰਕੇ ਜਪਦਾ ਹਾਂ ਅਤੇ ਇਕ ਵਾਰ ਵੀ (ਅਖ ਦੇ ਫੜਕਨ ਜਿਤਨਾ) ਪਲ ਵਾਸਤੇ ਤੈਨੂੰ ਭੁਲਦਾ ਨਹੀਂ ਹਾਂ। ਜਦੋਂ ਪੂਰੇ ਗੁਰਾਂ ਨੇ ਮੈਨੂੰ ਹਰੀ ਨਾਮ ਦਾ ਦਾਨ ਦਿਤਾ ਹੈ ਤਦੋਂ ਤੋਂ ਮੇਰਾ ਮਨ ਤਨ ਤੇਰੇ ਨਾਮ ਵਿਚ ਰੰਗਿਆ ਗਿਆ ਹੈ। ਤੇਰੇ ਨਾਮ ਵਿਚ ਬ੍ਰਿਤੀ ਲਗੀ ਹੈ ਤੇ ਮੈਂ ਹਿਰਦੇ ਵਿਚ ਤੈਨੂੰ ਧਾਰਿਆ ਹੈ। ਹੇ ਮਾਲਕ ! ਤੂੰ ਹਰ ਇਕ ਮਨੁੱਖ ਦੇ ਵਿਚ ਨਾਮ ਧਰਿਆ ਹੈ ਸੋ ਹੁਣ ਦਾਸ ਤੇ ਹਰੀ ਇਕ ਰੂਪ ਹੋ ਗਏ ਹਨ ॥੪॥੫॥

**ਪ੍ਰਭਾਤੀ ਮਹਲਾ ੪ ॥ (ਪੰਨਾ ੧੩੩੭)**

**ਜਪਿ ਮਨ ਰਾਮ ਨਾਮੁ ਅਰਧਾਤਾ ॥**

**ਉਪਜੰਪਿ ਉਪਾਇ ਨ ਪਾਈਐ ਕਤਹੂ ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥੧॥ਰਹਾਉ॥**

ਹੇ ਮੇਰੇ ਮਨ ! ਰਾਮ ਨਾਮ ਨੂੰ ਅਧੇ ਪਲ ਲਈ ਤਾਂ ਜਪ । ਉਸ ਵਾਹਿਗੁਰੂ ਦੇ ਪਾਸ ਜਾਣ ਲਈ ਹੋਰਕੋਈ ਉਪਾਉ ਨਹੀਂ ਹੁੰਦਾ । ਜਿਸਨੂੰ ਵੀ ਮਾਲਕ ਮਿਲਿਆ ਹੈ ਉਹ ਗੁਰਾਂ ਦੁਆਰੇ ਨਾਮ ਜਪ ਕੇ ਹੀ ਹੋਇਆ ਹੈ । ਹੇ ਹਰੀ ! ਇਹ ਮਨ ਸੰਤਾਂ ਦੀ ਸੰਗਤ ਵਿਚ ਹੀ ਸੁਧ ਹੋਇਆ ਹੈ । ਗੁਰਾਂ ਦੁਆਰੇ ਹਰੀ ਨਾਮ ਨੂੰ ਹਿਰਦੇ ਵਿਚ ਧਾਰਿਆ ਹੈ । ਸੋ ਹੁਣ ਤੇਰਾ ਹੀ ਸਰੂਪ ਹੋ ਗਿਆ ਹਾਂ । ਤੂੰ ਆਪ ਹੀ ਆਪਣੇ ਗੁਣਾਂ ਨੂੰ ਜਾਣਦਾ ਹੈ । ਜਿਸ ਤਰ੍ਹਾਂ ਵੀ ਹੋਵੇ ਸਾਨੂੰ ਦਾਸ ਬਣਾ ਕੇ ਬਚਾ ਲਵੁ ॥੪॥੬॥ ਛਕਾ੧॥

**ਪ੍ਰਭਾਤੀ ਬਿਭਾਸ ਪੜਤਾਲ ਮਹਲਾ ੪ ॥**

**੧ੴ ਸਤਿਗੁਰ ਪ੍ਰਸਾਦਿ (ਪੰਨਾ ੧੩੩੭)**

**ਜਪਿ ਮਨ ਹਰਿ ਹਰਿ ਨਾਮੁ ਨਿਧਾਨ ॥ ਹਰਿ ਦਰਗਹ ਪਾਵਹਿ ਮਾਨ ॥**

**ਜਿਨਿ ਜਪਿਆ ਤੇ ਪਾਰਿ ਪਰਾਨ ॥੧॥ਰਹਾਉ॥**

ਹੇ ਮਨ ! ਹਰੀ ਨਾਮ ਦਾ ਜਾਪ ਕਰੋ ਜੋ ਨਿਧੀਆਂ ਦਾ ਸਮੁੰਦ੍ਰ ਹੈ । ਉਸ ਨਾਮ ਦੇ ਜਪਣ ਕਰਕੇ ਹਰੀ ਦੀ ਦਰਗਾਹ ਵਿਚ ਮਾਨ ਮਿਲਦਾ ਹੈ । ਜਿਨ੍ਹਾਂ ਨੇ ਨਾਮ ਜਪਿਆ ਹੈ ਉਹ ਸੰਸਾਰ ਤੋਂ ਪਾਰ ਹੋ ਗਏ ਹਨ । ਹੇ ਮਨ ! ਹਰੀ ਦਾ ਜਸ ਸੁਣਕੇ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ । ਨਾਮ ਜਪਣ ਨਾਲ ਕ੍ਰੋੜਾਂ ਪਾਪ ਨਾਸ ਹੋ ਜਾਂਦੇ ਹਨ ਤੇ ਹਰੀ ਨਾ ਮਿਲਾਪ ਹੁੰਦਾ ਹੈ ॥੨॥੧॥੭॥

**ਪ੍ਰਭਾਤੀ ਮਹਲਾ ੫ ਬਿਭਾਸ ॥ (ਪੰਨਾ ੧੩੩੮)**

**੧ੴ ਸਤਿਗੁਰ ਪ੍ਰਸਾਦਿ ॥**

**ਮਨ ਸਤਿਗੁਰੁ ਸੇਵਿ ਹੋਇ ਪਰਮਗਤੇ ॥**

**ਹਰਖ ਸੋਗ ਤੇ ਰਹਹਿ ਨਿਰਾਰਾ ਤਾ ਤੂ ਪਾਵਹਿ ਪ੍ਰਾਨਪਤੇ ॥੧॥ਰਹਾਉ॥**

ਹੇ ਮਨ ! ਪਿਆਰੇ ਸਤਗੁਰਾਂ ਦੇ ਬਚਨਾਂ ਤੇ ਅਮਲ ਕਰਕੇ ਗੁਰਾਂ ਦੀ ਸੇਵਾ ਕਰ ਤਾਂ ਤੂੰ ਪਰਮਗਤੀ ਨੂੰ ਪਾਵੇਂਗਾ । ਜਦੋਂ ਤੂੰ ਖ਼ੁਸ਼ੀ ਗ਼ਮੀ ਤੋਂ ਉਪਰ ਉਠੇਂਗਾ ਤਾਂ ਤੂੰ ਪ੍ਰਭੂ-ਪਤੀ, ਪ੍ਰਾਣਾਂ ਦੇ ਆਸਰੇ, ਨੂੰ ਪਾ ਲਵੇਂਗਾ । ਜੋ ਮਾਲਕ ਤੈਨੂੰ ਹਰ ਜਗ੍ਹਾ ਰਿਜ਼ਕ ਪਹੁੰਚਾਉਂਦਾ ਹੈ, ਉਸ ਨੂੰ ਹਮੇਸ਼ਾਂ ਸੇਵਿਆ ਕਰ । ਸਾਧ ਸੰਗਤ ਵਿਚ ਉਹ ਗੋਪਾਲ ਵਸਦਾ ਹੈ ਸੋ ਗੁਰਾਂ ਦੁਆਰੇ ਸਤ ਸੰਗ ਕਰਕੇ ਪ੍ਰਭੂ ਨੂੰ ਮਿਲ ਸਕਦਾ ਹੈ ॥੪॥੧॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੩੮)**

**ਤੁਮਰੀ ਭਗਤਿ ਪ੍ਰਭ ਤੁਮਹਿ ਜਨਾਈ ॥**

**ਕਾਟਿ ਜੇਵਰੀ ਜਨ ਲੀਏ ਛਡਾਈ ॥੧॥ਰਹਾਉ॥**

ਹੇ ਮਾਲਕ ! ਜਿਨ੍ਹਾਂ ਨੂੰ ਤੂੰ ਆਪਣੀ ਭਗਤੀ ਬਖ਼ਸ਼ੀ ਹੈ ਉਨ੍ਹਾਂ ਦੀ ਮਾਇਆ ਮੋਹ ਦੀ ਜੇਵੜੀ ਕਟ ਕੇ ਐਸੇ

ਦਾਸਾਂ ਨੂੰ ਬੰਧਨਾਂ ਤੋਂ ਛੁਡਾ ਲਿਆ ਹੈ । ਜਿਸ ਦੇ ਹਿਰਦੇ ਵਿਚ ਪ੍ਰਭੂ ਵਸਿਆ ਹੈ ਉਹ ਸੁਖ ਮਾਣਦਾ ਹੈ । ਹੇ ਮਾਲਕ ! ਕਿਰਪਾ ਕਰਕੇ ਸਾਨੂੰ ਉਨ੍ਹਾਂ ਦਾਸਾਂ ਦੀ ਸੇਵਾ ਵਿਚ ਲਗਾ ਕੇ ਤਾਰ ਲਵੋ ॥੪॥੨॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੩੮)**

**ਸੁਮਤਿ ਦੇਵਹੁ ਸੰਤ ਪਿਆਰੇ ॥**

**ਸਿਮਰਉ ਨਾਮੁ ਮੋਹਿ ਨਿਸਤਾਰੇ ॥੧॥ਰਹਾਉ॥**

ਹੇ ਹਰੀ ਦੇ ਪਿਆਰੇ ਸੰਤੋ ! ਮੈਨੂੰ ਚੰਗੀ ਮਤ (ਅਕਲ) ਦਿਉ । ਤਾਂ ਜੋ ਮੈਂ ਨਾਮ ਦਾ ਸਿਮਰਨ ਕਰਾਂ, ਉਹੋ ਹੀ ਮੈਨੂੰ ਤਾਰੇਗਾ । ਉਸ ਗੁਰੂ ਤੋਂ ਹਮੇਸ਼ਾਂ ਕੁਰਬਾਨ ਜਾਈਏ, ਜਿਸ ਸਤਿਗੁਰੂ ਤੋਂ ਹਰੀ ਦਾ ਸਿਮਰਨ ਪਾਈਦਾ ਹੈ । ਪੂਰੇ ਗੁਰੂ ਦੀ ਕਹਾਣੀ ਕਥਨ ਨਹੀਂ ਕੀਤੀ ਜਾਂਦੀ ਕਿਉਂਕਿ ਉਹ ਗੁਰਦੇਵ ਪਾਰਬ੍ਰਹਮ ਦਾ ਰੂਪ ਹੈ ॥੪॥੩॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੩੯)**

**ਹਮ ਬਾਰਿਕ ਸਰਨਿ ਪ੍ਰਭ ਦਇਆਲ ॥**

**ਅਵਗੁਣ ਕਾਟਿ ਕੀਏ ਪ੍ਰਭ ਅਪੁਨੇ ਰਾਖਿ ਲੀਏ ਮੇਰੈ ਗੁਰ ਗੋਪਾਲਿ ॥੧॥ਰਹਾਉ॥**

ਅਸੀਂ ਇਆਣੇ ਬਾਲਕ ਉਸ ਦਿਆਲੂ ਮਾਲਕ ਦੀ ਸ਼ਰਨ ਵਿਚ ਹਾਂ । ਸਾਡੇ ਔਗੁਣਾਂ ਨੂੰ ਕਟ ਕੇ ਉਸ ਮਾਲਕ ਨੇ ਸਾਨੂੰ ਆਪਣੇ ਦਾਸ ਬਣਾ ਲਿਆ ਹੈ ਅਤੇ ਪ੍ਰਭੂ ਰੂਪ ਗੁਰਾਂ ਨੇ ਸਾਨੂੰ ਸੰਸਾਰ ਤੋਂ ਬਚਾ ਲਿਆ ਹੈ । ਜਦੋਂ ਗੁਰਾਂ ਨੇ ਕਿਰਪਾ ਕੀਤੀ ਤਾਂ ਸਾਡੇ ਪਾਪ ਤਾਪ ਸਭ ਨਾਸ ਕਰ ਦਿੱਤੇ, ਸੋ ਅਸੀਂ ਉਸ ਬੇਅੰਤ ਮਾਲਕ ਨੂੰ ਹਮੇਸ਼ਾਂ ਯਾਦ ਕਰਦੇ ਹਾਂ । ਹੁਣ ਸਾਰੇ ਮਨੋਰਥ ਪੂਰੇ ਹੋ ਗਏ ਹਨ ਕਿਉਂਕਿ ਅਸਾਂ ਗੁਰਾਂ ਰਾਹੀਂ ਪ੍ਰਭੂ ਨੂੰ ਪਾ ਲਿਆ ਹੈ ॥੪॥੪॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੩੯)**

**ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥**

**ਸਗਲੇ ਰੋਗ ਦੋਖ ਸਭਿ ਬਿਨਸਹਿ ਅਗਿਆਨੁ ਅੰਧੇਰਾ ਮਨ ਤੇ ਜਾਈ ॥੧॥ਰਹਾਉ॥**

ਹੇ ਮੇਰੇ ਭਾਈ ! ਹਰੀ ਦਾ ਨਾਮ ਹਰਿ ਹਰਿ ਜਪੋ । ਨਾਮ ਜਪਣ ਨਾਲ ਮਨ ਤੋਂ ਅਗਿਆਨਤਾ ਦਾ ਅੰਧੇਰਾ ਦੂਰ ਹੋ ਜਾਵੇਗਾ ਅਤੇ ਸਾਰੇ ਰੋਗ ਤੇ ਦੋਖ ਨਾਸ ਹੋ ਜਾਣਗੇ । ਫਿਰ ਕ੍ਰੋੜਾਂ ਜਨਮਾਂ ਦੇ ਕਲੇਸ਼ ਦੂਰ ਹੋ ਜਾਣਗੇ । ਐਸਾ ਗੁਰੂ ਵਡੇ ਭਾਗਾਂ ਨਾਲ ਮਿਲਦਾ ਹੈ ਜਿਸ ਦੀ ਕਿਰਪਾ ਕਰਕੇ ਨਾਮ ਦਾ ਜਾਪ ਕੀਤਾ ਹੈ । ਹੇ ਮਾਲਕ ! ਅਸੀਂ ਆਪ ਦੀ ਸ਼ਰਨ ਆਏ ਹਾਂ ਸੋ ਅਠੇ ਪਹਰ ਆਪਣੀ ਪ੍ਰੀਤੀ ਵਿਚ ਜੋੜੀ ਰਖੋ ॥੪॥੫॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੩੯)**

**ਉਬਰੇ ਸਤਿਗੁਰ ਚਰਨੀ ਲਾਗਿ ॥**

**ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗ ॥੧॥ਰਹਾਉ॥**

ਹੇ ਭਾਈ ! ਅਸੀਂ ਸਤਗੁਰਾਂ ਦੀ ਚਰਨੀ ਲਗ ਕੇ ਸੰਸਾਰ ਤੋਂ ਬਚ ਗਏ ਹਾਂ । ਜੋ ਕੁਝ ਗੁਰੂ ਦਾ ਹੁਕਮ ਹੈ ਉਹ ਸਾਨੂੰ ਭਲਾ ਚੰਗਾ ਤੇ ਮਿਠਾ ਲਗਦਾ ਹੈ ਕਿਉਂਕਿ ਅਸੀਂ ਮਨ ਦੀ ਮਤ ਤਿਆਗ ਕੇ ਗੁਰੂ ਦੀ ਮਤ ਧਾਰਨ

ਕੀਤੀ ਹੈ। ਹੁਣ ਨਾਮ ਦੇ ਪ੍ਰੇਮ ਵਿਚ ਸਾਡੀ ਸਾਰੀ ਮਨ ਦੀ ਮੈਲ ਉਤਰ ਗਈ ਹੈ ਅਤੇ ਸਾਡਾ ਮਨ ਪ੍ਰੇਮਾ ਭਗਤੀ ਵਿਚ ਲਗਾ ਹੋਇਆ ਹੈ। ਹੁਣ ਨਾਮ ਜਪ ਕੇ ਪ੍ਰਭੂ ਦੇ ਜਸ ਨੂੰ ਗਾਂਦੇ ਹਾਂ, ਪਰ ਇਹ ਸਭ ਕੁਝ ਵਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ॥੪॥੬॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੩੯)**

**ਹਰਿ ਹਰਿ ਨਾਮੁ ਜਪਹੁ ਮਨ ਮੀਤ ॥**

**ਗੁਰੁ ਪੂਰਾ ਪਾਈਐ ਵਡਭਾਗੀ ਨਿਰਮਲ ਪੂਰਨ ਰੀਤਿ ॥੧॥ਰਹਾਉ॥**

ਹੇ ਮਨ ਮਿਤ੍ਰ ! ਹਰੀ ਦੇ ਨਾਮ ਦਾ ਜਾਪ ਕਰੋ। ਜਦੋਂ ਵਡਿਆ ਭਾਗਾਂ ਕਰਕੇ ਪੂਰੇ ਸਤਿਗੁਰਾਂ ਨੂੰ ਪਾਈਦਾ ਹੈ ਤਾਂ ਗੁਰਾਂ ਤੋਂ ਨਾਮ ਪਾ ਕੇ ਪੂਰਨ ਅਤੇ ਨਿਰਮਲ ਰੀਤੀ ਹੋ ਜਾਂਦੀ ਹੈ। ਸੰਤਾਂ ਦੀ ਕਿਰਪਾ ਨਾਲ ਹਰੀ ਦੇ ਗੁਣਾਂ ਨੂੰ ਗਾਈਦਾ ਹੈ। ਜਿਸ ਕਰਕੇ ਜਨਮ ਸਫਲ ਹੋ ਜਾਂਦਾ ਹੈ ਤੇ ਨਾਮ ਦਾ ਰਸ ਮਾਣੀਦਾ ਹੈ। ਕਾਮ ਕ੍ਰੋਧ ਹੰਕਾਰ ਦੂਰ ਕਰਕੇ ਗੁਰਮੁਖ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਜਾਦੇ ਹਨ ॥੪॥੭॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੪੦)**

**ਹਰਿ ਰੰਗਿ ਰਾਤਾ ਮਨ ਰਾਮ ਗੁਨ ਗਾਵੈ ॥**

**ਮੁਕਤੋ ਸਾਧੂ ਧੂਰੀ ਨਾਵੈ ॥੧॥ਰਹਾਉ॥**

ਹਰੀ ਦੇ ਪ੍ਰੇਮ ਵਿਚ ਰਤਾ ਹੋਇਆ ਜਿਸ ਦਾ ਮਨ ਰਾਮ ਦੇ ਗੁਣਾਂ ਨੂੰ ਗਾਉਂਦਾ ਹੈ, ਉਹ ਮੁਕਤ ਹੋ ਜਾਂਦਾ ਹੈ ਕਿਉਂਕਿ ਉਸਦਾ ਮਨ ਸੰਤਾਂ ਦੀ ਧੂੜੀ ਵਿਚ ਇਸ਼ਨਾਨ ਕਰਦਾ ਹੈ। ਐਸੇ ਜਨਾਂ (ਦਾਸਾਂ) ਦੇ ਮਨ ਤਨ ਅੰਦਰ ਗੁਰਾਂ ਦੇ ਚਰਨ ਵਸਦੇ ਹਨ। ਫਿਰ ਪੂਰੇ ਗੁਰਾਂ ਨੇ ਉਨ੍ਹਾਂ ਨਾਮ ਜਪਣ ਵਾਲਿਆਂ ਦੇ ਸਾਰੇ ਪਾਪ ਨਾਸ ਕਰ ਦਿੱਤੇ ਹਨ। ਉਨ੍ਹਾਂ ਦਾ ਜਨਮ ਮਰਨ ਦਾ ਫਾਹਾ ਕਟ ਦਿਤਾ ਹੈ ਤੇ ਉਨ੍ਹਾਂ ਦਾ ਪੜਦਾ ਢੱਕ ਲਿਆ ਹੈ ॥੪॥੮॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੪੦)**

**ਸਤਿਗੁਰਿ ਪੂਰੈ ਨਾਮੁ ਦੀਆ ॥**

**ਅਨਦ ਮੰਗਲ ਕਲਿਆਣ ਸਦਾ ਸੁਖੁ ਕਾਰਜੁ ਸਗਲਾ ਰਾਸਿ ਥੀਆ ॥੧॥ਰਹਾਉ॥**

ਪੂਰੇ ਗੁਰਾਂ ਨੇ ਜਿਨ੍ਹਾਂ ਨੂੰ ਹਰੀ ਦਾ ਨਾਮ ਦਾਨ ਦਿਤਾ ਹੈ। ਉਹ ਹਮੇਸ਼ਾਂ ਅਨੰਦ ਤੇ ਸੁਖ ਮਾਣਦੇ ਹਨ ਅਤੇ ਉਨ੍ਹਾਂ ਦੇ ਸਾਰੇ ਕੰਮ ਸੰਵਰ ਜਾਂਦੇ ਹਨ। ਹੇ ਪ੍ਰਾਣੀ ! ਉਸ ਮਾਲਕ ਦੀ ਬਾਣੀ ਹਰ ਰੋਜ਼ ਗਾਉ ਤੇ ਅਠੇ ਪਹਰ ਮਾਲਕ ਨੂੰ ਯਾਦ ਕਰੋ। ਉਸਦੇ ਗੁਣਾਂ ਨੂੰ ਸਦਾ ਹੀ ਜਪਦੇ ਰਹੀਏ ਤੇ ਉਸ ਮਾਲਕ ਅਗੇ ਬੇਨਤੀ ਕਰੀਏ ਕਿ ਸਾਡੀ ਸਹਾਇਤਾ ਕਰੇ ॥੪॥੯॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੪੧)**

**ਪਾਰਬ੍ਰਹਮੁ ਪ੍ਰਭੁ ਸੁਘੜ ਸੁਜਾਣੁ ॥**

**ਗੁਰ ਪੂਰਾ ਪਾਈਐ ਵਡਭਾਗੀ ਦਰਸਨ ਕਉ ਜਾਈਐ ਕੁਰਬਾਣੁ ॥੧॥ਰਹਾਉ॥**

ਉਹ ਮਾਲਕ ਪ੍ਰਭੂ ਪਾਰਬ੍ਰਹਮ ਹੈ ਤੇ ਸੁੰਦਰ ਅਤੇ ਸਿਆਣਾ ਹੈ। ਜੇ ਵਡੇ ਭਾਗਾਂ ਨਾਲ ਪੂਰਾ ਗੁਰੂ ਮਿਲੇ

ਤਾਂ ਪ੍ਰਭੂ ਨੂੰ ਪਾਈਦਾ ਹੈ । ਇਸ ਲਈ ਐਸੇ ਗੁਰਾਂ ਦੇ ਦਰਸਨ ਤੋਂ ਕੁਰਬਾਨ ਜਾਂਦੇ ਹਾਂ । ਸਾਧ ਸੰਗਤ ਕਰਕੇ ਮਨ ਵਿਚ ਗਿਆਨ ਦਾ ਚਾਨਣਾ ਹੋਇਆ ਹੈ । ਜਿਸਨੂੰ ਆਪਣੀ ਕਿਰਪਾ ਦੁਆਰਾ ਉਹ ਮਾਲਕ ਨਿਵਾਜਦਾ ਹੈ ਉਹ ਪ੍ਰਭੂ ਦੇ ਗੁਣ ਗਾਂਦਾ ਹੈ । ਐਸੇ ਗੁਰਮੁਖ ਦੀ ਚਰਨ ਧੂੜ ਲੈ ਕੇ ਅਸੀਂ ਵੀ ਤਰ ਗਏ ਹਾਂ ॥੪॥੧੦॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੪੧)**

**ਕੁਰਬਾਣੁ ਜਾਈ ਗੁਰ ਪੂਰੇ ਅਪਨੇ ॥**

**ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ ॥੧॥ਰਹਾਉ॥**

ਆਪਣੇ ਪੂਰੇ ਸਤਗੁਰਾਂ ਤੋਂ ਅਸੀਂ ਕੁਰਬਾਨ ਜਾਂਦੇ ਹਾਂ । ਜਿਸਦੀ ਕਿਰਪਾ ਨਾਲ ਮਾਲਕ ਦਾ ਹਰੀ ਜਾਪ ਜਪੀਦਾ ਹੈ । ਜਿਸ ਗੁਰੂ ਦੀ ਅੰਮ੍ਰਿਤ ਬਾਣੀ ਸੁਣ ਕੇ ਅਸੀਂ ਨਿਹਾਲ ਹੋ ਜਾਂਦੇ ਹਾਂ ਤੇ ਸਾਡੇ ਸਾਰੇ ਜੰਜਾਲ ਦੂਰ ਹੋ ਜਾਂਦੇ ਹਨ । ਨਾਮ ਜਪਣ ਨਾਲ ਸਾਡੇ ਅੰਦਰ ਗਿਆਨ ਦਾ ਚਾਨਣਾ ਹੋ ਜਾਂਦਾ ਹੈ ਇਸ ਲਈ ਉਸਦਾ ਜਾਪ ਹਮੇਸ਼ਾ ਕਰੀਏ ॥੪॥੧੧॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੪੧)**

**ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ॥**

**ਦੀਨ ਦਇਆਲ ਭਏ ਕਿਰਪਾਲਾ ਅਪਣਾ ਨਾਮੁ ਆਪਿ ਜਪਾਇਆ ॥੧॥ਰਹਾਉ॥**

ਅਸਾਂ ਗੁਰੂ ਦੀ ਸੇਵਾ ਕਰਦਿਆਂ (ਗੁਰੂ ਨੂੰ ਜਪ ਕੇ) ਸਦਾ ਸੁਖ ਹੀ ਮਾਣਿਆ ਹੈ । ਉਹ ਦੀਨਾਂ ਦਾ ਦਿਆਲੂ ਜਦੋਂ ਸਾਡੇ ਉਤੇ ਕਿਰਪਾ ਕਰਦਾ ਹੈ ਤਾਂ ਸਾਨੂੰ ਆਪਣਾ ਨਾਮ ਆਪ ਹੀ ਜਪਾਂਦਾ ਹੈ । ਸੰਤਾਂ ਦੀ ਸੰਗਤ ਕਰਕੇ ਸਾਨੂੰ ਉਸ ਦੇ ਸਰੂਪ ਦਾ ਚਾਨਣਾ ਹੋ ਗਿਆ ਹੈ । ਹੁਣ ਗੁਰੂ ਸਾਡੇ ਉਤੇ ਪ੍ਰਸੰਨ ਹੋਇਆ ਹੈ ਸੋ ਅਸੀਂ ਹਰੀ ਦੇ ਗੁਣ ਗਾ ਕੇ ਸੁਖ ਤੇ ਅਨੰਦ ਵਿਚ ਰਹਿੰਦੇ ਹਾਂ ॥੨॥੧੨॥

**ਪ੍ਰਭਾਤੀ ਮਹਲਾ ੫ ਘਰੁ ੨ ਬਿਭਾਸ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੪੧)**

**ਹਰਿ ਕੋ ਨਾਮੁ ਜਪੀਐ ਨੀਤ ॥**

**ਕਾਮ ਕ੍ਰੋਧ ਅਹੰਕਾਰੁ ਬਿਨਸੈ ਲਗੈ ਏਕੈ ਪ੍ਰੀਤਿ ॥੧॥ਰਹਾਉ॥**

ਹੇ ਭਾਈ ! ਹਰੀ ਦੇ ਨਾਮ ਦਾ ਰੋਜ਼ ਸਿਮਰਨ ਕਰੋ । ਇਸ ਨਾਮ ਜਪਣ ਨਾਲ ਕਾਮ ਕ੍ਰੋਧ ਹੰਕਾਰ ਆਦਿ ਸਾਰੇ ਵਿਕਾਸ ਨਾਸ ਹੋ ਜਾਂਦੇ ਹਨ ਅਤੇ ਇਕ ਪ੍ਰਭੂ ਵਿਚ ਪ੍ਰੀਤ ਲਗਦੀ ਹੈ । ਦਿਨ ਰਾਤ ਉਸ ਮਾਲਕ ਦਾ ਨਾਮ ਜਪ ਕੇ ਮਨ ਦੇ ਭਰਮ ਦੂਰ ਹੋ ਜਾਂਦੇ ਹਨ ਤੇ ਸਾਧ ਸੰਗਤ ਵਿਚ ਪ੍ਰਭੂ ਦਾ ਮੇਲ ਹੋ ਜਾਂਦਾ ਹੈ । ਜੋ ਮਾਲਕ ਸਾਡਾ ਮਾਤਾ ਪਿਤਾ ਭਰਾ ਤੇ ਮਿਤ੍ਰ ਹੋ ਕੇ ਸਾਡੀ ਪਾਲਣਾ ਕਰਦਾ ਹੈ, ਸਾਨੂੰ ਉਸ ਦਾ ਨਾਮ ਹੀ ਜਪਣਾ ਚਾਹੀਦਾ ਹੈ ॥੪॥੫॥੧੩॥

**ਪ੍ਰਭਾਤੀ ਮਹਲਾ ੫ ਬਿਭਾਸ ਪੜਤਾਲ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੪੧)**

**ਰਮ ਰਾਮ ਰਾਮ ਰਾਮ ਜਾਪ ॥**

**ਕਲਿ ਕਲੇਸ ਲੋਭ ਮੋਹ ਬਿਨਸਿ ਜਾਇ ਅਹੰਤਾਪ ॥੧॥ਰਹਾਉ॥**

ਹੇ ਭਾਈ ! ਜਿਹੜਾ ਸੁੰਦਰ ਸਰੂਪ ਵਾਲਾ ਪ੍ਰਭੂ ਸਾਰਿਆਂ ਵਿਚ ਰੰਗਿਆ ਹੋਇਆ ਹੈ, ਉਸਦਾ ਰਾਮ ਨਾਮ ਜਪੋ । ਇਸਦੇ ਜਪਣ ਨਾਲ ਸਾਡੇ ਸਾਰੇ ਕਲੇਸ਼ ਤੇ ਦੁਖ ਸੰਤਾਪ ਲੋਭ, ਮੋਹ, ਹੰਕਾਰ ਵਰਗੇ ਨਾਸ ਹੋ ਜਾਂਦੇ ਹਨ । ਸੰਤਾਂ ਦੀ ਚਰਨੀ ਲਗ ਕੇ ਹੰਕਾਰ ਨੂੰ ਛਡਣ ਨਾਲ ਮਨ ਪਵਿਤ੍ਰ ਹੋ ਜਾਂਦਾ ਹੈ ਤੇ ਪ੍ਰਭੂ ਆਪ ਸਾਡੀ ਰਖਿਆ ਕਰਦਾ ਹੈ ॥੨॥੧॥੧੪॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੪੨)**

**ਚਰਨ ਕਮਲ ਸਰਨਿ ਟੇਕ ॥**

**ਊਚ ਮੂਚ ਬੇਅੰਤੁ ਠਾਕੁਰੁ ਸਰਬ ਊਪਰਿ ਤੂਹੀ ਏਕ ॥੧॥ਰਹਾਉ॥**

ਹੇ ਮਾਲਕ ! ਮੈਂ ਤੇਰੇ ਚਰਨ ਕਮਲਾਂ ਦੀ ਸ਼ਰਨ ਲਈ ਹੈ । ਬੇਅੰਤ ਤੇ ਉਚਿਆਂ ਤੋਂ ਉਚੇ ਠਾਕੁਰ ! ਤੂੰ ਸਾਰਿਆਂ ਦੇ ਉਤੇ ਸ੍ਰੋਮਣੀ ਹੈ । ਤੂੰ ਹੀ ਸਾਨੂੰ ਅਕਲ ਤੇ ਵਿਚਾਰ ਬਖ਼ਸ਼ਸ਼ ਕਰਦਾ ਹੈ ਤੇ ਸਾਡੇ ਦੁਖ ਦੂਰ ਕਰਦਾ ਹੈ । ਸੰਤਾਂ ਦੀ ਚਰਨ ਧੂੜ ਵਿਚ ਇਸ਼ਨਾਨ ਕਰਕੇ ਸਾਨੂੰ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ ॥੨॥੨॥੧੫॥

**ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੪੨)**

**ਨਾ ਮਨੁ ਮਰੈ ਨ ਮਾਇਆ ਮਰੈ ॥**

**ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰ ਤਰੈ ॥੧॥ਰਹਾਉ॥**

ਹੇ ਭਾਈ ! ਨਾ ਇਹ ਮਨ ਮਾਇਆ ਵਲੋਂ ਮਰਦਾ ਹੈ ਤੇ ਨਾ ਹੀ ਮਾਇਆ ਮਨ ਵਿਚੋਂ ਨਿਕਲਦੀ ਹੈ । ਜਿਸ ਮਨੁੱਖ ਨੇ ਕੁਝ ਸਾਧਨ ਕੀਤਾ ਹੈ ਉਹ ਇਸ ਮਨ ਦੇ ਮਾਰਨ ਦੀ ਰੀਤੀ ਨੂੰ ਜਾਣਦਾ ਹੈ । ਜਿਹੜਾ ਗੁਰਾਂ ਦੇ ਸ਼ਬਦ ਦੁਆਰਾ ਪ੍ਰਭੂ ਦੇ ਸਰੂਪ ਦਾ ਵਿਚਾਰ ਕਰਦਾ ਹੈ ਉਹ ਇਸ ਭਿਆਨਕ ਸਮੁੰਦ੍ਰ ਤੋਂ ਤਰ ਜਾਂਦਾ ਹੈ । ਮਾਇਆ ਕਈ ਰੰਗਾਂ ਦੀ ਮੋਹਣੀ ਹੈ ਤੇ ਕਿਸੇ ਦਾ ਸਾਥ ਨਹੀਂ ਦਿੰਦੀ । ਸਿਵਾਏ ਨਾਮ ਦੇ ਕੁਝ ਵੀ ਨਾਲ ਨਹੀਂ ਜਾਂਦਾ । ਗੁਰਾਂ ਨੂੰ ਮਿਲ ਕੇ ਆਪਣੇ ਅਸਲੇ ਦੀ ਸੋਝੀ ਹੁੰਦੀ ਹੈ ਤੇ ਸਚੇ ਨਾਮ ਵਿਚ ਬ੍ਰਿਤੀ ਲਗਦੀ ਹੈ । ਪਰ ਗੁਰੂ ਦੀ ਸੇਵਾ ਬਿਨਾਂ ਭਗਤੀ ਨਹੀਂ ਹੁੰਦੀ, (ਤਾਂ ਫਿਰ ਨਾਮ ਮਨ ਵਿਚ ਵਸਦਾ ਹੈ) । ਗੁਰੂ ਦੇ ਸ਼ਬਦ ਰਾਹੀਂ ਹੀ ਮੁਕਤੀ ਮਿਲਦੀ ਹੈ । ਨਾਮ ਜਪ ਕੇ ਉਸ ਮਾਲਕ ਨੂੰ ਕੋਈ ਵਿਰਲਾ ਖੋਜ ਕੇ ਲਭ ਲੈਂਦਾ ਹੈ । (ਮਿਲ ਪੈਂਦਾ ਹੈ) ॥੮॥੧॥

### ਪ੍ਰਭਾਤੀ ਮਹਲਾ ੫ ॥ (ਪੰਨਾ ੧੩੪੨)

**ਐਸਾ ਜਾਪੁ ਜਪਉ ਜਪਮਾਲੀ ॥**
**ਦੁਖੁ ਸੁਖ ਪਰਹਰਿ ਭਗਤਿ ਨਿਰਾਲੀ ॥੧॥ਰਹਾਉ॥**

ਹੇ ਭਾਈ ! ਮਾਲਾ ਦੇ ਨਾਲ ਐਸਾ ਜਾਪ ਪ੍ਰਭੂ ਦਾ ਜਪੋ ਤੇ ਦੁਖ ਸੁਖ ਨੂੰ ਤਿਆਗ ਕੇ ਨਿਸ਼ਕਾਮ ਭਗਤੀ ਕਰੋ । ਅਸਲੀ ਭਗਤ ਤਾਂ ਉਹ ਹੈ ਜੋ ਸਚੇ ਮਾਲਕ ਵਿਚ ਚਿਤ ਲਗਾਂਦਾ ਹੈ । ਪਰ ਗੁਰਾਂ ਦੇ ਮੇਲ ਬਿਨਾਂ ਉਸ ਮਾਲਕ ਨੂੰ ਕੋਈ ਨਹੀਂ ਜਾਣ ਸਕਦਾ । ਗੁਰੂ ਦੀ ਸਿਖਿਆ ਧਾਰਨ ਕਰਕੇ ਸ਼ਬਦ ਰਾਹੀਂ ਹੰਕਾਰ ਨੂੰ ਮਾਰ ਸਕਦੇ ਹਾਂ ਤੇ ਫਿਰ ਸਚਾ ਨਾਮ ਮਨ ਵਿਚ ਵਸ ਜਾਂਦਾ ਹੈ । ਪਰ ਵਡੇ ਭਾਗਾਂ ਵਾਲਾ ਕੋਈ ਵਿਰਲਾ ਇਹ ਗਲ ਸਮਝਦਾ ਹੈ । ਜੋ ਆਪਣਾ ਤਨ ਮਨ ਤੇ ਧਨ ਉਸ ਮਾਲਕ ਦੇ ਅਰਪਨ ਕਰ ਦੇਵੇ, ਉਹ ਹੀ ਨਾਮ ਅੰਮ੍ਰਿਤ ਦਾ ਰਸ ਚਖਦਾ ਹੈ ॥੮॥੨॥

### ਪ੍ਰਭਾਤੀ ਮਹਲਾ ੧ ॥ (ਪੰਨਾ ੧੩੪੩)

**ਖਟੁ ਕਰਮ ਨਾਮੁ ਨਿਰੰਜਨੁ ਸੋਈ ॥**
**ਤੂ ਗੁਣ ਸਾਗਰੁ ਅਵਗੁਣ ਮੋਹੀ ॥੧॥ਰਹਾਉ॥**

ਹੇ ਮਾਲਕ ! ਤੇਰਾ ਨਾਮ, ਜੋ ਮਾਇਆ ਤੋਂ ਰਹਿਤ ਹੈ, ਮੈਂ ਇਹੋ ਹੀ ਛੇ ਕਰਮਾਂ ਨੂੰ ਜਾਣਿਆ ਹੈ । ਤੂੰ ਗੁਣਾਂ ਦਾ ਸਮੁੰਦ੍ਰ ਹੈਂ ਅਤੇ ਮੈਂ ਔਗੁਣਾਂ ਦਾ ਭਰਿਆ ਹੋਇਆ ਹਾਂ । ਮਨਮੁਖ ਮਾਇਆ ਦੇ ਮੋਹ ਵਿਚ ਝੂਠੇ ਬੋਲ ਬੋਲ ਕੇ ਖੁਆਰ ਹੁੰਦਾ ਹੈ । ਉਸ ਦੀ ਮਤ ਵੀ ਝੂਠੀ ਹੈ ਤੇ ਕਰਣੀ ਵਿਅਰਥ ਹੈ । ਕਿਉਂ ਕਿ ਸਤਗੁਰਾਂ ਬਿਨਾਂ ਕੋਈ ਵੀ ਮੁਕਤੀ ਨਹੀਂ ਪਾ ਸਕਦਾ ਤੇ ਦ੍ਵੈਤ-ਭਾਵਨਾ ਕਰਕੇ ਮਨਮੁਖ ਖੁਆਰ ਹੁੰਦਾ ਹੈ । ਜਿਨ੍ਹਾਂ ਉਤੇ ਪ੍ਰਭੂ ਦੀ ਨਦਰਿ ਸਵਲੀ ਹੋਵੇ ਉਹ ਪ੍ਰਭੂ ਨੂੰ ਪਛਾਣ ਲੈਂਦੇ ਹਨ ॥੮॥੩॥

### ਪ੍ਰਭਾਤੀ ਮਹਲਾ ੧ ਦਖਣੀ ॥ (ਪੰਨਾ ੧੩੪੩)

**ਕੋਈ ਜਾਣਿ ਨ ਭੂਲੈ ਭਾਈ ॥**
**ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥੧॥ਰਹਾਉ॥**

ਹੇ ਭਾਈ ! ਕੋਈ ਇਨਸਾਨ ਜਾਣ ਬੁਝ ਕੇ ਨਹੀਂ ਭੁਲਦਾ । ਉਹ ਭੁਲਦਾ ਹੈ ਜਿਸ ਨੂੰ ਮਾਲਕ ਉਸਦੇ ਕਰਮਾਂ ਅਨੁਸਾਰ ਆਪ ਭੁਲਾਂਦਾ ਹੈ । ਜਿਸ ਨੂੰ ਮਾਲਕ ਚਾਹੁੰਦਾ ਹੈ ਤੇ ਸਮਝ ਬਖ਼ਸ਼ਦਾ ਹੈ ਉਹ ਹੀ ਸਮਝਦਾ ਹੈ । ਹੇ ਪ੍ਰਭੂ ! ਮੈਂ ਆਪਣੇ ਕਰਮਾਂ ਦੀ ਗਿਣਤੀ ਨਹੀਂ ਕਰ ਸਕਦਾ, ਪਰ ਜੋ ਸੁਭਾਵਕ ਹੀ ਬੋਲਦਾ ਹਾਂ ਉਹ ਪ੍ਰੇਮ ਨਾਲ ਬੋਲਦਾ ਹਾਂ । ਜੋ ਜਗਤ ਵਿਚ ਵਰਤ ਰਿਹਾ ਹੈ ਉਹ ਵੇਖ ਕੇ ਤੈਨੂੰ ਸਲਾਹੁੰਦਾ ਹਾਂ, ਇਹ ਵੀ ਤੇਰੀ ਹੀ ਵਡਿਆਈ ਹੈ । ਗੁਰਮੁਖ ਅਲੇਪ ਰਹਿੰਦਾ ਹੈ ਤੇਰੀ ਸ਼ਰਨ ਵਿਚ ਆ ਕੇ, ਜਦ ਕਿ ਮਨਮੁਖ ਤੈਨੂੰ ਚੇਤੇ ਨਹੀਂ ਕਰਦਾ ਤੇ ਦੁਖ ਪਾਂਦਾ ਹੈ । ਜੋ ਕੁਝ ਮਾਲਕ ਕਰਦਾ ਹੈ ਉਹ ਆਪਣੇ ਹੁਕਮ ਵਿਚ ਕਰਦਾ ਹੈ । ਸਾਰਾ ਸੰਸਾਰ ਭੁਲਾਂ ਕਰਦਾ ਹੈ ਪਰ ਜਿਸ ਤੇ ਗੁਰਾਂ ਦੀ ਕਿਰਪਾ ਹੁੰਦੀ ਹੈ ਉਹ ਬੰਧਨਾਂ ਤੋਂ ਛੁਟ ਜਾਂਦਾ ਹੈ ॥੮॥੪॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੪੪)**

**ਸੁਣਿ ਮਨ ਅੰਧੇ ਮੂਰਖ ਗਵਾਰ ॥**

**ਆਵਤ ਜਾਤ ਲਾਜ ਨਹੀ ਲਾਗੈ ਬਿਨੁ ਗੁਰ ਬੂਡੈ ਬਾਰੋ ਬਾਰ ॥੧॥ਰਹਾਉ॥**

ਹੇ ਮੂਰਖ ਮਨ ! ਤੂੰ ਬਹੁਤ ਹੀ ਮੂਰਖ ਤੇ ਅੰਨ੍ਹਾ ਹੈਂ ਅਗਿਆਨਤਾ ਕਰਕੇ, ਸੋ ਧਿਆਨ ਨਾਲ ਸੁਣ । ਕੀ ਤੈਨੂੰ ਨਾਮ ਤੋਂ ਬਿਨਾਂ ਜਨਮ ਮਰਨ ਵਿਚ ਆਉਂਦਿਆਂ ਜਾਂਦਿਆਂ ਲਾਜ ਨਹੀਂ ਲਗਦੀ ? ਸਤਗੁਰਾਂ ਦੀ ਅਗਵਾਈ ਬਿਨਾਂ ਤੂੰ ਸੰਸਾਰ ਸਮੁੰਦ੍ਰ ਵਿਚ ਬਾਰ ਬਾਰ ਕਿਉਂ ਡੁਬਦਾ ਫਿਰਦਾ ਹੈਂ ? ਕੋਈ ਵਿਰਲਾ ਗੁਰਮੁਖ ਹੀ ਜਾਣਦਾ ਹੈ ਕਿ ਨਾਮ ਬਿਨਾਂ ਮੁਕਤੀ ਨਹੀਂ ਮਿਲਦੀ । ਇਹ ਮਨ ਤਾਂ ਛਿਨ ਛਿਨ ਭਟਕਦਾ ਰਹਿੰਦਾ ਹੈ ਕਦੀ ਅਕਾਸ਼ ਵਿਚ ਤੇ ਕਦੀ ਪਤਾਲ ਵਿਚ ਪ੍ਰੰਤੂ ਗੁਰਮੁਖ ਤਾਂ ਨਾਮ ਨੂੰ ਜਪ ਕੇ ਛੁਟਦਾ ਹੈ । ਵਿਕਾਰਾਂ ਕਰਕੇ ਸਾਡਾ ਅੰਦਰ ਮੈਲਾ ਹੈ ਜੋ ਗੁਰ ਉਪਦੇਸ਼ ਨਾਲ ਧੋ ਕੇ ਸੁਧ ਹੁੰਦਾ ਹੈ । ਜਿਨ੍ਹਾਂ ਨੇ ਹਰੀ ਨਾਮ ਦਾ ਰਸ ਚਖਿਆ ਹੈ ਉਨ੍ਹਾਂ ਦਾ ਮਨ ਨਾਮ ਵਿਚ ਭਿਜ ਜਾਂਦਾ ਹੈ ॥੮॥੫॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੪੫)**

**ਏਕੋ ਰਵਿ ਰਹਿਆ ਸਭ ਠਾਈ ॥**

**ਅਵਰੁ ਨ ਦੀਸੈ ਕਿਸੁ ਪੂਜ ਚੜਾਈ ॥੧॥ਰਹਾਉ॥**

ਹੇ ਭਾਈ ! ਜੋ ਇਕ ਪ੍ਰਮੇਸ਼ਰ ਹੈ, ਉਹ ਇਕ ਹੀ ਮਾਲਕ ਸਾਰੀਆਂ ਥਾਵਾਂ ਵਿਚ ਮਿਲਿਆ ਹੋਇਆ ਹੈ । ਉਸ ਤੋਂ ਬਿਨਾਂ ਮੈਨੂੰ ਹੋਰ ਕੋਈ ਨਜ਼ਰ ਨਹੀਂ ਆਉਂਦਾ ਤਾਂ ਫਿਰ ਮੈਂ ਕਿਸੇ ਹੋਰ ਦੀ ਪੂਜਾ ਕਿਵੇਂ ਕਰਾਂ ਜਾਂ ਪੂਜਾ ਦੇ ਫੁਲ ਭੇਟ ਕਰਾਂ ? ਹੇ ਮਾਲਕ ! ਮੇਰਾ ਮਨ ਤਨ ਤਾਂ ਆਪ ਦੇ ਹੀ ਅਰਪਨ ਹੈ ਸੋ ਜਿਵੇਂ ਭਾਵੇਂ ਤਿਵੇਂ ਹੀ ਰਖ ਲਉ । ਗੁਰਾਂ ਦੀ ਸਿਖਿਆ ਧਾਰਨ ਕਰਕੇ ਅਸੀਂ ਮਾਇਆ ਦੇ ਬੰਧਨਾਂ ਤੋਂ ਛੁਟ ਸਕਦੇ ਹਾਂ ਕਿਉਂਕਿ ਇਕ ਨਾਮ ਦੀ ਵਡਿਆਈ ਹੀ ਸਭ ਤੋਂ ਉਤਮ ਹੈ । ਜਿਨ੍ਹਾਂ ਨੂੰ ਗੁਰਾਂ ਨੇ ਆਪਣੇ ਸਰੂਪ ਦੀ ਸਮਝ ਬਖਸ਼ੀ ਹੈ ਉਨ੍ਹਾਂ ਨੂੰ ਮਨ ਤਨ ਵਿਚ ਸ਼ਾਂਤੀ ਪ੍ਰਾਪਤ ਹੋਈ ਹੈ, ਪਰ ਨਾਮ ਤੋਂ ਬਿਨਾਂ ਕਿਸੇ ਨੂੰ ਵੀ ਮੁਕਤੀ ਨਹੀਂ ਮਿਲਦੀ ॥੯॥੬॥

**ਪ੍ਰਭਾਤੀ ਮਹਲਾ ੧ ॥ (ਪੰਨਾ ੧੩੪੫)**

**ਝੂਠੀ ਦੁਰਮਤਿ ਕੀ ਚਤੁਰਾਈ ॥**

**ਬਿਨਸਤ ਬਾਰ ਨ ਲਾਗੈ ਕਾਈ ॥੧॥ਰਹਾਉ॥**

ਜੋ ਕੁਮਤਿ ਅਸਾਂ ਮਨਮਤ ਕਰਕੇ ਪਾਈ ਹੈ ਉਸ ਦੀ ਚਤਰਾਈ ਸਭ ਝੂਠੀ ਹੈ ਕਿਉਂਕਿ ਇਸ ਚਤੁਰਾਈ ਦੇ ਨਾਸ ਹੁੰਦਿਆਂ ਕੋਈ ਦੇਰ ਨਹੀਂ ਲਗਦੀ । ਗੁਰਮੁਖਾਂ ਨੇ ਪ੍ਰਭੂ ਨੂੰ ਸੁਖਾਂ ਦੁਖਾਂ ਦਾ ਦਾਤਾ ਜਾਣ ਲਿਆ ਹੈ ਪਰ ਮਨਮੁਖ ਅਗਿਆਨਤਾ ਕਰਕੇ ਦੁਖ ਹੀ ਪਾਂਦੇ ਹਨ ਤੇ ਹੰਕਾਰ ਵਿਚ ਫਸੇ ਰਹਿੰਦੇ ਹਨ । ਗੁਰਾਂ ਬਿਨਾਂ ਸਾਨੂੰ ਭੁਖ ਤੇ ਤ੍ਰਿਸ਼ਨਾ ਤੋਂ ਮੁਕਤੀ ਨਹੀਂ ਮਿਲਦੀ । ਪਰ ਗੁਰਾਂ ਰਾਹੀਂ ਸਹਜ ਅਵਸਥਾ ਵਿਚ ਸ਼ਾਂਤੀ ਮਿਲਦੀ ਹੈ । ਕੋਈ ਵਿਰਲੇ ਮਨੁੱਖ ਹਨ ਜਿਨ੍ਹਾਂ ਨੂੰ ਪਰਖ ਕੇ ਮਾਲਕ ਨੇ ਆਪਣੇ ਖ਼ਜ਼ਾਨੇ ਵਿਚ ਪਾਇਆ ਹੈ । ਅਸੀਂ ਉਨ੍ਹਾਂ ਗੁਰਮੁਖਾਂ ਦੇ ਚਰਨ ਪਰਸਦੇ ਹਾਂ ਜਿਨ੍ਹਾਂ ਨੂੰ ਮਾਲਕ ਨੇ ਕਬੂਲ ਕਰ ਲਿਆ ਹੈ ॥੮॥੭॥

ਪ੍ਰਭਾਤੀ ਮਹਲਾ ੩ ਬਿਭਾਸ ॥ (ਪੰਨਾ ੧੩੪੬)

ੴ ਸਤਿਗੁਰ ਪ੍ਰਸਾਦਿ ॥

ਮਨ ਮੇਰੇ ਸਬਦਿ ਰਪੈ ਰੰਗੁ ਹੋਇ ॥

ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ ॥੧॥ਰਹਾਉ॥

ਹੇ ਮੇਰੇ ਮਨ ! ਤੂੰ ਗੁਰਾਂ ਦੇ ਸ਼ਬਦ ਵਿਚ ਆਪਣੇ ਆਪ ਨੂੰ ਰੰਗ ਲਵੇਂ ਤਾਂ ਤੈਨੂੰ ਆਤਮਕ ਅਨੰਦ ਪ੍ਰਾਪਤ ਹੋਵੇਗਾ। ਜਿਸ ਮਨੁੱਖ ਦੇ ਹਿਰਦੇ ਵਿਚ ਸਚੀ ਭਗਤੀ ਹੈ ਉਹ ਹੀ ਸਰੀਰ, ਹਰੀ ਦਾ ਮੰਦਰ, ਸਫਲਾ ਹੈ ਅਤੇ ਉਸੇ ਹੀ ਸਰੀਰ ਧਾਰੀ ਦੀ ਸੋਭਾ ਪ੍ਰਗਟਦੀ ਹੈ। ਇਹ ਸਰੀਰ ਹਰੀ ਨੇ ਆਪ ਬਣਾਇਆ ਹੈ ਤੇ ਆਪਣੇ ਹੁਕਮ ਵਿਚ ਰਖਿਆ ਹੈ। ਗੁਰ ਸ਼ਬਦ ਦੀ ਵੀਚਾਰ ਕਰਕੇ ਸੁਖ ਮਿਲਦਾ ਹੈ ਕਿਉਂਕਿ ਇਸ ਵਿਚ ਨਾਮ ਦਾ ਵਾਸਾ ਹੈ। ਗੁਰਮੁਖ ਨਾਮ ਦਾ ਸੌਦਾ ਕਰਦੇ ਹਨ। ਗੁਰ ਪਾਰਸ ਨੂੰ ਮਿਲ ਕੇ ਉਨ੍ਹਾਂ ਦਾ ਮਨ ਸੋਨੇ ਵਰਗਾ ਹੋ ਗਿਆ ਹੈ। ਇਸ ਸਰੀਰ ਵਿਚ ਹਰੀ ਆਪ ਵਸਦਾ ਹੈ ਤੇ ਗੁਰਾਂ ਦੁਆਰੇ ਅਸੀਂ ਨਾਮ ਦਾ ਵਣਜ ਕਰ ਸਕਦੇ ਹਾਂ ॥੧੧॥੧॥

ਪ੍ਰਭਾਤੀ ਮਹਲਾ ੩ ॥ (ਪੰਨਾ ੧੩੪੭)

ਮਨ ਮੇਰੇ ਗੁਰਮੁਖਿ ਨਾਮੁ ਧਿਆਇ ॥

ਜਿਤੁ ਮਾਰਗਿ ਹਰਿ ਪਾਈਐ ਮਨ ਸੇਈ ਕਰਮ ਕਮਾਇ ॥੧॥ਰਹਾਉ॥

ਹੇ ਮੇਰੇ ਮਨ ! ਗੁਰਾਂ ਦੀ ਸਿਖਿਆ ਲੈ ਕੇ ਹਰੀ ਦੇ ਨਾਮ ਦਾ ਜਾਪ ਕਰ। ਜਿਸ ਰਸਤੇ ਤੇ ਚਲ ਕੇ ਹਰੀ ਨੂੰ ਪਾਈਦਾ ਹੈ। ਹੇ ਮਨ ! ਐਸੇ ਕਰਮਾਂ ਨੂੰ ਕਮਾਇਆ ਕਰ ਤਾਂ ਜੋ ਅੰਦਰ ਸ਼ਾਂਤੀ ਪ੍ਰਗਟ ਹੋਵੇ ਤੇ ਹਉਮੈ ਦੂਰ ਹੋ ਜਾਏ। ਮਨਮੁਖ ਦ੍ਵੈਤ ਭਾਵਨਾ ਕਰਕੇ ਦੁਖ ਪਾਂਦੇ ਹਨ ਕਿਉਂਕਿ ਉਨ੍ਹਾਂ ਦਾ ਜੀਵਨ ਧ੍ਰਿਕਾਰ ਹੈ। ਜੇ ਉਨ੍ਹਾਂ ਦੀ ਸੰਗਤ ਮਿਲੇ, ਜਿਨ੍ਹਾਂ ਨੂੰ ਗੁਰੂ ਮਿਲ ਗਿਆ ਹੈ, ਤਾਂ ਸਚੇ ਨਾਮ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਅਸੀਂ ਵੀ ਨਾਮ ਨੂੰ ਕਦੇ ਨ ਵਿਸਾਰੀਏ ॥੮॥੨॥੭॥੨॥੯॥

ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੪੭)

ਏਕੁ ਹਮਾਰਾ ਅੰਤਰਜਾਮੀ ॥

ਧਰ ਏਕਾ ਮੈ ਟਿਕ ਏਕਸੁ ਕੀ ਸਿਰਿ ਸਾਹਾ ਵਡ ਪੁਰਖੁ ਸੁਆਮੀ ॥੧॥ਰਹਾਉ॥

ਇਕ ਕਰਤਾ ਪੁਰਖ ਸਾਡਾ ਮਿਤ੍ਰ ਹੈ ਤੇ ਉਹ ਸਾਡੇ ਅੰਦਰ ਦੀ ਜਾਣਨ ਵਾਲਾ ਅੰਤਰਜਾਮੀ ਹੈ। ਮੈਂ ਮਨ ਕਰਕੇ ਉਸ ਇਕ ਮਾਲਕ ਦੀ ਓਟ ਲਈ ਹੈ ਅਤੇ ਤਨ ਕਰਕੇ ਵੀ ਉਸ ਦੀ ਹੀ ਟੇਕ ਹੈ ਕਿਉਂਕਿ ਉਹ ਸਭ ਤੋਂ ਸ਼ਾਹ ਤੇ ਸ਼੍ਰੋਮਣੀ ਮਾਲਕ (ਪੁਰਖ) ਹੈ। ਹੁਣ ਮਾਇਆ ਨੂੰ ਤਿਆਗ ਕੇ ਸਾਡੀ ਪ੍ਰੀਤੀ ਨਾਮ ਅੰਮ੍ਰਿਤ ਨਾਲ ਲਗੀ ਹੈ ਤੇ ਸਾਨੂੰ ਗੁਰਾਂ ਨੇ ਕਿਰਪਾ ਕਰਕੇ ਇਸ ਮਾਇਆ ਤੋਂ ਬਚਾ ਲਿਆ ਹੈ। ਹੰਕਾਰ ਨੂੰ ਛਡ ਕੇ ਗੁਰਾਂ ਦੀ ਰਖਿਆ ਮਿਲੀ ਹੈ। ਪ੍ਰਭੂ ਨੇ ਖੁਸ਼ ਹੋ ਕੇ ਨਿਆਉਂ ਕੀਤਾ ਹੈ ਤੇ ਗੁਰਾਂ ਨੇ ਸਾਰਾ ਝਗੜਾ ਹੀ ਨਿਬੇੜ ਦਿੱਤਾ ਹੈ ॥੮॥੧॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੪੮)**

**ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥**

**ਭਗਉਤੀ ਮੁੰਦ੍ਰਾ ਮਨ ਮੋਹਿਆ ਮਾਇਆ ॥੧॥ਰਹਾਉ॥**

---

**ਜੇ ਹੋਵੇ ਭਾਗੁ ਤਾ ਦਰਸਨੁ ਪਾਈਐ ॥**

**ਆਪਿ ਤਰੈ ਸਭੁ ਕੁਟੰਬ ਤਰਾਈਐ ॥ਰਹਾਉ ਦੂਜਾ ॥੨॥**

ਕਿਸੇ ਨੇ ਵੀ ਹੋਰ ਉਪਾਵ ਕਰਕੇ ਕਦੀ ਵੀ ਮਾਲਕ ਨੂੰ ਨਹੀਂ ਪਾਇਆ ਹੈ। ਜਦੋਂ ਤਕ ਮਨ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ ਮੁੰਦ੍ਰਾ ਪਾਣ ਨਾਲ ਜਾਂ ਭਗਤੀ ਕਰਨ ਨਾਲ ਪ੍ਰਭੂ ਦਾ ਮੇਲ ਨਹੀਂ ਹੁਦਾ। ਉਹ ਮਾਲਕ ਸਭ ਕੁਝ ਜਾਣਦਾ ਹੈ ਤੇ ਨਿਰੇ ਕਰਮ ਕਾਂਡਾਂ ਨਾਲ ਨਹੀਂ ਮਿਲਦਾ। ਜਦ ਤਕ ਪੰਜ ਚੰਡਾਲ (ਕਾਮ ਆਦਿ) ਨਾਲ ਹਨ, ਮੋਨ ਧਾਰਨ ਨਾਲ ਜਾਂ ਵਰਤ ਰਖਣ ਨਾਲ ਤੇ ਹੁਕਮ ਨੂੰ ਮੰਨਣ ਬਿਨਾਂ ਮਾਲਕ ਦਾ ਮੇਲ ਨਹੀਂ ਹੁੰਦਾ। ਮਨਮੁਖ ਅਜਾਂਈ ਕਰਮ ਕਰਦਾ ਹੈ। ਗੁਰਾਂ ਦੇ ਉਪਦੇਸ਼ ਨਾਲ ਪ੍ਰਭੂ ਦੀ ਕਿਰਪਾ ਹੋਈ ਤਾਂ ਸੰਤਾਂ ਦਾ ਮੇਲ ਹੋਇਆ ਤੇ ਮੁਕਤੀ ਮਿਲ ਗਈ। ਜੇ ਚੰਗੇ ਭਾਗ ਹੋਣ ਤਾਂ ਉਸ ਨਾਲ ਆਪ ਵੀ ਤਰ ਜਾਂਦਾ ਹੈ ਤੇ ਬਾਕੀ ਸਾਰਿਆਂ ਨੂੰ ਵੀ ਤਾਰ ਲਈਦਾ ਹੈ ॥੮॥

**ਪ੍ਰਭਾਤੀ ਮਹਲਾ ੫ ॥ (ਪੰਨਾ ੧੩੪੮)**

**ਰਾਮ ਰਮਤ ਹਰਿ ਹਰਿ ਸੁਖੁ ਪਾਇਆ ॥**

**ਤੇਰੇ ਦਾਸ ਚਰਨ ਸਰਨਾਇਆ ॥੧॥ਰਹਾਉ॥**

ਹੇ ਹਰੀ ! ਤੇਰੇ ਰਾਮ ਸਰੂਪ ਨੂੰ ਜਪਦਿਆਂ ਹੋਇਆਂ ਅਸਾਂ ਹਰ ਤਰ੍ਹਾਂ ਦਾ ਸੁਖ ਪਾਇਆ ਹੈ। ਇਸ ਲਈ ਮੈਂ ਤੇਰੇ ਭਗਤਾਂ ਦੇ ਚਰਨਾਂ ਦੀ ਸ਼ਰਨ ਆਇਆ ਹਾਂ। ਹੇ ਮਾਲਕ ! ਆਪ ਨੂੰ ਜਾਣ ਲਿਆ ਹੈ ਤੇ ਤੇਰੇ ਬਿਨਾਂ ਹੋਰ ਦੂਸਰਾ ਕੋਈ ਨਹੀਂ। ਜਦੋਂ ਸਾਡੇ ਉਤੇ ਪ੍ਰਸੰਨ ਹੋ ਗਏ ਤਾਂ ਕਾਮ ਆਦਿ ਸਭ ਦੂਰ ਹੋ ਗਏ। ਹੇ ਮਿਤ੍ਰ ਸਮਾਨ ਵਾਹਿਗੁਰੂ ! ਸੰਤਾਂ ਨੂੰ ਭੀ ਤੇਰਾ ਹੀ ਭਰਵਾਸਾ ਹੈ। ਹੇ ਗੁਣਾਂ ਦੇ ਸਮੁੰਦ੍ਰ ਰਾਮ ! ਅਸੀਂ ਤੇਰਾ ਨਾਮ ਜਪ ਜਪ ਕੇ ਜੀਉਂਦਾ ਹਾਂ ॥੮॥੩॥

**ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੪੯)**

**ਪ੍ਰਗਟੀ ਜੋਤਿ ਮਿਟਿਆ ਅੰਧਿਆਰਾ ॥**

**ਰਾਮ ਰਤਨ ਪਾਇਆ ਕਰਤ ਬੀਚਾਰਾ ॥੧॥ਰਹਾਉ॥**

ਜਦ ਗਿਆਨ ਰੂਪ ਜੋਤ ਪ੍ਰਗਟ ਹੋਈ ਤਾਂ ਅਗਿਆਨ ਰੂਪ ਅੰਧੇਰਾ ਮਿਟ ਗਿਆ। ਗੁਰਾਂ ਦੇ ਸ਼ਬਦ ਦੀ ਵੀਚਾਰ ਕਰਕੇ ਵਾਹਿਗੁਰੂ ਰੂਪ ਰਤਨ ਪਾਇਆ ਹੈ। ਫਿਰ ਐਸਾ ਅਨੰਦ ਆਇਆ ਕਿ ਸਭ ਦੁਖ ਦੂਰ ਹੋ ਗਏ

ਤੇ ਨਾਮ ਤਤ ਨੂੰ ਪਛਾਣ ਲਿਆ । ਸਭ ਕੁਝ ਤੇਰੇ ਭਾਣੇ ਵਿਚ ਹੀ ਹੁੰਦਾ ਹੈ ਸੋ ਜੋ ਇਹ ਸਮਝ ਲਏ ਉਹ ਸਹਜ ਅਵਸਥਾ ਪਾ ਲੈਂਦਾ ਹੈ । ਹੁਣ ਸਭ ਪਾਪ ਨਾਸ ਹੋ ਗਏ ਹਨ ਤੇ ਮਨ ਪ੍ਰਮੇਸ਼ਰ ਨਾਲ ਮਿਲ ਗਿਆ ਹੈ ॥੪॥੧॥

**ਪ੍ਰਭਾਤੀ ॥ (ਪੰਨਾ ੧੩੪੯)**

**ਅਲਹ ਰਾਮ ਜੀਵਉ ਤੇਰੇ ਨਾਈ ॥**

**ਤੂ ਕਰਿ ਮਿਹਰਾਮਤਿ ਸਾਈ ॥੧॥ਰਹਾਉ॥**

ਹੇ ਅੱਲਾ ! ਮੈਂ ਰਾਮ ਦੇ ਨਾਮ ਕਰਕੇ ਹੀ ਜੀਉਂਦਾ ਹਾਂ । ਹੇ ਸਾਂਈ ਮਾਲਕ ! ਮੇਰ਼ੇ ਉਤੇ ਆਪਣੀ ਮਿਹਰ ਕਰੋ । ਉਹ ਮਾਲਕ ਹਰ ਪਾਸੇ, ਕੀ ਦਖਨ ਤੇ ਕੀ ਪਛਮ, ਮੌਜੂਦ ਹੈ । ਜੇ ਦਿਲ ਵਿਚ ਖੋਟ ਹੈ ਤਾਂ ਨਮਾਜ਼ ਪੜ੍ਹਨ ਜਾਂ ਹੱਜ ਕਰਨ ਦਾ ਕੀ ਲਾਭ ? ਹੇ ਲੋਕੋ ! ਤੁਸੀਂ ਸੁਣੋ ਤੇ ਸਮਝੋ ਅਤੇ ਇਕ ਪ੍ਰਭੂ ਦੀ ਸ਼ਰਨ ਵਿਚ ਰਹੋ ॥੬॥੨॥

**ਪ੍ਰਭਾਤੀ (ਪੰਨਾ ੧੩੪੯)**

**ਲੋਗਾ ਭਰਮਿ ਨ ਭੂਲਹੁ ਭਾਈ ॥**

**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਈ ॥੧॥ਰਹਾਉ॥**

ਹੇ ਭਾਈ ਲੋਕੋ ! ਤੁਸੀਂ ਭਰਮਾਂ ਵਿਚ ਪੈ ਕੇ ਇਹ ਨ ਭੁਲੋ ਕਿ ਵਾਹਿਗੁਰੂ ਖਲਕਤ ਵਿਚ ਹੈ ਤੇ ਖਲਕਤ ਪ੍ਰਭੂ ਵਿਚ ਹੈ । ਕਿਉਂਕਿ ਪ੍ਰਭੂ ਸਭ ਪਾਸੇ ਰਵ ਰਿਹਾ ਹੈ । ਇਕੋ ਮਿਟੀ ਤੋਂ ਅਨੇਕ ਤਰ੍ਹਾਂ ਦੇ ਲੋਕ ਬਣਾਏ ਹਨ ਪਰ ਸਭ ਉਸ ਮਾਲਕ ਦਾ ਰੂਪ ਹਨ । ਜਿਹੜਾ ਮਾਲਕ ਦੇ ਹੁਕਮ ਨੂੰ ਸਮਝਦਾ ਹੈ ਉਹ ਅਸਲੀ ਗਲ ਸਮਝਦਾ ਹੈ । ਹੁਣ ਮੇਰਾ ਸ਼ੰਕਾ ਦੂਰ ਹੋ ਗਿਆ ਹੈ ਤੇ ਸਭ ਪਾਸੇ ਉਸ ਮਾਲਕ ਨੂੰ ਦੇਖਿਆ ਹੈ ॥੪॥੩॥

**ਪ੍ਰਭਾਤੀ ॥ (ਪੰਨਾ ੧੩੫੦)**

**ਮੁਲਾਂ ਕਹਹੁ ਨਿਆਉ ਖੁਦਾਈ ॥**

**ਤੇਰੇ ਮਨ ਕਾ ਭਰਮੁ ਨ ਜਾਈ ॥੧॥ਰਹਾਉ॥**

ਹੇ ਮੁਲਾਂ ! ਖੁਦਾ ਦਾ ਸਹੀ ਇਨਸਾਫ਼ ਕਰੋ । ਪਰ ਤੇਰੇ ਮਨ ਦਾ ਭਰਮ ਨਹੀਂ ਜਾਂਦਾ । ਤੂੰ ਜੀਆਂ ਨੂੰ ਮਾਰ ਕੇ ਕੀ ਹਲਾਲ ਕਰਦਾ ਹੈਂ ? ਹੇ ਭਾਈ ! ਵੇਦਾਂ ਕਤੇਬਾਂ ਨੂੰ ਝੂਠੇ ਨਾ ਕਹੋ । ਪਰ ਜੋ ਵਿਚਾਰਦਾ ਨਹੀਂ ਉਹ ਝੂਠਾ ਹੈ । ਸਰੀਰ ਨੂੰ ਪਵਿਤ੍ਰ ਕਰਨ ਦਾ ਕੀ ਲਾਭ ਜੇ ਮਨ ਵਿਚ ਕਪਟ ਹੋਵੇ । ਪ੍ਰਮੇਸ਼ਰ ਦਾ ਭੇਦ ਨਹੀਂ ਪਾਇਆ ਕਿਉਂਕਿ ਤੂੰ ਅਪਵਿਤ੍ਰ ਹੈਂ, ਇਸ ਵਾਸਤੇ ਭਿਸ਼ਤ ਤੋਂ ਵਾਂਜਾ ਰਹਿ ਗਿਆ ॥੪॥੪॥

**ਪ੍ਰਭਾਤੀ ॥ (ਪੰਨਾ ੧੩੫੦)**

**ਲੇਹੁ ਆਰਤੀ ਹੋ ਪੁਰਖ ਨਿਰੰਜਨੁ ਸਤਿਗੁਰ ਪੂਜਹੁ ਭਾਈ ॥**

**ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥੧॥ਰਹਾਉ॥**

ਹੇ ਮਾਇਆ ਤੋਂ ਰਹਿਤ ਅਕਾਲ ਪੁਰਖ ! ਸਤਗੁਰੂ ਮੇਰੀ ਆਰਤੀ ਕਬੂਲ ਕਰ ਲਵੋ, ਇਹੋ ਹੀ ਪੂਜਾ ਹੈ ।

ਜਿਸਦੇ ਬੂਹੇ ਤੇ ਖੜੋਤਾ ਹੋਇਆ ਬ੍ਰਹਮਾਂ ਵੇਦਾਂ ਨੂੰ ਉਚਾਰਦਾ ਹੈ ਅਤੇ ਫਿਰ ਵੀ ਉਹ ਅਲਖ ਪ੍ਰਭੂ ਨਹੀਂ ਵੇਖਿਆ ਜਾਂਦਾ। ਜਦ ਨਾਮ ਦੇ ਗਿਆਨ ਦਾ ਚਾਨਣਾ ਹੋਵੇ ਤਾਂ ਜਗਦੀਸ਼ ਦੀ ਜੋਤ ਲਾ ਕੇ ਜਗਾਇਆ ਹੈ ਪਰ ਕੋਈ ਵਿਰਲਾ ਹੀ ਇਹ ਚੀਜ਼ ਬੁਝਦਾ ਹੈ। ਹੇ ਨਿਰੰਕਾਰ ! ਅਸਾਂ ਇਸ ਤਰ੍ਹਾਂ ਤੇਰੀ ਆਰਤੀ ਕੀਤੀ ਹੈ ॥੩॥੫॥

**ਪ੍ਰਭਾਤੀ ਬਾਣੀ ਭਗਤ ਨਾਮ ਦੇਵ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੫੧)**

**ਬੇਧੀਅਲੇ ਗੋਪਾਲ ਗੋਸਾਈ ॥**

**ਮੇਰਾ ਪ੍ਰਭ ਰਵਿਆ ਸਰਬੇ ਠਾਈ ॥੧॥ਰਹਾਉ॥**

ਹੇ ਗੁਪਾਲ ਗੁਸਾਂਈ ! ਮੇਰਾ ਮਨ ਤੇਰੇ ਨਾਮ ਵਿਚ ਮਿਲ ਗਿਆ ਹੈ। ਹੇ ਪ੍ਰਭੂ ! ਤੂੰ ਸਾਰੀਆਂ ਹੀ ਥਾਵਾਂ ਵਿਚ ਫੈਲਿਆ ਹੋਇਆ ਹੈਂ। ਮਨ ਹੀ ਕਈ ਤਰ੍ਹਾ ਦੀਆਂ ਵਾਸ਼ਨਾ ਵਾਲਾ ਭੇਦੀ ਹੋ ਕੇ ਸਾਰਿਆਂ ਵਿਚ ਵਸ ਰਿਹਾ ਹੈ ਅਤੇ ਸੰਸਾਰੀ ਤਾਂ ਪਦਾਰਥਾਂ ਵਿਚ ਭਰਮਿਆ ਹੋਇਆ ਹੈ। ਸਾਰਾ ਹੀ ਵਾਹਿਗੁਰੂ ਦਾ ਹੁਕਮ ਹੈ। ਜਿਹੜਾ ਮਨੁੱਖ ਵਾਹਿਗੁਰੂ ਨੂੰ ਯਾਦ ਕਰਦਾ ਹੈ ਉਸਦੀ ਬਾਣੀ ਗਿਆਨ ਵਾਲੀ ਹੋ ਜਾਂਦੀ ਹੈ। ਸੋ ਹੁਣ ਮੈਂ ਜਗ ਜੀਵਨ ਪ੍ਰਭੂ ਨੂੰ ਪਾ ਲਿਆ ਹੈ ॥੪॥੧॥

**ਪ੍ਰਭਾਤੀ ॥ (ਪੰਨਾ ੧੩੫੧)**

**ਗੋਬਿਦੁ ਗਾਜੈ ਸਬਦੁ ਬਾਜੈ ॥**

**ਆਨਦ ਰੂਪੀ ਮੇਰੋ ਰਾਮਈਆ ॥੧॥ਰਹਾਉ॥**

ਸਭ ਵਿਚ ਗੋਬਿੰਦ ਹੀ ਬੋਲ ਰਿਹਾ ਹੈ। ਸ਼ਬਦ ਰੂਪ ਹੋ ਕੇ ਪੰਜ ਤਰ੍ਹਾ ਦੇ ਵਾਜੇ ਵਜਦੇ ਹਨ। ਪਰ ਮੇਰਾ ਵਾਹਿਗੁਰੂ ਤਾਂ ਅਨੰਦ ਰੂਪ ਹੈ। ਹੇ ਮਾਲਕ ! ਤੂੰ ਸਭ ਵਿਚ ਮਿਲਿਆ ਹੋਇਆ ਹੈਂ। ਸਾਨੂੰ ਨੀਚਾਂ ਨੂੰ ਉਚ ਕਰਨ ਵਾਲਾ ਹੈ। ਤੂੰ ਦਿਆਲੂ ਹੈਂ ਤੇ ਤੇਰਾ ਨਾਮ ਲਾਲ ਰਤਨ ਵਰਗਾ ਹੈ, ਸੋ ਮੈਂ ਤੇਰੇ ਸਚ ਸਰੂਪ ਵਿਚ ਸਮਾਇਆ ਹੋਇਆਂ ਹਾਂ ॥੩॥੨॥

**ਪ੍ਰਭਾਤੀ ॥ (ਪੰਨਾ ੧੩੫੧)**

**ਜੀਅ ਕੀ ਜੋਤਿ ਨ ਜਾਨੈ ਕੋਈ ॥**

**ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ਰਹਾਉ॥**

ਜੋਤੀ ਦੇ ਜੀਅ ਦੀ ਗਲ ਕੋਈ ਨਹੀਂ ਜਾਣਦਾ। ਜੋ ਕੁਝ ਮੈਂ ਕਰਦਾ ਹਾਂ ਸੋ ਜੋਤੀ ਨੂੰ ਸਭ ਮਾਲੂਮ ਹੋ ਜਾਂਦਾ ਹੈ। ਪਰ ਕਰਤਾ ਤਾਂ ਵਾਹਿਗੁਰੂ ਆਪ ਹੀ ਹੈ ਇਸ ਜੀਅ ਦਾ ਕਰਮ ਹੀ ਇਸ ਨੂੰ ਬੰਨ੍ਹਦਾ ਹੈ ਪਰ ਜੋ ਕੁਝ ਕੀਤਾ ਹੈ ਸੋ ਆਪੇ ਹੀ ਹੈ ਤੇ ਕੀਤਾ ਵੀ ਆਪੇ ਹੀ ਪਾਉਂਦਾ ਹੈ। ਇਹ ਜੀਵ ਜੋ ਕੁਝ ਚਾਹੁੰਦਾ ਹੈ ਸੋ ਲੈ ਲੈਂਦਾ ਹੈ ਤੇ ਪ੍ਰਭੂ ਵਿਚ ਸਮਾ ਜਾਂਦਾ ਹੈ ॥੪॥੩॥

**ਪ੍ਰਭਾਤੀ ਭਗਤ ਬੇਣੀ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੩੫੧)**

**ਕਲਿ ਭਗਤ ਬੰਦ ਚਿਰਾਮੰ ॥**

**ਕ੍ਰੂਰ ਦ੍ਰਿਸਟਿ ਰਤਾ ਨਿਸਿ ਬਾਦੰ ॥੧॥ਰਹਾਉ॥**

ਹੇ ਭਾਈ ! ਤੂੰ ਠਗਾਂ ਵਾਲੀ ਦ੍ਰਿਸ਼ਟੀ ਰਖਦਾ ਹੈਂ ਪਰ ਬਗਲਿਆਂ ਵਾਂਗੂ ਲਿਵ ਲਗਾਈ ਰਖਦਾ ਹੈ। ਫਿਰ ਸਮਾਧੀ ਤੋਂ ਉਠ ਕੇ ਚਿਰ ਤਕ ਸੁੰਦਰ ਵਾਹਿਗੁਰੂ ਨੂੰ ਨਮਸਕਾਰਾਂ ਕਰਦਾ ਰਹਿੰਦਾ ਹੈ। ਪਰ ਅਫਸੋਸ, ਕਰੜੀ ਦ੍ਰਿਸ਼ਟੀ ਵਿਚ ਰਤਾ ਹੋਇਆ ਤੂੰ ਰਾਤ ਨੂੰ ਬਿਅਰਥ ਇਸਤ੍ਰੀ ਆਦਿ ਨਾਲ ਲੰਪਟ ਰਹਿੰਦਾ ਹੈ। ਹਿਰਦੇ ਵਿਚ ਛੁਰੀ ਤਿਆਰ ਕਰ ਰਖੀ ਹੈ ਤੇ ਪਰਾਇਆ ਧਨ ਹੜਪ ਕਰ ਲੈਂਦਾ ਹੈ। ਹੇ ਲੰਪਟ ! ਤੇਰਾ ਨਾਚ ਇਹ ਅਧਰਮ ਰੂਪ ਹੈ। ਹਥ ਵਿਚ ਤੁਲਸੀ ਦੀ ਮਾਲਾ ਤੇ ਮਥੇ ਤੇ ਤਿਲਕ ਹੈ ਪਰ ਰਿਦੇ ਵਿਚ ਝੂਠ ਹੈ। ਮੂੰਹੋਂ ਕ੍ਰਿਸ਼ਨ ਦਾ ਨਾਮ ਲੈਂਦਾ ਹੈ। ਪਰ ਜਿਨ੍ਹਾਂ ਨੇ ਆਤਮ ਤਤ ਗਿਆਨ ਨੂੰ ਨਹੀਂ ਜਾਨਿਆ। ਉਨ੍ਹਾਂ ਦੇ ਕਰਮ ਧਰਮ ਬਿਅਰਥ ਹਨ। ਕਿਉਂਕਿ ਗੁਰੂ ਬਿਨਾਂ ਕੋਈ ਸਹੀ ਰਸਤਾ ਨਹੀਂ ਪਾਉਂਦਾ ॥੫॥੧॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

**ਰਾਗੁ ਜੈਜਾਵੰਤੀ ਮਹਲਾ ੯ ॥ (ਪੰਨਾ ੧੩੫੨)**

**ਰਾਮ ਸਿਮਰਿ ਰਾਮ ਸਿਮਰਿ ਇਹੈ ਤੇਰੈ ਕਾਜਿ ਹੈ ॥**

**ਮਾਇਆ ਕੋ ਸੰਗੁ ਤਿਆਗਿ ਪ੍ਰਭ ਜੂ ਕੀ ਸਰਨਿ ਲਾਗਿ ॥**

**ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥੧॥ਰਹਾਉ॥**

ਹੇ ਭਾਈ ! ਮਨ ਬਾਣੀ ਕਰਕੇ ਹਮੇਸ਼ਾਂ ਰਾਮ ਨਾਮ ਦਾ ਸਿਮਰਨ ਕਰੋ। ਇਹ ਸਿਮਰਨ ਹੀ ਤੇਰੇ ਕੰਮ ਆਵੇਗਾ। ਮਾਇਆ ਦਾ ਸੰਗ ਛੱਡ ਕੇ ਮਾਲਕ ਦੀ ਸ਼ਰਨੀ ਲਗੋ। ਜਗਤ ਦੇ ਸਾਰੇ ਸੁਖਾਂ ਨੂੰ ਝੂਠਾ ਜਾਣੋ, ਜੋ ਕੁਝ ਵੀ ਇਹ ਦੁਨੀਆ ਦਾ ਡਰਾਮਾ ਨਜ਼ਰ ਆਉਂਦਾ ਹੈ ਇਹ ਸਾਰਾ ਝੂਠਾ ਤੇ ਨਾਸਵੰਤ ਹੈ। ਇਹ ਧਨ, ਜਿਸ ਦਾ ਹੰਕਾਰ ਕਰਦਾ ਹੈਂ, ਇਹ ਸੁਪਨੇ ਵਰਗਾ ਹੈ। ਇਹ ਸਰੀਰ ਨਾਸ ਹੋ ਜਾਵੇਗਾ, ਇਹ ਉਮਰ ਖ਼ਤਮ ਹੋ ਜਾਂਦੀ ਹੈ ਪਲ ਪਲ ਕਰਕੇ। ਸੋ ਹੁਣ ਵੀ ਸੰਭਲ ਜਾਹ ॥੨॥੧॥

**ਜੈਜਾਵੰਤੀ ਮਹਲਾ ੯ ॥ (ਪੰਨਾ ੧੩੫੨)**

**ਰਾਮ ਭਜੁ ਰਾਮ ਭਜੁ ਜਨਮੁ ਸਿਰਾਤ ਹੈ ॥**

**ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥**

**ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ ॥੧॥ਰਹਾਉ॥**

ਹੇ ਭਾਈ ! ਹਰ ਸਮੇਂ ਬਾਰ ਬਾਰ ਰਾਮ ਨਾਮ ਦਾ ਸਿਮਰਨ ਕਰੋ ਕਿਉਂਕਿ ਇਹ ਮਨੁਖਾ ਜਨਮ ਗੁਜ਼ਰਦਾ ਜਾਂਦਾ

ਹੈ । ਹੇ ਮੂਰਖ ਇਨਸਾਨ ! ਮੈਂ ਤੈਨੂੰ ਬਾਰ ਬਾਰ ਕੀ ਆਖਾਂ, ਤੂੰ ਸਮਝਦਾ ਕਿਉਂ ਨਹੀਂ ? ਇਸ ਦੇਹੀ ਨੂੰ ਨਾਸ ਹੁੰਦਿਆਂ ਦੇਰ ਨਹੀਂ ਲਗੇਗੀ ਕਿਉਂਕਿ ਸਰੀਰ ਤੇਰਾ ਮੀਂਹ ਦੇ ਗਲੇ ਵਾਂਗ ਗਲ ਜਾਣ ਵਾਲਾ ਹੈ । ਵਿਸ਼ਿਆਂ ਨੂੰ ਵਿਹੁ ਰੂਪ ਜਾਣ ਕੇ ਭੁਲਾ ਦੇਹ ਤੇ ਮਾਲਕ ਦੇ ਜਸ ਨੂੰ ਹਿਰਦੇ ਵਿਚ ਧਾਰ ਲੈ । ਹੇ ਭਾਈ ! ਨਾਮ ਸਿਮਰਨ ਦਾ ਸਮਾਂ ਲੰਘਦਾ ਜਾਂਦਾ ਹੈ ॥੨॥੨॥

**ਜੈਜਾਵੰਤੀ ਮਹਲਾ ੯ ॥ (ਪੰਨਾ ੧੩੫੨)**

**ਰੇ ਮਨ ਕਉਨ ਗਤਿ ਹੋਇ ਹੈ ਤੇਰੀ ॥**

**ਇਹ ਜਗ ਮੈ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨ ॥**

**ਬਿਖਿਅਨ ਸਿਉ ਅਤਿ ਲਭਾਨਿ ਮਤਿ ਨਾਹਿਨ ਫੇਰੀ ॥੧॥ਰਹਾਉ॥**

ਹੇ ਮਨ ! ਰਾਮ ਨਾਮ ਦੇ ਸਿਮਰਨ ਬਿਨਾਂ ਤੇਰੀ ਕੈਸੀ ਗਤੀ ਹੋਵੇਗੀ (ਬੁਰੀ ਗਤੀ) ਤੂੰ ਨਹੀਂ ਜਾਣਦਾ ? ਇਸ ਸੰਸਾਰ ਵਿਚ ਜੋ ਰਾਮ ਦਾ ਨਾਮ ਚੰਗਾ ਸੀ ਉਹ ਤਾਂ ਤੂੰ ਕੰਨਾਂ ਨਾਲ ਸੁਣਿਆ ਹੀ ਨਹੀਂ । ਤੂੰ ਵਿਸ਼ੇ ਵਿਕਾਰਾਂ ਵਿਚ ਬਹੁਤ ਗ਼ਲਤਾਨ ਰਿਹਾ ਤੇ ਆਪਣੀ ਮਤ (ਅਕਲ) ਨਾਮ ਸਿਮਰਨ ਵਲ ਨਹੀਂ ਮੋੜੀ । ਇਸਤ੍ਰੀ ਦੇ ਸੁਖਾਂ ਵਿਚ ਤੂੰ ਮੋਹ ਰੂਪ ਬੇੜੀ ਪਾ ਲਈ । ਇਹ ਸੰਸਾਰ ਤਾਂ ਸੁਪਨੇ ਵਰਗਾ ਝੂਠਾ ਸੀ, ਪਰ ਤੂੰ ਮਾਇਆ ਦੇ ਅਧੀਨ ਹੋ ਕੇ ਨਾਮ ਨੂੰ ਭੁਲ ਗਿਆ ॥੨॥੩॥

**ਜੈਜਾਵੰਤੀ ਮਹਲਾ ੯ ॥ (ਪੰਨਾ ੧੩੫੩)**

**ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜ ਰੇ ॥**

**ਨਿਸਦਿਨ ਸੁਨਿਕੈ ਪੁਰਾਨ ਸਮਝਤ ਨਹ ਰੇ ਅਜਾਨ ॥**

**ਕਾਲ ਤਉ ਪਹੂਚਿਓ ਆਨਿ ਕਹਾਂ ਜੈਹੈ ਭਾਜਿ ਰੇ ॥੧॥ਰਹਾਉ॥**

ਹੇ ਭਾਈ ! ਤੇਰਾ ਮਨੁਖਾ ਜਨਮ ਅਜਾਂਈ ਬੀਤਦਾ ਜਾ ਰਿਹਾ ਹੈ, ਇਸੇ ਤਰ੍ਹਾਂ ਬਾਕੀ ਦਾ ਵੀ ਬੀਤ ਜਾਣਾ ਹੈ । ਹੇ ਬੇਸਮਝ ਮਨੁੱਖ ! ਰਾਤ ਦਿਨ ਪੁਰਾਣਾਂ ਨੂੰ ਸੁਣ ਕੇ ਤੂੰ ਕੁਝ ਸਮਝਦਾ ਨਹੀਂ ਹੈ । ਤੇਰੀ ਮੌਤ ਤੇਰੇ ਨੇੜੇ ਆ ਪੁਜੀ ਹੈ, ਹੁਣ ਉਸ ਤੋਂ ਬਚ ਕੇ ਕਿਥੇ ਜਾਵੇਂਗਾ । ਹੇ ਮੂਰਖ ! ਇਹ ਸਰੀਰ ਤਾਂ ਨਾਸ ਹੋ ਜਾਣਾ ਹੈ ਸੋ ਤੂੰ ਨਾਮ ਕਿਉਂ ਨਹੀਂ ਜਪਦਾ ? ਮਨ ਦਾ ਮਾਨ ਤਿਆਗ ਕੇ ਰਾਮ ਭਗਤੀ ਕਰ ਤਾਂ ਤੂੰ ਜੀਵਨ ਮੁਕਤ ਹੋਵੇਂਗਾ ॥੨॥੪॥

* * * * * * * * * *